

ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ

# 'ਸੇਖ ਫਰੀਦ' ਦੀ ਭਾਲ



ਪ੍ਰੋ. ਪ੍ਰੀਤਮ ਸਿੰਘ

## ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :

### ਪੰਜਾਬੀ

*(ੳ) ਮੌਲਿਕ*

*ਸੰਖੇਪ ਰਚਨਾ* (1945); *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸੀ ਪ੍ਰਭਾਵ* (1978); *ਭਾਈ ਕਾਨ੍ਹ ਸਿੰਘ ਨਾਭਾ : ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ* (1998); *ਦਸਵਾਂ ਗੁਰੂ ਨਾਨਕ* (1999); *ਝਰੋਖੇ* (2000); *ਕੱਚੀਆਂ, ਪੱਕੀਆਂ ਦੇ ਭਾਅ* (2001); *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ* (2001), *ਮੁਹਾਂਦਰੇ* (2006)

*(ਅ) ਸੰਕਲਨ ਤੇ ਸੰਪਾਦਨ*

*ਸਿੱਖ ਫ਼ਲਸਫ਼ੇ ਦੀ ਰੂਪ-ਰੇਖਾ* (1975, 2001); *ਨਉ-ਨਿਧਿ* (1976); *ਨਿਰਮਲ ਸੰਪਰਦਾਇ* (1981); *ਸ਼ਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿੱਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ, 1993); *ਪੰਜਾਬੀ ਲੇਖਕ ਕੋਸ਼* (2003)

*(ੲ) ਅਨੁਵਾਦ*

*ਖ਼ੁਸ਼ਹਾਲ ਖ਼ਾਨ ਖ਼ਟੱਕ : ਜੀਵਨ ਤੇ ਰਚਨਾ* (ਕਵਿਤਾ ਦਾ ਅਨੁਵਾਦ ਪਸ਼ਤੋ ਤੋਂ, 1974); *ਸ੍ਰੇਸ਼ਟ ਗੋਸ਼ਟਾਂ* (ਫ਼ਾਰਸੀ ਤੋਂ, 1974); *ਦਿਲਾਂ ਨੂੰ ਰਾਹਤ* (ਫ਼ਾਰਸੀ ਤੋਂ, ਪ੍ਰੈਸ ਵਿਚ); *ਰਾਗ ਦਰਬਾਰੀ* (ਹਿੰਦੀ ਤੋਂ; 1976); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (ਹਿੰਦੀ ਤੋਂ; 1982); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (ਉਰਦੂ ਤੋਂ, 1999); *ਤਮਿਲਨਾਡੂ : ਲੋਕ-ਸਭਿਆਚਾਰ ਤੇ ਲੋਕ-ਸਾਹਿੱਤ* (ਅੰਗਰੇਜ਼ੀ ਤੋਂ, 2000)

*(ਸ) ਬਾਲ-ਸਾਹਿੱਤ*

I. **ਮਹਾਰਾਜਾ ਰਣਜੀਤ ਸਿੰਘ ਬਾਰੇ** (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ)

*ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989, 1995); *ਲੋਹੇ ਦਾ ਸੋਨਾ* (1989, 1996); *ਇਕ ਦੀ ਥਾਂ ਦੋ* (1990, 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990, 1996); *ਮੁਸਲਮਾਨਾਂ ਦੀ ਬਾਂਗ* (1990, 1995)

[ਉਪਰੋਕਤ ਪੰਜ ਕਿਤਾਬਾਂ ਹਿੰਦੀ ਵਿਚ ਅਨੁਦਿਤ ਹੋ ਚੁੱਕੀਆਂ ਹਨ। ਇਹ ਪੰਜੇ ਕਹਾਣੀਆਂ ਲਾਹੌਰ ਤੋਂ ਸ਼ਾਹਮੁਖੀ ਅੱਖਰਾਂ ਵਿਚ ਛਪਣ ਵਾਲੇ ਪੰਜਾਬੀ ਬਾਲ-ਰਿਸਾਲੇ *ਪਖੇਰੂ* ਵਿਚ ਸੰਪਾਦਕ ਜਨਾਬ ਅਸ਼ਰਫ਼ ਸੁਹੇਲ ਨੇ ਪਹਿਲਾਂ ਇਕ ਇਕ ਕਰ ਕੇ ਛਾਪੀਆਂ ਤੇ ਬਾਅਦ ਵਿਚ *ਵੱਡੇ ਰਾਜੇ ਦੀਆਂ ਕਹਾਣੀਆਂ* ਸਿਰਲੇਖ ਥੱਲੇ 2002 ਵਿਚ ਕਿਤਾਬੀ ਰੂਪ ਵਿਚ ਛਾਪ ਦਿੱਤੀਆਂ।]

*ਮਹਾਰਾਜਾ ਰਣਜੀਤ ਸਿੰਘ* (1989) (ਨੈਸ਼ਨਲ ਬੁਕ ਟ੍ਰਸਟ, ਨਵੀਂ ਦਿੱਲੀ ਵੱਲੋਂ ਪ੍ਰਕਾਸ਼ਿਤ ਤੇ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਅਨੁਦਿਤ)

II. **ਗੁਰੂ ਗੋਬਿੰਦ ਸਿੰਘ ਜੀ ਬਾਰੇ** (ਪੰਜਾਬੀ ਅਕਾਡਮੀ, ਦਿੱਲੀ ਛਾਪ ਰਹੀ ਹੈ)

*ਨਕਲੀ ਸ਼ੇਰ; ਗਿੱਦੜਾਂ ਤੋਂ ਸ਼ੇਰ; ਭਾਈ ਕਨ੍ਹਈਆ; ਸੁੱਚਾ ਪਾਣੀ-ਜੂਠਾ ਪਾਣੀ; ਹਾਜ਼ਰ ਤੇ ਗ਼ੈਰ-ਹਾਜ਼ਰ*

[All these stories have been translated into English as : *A Fake Lion; A Leonine Saint; Bhai Kanhaiya; Pure Water, Impure Water; Present and Absent* (in press) Bhai Kanhaiya has been published in Japanese language also]

III. **ਵੱਡੇ ਸਾਹਿਬਜ਼ਾਦੇ** (ਵਿਸ਼ਵ ਨਾਮਧਾਰੀ ਸੰਗਤ (ਰਜਿ.), ਸ੍ਰੀ ਭੈਣੀ ਸਾਹਿਬ ਵੱਲੋਂ ਪ੍ਰਕਾਸ਼ਿਤ)

*(ਹ) **English***

*Sikh Concept of The Divine* (ed., 1985, 2002), G.N.D.U. Amritsar ; *Bhai Gurdas* (1991), Sahitya Akademi, New Delhi ; *Stories from the Life of Guru Gobind Singh* (for children, being published by National Book Trust, New Delhi in English and other Indian Languages); *Exploring Some Sikh Themes* (2006), Singh Brothers, Amritsar.

ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ

# 'ਸੇਖ ਫਰੀਦ' ਦੀ ਭਾਲ

ਪ੍ਰੋ. ਪ੍ਰੀਤਮ ਸਿੰਘ



ਸਿੰਘ ਬ੍ਰਦਰਜ਼
ਅੰਮ੍ਰਿਤਸਰ

SRI GURU GRANTH SAHIB WAALEY 'SEKH PHAREED' DI BHAAL

*by*

PROF. PRITAM SINGH
2, PREET NAGAR, LOWER MALL, PATIALA - 147 001
*TELE :* (0175) 2204204
*E-mail :* prof_pritam@yahoo.com.in



ISBN 81-7205-403-3

ਪਹਿਲੀ ਵਾਰ ਜਨਵਰੀ 2008
ਦੂਜੀ ਵਾਰ ਮਈ 2010

**ਮੁੱਲ : 650-00 ਰੁਪਏ**

*ਪ੍ਰਕਾਸ਼ਕ :*

ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਸੱਯਦ ਅਫ਼ਜ਼ਲ ਹੈਦਰ

ਤੇ

ਬੇਗਮ ਸਿਲਵੀ ਖ਼ੁਰਸ਼ੀਦ ਫ਼ਰੀਦੀ

ਨੂੰ

ਆਦਰ ਨਾਲ ਸਮਰਪਿਤ

# ਸ਼ੇਖ਼ ਫ਼ਰੀਦ ਸ਼ਕਰਗੰਜ ਦੀ ਮੂਰਤ



ਸ. ਜੀ.ਬੀ. ਸਿੰਘ ਨੇ ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ ਨੂੰ *ਜੀਵਨ ਚਰਿਤ੍ਰ ਸ਼ੇਖ਼ ਫ਼ਰੀਦ* ਨਾਂ ਦਾ ਇਕ ਟ੍ਰੈਕਟ ਲਿਖ ਕੇ ਦਿੱਤਾ ਸੀ ਜੋ ਸੋਸਾਇਟੀ ਨੇ ਆਪਣੇ 20 ਅਪ੍ਰੈਲ, 1915, ਜਿਲਦ 13 ਦੇ ਨੰਬਰ 8 ਰਿਸਾਲੇ *ਨਿਰਗੁਣੀਆਰਾ* ਵਿਚ ਛਾਪ ਦਿੱਤਾ ਸੀ। ਇਸ ਟ੍ਰੈਕਟ ਵਿਚ ਲੇਖਕ ਨੇ ਬਾਬਾ ਜੀ ਦੀ ਉਪਰੋਕਤ ਤਸਵੀਰ ਵੀ ਛਪਵਾਈ ਸੀ। ਸ: ਜੀ.ਬੀ. ਸਿੰਘ ਖੋਜੀ ਸਨ ਪਰ ਉਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਇਹ ਤਸਵੀਰ ਉਨ੍ਹਾਂ ਨੇ ਕਿਸ ਖਰੜੇ ਜਾਂ ਕੰਧ ਤੋਂ ਲਈ ਸੀ। ਉਨ੍ਹਾਂ ਨੇ ਇਹ ਤਸਵੀਰ ਸੰਨ 1295 ਵਿਚ ਤਿਆਰ ਹੋਈ ਦੱਸੀ ਹੈ। ਉਂਜ ਉਸ ਸਮੇਂ ਦੇ ਚਿੱਤਰਕਾਰ ਮਨੁੱਖੀ ਸੂਰਤਾਂ ਨੂੰ ਇਸ ਮੂਰਤ ਵਾਲੀ ਸ਼ੈਲੀ ਵਿਚ ਨਹੀਂ ਸਨ ਚਿਤਰਦੇ।

# ਤਰਤੀਬ

ਮਿਲ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕਾਂ ਦਾ ਕਰਤਾ ਜਾਂ ਪਾਕ ਪਟਨ ਵਾਲਾ 'ਬਾਬਾ ਫ਼ਰੀਦ' ਸੀ ਜੋ 'ਸ਼ਕਰਗੰਜ' ਕਰਕੇ ਪ੍ਰਸਿੱਧ ਸੀ, ਜਾਂ ਉਸ ਦੇ ਵਾਰਿਸਾਂ ਵਿੱਚੋਂ ਕੋਈ 'ਇਬਰਾਹੀਮ' ਸੀ। ਪਰ ਇਹ ਹੱਦਬੰਦੀ ਕਿਸੇ ਤਰ੍ਹਾਂ ਵੀ 'ਸੇਖ ਫਰੀਦ' ਬਾਰੇ ਮੇਰੀ ਤਲਾਸ਼ ਦੀ ਤ੍ਰੇਹ ਨੂੰ ਪੂਰੀ ਤਰ੍ਹਾਂ ਤ੍ਰਿਪਤਾਉਣ ਦੇ ਸਮਰੱਥ ਨਹੀਂ ਸੀ। ਕੌਣ ਸੀ ਪੰਜਾਬੀ ਸਾਹਿੱਤ ਦੀ ਮੋੜ੍ਹੀ ਗੱਡਣ ਵਾਲਾ ? ਕਲਾਸ ਦਾ ਕੰਮ ਤਾਂ ਖ਼ੈਰ ਡਾ. ਮੋਹਨ ਸਿੰਘ ਦੀ ਕਿਤਾਬ ਦੇ ਆਖੇ ਲੱਗ ਕੇ ਮੈਂ ਸਾਰ ਹੀ ਲਿਆ ਪਰ, ਸੰਘ ਵਿਚ ਅੜੇ ਮੱਛੀ ਦੇ ਕੰਡੇ ਵਾਂਗ, 'ਸੇਖ ਫਰੀਦ' ਦਾ ਮਸਲਾ ਮੇਰੀ ਚੱਵੀ ਘੰਟਿਆਂ ਦੀ ਚੋਭ ਬਣ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਕਿਸੇ ਪੁਰਾਣੇ ਖਰੜੇ ਵਿਚ ਇਹ 'ਫਰੀਦ-ਬਾਣੀ' ਮਿਲੀ ਨਹੀਂ ਸੀ, ਸੋ ਖੋਜੀ ਦੀ ਅਗਵਾਈ ਕਰਨ ਵਾਲੀ ਨਿਸਚਿਤ ਪੈੜ ਇੱਕੋ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ। ਸ਼ੁਕਰ ਇਹ ਸੀ ਕਿ ਇਹ ਪੈੜ ਮੌਜੂਦ ਸੀ। ਜੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ-ਮਿਤੀ ਦਾ ਪਤਾ ਨਾ ਹੁੰਦਾ ਤਾਂ ਕੰਮ ਹੋਰ ਵੀ ਔਖਾ ਹੋ ਜਾਂਦਾ। ਖ਼ੈਰ, ਇਹ ਮਸਲਾ ਸੌਖਾ ਸੀ ਕਿ ਔਖਾ, ਮੈਂ ਇਸ ਉੱਤੇ ਆਪ ਸੁਤੰਤਰ ਖੋਜ ਕਰ ਕੇ ਇਸ ਨੂੰ ਨਿਪਟਾਉਣ ਦਾ ਪੱਕਾ ਮਨ ਬਣਾ ਲਿਆ।

ਸਭ ਤੋਂ ਪਹਿਲਾਂ ਮੈਂ ਉਨ੍ਹਾਂ ਸਵਾਲਾਂ ਨੂੰ ਸੂਚੀ-ਬੱਧ ਕੀਤਾ ਜੋ ਓਦੋਂ ਮੈਨੂੰ ਸ਼ਕਰਗੰਜ ਨੂੰ 'ਫਰੀਦ-ਬਾਣੀ' ਦਾ ਲਿਖਿਆਰ ਮੰਨ ਲੈਣ ਨਾਲ ਖੜੇ ਹੁੰਦੇ ਜਾਪੇ। ਫੇਰ ਇਨ੍ਹਾਂ ਸਾਰੇ ਸਵਾਲਾਂ ਨੂੰ ਇਕ ਲੰਮੀ ਚਿੱਠੀ ਵਿਚ ਗੁੰਦ ਕੇ ਉਸ ਦੀਆਂ ਸੌ ਕਾਪੀਆਂ ਕਢਾ ਲਈਆਂ। ਇਸ ਚਿੱਠੀ ਦਾ ਉਤਾਰਾ ਕਿਉਂਕਿ ਮੇਰੇ ਕਾਗ਼ਜ਼ਾਂ ਵਿਚ ਬਚਿਆ ਰਹਿ ਗਿਆ ਹੈ, ਜਿਉਂ ਦਾ ਤਿਉਂ, ਏਥੇ ਦੇ ਰਿਹਾ ਹਾਂ। ਕੀ ਇਸ ਦੇ ਕੁੱਝ ਸਵਾਲ ਅਜੇ ਵੀ ਹੱਲ-ਤਲਬ ਨਹੀਂ ਲੱਗਦੇ ?

Dear friend,

I know that you are deeply interested in problems connected with Indo-Muslim mystics. I, therefore, wish to bring to your notice a major controversy, that has been going on between the scholars of Panjabi language about the poetical compositions ascribed by some to Baba Farid 'Ganj-i-Shakar.'

The controversy is as follows :

*Sri Guru Granth Sahib* (compiled in A.D. 1604 by Guru Arjan Dev, the fourth successor of Guru Nanak Dev, contains, under the caption 'SALOKE SEKH (SHAIKH) PHARID (FARID) KE', 130 *salokes*, out of which 18 happen to be retorts to Pharid by four of the first five Sikh Gurus, leaving only 112 *salokes* ascribed to 'Sekh Pharid'. Four longer *shabads* are also found in *Sri Guru Granth Sahib* (two in Raga Asa and the other two in Ragas Suhi and Suhi Lalit respectively under the following headings :

i) Asa (,) Sekh Pharid Jio Ki Bani.
ii) Raga Suhi (,) Bani Sekh Pharid Ji Ki.

The *Janam Sakhis* (The old hagiographic accounts of Guru Nanak Dev, in Panjabi) contain references to the two visits of Guru Nanak Dev to Pak Patan and his meetings with 'Sekh Brahm' (i.e. Shaikh Ibrahim, the 12th descendant of Shaikh Farid 'Ganj-i-Shakar'. These accounts quote certain *Salokes* uttered by Shaikh Ibrahim and others by Guru Nanak Dev. Some of these *Salokes* are not included in *Sri Guru Granth Sahib*. The *nom-de-plume* used in these *Salokes* quoted in the *Janam Sakhis* is the same as in those included in the *Granth* i.e. Pharid (Farid).

The controversy relates to the real author of the couplets found under Pharid's name in *Sri Guru Granth Sahib*, the Janam Sakhis and numerous

other Gurmukhi manuscripts. There are scholars who believe that the author of these *Salokes* is none other than the celebrated Shaikh Faridud-Din Mas'ud 'Ganj-i-Shakar'; there are others who regard Shaikh Ibrahim as the author and still others who think that the compositions of these two are mixed up in the *Salokes.*



Surprisingly enough, these *Salokes* have, so far, failed to attract the attention of scholars and researchers of Indo-Muslim mysticism or of the linguists, philologists and phoneticians of note. Dr. Abdul Haq also failed to notice this material in his booklet *The Sufis' Work in the Early Development of Urdu Language*. Dr. Suniti Kumar Chatterji in his book *Indo-Aryan and Hindi* refers to these *salokes* but on the basis of certain articles published in the Oriental College Magazine, Lahore. He seems to be under the impression that the *salokes* have been unearthed only recently !

As the age of Baba Farid is 700 years old, the value of these *salokes*, preserved in *Sri Guru Granth Sahib*, cannot be over-emphasized for the students of Indian language, especially of the North. But the disturbing question is whether it would be sound to believe that the verses ascribed to Baba Farid are really his? I write this letter in the hope that your studies in medieval mystic literature will throw some light on this problem. If any Persian manuscript of a date earlier than Guru Nanak (A.D. 1469-1539 ) is found to refer clearly to or quotes Panjabi or Hindwi poetry of Baba Farid 'Ganj-i-Shakar', the controversy may, to a certain extent, be laid at rest. Similarly, if any other Sufi saint of the name of Farid, from Multan region, may be found to exist in early Indo-Muslim literature, it may satisfy certain sceptics. However, for the present, the problem is there and as yet unsolved.

For your information and convenience, I give below a summary of the objections that are raised against the authorship of Baba Farid :

i) In view of the analytical elements in the language and its overall modern idiom, it is difficult to date this composition in the 12th or 13th century.

ii) Nizamud-Din 'Auliya' and Nasirud-Din Mahmud 'Chiragh-i-Delhi', assert unequivocally that it is not in the tradition of the leading saints of the Chishti order to leave behind any writings.

iii) Neither *Fawaidul-Fuad*, nor *Khairul-Majalis,* nor *Siyarul-Auliya,* nor any other authentic Persian book of any historical value refers to the poetical compositions of Baba Farid in Panjabi, Multani, Lahori and Hindvi or in any other local language. In *Siyarul-Auliya* Baba Farid quotes one *dohra* in old Multani but it is not clear from the text whether Baba Farid was its author.

iv) I was told that the library attached to the *dargah* of Hazrat Nizamud-Din 'Auliya', contained no record of the verses ascribed to Baba Farid. As Hazrat Nizamud-Din 'Auliya' was the spiritual heir of Baba Farid, it was to be expected that he would preserve and be the proud possessor of his preceptor's verses. On almost every page of *Fawaidul-Fuad* and *Siyarul-Auliya* the Auliya quotes Persian or Quranic verses that were favourites of





Baba Farid but nowhere does he mention the fact that the Baba composed poetry in the language of Pak Pattan (which was included in the province of Multan at that time). He does not quote anywhere from Baba Farid's verses written, if at all, by him in Multani language.

v) The direct descendants of Baba Farid at Pak-Pattan, possess no record of these verses — at least no record older than *Sri Guru Granth Sahib*. Under instructions of Pir Syed Mohd Husain Chishti of Faridkot, claiming to be a direct descendant of Shaikh Farid, one Jaishi Ram 'Mushtaq' transliterated into Persian script, the couplets of 'Sekh Pharid', from *Sri Guru Granth Sahib* and got them printed through 'Allah Waley Ki Qaumi Dukan', Lahore in 1927 under the title of *Irshadati-Faridi*. This book is full of textual mistakes. Had there been any other record with Farid's descendants they would certainly have got that source-material printed.

vi) It would be unusual for Baba Farid, whose real name was Mas'ud to use 'Farid' as his *nom-de-plume*, when Faridud-Din was the honorofic title given him by his preceptor, Khwaja Bakhtyar Kaki.

I shall feel obliged if you very kindly take the trouble of applying your mind a little to this problem and help me arrive at the truth about the authorship of the verses ascribed to Baba Farid 'Shakar Ganj'. I shall feel further obliged if you suggest the names of a few other scholars who may be able to throw light on this problem.

ਚਿੱਠੀ ਭੇਜਣ ਤੋਂ ਪਹਿਲਾਂ ਮੈਂ ਭਾਰਤ ਤੇ ਪਾਕਿਸਤਾਨ ਦੇ ਸੂਫ਼ੀ ਸਾਹਿੱਤ ਦੇ ਚੋਟੀ ਦੇ ਵਿਸ਼ੇਸ਼ੱਗਾਂ, ਭਾਸ਼ਾ-ਵਿਗਿਆਨੀਆਂ, ਇਤਿਹਾਸਕਾਰਾਂ ਤੇ ਮੱਧ ਕਾਲ ਦੇ ਸਮਾਜ ਦੇ ਮਾਹਿਰ ਵਿਦਵਾਨਾਂ ਦੇ ਨਾਂ-ਪਤੇ ਇਕੱਠੇ ਕਰਦਾ ਰਿਹਾ ਸਾਂ। ਇਸ ਤੋਂ ਇਲਾਵਾ, ਜਦੋਂ ਮੈਂ ਆਲ ਇੰਡੀਆ ਓਰੀਐਂਟਲ ਕਾਨਫ਼ਰੰਸ ਤੇ ਆਲ ਇੰਡੀਆ ਹਿਸਟਰੀ ਕਾਂਗਰਸ ਦਾ ਮੈਂਬਰ ਬਣ ਗਿਆ, ਓਦੋਂ ਕੁੱਝ ਚੋਟੀ ਦੇ ਵਿਦਵਾਨਾਂ ਨਾਲ ਸਿੱਧਾ ਸੰਪਰਕ ਵੀ ਬਣ ਗਿਆ ਸੀ। ਇਨ੍ਹਾਂ ਦੋਨਾਂ ਸੰਗਠਨਾਂ ਵਿਚ ਹਾਜ਼ਰ ਮੈਂਬਰਾਂ ਪਾਸੋਂ ਗ਼ੈਰਹਾਜ਼ਰ ਵਿਸ਼ੇਸ਼ੱਗਾਂ ਦੇ ਨਾਂ-ਪਤੇ ਵੀ ਪ੍ਰਾਪਤ ਕਰਦਾ ਰਿਹਾ। ਪਹਿਲਾਂ ਮੈਂ ਆਪਣੀ ਚਿੱਠੀ, ਨਮੂਨੇ ਵਜੋਂ, ਕੇਵਲ ਦਸ ਵਿਦਵਾਨਾਂ ਨੂੰ ਭੇਜੀ। ਇਨ੍ਹਾਂ ਵਿੱਚੋਂ ਕੁੱਝ ਨੇ ਬਾਬਾ ਫ਼ਰੀਦ ਦੀ ਰਚਨਾ ਦੇ ਦੇਵ ਨਾਗਰੀ ਸਰੂਪ ਦੀ ਮੰਗ ਕੀਤੀ। ਮੈਂ ਫ਼ਰੀਦ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਸਾਰੀ ਬਾਣੀ ਦੇਵਨਾਗਰੀ ਅੱਖਰਾਂ ਵਿਚ ਪਰਤਵਾ ਕੇ ਗ਼ੈਰ-ਮੁਸਲਮਾਨ ਵਿਦਵਾਨਾਂ ਨੂੰ ਭੇਜਣੀ ਸ਼ੁਰੂ ਕਰ ਦਿੱਤੀ।

ਜਿਨ੍ਹਾਂ ਮੁਸਲਮਾਨ ਵਿਦਵਾਨਾਂ ਨੂੰ ਮੈਂ ਇਹ ਚਿੱਠੀ ਪਾਈ, ਉਨ੍ਹਾਂ ਵਿੱਚੋਂ ਕਿਸੇ ਨੇ ਫਰੀਦੀ ਕਲਾਮ ਦੀ ਮੰਗ ਨਹੀਂ ਸੀ ਕੀਤੀ, ਇਸ ਲਈ ਇਹ ਬਾਣੀ ਫ਼ਾਰਸੀ ਅੱਖਰਾਂ ਵਿਚ ਪਰਤਾਉਣ ਦੀ ਖੇਚਲ ਤੋਂ ਮੇਰਾ ਬਚਾਅ ਹੋ ਗਿਆ।

ਮੇਰੀ ਚਿੱਠੀ, ਘੱਟ ਤੋਂ ਘੱਟ, ਸੌ ਵਿਦਵਾਨਾਂ ਕੋਲ ਪਹੁੰਚੀ ਹੋਵੇਗੀ। ਬਹੁਤ ਸਾਰਿਆਂ ਨੇ ਤਾਂ ਇਕ ਗੁੰਮਨਾਮ ਪ੍ਰੋਫ਼ੈਸਰ ਦੀਆਂ ਲੰਮੀਆਂ-ਚੌੜੀਆਂ ਪੁੱਛਾਂ ਦਾ ਉੱਤਰ ਦੇਣ ਵਿਚ ਆਪਣਾ ਸਮਾਂ ਨਸ਼ਟ ਕਰਨ ਤੋਂ ਗੁਰੇਜ਼ ਕੀਤਾ ਪਰ ਕੁੱਝ ਭਲੇ ਲੋਕ ਅਜਿਹੇ ਵੀ ਸਨ ਜਿਨ੍ਹਾਂ ਨੇ ਉੱਤਰ ਦੇਣ ਦੀ ਮਿਹਰਬਾਨੀ ਕੀਤੀ। ਫ਼ਰੀਦ ਜੀ ਬਾਰੇ ਇਕੱਠੀ ਕੀਤੀ ਮੇਰੀ ਸਾਰੀ ਸੂਚਨਾ ਵਿਚ ਇਨ੍ਹਾਂ ਚਿੱਠੀਆਂ ਦੀ ਦੇਣ ਸ਼ਾਮਿਲ ਹੈ।



ਮੈਨੂੰ ਆਪਣੇ ਛੋਟੇ ਮੂੰਹ ਵਿੱਚੋਂ ਵੱਡੀ ਗੱਲ ਕੱਢਦਿਆਂ ਝਾਕਾ ਆ ਰਿਹਾ ਹੈ ਪਰ ਲੱਗਦਾ ਇਹੋ ਹੈ ਕਿ ਮੇਰੀ ਚਿੱਠੀ ਨੇ ਕਈ ਪਰਮ ਵਿਦਵਾਨਾਂ ਨੂੰ ਵੀ ਸੋਚਣ ਲਾ ਦਿੱਤਾ ਹੋਵੇਗਾ। ਮਸਲਨ, ਡਾਕਟਰ ਖ਼ਲੀਕ ਅਹਿਮਦ ਨਿਜ਼ਾਮੀ ਜੀ ਨੇ ਮੇਰੀ ਗਸ਼ਤੀ ਚਿੱਠੀ ਦਾ ਕੋਈ ਉੱਤਰ ਦੇਣਾ ਤਾਂ ਯੋਗ ਨਹੀਂ ਸੀ ਸਮਝਿਆ



ਪਰ ਜਦੋਂ ਉਨ੍ਹਾਂ ਦੀ ਬਾਬਾ ਫ਼ਰੀਦ ਬਾਰੇ ਕਿਤਾਬ ਛਪੀ[3] ਤਾਂ ਉਸ ਦਾ ਜ਼ਮੀਮਾ 'C' (Baba Farid and the Guru Granth) ਵਿੱਚੋਂ ਸਾਫ਼ ਪਿਆ ਦਿੱਸਦਾ ਸੀ ਕਿ ਮੇਰੀ ਚਿੱਠੀ ਉਨ੍ਹਾਂ ਨੇ ਸਾਂਭ ਕੇ ਰੱਖੀ ਹੋਈ ਸੀ ਤੇ ਮੇਰੇ ਇਕ ਸਵਾਲ ਦਾ ਜਵਾਬ ਵੀ ਦਿੱਤਾ ਸੀ: "Shaikh Ibrahim, a contemporary of Guru Nanak is probably the real author of these *Shalokas*..." (ਸਫ਼ਾ 122)। ਚਿਰ ਬਾਅਦ, ਜਦੋਂ ਉਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਦੇ ਵਾਈਸ ਚਾਂਸਲਰ ਲੱਗ ਚੁੱਕੇ ਸਨ ਤੇ ਮੈਂ *ਫ਼ਵਾਇਦੁਲ-ਫ਼ੁਆਦ* ਦੇ ਫ਼ਾਰਸੀ ਖਰੜਿਆਂ ਦੇ ਪਾਠ-ਮੇਲ ਲਈ ਅਲੀਗੜ੍ਹ ਪਹੁੰਚਿਆ ਸਾਂ ਤਾਂ ਉਨ੍ਹਾਂ ਦੇ ਸਰਕਾਰੀ ਘਰ ਵਿਚ ਉਨ੍ਹਾਂ ਨਾਲ ਕਾਫ਼ੀ ਦੇਰ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਓਦੋਂ ਉਨ੍ਹਾਂ ਨੇ *ਫ਼ਵਾਇਦੁਲ-ਫ਼ੁਆਦ* ਦੇ ਨਿਜੀ ਤੇ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸਾਂਭੇ ਖਰੜਿਆਂ ਦੀ ਪਰਖ-ਪੜਤਾਲ ਦੀ ਸਹੂਲਤ ਮੁਹੱਈਆ ਕਰਨ ਦੀ ਕਿਰਪਾ ਕੀਤੀ ਸੀ। ਜਦੋਂ ਉਹ ਯੂਨੀਵਰਸਿਟੀ ਦੀ ਸੇਵਾ ਤੋਂ ਮੁਕਤ ਹੋ ਕੇ ਆਪਣੇ ਘਰ ਵਿਚ ਜਾ ਬਿਰਾਜੇ ਸਨ, ਓਦੋਂ ਫੇਰ, ਉਨ੍ਹਾਂ ਨਾਲ ਫ਼ਰੀਦੀ ਰਚਨਾ ਬਾਰੇ ਲੰਮੀਆਂ ਬੈਠਕਾਂ ਹੋਈਆਂ। ਓਦੋਂ ਉਨ੍ਹਾਂ ਨੇ ਆਪਣੇ ਪਿਛਲੇ ਵਿਚਾਰ ਰੱਦ ਕਰ ਕੇ ਬਾਬਾ ਫ਼ਰੀਦ ਜੀ ਨੂੰ ਸਲੋਕਾਂ ਦਾ ਕਰਤਾ ਮੰਨਣਾ ਸ਼ੁਰੂ ਕਰ ਦਿੱਤਾ ਸੀ। ਮੈਂ ਆਪਣੇ ਉਹ ਸਾਰੇ ਕਿੰਤੂ-ਪਰੰਤੂ ਉਨ੍ਹਾਂ ਦੇ ਸਾਹਮਣੇ ਰੱਖੇ, ਜੋ ਉਪਰੋਕਤ ਚਿੱਠੀ ਵਿਚ ਦਰਜ ਕੀਤੇ ਹੋਏ ਸਨ, ਪਰ ਉਨ੍ਹਾਂ ਨੇ ਆਪਣੇ ਦਾਦਾ ਜੀ ਦੇ ਹੱਥਾਂ ਦੇ ਲਿਖੇ ਕਿਸੇ ਕਾਗ਼ਜ਼ ਦਾ ਹਵਾਲਾ ਦੇ ਕੇ ਅਣਸੁਣੇ ਕਰ ਦਿੱਤੇ, ਜਿਸ ਵਿਚ ਬਾਬਾ ਫ਼ਰੀਦ ਜੀ ਨੂੰ ਕਵੀ ਮੰਨਿਆ ਹੋਇਆ ਸੀ। ਉਨ੍ਹਾਂ ਦੀ ਕਿਤਾਬ ਦੀ ਦੂਜੀ ਛਾਪ ਤੋਂ ਇਸ ਤਬਦੀਲੀ ਦੀ ਪੁਸ਼ਟੀ ਹੋ ਜਾਂਦੀ ਹੈ।[4]

ਮੇਰੀ ਤਲਾਸ਼ ਦੇ ਦਿਨਾਂ ਵਿਚ ਮੇਰੀ ਇਕ ਬੜੀ ਸੁਭਾਗੀ ਲੱਭਤ ਸੀ 'ਅੱਲਾਮਾ ਅਖ਼ਲਾਕ ਹੁਸੈਨ' ਦੀ, ਜੋ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦੀ ਦਰਗਾਹ ਦੇ ਨੇੜੇ ਇਕ ਖੰਡਰ ਬਣੀ ਸ਼ਾਨਦਾਰ ਇਮਾਰਤ 'ਲਾਲ ਮਹੱਲ' ਦੇ ਬਚੇ-ਖੁਚੇ ਭਾਗ ਵਿਚ ਅੱਤ ਦਰਜੇ ਦੀ ਗ਼ਰੀਬੀ ਵਿਚ ਦਿਨ-ਕਟੀ ਕਰਦਿਆਂ, ਸੂਫ਼ੀ ਸਾਹਿੱਤ ਬਾਰੇ ਲਗਾਤਾਰ ਖੋਜ-ਕਾਰਜ ਕਰਦੇ ਰਹਿੰਦੇ ਸਨ। ਸੂਫ਼ੀਆਂ ਦੇ ਚਿਸ਼ਤੀ ਖ਼ਾਨਦਾਨ ਬਾਰੇ ਉਨ੍ਹਾਂ ਦੀ ਘੋਖ ਲਾਜਵਾਬ ਸੀ। ਮੇਰੀ ਬੇਨਤੀ ਮੰਨ ਕੇ ਉਨ੍ਹਾਂ ਨੇ ਮੈਨੂੰ ਉਰਦੂ ਵਿਚ ਦੋ ਮਜ਼ਮੂਨ ਬਾਬਾ ਫ਼ਰੀਦ ਜੀ ਬਾਰੇ ਲਿਖ ਕੇ ਭੇਜੇ ਜੋ ਮੈਂ ਅੰਗਰੇਜ਼ੀ ਵਿਚ ਅਨੁਵਾਦ ਕਰ ਕੇ *Journal of Sikh Studies* ਵਿਚ ਛਾਪ ਦਿੱਤੇ। ਉਨ੍ਹਾਂ ਪਾਸ ਅਰਬੀ-ਫ਼ਾਰਸੀ ਦੇ ਅਨੇਕ ਦੁਰਲੱਭ ਖਰੜੇ ਸਨ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਖ਼ਰੀਦਣ ਦੀ ਪੇਸ਼ਕਸ਼ ਮੈਂ ਕਈ ਵਾਰੀ ਕੀਤੀ, ਪਰ ਆਪਣੇ ਇਸ ਅਨਮੋਲ ਖ਼ਜ਼ਾਨੇ ਤੋਂ ਦੂਰ ਹੋਣ ਦੇ ਖ਼ਿਆਲ-ਮਾਤਰ ਨਾਲ ਹੀ ਉਨ੍ਹਾਂ ਦਾ ਜੀਅ ਖੁੱਸਣ ਲੱਗ ਪੈਂਦਾ ਸੀ। ਮੈਨੂੰ ਜਦੋਂ ਵੀ ਦਿੱਲੀ ਜਾਣ ਦਾ ਮੌਕਾ ਮਿਲਦਾ, ਮੈਂ ਉਨ੍ਹਾਂ ਦੀ ਹਾਜ਼ਰੀ ਜ਼ਰੂਰ ਭਰਦਾ ਤੇ ਉਨ੍ਹਾਂ ਦੇ ਚਿਸ਼ਤੀ ਸੰਪ੍ਰਦਾਇ ਦੇ ਅਥਾਹ ਗਿਆਨ ਤੋਂ ਲਾਭ ਉਠਾਉਂਦਾ। ਅਫ਼ਸੋਸ, ਜਦੋਂ ਮੈਂ ਆਖ਼ਰੀ ਵਾਰ ਉਨ੍ਹਾਂ ਦੇ ਦਰਸ਼ਨਾਂ ਲਈ ਪਹੁੰਚਿਆ ਤਾਂ ਖਿੜਿਆ ਹੋਇਆ ਗੁਲਜ਼ਾਰ ਉੱਜੜ ਚੁੱਕਾ ਸੀ। ਮੌਲਾਨਾ ਸਾਹਿਬ ਚੱਲ ਚੁੱਕੇ ਸਨ। ਉਨ੍ਹਾਂ ਦੀ ਰਿਹਾਇਸ਼ਗਾਹ ਉੱਤੇ ਜਿਸ ਦਾ ਕਬਜ਼ਾ ਸੀ, ਉਸ ਨੇ ਨਾ ਉਨ੍ਹਾਂ ਦੇ ਘਰ ਦਿਆਂ ਬਾਰੇ ਕੁੱਝ ਦੱਸਿਆ, ਨਾ ਉਨ੍ਹਾਂ ਦੇ ਖਰੜਿਆਂ ਬਾਰੇ। ਗੁਮਨਾਮੀ, ਗ਼ਰੀਬੀ ਤੇ ਸਬਰ-ਸੰਤੋਖ ਵਿਚ ਇਲਮ ਨੂੰ ਪੂਰੀ ਤਰ੍ਹਾਂ ਸਮਰਪਿਤ ਜ਼ਿੰਦਗੀ ਬਿਤਾਉਣ ਵਾਲੀ ਇਕ ਅਜ਼ੀਮ ਸ਼ਖ਼ਸੀਅਤ, ਚੁੱਪ-ਚੁਪੀਤੇ ਲੋਪ ਹੋ ਗਈ ਸੀ।

ਮੈਨੂੰ ਵਿਦਵਾਨਾਂ ਦੀ ਸੰਗਤ ਦਾ ਇਕ ਲਾਭ ਇਹ ਹੋਇਆ ਕਿ ਮੱਧ ਕਾਲ ਦੇ ਸੂਫ਼ੀ ਤੇ ਭਗਤੀ ਸਾਹਿੱਤ, ਇਤਿਹਾਸ, ਧਰਮ, ਫ਼ਲਸਫ਼ੇ ਤੇ ਸਮਾਜ ਬਾਰੇ ਬੜੀਆਂ ਲਾਭਦਾਇਕ ਪੁਸਤਕਾਂ ਦੀ ਸੂਹ ਮਿਲਦੀ ਰਹੀ। ਇਨ੍ਹਾਂ ਵਿੱਚੋਂ ਲਾਹੌਰ, ਝੰਗ (ਮਹਾਰਾਜਾ ਗੜ੍ਹ), ਰਾਮਪੁਰ, ਬਦਾਯੂੰ, ਦੇਵਬੰਦ, ਅਲੀਗੜ੍ਹ, ਲਖਨਊ, ਮੁੰਬਈ ਤੇ ਹੈਦਰਾਬਾਦ ਦੇ ਕਿਤਾਬ-ਵੇਚਕਾਂ ਤੋਂ ਮਿਲੀਆਂ ਕਿਤਾਬਾਂ ਨੇ ਮੇਰੇ ਨਿਜੀ ਪੁਸਤਕਾਲੇ ਦੇ ਫ਼ਰੀਦੀ ਭਾਗ ਨੂੰ ਕਾਫ਼ੀ ਸੰਪੰਨ ਬਣਾ ਦਿੱਤਾ। ਮੇਰਾ ਜਤਨ ਇਹ ਰਿਹਾ ਕਿ ਕਿਸੇ ਵੀ ਅਜਿਹੀ ਕਿਤਾਬ ਨੂੰ ਹਥਿਆਉਣ ਤੋਂ ਸੰਕੋਚ ਨਾ ਕੀਤਾ ਜਾਏ ਜਿਸ ਵਿਚ ਕਿਸੇ ਵੀ ਫ਼ਰੀਦ ਦਾ ਜ਼ਿਕਰ ਮਿਲਦਾ ਹੋਵੇ। ਇਸ



---

3. *The Life and Times of Farid-ud-Din Ganj-i-Shakar*, 1955, Delhi, Idarah-i-Adabiyat, Delli.
4. ਵੇਖੋ ਹੱਥਲੀ ਕਿਤਾਬ ਦੇ ਤੀਜੇ ਭਾਗ ਵਿਚ 'ਡਾ. ਖ਼ਲੀਕ ਅਹਿਮਦ ਜੀ ਦੀ ਬਦਲੀ ਹੋਈ ਰਾਏ'।

ਸੰਬੰਧ ਵਿਚ ਮੈਂ ਦੇਵਨਾਗਰੀ ਤੇ ਫ਼ਾਰਸੀ ਦੀਆਂ ਹੱਥ-ਲਿਖਤਾਂ ਵੀ ਬਹੁਤ ਵੇਖੀਆਂ ਤੇ ਕੁੱਝ ਤੋਂ ਲਾਭ ਵੀ ਉਠਾਇਆ।

ਸ਼ੁਰੂ ਤੋਂ ਮੇਰੀ ਭਾਲ ਮੁੜ ਮੁੜ ਕੇ ਪਾਕ ਪਟਨ ਵਾਲੇ ਫ਼ਰੀਦ ਸ਼ਕਰਗੰਜ ਵੱਲ ਸੇਧਿਤ ਹੁੰਦੀ ਰਹੀ, ਹਾਲਾਂਕਿ ਮੈਂ ਆਪਣੇ ਮਨ ਵਿਚ ਉੱਗੀਆਂ ਸ਼ੰਕਾਵਾਂ ਨੂੰ ਹਰ ਥਾਂ ਖੁੱਲ੍ਹਮ-ਖੁੱਲ੍ਹਾ ਪੇਸ਼ ਕਰਦਾ ਰਿਹਾ। ਮੈਨੂੰ ਇਸ ਦਾ ਫ਼ਾਇਦਾ ਇਹ ਹੋਇਆ ਕਿ ਕਦੀ ਕਿਤੋਂ, ਕਦੀ ਕਿਤੋਂ, ਬਾਬਾ ਫ਼ਰੀਦ ਜੀ ਦੇ ਹੱਕ ਵਿਚ ਮਸਾਲਾ ਮਿਲਦਾ ਰਿਹਾ। ਹੈਰਾਨੀ ਦੀ ਗੱਲ ਇਹ ਹੈ ਕਿ ਜਿਸ ਤਰ੍ਹਾਂ ਮੈਨੂੰ ਕੁਦਰਤ ਕੁੱਝ ਅਜਿਹੇ ਸਬੂਤ ਲਭਾਉਂਦੀ ਰਹੀ ਜਿਨ੍ਹਾਂ ਨੇ ਮੇਰੀ ਭਾਲ ਦਾ ਮੂੰਹ ਮੁੜ-ਮੁੜ ਕੇ ਬਾਬਾ ਫ਼ਰੀਦ ਜੀ ਵੱਲ ਕੀਤੀ ਰੱਖਿਆ, ਪੱਛਮੀ ਵਿਦਵਾਨਾਂ ਵਿੱਚੋਂ ਜਿਨ੍ਹਾਂ ਕੁੱਝ ਸਿਆਣਿਆਂ ਦੇ ਲੇਖ ਮੇਰੀ ਨਜ਼ਰ ਵਿੱਚੋਂ ਲੰਘੇ ਉਨ੍ਹਾਂ ਵਿੱਚੋਂ ਕਿਸੇ ਇਕ ਨੂੰ ਵੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸ਼ੈਖ਼ ਇਬਰਾਹੀਮ ਤੋਂ ਪਿਛਾਂਹ ਜਾਣ ਲਈ ਕੋਈ ਨਿਸ਼ਾਨੀ ਨਹੀਂ ਸੀ ਲੱਭ ਸਕੀ। ਮੈਕਸ ਆਰਥਰ ਮੈਕਾਲਿਫ਼ (Max Arthur Macauliffe) ਨੇ ਬਾਬਾ ਫ਼ਰੀਦ ਦੀ ਥਾਂ ਸ਼ੈਖ਼ ਇਬਰਾਹੀਮ ਜੀ ਨੂੰ ਫ਼ਰੀਦੀ ਸਲੋਕਾਂ ਦਾ ਕਰਤਾ ਮੰਨਣ ਦੀ ਪਿਰਤ ਪਾਈ।[5] ਡਾ. ਸ਼ੈਕਲ (C. Shackle) ਨੇ ਵੀ, ਡਾ. ਖ਼ਲੀਕ ਅਹਿਮਦ ਜੀ ਦੀ ਆੜ ਹੇਠ, ਆਪਣੀ ਵਿਦਵਤਾ ਦਾ ਲਾਭ ਸ਼ੈਖ਼ ਇਬਰਾਹੀਮ ਨੂੰ ਹੀ ਪਹੁੰਚਾਉਣ ਦਾ ਜਤਨ ਕੀਤਾ।[6] Paris ਦੇ Denis Matringe ਨੇ ਵੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਾਲੇ 'ਸੇਖ ਫਰੀਦ' ਦੀ ਬਾਣੀ ਨੂੰ 'ਬਾਬਾ ਫ਼ਰੀਦ ਸ਼ਕਰਗੰਜ' ਦੀ ਰਚਨਾ ਮੰਨਣ ਤੋਂ ਪੂਰੀ ਤਰ੍ਹਾਂ ਇਨਕਾਰ ਕੀਤਾ।[7] ਲੱਗਦਾ ਇਹ ਹੈ ਕਿ ਡਾ. ਸ਼ੈਕਲ ਵਾਂਗ ਜਾਂ ਡਾ. ਸਾਹਿਬ ਦੇ ਪ੍ਰਭਾਵ ਥੱਲੇ, ਸਾਰੇ ਯੂਰਪੀਨ ਤੇ ਅਮਰੀਕਨ ਵਿਦਵਾਨ ਇਹ ਮੰਨ ਬੈਠੇ ਹਨ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਰਚਨਾ ਨੂੰ ਬਾਬਾ ਫ਼ਰੀਦ ਸ਼ਕਰਗੰਜ ਨਾਲ ਜੋੜਨ ਪਿੱਛੇ ਭਾਰਤ ਤੇ ਪਾਕਿਸਤਾਨ ਦੇ ਪੰਜਾਬੀ ਵਿਦਵਾਨਾਂ ਦੀ ਉਹ ਮਾਨਸਿਕਤਾ ਕਾਰਜਸ਼ੀਲ ਹੈ ਜੋ ਆਪਣੇ ਸਾਹਿੱਤਿਕ ਵਿਰਸੇ ਨੂੰ ਵਡ-ਉਮਰਾ ਸਾਬਤ ਕਰਨਾ ਚਾਹੁੰਦੀ ਹੈ। ਇਨ੍ਹਾਂ ਵਿੱਚੋਂ ਕੁੱਝ ਵਿਦਵਾਨਾਂ ਦੇ ਹਵਾਲੇ ਇਸ ਕਿਤਾਬ ਵਿਚ ਥਾਓਂ-ਥਾਈਂ ਮਿਲ ਜਾਣਗੇ। ਉਹ ਇਹ ਭੁੱਲ ਜਾਂਦੇ ਹਨ ਕਿ ਜਿਸ ਦੇਸ ਦੇ ਇਕ ਪੁਰਾਣੇ ਲੇਖਕ ਦੀ ਗੱਲ ਚੱਲ ਰਹੀ ਹੈ, ਉਸ ਵਿਚ ਵੇਦਾਂ ਵਰਗੀ ਰਚਨਾ ਕਈ ਸਦੀਆਂ ਕੇਵਲ ਸ਼ਰਧਾਲੂ ਵਿਦਿਆਰਥੀਆਂ ਨੇ ਆਪਣਿਆਂ ਜ਼ਿਹਨਾਂ ਵਿਚ ਸੰਭਾਲੀ ਰੱਖੀ ਸੀ। ਇਹ ਲਿਖਤ ਵਿਚ ਆਈ, ਪਰ ਬੜੇ ਹੀ ਚਿਰ ਪਿੱਛੋਂ। ਜ਼ਬਾਨੀ ਸਾਂਭਣ ਵਾਲਿਆਂ ਨੇ ਇਸ ਪਵਿੱਤਰ ਮੰਨੀ ਜਾਂਦੀ ਬਾਣੀ ਦੀਆਂ ਕੇਵਲ ਰਿਚਾਵਾਂ ਹੀ ਆਪਣੀ ਸਿਮਰਤੀ ਵਿਚ ਸਾਂਭ ਕੇ ਨਹੀਂ ਸਨ ਰੱਖੀਆਂ ਬਲਕਿ ਵੇਦਿਕ ਧੁਨੀਆਂ ਦੀਆਂ ਸੁਰਾਂ ਦੇ ਉਚ-ਨੀਚ ਨੂੰ ਵੀ ਆਪਣੇ ਹੱਥਾਂ ਤੇ ਇਸ਼ਾਰਿਆਂ ਦੀ ਮਦਦ ਨਾਲ ਸੁਰੱਖਿਅਤ ਕੀਤੀ ਰੱਖਿਆ। ਪੰਜਾਬੀ ਰਚਨਾਵਾਂ ਦੇ ਲਿਖਤੀ ਸਬੂਤ 16ਵੀਂ-17ਵੀਂ ਸਦੀ ਈਸਵੀ ਦੇ ਸੰਗਮ ਦੇ ਆਸ-ਪਾਸ ਹੀ ਮਿਲਣੇ ਸ਼ੁਰੂ ਹੁੰਦੇ ਹਨ। ਇਸ ਤੋਂ ਪਹਿਲਾਂ ਦੀਆਂ ਰਚਨਾਵਾਂ ਫ਼ਾਰਸੀ, ਅਰਬੀ, ਆਦਿ ਸ਼ਾਸਤਰੀ ਭਾਸ਼ਾਵਾਂ ਵਿਚ ਤਾਂ ਪ੍ਰਾਪਤ ਹਨ ਪਰ ਦੇਸੀ ਅੱਖਰਾਂ ਵਿਚ ਦੇਸੀ ਭਾਸ਼ਾ ਦੀ ਪ੍ਰਾਪਤੀ ਦੁਰਲੱਭ ਹੀ ਰਹੀ ਹੈ। ਇਹੀ ਕਾਰਨ ਹੈ ਕਿ ਜਦੋਂ ਦੇਸੀ ਭਾਸ਼ਾਵਾਂ ਨੂੰ ਦੇਸੀ ਅੱਖਰਾਂ ਵਿਚ ਲਿਖਣ ਦਾ ਰਿਵਾਜ ਜਾਰੀ ਹੋਇਆ ਤਾਂ ਨਾਲ ਹੀ ਬਾਬਾ ਫ਼ਰੀਦ ਦੀ ਰਚਨਾ ਵੀ ਪੰਜਾਬ ਤੇ ਰਾਜਸਥਾਨ ਵਰਗੇ ਇਲਾਕਿਆਂ ਵਿਚ ਪ੍ਰਾਪਤ ਹੋਣੀ ਸ਼ੁਰੂ ਹੋ ਗਈ।

---

5. "It is certain that it was Shaikh Brahm who composed the sloks and hymns bearing the name of Farid in the Granth Sahib, though he used the name of the founder of his spiritual line as his poetical *nom de plume.*" *The Sikh Religion* (Its Gurus, Sacred Writings and Authors) Vol. V, 1978, New Delhi, S. Chand & Company Ltd, p. 357.
6. ਵੇਖੋ *Journal of Sikh Studies*, Amritsar, Feb. 1978, ਜਿਲਦ 5, No. 1 ਵਿਚ ਸ਼ੈਕਲ ਸਾਹਿਬ ਦਾ ਲੇਖ The South-Western Style in the Guru Granth Sahib, ਸਫ਼ਾ 72, ਫ਼ੁਟ-ਨੋਟ ਨੰ: 10.
7. ਹਵਾਲੇ ਲਈ ਵੇਖੋ Anna Libera Dahmen-Dallapiccola ਤੇ Stephanie Zingle-Ave Lallement ਦੀ ਸੰਪਾਦਿਤ ਕਿਤਾਬ *Islam & Indian Regions*, ਜਿਲਦ ਪਹਿਲੀ, 1993, Stuttgart, Steiner ਵਿਚ Denis Matringe ਦਾ ਲੇਖ "The future has come near, the past is far behind : A Study of Saix Farid's Verses and Their Sikh Commentaries in the Adi Granth." ਲੇਖਕ ਇਸ ਹਵਾਲੇ ਦੀ ਦੱਸ ਲਈ ਕੇਂਬਰਿਜ ਯੂਨੀਵਰਸਿਟੀ, ਯੂ.ਕੇ. ਦੇ ਡਾ. ਜੀਵਨ ਦਿਉਲ ਦਾ ਸ਼ੁਕਰਗੁਜ਼ਾਰ ਹੈ।



ਸੰਨ 1963 ਵਿਚ ਜਦੋਂ ਮੈਨੂੰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੇ ਡਾਇਰੈਕਟਰ ਵੱਲੋਂ ਛਾਪੇ ਜਾ ਰਹੇ *ਪੰਜਾਬੀ ਸਾਹਿੱਤ ਦਾ ਇਤਿਹਾਸ* (ਪਹਿਲਾ ਭਾਗ) ਦੇ ਲਈ ਬਾਬਾ ਫ਼ਰੀਦ ਬਾਰੇ ਇਕ ਲੇਖ ਤਿਆਰ ਕਰਨ ਦੀ ਪੇਸ਼ਕਸ਼ ਹੋਈ ਤਾਂ ਮੈਂ ਖ਼ੁਸ਼ੀ ਨਾਲ ਪਰਵਾਨ ਕਰ ਲਈ। ਜਦੋਂ ਮੇਰਾ ਇਹ ਲੇਖ 'ਬਾਬਾ ਫ਼ਰੀਦ' ਦੇ ਸਿਰਨਾਵੇਂ ਥੱਲੇ ਛਪਿਆ ਤਾਂ ਇਸ ਦੀ ਮੌਲਿਕਤਾ, ਪ੍ਰਮਾਣਿਕਤਾ ਤੇ ਸਾਮੱਗਰੀ ਦੀ ਬਹੁਲਤਾ ਨੂੰ ਬੜਾ ਸਾਲਾਹਿਆ ਗਿਆ। ਇਹ ਲੇਖ ਮੇਰੀ ਭਾਲ ਦੇ ਇਕ ਪੜਾਅ ਦਾ ਸੂਚਕ ਸੀ, ਜਿਸ ਨੂੰ ਬਹੁਤ ਪਾਠਕਾਂ ਨੇ ਮੇਰੀ 'ਸੇਖ ਫਰੀਦ' ਦੀ ਮੁੱਢਲੀ ਭਾਲ ਦਾ ਅੰਤਿਮ ਪੜਾਅ ਮੰਨ ਲਿਆ, ਪਰ ਮੇਰੀ ਭਾਲ ਨਿਰੰਤਰ ਜਾਰੀ ਰਹੀ ਤੇ, ਜੇ ਮੈਂ ਇਹ ਕਹਾਂ ਕਿ ਕੁੱਝ ਪੱਖਾਂ ਵਿਚ ਅਜੇ ਵੀ ਜਾਰੀ ਹੈ ਤਾਂ ਗ਼ਲਤ-ਬਿਆਨੀ ਨਹੀਂ ਹੋਵੇਗੀ। ਮੇਰੀ ਭਾਲ ਦੇ ਜਾਰੀ ਰਹਿਣ ਤੇ ਖੋਜ ਨੂੰ ਅੱਗੇ ਤੋਰਦੇ ਰਹਿਣ ਦਾ ਸਬੂਤ ਮੇਰੀ ਸੰਪਾਦਿਤ ਕਿਤਾਬ *ਸ਼ਕਰਗੰਜ* ਦੀ ਭੂਮਿਕਾ ਵਿਚ ਮੌਜੂਦ ਹੈ। ਇਹ ਭੂਮਿਕਾ ਵੀ, ਉਪਰੋਕਤ ਭਾਸ਼ਾ ਵਿਭਾਗ ਵਾਲੇ ਲੇਖ 'ਬਾਬਾ ਫ਼ਰੀਦ' ਵਾਂਗ, ਹਥਲੀ ਕਿਤਾਬ ਵਿਚ ਕ੍ਰਮਵਾਰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਧੰਨਵਾਦ ਸਹਿਤ ਸ਼ਾਮਿਲ ਹੈ। ਖ਼ੁਸ਼ਖ਼ਬਰੀ ਇਹ ਹੈ ਕਿ ਇਸ ਲੇਖ ਵਿਚ ਦਿੱਤੀ ਲੱਭਤ ਤੋਂ ਕਿਤੇ ਵੱਧ ਮੁੱਲਵਾਨ ਤੇ ਨਿਰਣਾਇਕ ਸਬੂਤ ਦੱਖਣੀ ਭਾਰਤ ਦੇ ਖ਼ੁਲਦਾਬਾਦੀ ਖਰੜਿਆਂ ਵਿੱਚੋਂ ਲੱਭ ਪਿਆ ਹੈ, ਜਿਸ ਦਾ ਵੇਰਵਾ ਇਸ ਕਿਤਾਬ ਦੇ ਛਪਦਿਆਂ-ਛਪਦਿਆਂ, 'ਚੌਦਵੀਂ ਸਦੀ ਦੇ ਮਹਾਰਾਸ਼ਟ੍ਰ ਵਿਚ ਬਾਬਾ ਫ਼ਰੀਦ' ਵਾਲੇ ਸਚਿੱਤਰ ਲੇਖ ਵਿਚ ਦੇ ਦਿੱਤਾ ਗਿਆ ਹੈ।

ਵੱਡਾ ਅਫ਼ਸੋਸ ਇਹ ਹੈ ਕਿ ਸਾਨੂੰ ਬਾਬਾ ਫ਼ਰੀਦ ਜੀ ਦੀ ਆਪਣੀ ਦਰਗਾਹ ਦੇ ਅੰਦਰੋਂ ਜਾਂ ਬਾਹਰੋਂ, ਉਨ੍ਹਾਂ ਦੇ ਨਾਦੀ ਤੇ ਬਿੰਦੀ ਖ਼ਾਨਦਾਨਾਂ ਪਾਸ ਸੁਰੱਖਿਅਤ ਦਸਤਾਵੇਜ਼ਾਂ ਵਿੱਚੋਂ ਤੇ ਉਨ੍ਹਾਂ ਦੇ ਖ਼ਾਨਦਾਨ ਨਾਲ ਸੰਬੰਧਿਤ ਭੱਟਾਂ, ਚਾਰਣਾਂ, ਮਿਰਾਸੀਆਂ ਜਾਂ ਵਾਰਕਾਰਾਂ ਦੀ ਵਰਤਮਾਨ ਔਲਾਦ ਪਾਸੋਂ, ਉਸ ਦੇ ਕਲਾਮ ਦੀ ਅਸਲੀ ਤਾਂ ਕਿਤੇ ਰਹੀ, ਨਕਲੀ ਲਿਖਤ ਵੀ ਨਹੀਂ ਮਿਲੀ। ਪਰ ਏਧਰੋਂ-ਉਧਰੋਂ ਜਦ ਵੀ ਕਦੀ ਮੈਨੂੰ ਨਵੀਂ ਸਾਮੱਗਰੀ ਮਿਲਦੀ ਰਹੀ, ਮੈਂ ਉਸ ਨੂੰ ਛਾਪੇ ਦਾ ਰੂਪ ਦੇਣ ਤੋਂ ਪਹਿਲਾਂ ਆਪਣੀਆਂ ਕਲਾਸਾਂ ਨਾਲ ਸਾਂਝੀ ਕਰਦਾ ਰਿਹਾ। ਮੈਨੂੰ ਕਿਹਾ ਜਾਂਦਾ ਰਿਹਾ ਕਿ ਜੋ ਅਣਛਪੀ ਸੂਚਨਾ ਤੁਸੀਂ ਆਪਣੇ ਵਿਦਿਆਰਥੀਆਂ ਨੂੰ ਦੇ ਦੇਂਦੇ ਹੋ, ਉਸ ਦੀ ਦੁਰਵਰਤੋਂ ਹੋ ਸਕਦੀ ਹੈ ਜਾਂ ਹੋਰ ਲੋਕ ਆਪਣੇ ਨਾਂ ਥੱਲੇ ਛਾਪ ਸਕਦੇ ਹਨ, ਪਰ ਆਪਣੇ ਗਿਆਨ ਦੀ ਹਰ ਸੱਜਰੀ ਕਿਸ਼ਤ ਨੂੰ ਸਭ ਤੋਂ ਪਹਿਲਾਂ ਆਪਣੇ ਵਿਦਿਆਰਥੀਆਂ ਵਿਚ ਵੰਡ ਦੇਣ ਨੂੰ ਮੈਂ ਆਪਣਾ ਅਧਿਆਪਕੀ ਫ਼ਰਜ਼ ਸਮਝਦਾ ਸਾਂ। ਮੈਨੂੰ ਆਪਣੀ ਨੀਤੀ ਉੱਤੇ ਝੁਰਨਾ ਨਹੀਂ ਪਿਆ, ਪਰ ਦੋਸਤਾਂ ਦੇ ਖ਼ਦਸ਼ਿਆਂ ਦੀ ਇਕ ਸੁਆਦਲੀ ਮਿਸਾਲ ਓਦੋਂ ਸਾਹਮਣੇ ਆਈ ਜਦੋਂ ਲੁਧਿਆਣੇ ਦੇ ਇਕ ਪ੍ਰਸਿੱਧ ਅਧਿਆਪਕ-ਵਿਦਵਾਨ ਤੇ ਕੁੱਝ ਘੱਟ ਪ੍ਰਸਿੱਧੀ ਵਾਲੇ ਹੋਰ ਲੇਖਕਾਂ ਨੇ ਮੇਰੀਆਂ ਲੱਭਤਾਂ ਨੂੰ, ਮੇਰਾ ਹਵਾਲਾ ਦਿੱਤੇ ਬਿਨਾਂ, ਆਪਣੀਆਂ ਲੱਭਤਾਂ ਵਜੋਂ ਵਰਤ ਲਿਆ। ਮੈਂ ਕਿਉਂਕਿ ਉਹੀ ਕੁੱਝ ਬਾਅਦ ਵਿਚ ਪ੍ਰਕਾਸ਼ਿਤ ਕਰਨਾ ਹੁੰਦਾ ਸੀ, ਇਸ ਲਈ ਜਿਸ ਕਿਸੇ ਨੇ ਮੇਰੀ ਬਾਅਦ ਵਿਚ ਛਪੀ ਲਿਖਤ ਪੜ੍ਹਨੀ ਸੀ, ਉਸ ਨੇ ਤਾਂ ਮੈਨੂੰ ਇਨ੍ਹਾਂ ਸਤਕਾਰਜੋਗ ਅਧਿਆਪਕਾਂ ਤੇ ਲੇਖਕਾਂ ਦਾ ਚੋਰ ਹੀ ਸਮਝਣਾ ਸੀ!

ਇਸ ਤੋਂ ਬਿਲਕੁਲ ਵੱਖਰੀ ਵੰਨਗੀ ਦੀ ਵਾਰਤਾ ਵੀ ਸੁਣਾਉਣਜੋਗ ਹੈ, ਹਾਲਾਂਕਿ ਉਸ ਦਾ ਕਿਸੇ ਮੇਰੀ ਅਣਛਪੀ ਸੂਚਨਾ ਦੀ ਚੋਰੀ ਨਾਲ ਕੋਈ ਸੰਬੰਧ ਨਹੀਂ ਹੈ।

ਡਾ. ਭਾਈ ਜੋਧ ਸਿੰਘ ਜੀ ਨੇ ਜਲੰਧਰ ਦੇ ਰੇਡੀਓ ਸਟੇਸ਼ਨ ਤੋਂ ਬਾਬਾ ਫ਼ਰੀਦ ਬਾਰੇ ਇਕ ਵਾਰਤਾ ਪ੍ਰਸਾਰਿਤ ਕੀਤੀ। ਇਹ ਵਾਰਤਾ ਪ੍ਰੋ. ਮੋਹਨ ਸਿੰਘ ਜੀ ਨੇ ਆਪਣੇ ਅਪ੍ਰੈਲ, 1950 ਦੇ 'ਪੰਜ ਦਰਿਆ' ਰਿਸਾਲੇ ਵਿਚ ਛਾਪ ਦਿੱਤੀ। ਇਸ ਵਿਚ ਭਾਈ ਸਾਹਿਬ ਨੇ ਪ੍ਰੋ. ਗੁਲਵੰਤ ਸਿੰਘ ਜੀ ਦੀ ਦੱਸ ਦੇ ਹਵਾਲੇ ਨਾਲ *ਸਿਅਰੁਲ-ਔਲੀਆ* ਕਿਤਾਬ ਵਿੱਚੋਂ ਇਹ ਫ਼ਾਰਸੀ ਵਾਕ ਉੱਧ੍ਰਿਤ ਕੀਤਾ ਹੋਇਆ ਸੀ :

علاوہ بر اشعار فارسی اورا در زبان ملتانی اشعار شیریں و رواں است و ایں
ابیات ازاں است.

ਫ਼ਾਰਸੀ ਦੇ ਇਸ ਗ਼ਲਤ ਵਾਕ ਦਾ ਅਰਥ ਇਹ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਆਪਣੀ ਫ਼ਾਰਸੀ ਰਚਨਾ ਤੋਂ ਇਲਾਵਾ ਮੁਲਤਾਨੀ ਪੰਜਾਬੀ ਵਿਚ ਮੌਲਿਕ ਰਚਨਾ ਕਰ ਗਏ ਹਨ। ਉਪਰੋਕਤ ਫ਼ਾਰਸੀ



ਦੇ ਵਾਕ ਦੇ ਬਾਅਦ ਦੋ ਸਲੋਕਾਂ ਦੀਆਂ ਮਿਸਾਲਾਂ ਵੀ *ਸਿਅਰੁਲ-ਔਲੀਆ* ਵਿੱਚੋਂ ਹੀ ਦਿੱਤੀਆਂ ਗਈਆਂ ਦੱਸੀਆਂ ਸਨ। ਇਹ ਸਲੋਕ ਸਨ:

ਉਠ ਫਰੀਦਾ ਸੁਤਿਆ ਸੁਬਹ ਨਿਮਾਜ਼ ਗੁਜ਼ਾਰ॥
ਜੋ ਸਿਰ ਸਾਈਂ ਨਾ ਨਿਵੈ ਸੋ ਸਿਰ ਕਪ ਉਤਾਰ॥
ਫਰੀਦਾ ਬੇ ਨਮਾਜ਼ਾ ਕੁਤਿਆ ਇਹ ਨ ਭਲੀ ਰੀਤ॥
ਕਬਹੂੰ ਚਲ ਨ ਆਇਓਂ ਪੰਜੇ ਵਕਤ ਮਸੀਤ॥

ਅੱਗੋਂ ਇਨ੍ਹਾਂ ਬਾਰੇ ਭਾਈ ਜੋਧ ਸਿੰਘ ਨੇ ਆਪਣੇ ਵੱਲੋਂ ਇਹ ਸ਼ਬਦ ਲਿਖੇ ਹੋਏ ਸਨ:

"ਇਥੇ ਦੋਵੇਂ ਬੈਤ ਥੋੜੇ ਜਿਹੇ ਫ਼ਰਕ ਨਾਲ ਫਰੀਦ ਦੇ ਸਲੋਕਾਂ ਵਿਚ ਦਿੱਤੇ ਹੋਏ ਹਨ। 'ਉਠ ਫਰੀਦਾ ਸੁਤਿਆ' ਦੀ ਥਾਂ, 'ਉਠ ਫਰੀਦਾ ਉਜੂ ਸਾਜ' ਗੁਰੂ ਗ੍ਰੰਥ ਸਾਹਿਬ ਵਿਚ ਹੈ।"

ਖ਼ੁਸ਼ਕਿਸਮਤੀ ਨਾਲ ਮੈਂ *ਸਿਅਰੁਲ-ਔਲੀਆ* ਦੀ ਫ਼ਾਰਸੀ ਛਾਪ ਦਾ ਪਾਠ ਪਹਿਲਾਂ ਹੀ ਕਰ ਚੁੱਕਾ ਸਾਂ। ਇਸ ਦਾ ਮੌਲਵੀ ਗ਼ੁਲਾਮ ਅਹਮਦ ਖ਼ਾਨ ਬਿਰੀਆਨ ਦਾ ਕੀਤਾ ਹੋਇਆ ਦੁਰਲੱਭ ਉਰਦੂ ਅਨੁਵਾਦ ਵੀ ਮੇਰੇ ਪਾਸ ਮੌਜੂਦ ਸੀ। ਮੈਂ ਭਾਈ ਸਾਹਿਬ ਨੂੰ ਲਿਖਿਆ ਕਿ *ਸਿਅਰੁਲ-ਔਲੀਆ* ਦੇ ਜਿੰਨੇ ਵੀ ਅਣਛਪੇ ਤੇ ਛਪੇ ਐਡੀਸ਼ਨ ਅਤੇ ਇਨ੍ਹਾਂ ਦੇ ਉਰਦੂ ਵਿਚ ਹੋਏ ਅਨੁਵਾਦ ਮੈਂ ਵੇਖੇ ਹਨ, ਉਨ੍ਹਾਂ ਵਿਚ ਬਾਬਾ ਫ਼ਰੀਦ ਦੀ ਮੁਲਤਾਨੀ ਰਚਨਾ ਵਾਲਾ ਫ਼ਾਰਸੀ ਵਾਕ ਨਹੀਂ ਮਿਲਦਾ ਤੇ ਨਾ ਸਲੋਕ ਹੀ ਮਿਲਦੇ ਹਨ। ਭਾਈ ਸਾਹਿਬ ਨੇ ਆਪਣੇ ਉੱਤਰ ਵਿਚ ਏਨਾ ਹੀ ਲਿਖ ਭੇਜਿਆ ਕਿ 'ਮੈਂ ਤਾਂ ਜੋ ਗੁਲਵੰਤ ਸਿੰਘ ਨੇ ਦੱਸਿਆ ਸੀ, ਉਸ ਦੇ ਹਵਾਲੇ ਨਾਲ ਬੋਲ ਦਿੱਤਾ ਸੀ; ਜੇ ਉਸ ਦੀ ਦੱਸ ਗ਼ਲਤ ਹੈ ਤਾਂ ਜ਼ਿੰਮੇਵਾਰੀ ਉਸ ਦੀ ਹੈ, ਮੇਰੀ ਨਹੀਂ।'

ਜਿਸ ਤਰ੍ਹਾਂ ਦੀ ਲਗਨ ਨਾਲ ਮੈਂ ਸਾਰੀ ਉਮਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ 'ਸੇਖ ਫਰੀਦ' ਦੀ ਪੈੜ ਨੱਪੀ ਹੈ, ਉਸ ਦੇ ਆਧਾਰ ਉੱਤੇ ਜੇ ਮੈਂ ਚਾਹੁੰਦਾ ਤਾਂ ਕਿਸੇ ਵੇਲੇ ਵੀ ਆਪਣੀ ਖੋਜ ਨੂੰ ਕਿਤਾਬੀ ਸੂਰਤ ਦੇ ਸਕਦਾ ਸਾਂ। ਜਿਵੇਂ ਕਿ ਇਸ ਕਿਤਾਬ ਵਿਚ ਦਿੱਤੇ ਪਹਿਲੇ ਦੋ ਲੇਖਾਂ ਤੋਂ ਪਤਾ ਲੱਗ ਜਾਵੇਗਾ, ਮੈਂ ਆਪਣੀ ਖੋਜ ਨੂੰ ਕਿਤਾਬੀ ਰੂਪ ਵਿਚ ਪੇਸ਼ ਕਰਨ ਦਾ ਕੰਮ ਪੰਜਾਹਵਿਆਂ ਵਿਚ *ਫ਼ਰੀਦਾਇਣ* ਸਿਰਨਾਵੇਂ ਥੱਲੇ ਸ਼ੁਰੂ ਕਰ ਵੀ ਲਿਆ ਸੀ, ਪਰ ਛੋਹੇ ਹੋਏ ਕੰਮ ਨੂੰ ਅਧਵਾਟੇ ਛੱਡ ਦੇਣ ਦੀ ਮਾੜੀ ਆਦਤ ਨੇ ਮੈਨੂੰ ਇਹ ਕੰਮ ਵੀ ਵਿੱਚੇ ਲਟਕਾ ਦੇਣ ਦਾ ਦੋਸ਼ੀ ਬਣਾ ਦਿੱਤਾ। ਹੁਣ, ਜਦੋਂ, ਮੈਨੂੰ ਆਪਣੇ ਇਸ ਮਨ-ਭਾਉਂਦੇ ਵਿਸ਼ੇ ਉੱਤੇ ਕੋਈ ਬਾਕਾਇਦਾ ਕਿਤਾਬ ਲਿਖਣ ਤੇ ਹਰ ਪੱਖ ਨੂੰ ਨਵੀਂ ਖੋਜ ਨਾਲ ਤੁਸ਼ਟੀਦਾਇਕ ਬਣਾ ਕੇ ਪੇਸ਼ ਕਰਨ ਦੀ ਵਿਹਲ, ਹੌਲੀ ਹੌਲੀ, ਲੋਪ ਹੁੰਦੀ ਦਿੱਸਣ ਲੱਗ ਪਈ ਹੈ ਤਾਂ, ਆਪਣੀਆਂ ਕੁੱਝ ਪਿੱਛੇ ਜਿਹੇ ਛਪੀਆਂ ਹੋਰ ਕਿਤਾਬਾਂ ਵਾਂਗ, ਬਾਬਾ ਫ਼ਰੀਦ ਜੀ ਬਾਰੇ ਵੀ, ਆਪਣੇ ਛਪ ਚੁੱਕੇ ਲੇਖਾਂ ਨੂੰ ਸੁਰੱਖਿਅਤ ਕਰ ਲੈਣ ਦਾ ਮੋਹ ਬੜਾ ਤਿੱਖਾ ਹੋ ਗਿਆ। ਇਸ ਸੰਗ੍ਰਹਿ ਵਿਚ ਸ਼ਾਮਿਲ ਕੀਤੇ ਗਏ ਕੁੱਝ ਲੇਖ ਵੱਖ-ਵੱਖ ਸਮਿਆਂ ਵਿਚ, ਵੱਖ-ਵੱਖ ਸੰਸਥਾਵਾਂ ਜਾਂ ਵਿਅਕਤੀਆਂ ਦੀਆਂ ਮੰਗਾਂ ਪੂਰੀਆਂ ਕਰਨ ਲਈ ਲਿਖੇ ਗਏ ਸਨ, ਇਸ ਲਈ ਇਨ੍ਹਾਂ ਵਿਚ ਦੁਹਰ ਦਾ ਅੰਸ਼ ਆ ਜਾਣਾ ਸੁਭਾਵਿਕ ਸੀ। ਮੈਂ ਆਪ ਵੀ ਕੋਸ਼ਿਸ਼ ਕੀਤੀ ਹੈ ਤੇ ਆਪਣੇ ਮਿੱਤਰਾਂ ਡਾ. ਗੁਰਮੁਖ ਸਿੰਘ ਤੇ ਪ੍ਰੋ. ਗੁਰਮੁਖ ਸਿੰਘ ਸਹਿਗਲ ਦੀ ਮਦਦ ਲਈ ਹੈ ਤਾਂ ਜੋ ਇਹ ਦੁਹਰ ਦੂਰ ਹੋ ਜਾਏ, ਫੇਰ ਵੀ, ਜਿੱਥੇ ਕਿਤੇ ਇਹ ਦੁਹਰ ਰਹਿ ਗਈ ਹੋਵੇ, ਉਸ ਲਈ ਮੈਂ ਆਪਣੇ ਪਾਠਕਾਂ ਪਾਸੋਂ ਖਿਮਾ ਮੰਗਦਾ ਹਾਂ।

ਜਿਨ੍ਹਾਂ ਦਿਨਾਂ ਵਿਚ ਮੈਂ ਇਨ੍ਹਾਂ ਲੇਖਾਂ ਨੂੰ ਕਿਤਾਬੀ ਰੂਪ ਦੇ ਰਿਹਾ ਸਾਂ, ਉਨ੍ਹਾਂ ਦਿਨਾਂ ਵਿਚ ਮੇਰੀਆਂ ਅੱਖਾਂ, ਕੁੱਝ ਵਧੇਰੇ ਰੋਗ-ਗ੍ਰਸਤ ਹੋਣ ਕਾਰਨ, ਬਿਲਕੁਲ ਬੰਦ ਸਨ। ਔਖੇ-ਸੌਖੇ, ਆਪਣੇ ਲੇਖਾਂ ਨੂੰ ਕਿਤਾਬੀ ਸ਼ਕਲ ਤਾਂ ਦਿਵਾਈ ਪਰ ਕੁੱਝ ਖੱਪੇ ਸਾਫ਼ ਖੁੜਕਣ ਲੱਗ ਪਏ। ਇਨ੍ਹਾਂ ਖੱਪਿਆਂ ਨੂੰ ਪੂਰਨ ਲਈ ਜਿਹੜੇ ਕੁੱਝ ਨਵੇਂ ਲੇਖ ਲਿਖਣੇ ਜ਼ਰੂਰੀ ਜਾਪੇ, ਉਹ ਲਿਖੇ ਗਏ। ਇਨ੍ਹਾਂ ਲੇਖਾਂ ਵਿਚਲੇ ਹਵਾਲਿਆਂ ਦੀ ਪੁਸ਼ਟੀ ਵਾਸਤੇ, ਮੂਲ ਸਰੋਤਾਂ ਦੀ ਜਿਹੋ ਜਿਹੀ ਭਰਪੂਰ ਸੂਹ ਦਿੱਤੀ ਜਾਣੀ ਚਾਹੀਦੀ ਸੀ, ਹੋ ਸਕਦਾ ਹੈ, ਕਿਤੇ ਕਿਤੇ ਵਿਦਵਾਨ ਪਾਠਕਾਂ ਨੂੰ ਉਸ ਦੀ ਘਾਟ ਰੜਕੇ। ਆਸ ਹੈ, ਮੇਰੀ ਮਜਬੂਰੀ ਦੇ ਸਨਮੁਖ ਉਨ੍ਹਾਂ ਦੀ ਖਿਮਾ ਦਾ ਰੁਖ਼ ਉਦਾਰਤਾ ਵੱਲ ਹੋ ਜਾਵੇਗਾ। *ਬਾਬਾ ਫ਼ਰੀਦ ਦਾ ਮੁਰਸ਼ਦ* ਵਾਲਾ ਲੇਖ ਪਹਿਲਾਂ ਅੰਗਰੇਜ਼ੀ ਵਿਚ ਲਿਖਿਆ ਗਿਆ ਸੀ ਤੇ ਸੁਰਗਵਾਸੀ ਪ੍ਰੋ. ਗੁਰਬਚਨ ਸਿੰਘ ਤਾਲਿਬ ਵੱਲੋਂ ਸਾਰੇ ਲੇਖਾਂ





ਇਸ ਕਿਤਾਬ ਲਈ ਮੈਨੂੰ ਦੋ ਉਚੇਚੇ ਮਜ਼ਮੂਨ ਲਿਖਵਾਉਣੇ ਪਏ ਹਨ। ਇਕ ਫ਼ਰੀਦਕੋਟ ਬਾਰੇ ਪ੍ਰੋ. ਬ੍ਰਹਮ ਜਗਦੀਸ਼ ਸਿੰਘ ਜੀ ਪਾਸੋਂ, ਜੋ ਬ੍ਰਿਜਿੰਦਰ ਕਾਲਜ, ਫ਼ਰੀਦਕੋਟ ਦੇ ਪੋਸਟ-ਗ੍ਰੈਜੂਏਟ ਪੰਜਾਬੀ ਵਿਭਾਗ ਦੇ ਮੁਖੀ ਸਨ ਤੇ ਹੁਣ ਸੇਵਾ-ਮੁਕਤ ਹੋ ਕੇ ਫ਼ਰੀਦਕੋਟ ਵਿਚ ਹੀ ਵੱਸ ਗਏ ਹਨ। ਇਨ੍ਹਾਂ ਦੇ ਲੇਖ ਨੂੰ ਚਿਤਰਾਂ ਨਾਲ ਪੁਸ਼ਟ ਕਰਨ ਲਈ ਫ਼ਰੀਦਕੋਟ ਦੀ ਪ੍ਰਸਿੱਧ ਸ਼ਖ਼ਸੀਅਤ, ਐਡਵੋਕੇਟ ਸ. ਇੰਦਰਜੀਤ ਸਿੰਘ ਜੀ ਖ਼ਾਲਸਾ ਨੇ ਉਨ੍ਹਾਂ ਇਦਾਰਿਆਂ ਦੀਆਂ ਤਸਵੀਰਾਂ ਭੇਜਣ ਦੀ ਕਿਰਪਾ ਕੀਤੀ ਹੈ, ਜਿਨ੍ਹਾਂ ਨੂੰ ਸਿਰੇ ਚਾੜ੍ਹਨ ਦਾ ਸਿਹਰਾ ਉਨ੍ਹਾਂ ਦੇ ਆਪਣੇ ਸਿਰ ਉੱਤੇ ਬੱਝਦਾ ਹੈ। ਮੈਂ ਪ੍ਰੋਫ਼ੈਸਰ ਸਾਹਿਬ ਦੇ ਨਾਲ ਖ਼ਾਲਸਾ ਜੀ ਦਾ ਵੀ ਸ਼ੁਕਰੀਆ ਕਰਦਾ ਹਾਂ।

ਦੂਜਾ ਲੇਖ ਹੈ 'ਬਾਬਾ ਫ਼ਰੀਦ ਜੀ ਦੀ ਦਰਗਾਹ ਵਿਚ ਬਿਤਾਇਆ ਇਕ ਦਿਨ'। ਇਹ ਲੇਖ ਸੱਯਦ ਅਫ਼ਜ਼ਲ ਹੈਦਰ ਜੀ ਨੇ ਆਪਣੀ ਬੜੀ ਸੁਯੋਗ ਪਤਨੀ ਬੇਗਮ ਸਿਲਵੀ ਖ਼ੁਰਸ਼ੀਦ ਫ਼ਰੀਦੀ ਜੀ ਨਾਲ ਰਲ ਕੇ ਇਸ ਕਿਤਾਬ ਲਈ ਉਚੇਚਾ ਉਰਦੂ ਵਿਚ ਲਿਖਿਆ ਸੀ। ਮੈਂ ਇਸ ਦਾ ਪੰਜਾਬੀ ਵਿਚ ਅਨੁਵਾਦ ਕਰ ਦਿੱਤਾ ਹੈ। ਸੱਯਦ ਸਾਹਿਬ ਪਾਕਿਸਤਾਨ ਦੀ ਕੇਂਦਰੀ ਸਰਕਾਰ ਦੇ ਵਜ਼ੀਰ ਰਹਿ ਚੁੱਕੇ ਹਨ ਤੇ ਬੜੇ ਸਤਕਾਰੇ ਹੋਏ ਸੀਨੀਅਰ ਐਡਵੋਕੇਟ ਹਨ। ਆਪ ਬਾਬਾ ਫ਼ਰੀਦ ਜੀ ਦੇ ਅਨਿੰਨ ਭਗਤ ਹਨ ਤੇ ਆਪ ਦੀ ਬੇਗਮ ਸਾਹਿਬਾ ਨੂੰ ਬਾਬਾ ਜੀ ਦੀ ਦੁਰਾਡੀ ਔਲਾਦ ਹੋਣ ਦਾ ਫ਼ਖ਼ਰ ਹਾਸਿਲ ਹੈ। ਸੱਯਦ ਅਫ਼ਜ਼ਲ ਹੈਦਰ ਜੀ ਦੀਆਂ ਉਰਦੂ ਜ਼ਬਾਨ ਵਿਚ ਬਾਬਾ ਫ਼ਰੀਦ ਬਾਰੇ ਲਿਖੀਆਂ ਕਿਤਾਬਾਂ ਪਾਕਿਸਤਾਨ ਤੇ ਹਿੰਦੁਸਤਾਨ ਦੇ ਅਦਬੀ ਹਲਕਿਆਂ ਵਿਚ ਬੜੇ ਆਦਰ-ਸਤਕਾਰ ਨਾਲ ਪੜ੍ਹੀਆਂ ਜਾਂਦੀਆਂ ਹਨ। ਇਨ੍ਹਾਂ ਕਿਤਾਬਾਂ ਦੇ ਨਾਂ ਹਨ : *ਜ਼ਿਕਰਿ ਫ਼ਰੀਦ* (2002); *ਜ਼ਿੰਦਗੀ ਨਾਮਹ ਬਾਬਾ ਫ਼ਰੀਦ ਗੰਜਿ-ਸ਼ੱਕਰ* (2002); *ਫ਼ਰੀਦ, ਨਾਨਕ, ਬੁੱਲ੍ਹਾ, ਵਾਰਿਸ* (2003)। ਮੈਂ ਆਪ ਵੱਲੋਂ ਪਹੁੰਚੇ ਲੇਖ ਲਈ ਤੇ ਇਸ ਕਿਤਾਬ ਦੀ ਤਿਆਰੀ ਦੌਰਾਨ ਦਿੱਤੇ ਕਈ ਤਰ੍ਹਾਂ ਦੇ ਸਹਿਯੋਗਾਂ ਲਈ, ਆਪ ਦਾ ਇਹਸਾਨਮੰਦ ਹਾਂ।

ਭਾਸ਼ਾ ਵਿਭਾਗ, ਪੰਜਾਬ ਤੋਂ ਸੇਵਾ-ਮੁਕਤ ਹੋਏ ਡਾ. ਗੁਰਮੁਖ ਸਿੰਘ ਜੀ ਵੱਲੋਂ ਤਿਆਰ ਕੀਤੀ ਗਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਫ਼ਰੀਦੀ-ਰਚਨਾ' ਦੀ ਕਹਾਣੀ ਕੁੱਝ ਵੱਖਰੀ ਹੈ। ਉਨ੍ਹਾਂ ਨੇ 'ਪੰਜਾਬੀ ਦੁਨੀਆ' ਰਿਸਾਲੇ ਵਿਚ ਬਾਬਾ ਫ਼ਰੀਦ ਜੀ ਦੇ ਨਾਂ ਹੇਠ ਮਿਲਦੇ ਕੱਚੇ ਸਲੋਕਾਂ ਦਾ ਸੰਗ੍ਰਹਿ ਪਹਿਲਾਂ ਹੀ ਛਾਪਿਆ ਹੋਇਆ ਸੀ। ਮੈਂ ਇਹ ਸਾਰਾ ਸੰਗ੍ਰਹਿ ਉਨ੍ਹਾਂ ਪਾਸੋਂ ਆਗਿਆ ਲੈ ਕੇ ਇਸ ਕਿਤਾਬ ਵਿਚ ਵਰਤ ਲਿਆ ਹੈ। ਪਤਾ ਨਹੀਂ ਕਿਉਂ ਡਾ. ਸਾਹਿਬ ਵਰਗੇ ਵਿਦਵਾਨ ਨੇ ਆਪਣੇ ਸੰਕਲਨ ਵਿਚ ਸ਼ਾਮਿਲ ਕੀਤੀ ਹਰ ਰਚਨਾ ਦੇ ਸਰੋਤ ਦਾ ਪੂਰਾ ਅਤਾ-ਪਤਾ ਕਿਉਂ ਨਹੀਂ ਦਿੱਤਾ ? ਇਸ ਘਾਟ ਦੇ ਬਾਵਜੂਦ, ਇਸ ਤਰ੍ਹਾਂ ਦੇ ਕਿਸੇ ਹੋਰ ਸੰਕਲਨ ਦੀ ਅਣਹੋਂਦ ਕਾਰਨ, ਇਹ ਪਹਿਲਾਂ ਛਪ ਚੁੱਕੀ ਸਾਮਗਰੀ ਇਸ ਕਿਤਾਬ ਵਿਚ ਧੰਨਵਾਦ ਸਹਿਤ ਸ਼ਾਮਿਲ ਕਰ ਲਈ ਹੈ।

ਉਰਦੂ, ਫ਼ਾਰਸੀ ਤੇ ਅਰਬੀ ਦੀਆਂ ਲਿਖਤਾਂ ਦੇ ਪ੍ਰੂਫ਼ ਪੜ੍ਹਨ ਲਈ ਮੈਂ ਡਾ. ਅਮਰਵੰਤ ਸਿੰਘ ਦਾ ਸ਼ੁਕਰਗੁਜ਼ਾਰ ਹਾਂ।

ਮੈਂ ਆਪਣੀ ਇਸ ਕਿਤਾਬ ਨੂੰ ਬਿਨਾਂ ਪੁੱਛੇ ਆਪਣੇ ਮਿਹਰਬਾਨ ਸੱਯਦ ਅਫ਼ਜ਼ਲ ਹੈਦਰ ਤੇ ਉਨ੍ਹਾਂ ਦੀ ਸੁਪਤਨੀ ਦੇ ਨਾਂ ਸਮਰਪਿਤ ਕਰ ਕੇ ਰਿਣ-ਮੁਕਤ ਹੋਣ ਦਾ ਜਤਨ ਕੀਤਾ ਹੈ। ਜੇ ਉਨ੍ਹਾਂ ਨੂੰ ਮੇਰਾ ਇਸ ਕਿਤਾਬ ਵਾਲਾ ਉੱਦਮ ਭਾਅ ਜਾਵੇ ਤਾਂ ਜ਼ਹੇ ਨਸੀਬ!

ਮੈਂ 'ਸਿੰਘ ਬ੍ਰਦਰਜ਼' ਦੇ ਸ. ਗੁਰਸਾਗਰ ਸਿੰਘ ਦਾ ਵੀ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਜ਼ਾਤੀ ਧਿਆਨ ਦੇ ਕੇ ਮੇਰੇ ਇਸ ਜਤਨ ਨੂੰ ਬੜੀ ਰੀਝ ਨਾਲ ਛਾਪੇ ਦੀ ਜੂਨ ਬਖ਼ਸ਼ੀ ਹੈ।

ਮਿਤੀ : 15.6.2002;
15.6.2007

**ਪ੍ਰੀਤਮ ਸਿੰਘ**





# 'ਸੇਖ ਫਰੀਦ' : ਭਾਲ ਦਾ ਆਰੰਭ*

ਇਸ ਕਿਤਾਬ ਦੀ 'ਮੁੱਢਲੀ ਗੱਲ' ਵਿਚ ਮੈਂ ਜ਼ਿਕਰ ਕਰ ਆਇਆ ਹਾਂ ਕਿ ਕਿਸੇ ਵੇਲੇ ਮੈਂ *ਫ਼ਰੀਦਾਇਣ* ਨਾਂ ਹੇਠ 'ਸੇਖ ਫਰੀਦ' ਜੀ ਦੀ ਵਿਧੀਵਤ ਭਾਲ ਦਾ ਮਨ ਬਣਾਇਆ ਸੀ। *ਪੰਜ ਦਰਿਆ* ਰਿਸਾਲੇ ਵਿਚ ਇਸ ਦਾ ਇਸ਼ਤਿਹਾਰ ਵੀ ਛਪਿਆ, ਪਰ ਇਸ ਦੇ ਪਹਿਲੇ ਦੋ ਕਾਂਡ ਹੀ ਛਪੇ, ਅੱਗੋਂ ਮੈਂ ਇਸ ਸਿਲਸਿਲੇ ਨੂੰ ਜਾਰੀ ਨਾ ਰੱਖ ਸਕਿਆ। ਪ੍ਰਸਤਾਵਿਤ ਕਿਤਾਬ ਦੀ ਤਿਆਰੀ ਪਿੱਛੇ ਸੋਚ ਇਹ ਸੀ ਕਿ 'ਫ਼ਰੀਦ' ਦੇ ਮਸਲੇ ਨੂੰ, ਜਿਵੇਂ ਕੋਈ ਸਿਖਲਾਈ ਲੈ ਚੁੱਕਾ ਜਾਸੂਸ ਜਾਂ ਖੋਜੀ ਹੱਲ ਕਰਨ ਲਈ ਉਸ ਦੇ ਨਿੱਕੇ ਤੋਂ ਨਿੱਕੇ ਨਿਸ਼ਾਨ ਤੇ ਅਣਸਿੱਖੀ ਅੱਖ ਨੂੰ ਅਸਲੋਂ ਨਿਗੁਣੀ ਲੱਗਣ ਵਾਲੀ ਨਿਸ਼ਾਨੀ ਨੂੰ ਵੀ ਵੱਡੇ ਵੱਡੇ ਨਤੀਜੇ ਕੱਢਣ ਵਿਚ ਸਹਾਈ ਹੋਣ ਵਾਲੀਆਂ ਅਹਿਮ ਗਵਾਹੀਆਂ ਮੰਨ ਕੇ ਸਾਂਭਦਾ ਤੇ ਘਟਨਾ-ਲੜੀ ਵਿਚ ਥਾਓਂ-ਥਾਈਂ ਜੋੜਨ ਦਾ ਜਤਨ ਕਰਦਾ ਹੈ, 'ਸੇਖ ਫਰੀਦ' ਦੀ ਸ਼ਨਾਖ਼ਤ ਲਈ ਜੇ ਉਹੀ ਵਿਧੀ ਅਪਣਾਈ ਜਾਏ ਤਾਂ ਸ਼ਾਇਦ ਸਫਲਤਾ ਯਕੀਨੀ ਬਣਾਈ ਜਾ ਸਕੇ। ਵਿਧੀ ਤਾਂ ਨਵੀਂ ਸੀ ਤੇ ਅੱਗੇ ਕਿਸੇ ਨੇ ਵਰਤੀ ਵੀ ਨਹੀਂ ਸੀ ਹੋਈ। ਅਜੇ ਵੀ ਇਸ ਵਿਧੀ ਦੇ ਵਰਤਣ ਲਈ ਰਾਹ ਮੋਕਲਾ ਪਿਆ ਹੈ, ਪਰ ਜਿਸ ਮੁਜਰਮਾਨਾ ਤਰੀਕੇ ਨਾਲ ਮੈਂ ਆਪਣੀਆਂ ਯੋਜਨਾਵਾਂ ਦੀ ਭਰੂਣ-ਹੱਤਿਆ ਕਰਦਾ ਰਿਹਾ ਹਾਂ, ਪ੍ਰਸਤਾਵਿਤ ਕਿਤਾਬ *ਫ਼ਰੀਦਾਇਣ* ਦੇ ਇਹ ਦੋ ਆਰੰਭਿਕ ਕਾਂਡ (ਸੇਖ ਫਰੀਦ : ਭਾਲ ਦਾ ਆਰੰਭ ਤੇ ਸੇਖ ਫਰੀਦ : ਭਾਲ ਜਾਰੀ) ਉਸ ਦੀ ਚੰਗੀ ਮਿਸਾਲ ਹਨ। ਮੇਰੀ 'ਸੇਖ ਫਰੀਦ' ਦੀ ਭਾਲ ਵਿਚ ਕਿਉਂਕਿ ਇਹ ਲੇਖ ਸਭ ਤੋਂ ਪੁਰਾਣੇ ਹੰਭਲੇ ਦੇ ਸੂਚਕ ਹਨ, ਇਸ ਲਈ ਹਥਲੀ ਕਿਤਾਬ ਦਾ ਪ੍ਰਵੇਸ਼-ਦੁਆਰ ਮੱਲ ਬੈਠੇ ਹਨ। ਹੁਣ ਵੇਖੋ ਪਹਿਲੇ ਲੇਖ ਦਾ ਉਤਾਰਾ :

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਥਾਂ 'ਫਰੀਦ' ਦੀ ਰਚਨਾ ਦਰਜ ਹੋਈ ਮਿਲਦੀ ਹੈ। ਤਿੰਨਾਂ ਹੀ ਥਾਵਾਂ ਉੱਤੇ ਗੁਰੂ ਅਰਜਨ ਦੇਵ ਜੀ ਵੱਲੋਂ ਦਿੱਤੇ ਗਏ ਸਿਰਲੇਖਾਂ ਵਿਚ ਉਸ ਦੇ 'ਸੇਖ' ਹੋਣ ਦੀ ਸੂਚਨਾ ਵੀ ਮੌਜੂਦ ਹੈ। ਇਹ ਸਿਰਲੇਖ ਕ੍ਰਮਵਾਰ ਇਉਂ ਹਨ :

1. ਆਸਾ **ਸੇਖ ਫਰੀਦ** ਜੀਉ ਕੀ ਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 488)
2. ਰਾਗ ਸੂਹੀ ਬਾਣੀ **ਸੇਖ ਫਰੀਦ** ਜੀ ਕੀ (ਪੰਨਾ 794)
3. ਸਲੋਕ **ਸੇਖ ਫਰੀਦ** ਕੇ (ਪੰਨਾ 1377)

ਕਵੀ ਨੇ ਆਪ ਵੀ, ਤਿੰਨਾਂ ਹੀ ਥਾਵਾਂ ਉੱਤੇ ਦਰਜ ਬਾਣੀ ਵਿਚ, ਆਪਣੇ **'ਸੇਖ'** ਹੋਣ ਦਾ ਪਤਾ ਦਿੱਤਾ ਹੋਇਆ ਹੈ। ਰਾਗ ਆਸਾ ਦੇ ਪਹਿਲੇ ਸ਼ਬਦ ਦੇ ਅੰਤ ਵਿਚ ਹੈ :

ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
**'ਸੇਖ' ਫਰੀਦੈ** ਖੈਰੁ ਦੀਜੈ ਬੰਦਗੀ ॥੪॥੧॥ *(ਪੰਨਾ 488)*

ਇਸੇ ਰਾਗ ਦੇ ਦੂਜੇ ਸ਼ਬਦ ਵਿਚ ਆਉਂਦਾ ਹੈ :

ਬੋਲੈ **ਸੇਖ ਫਰੀਦੁ** ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
ਆਜੁ ਮਿਲਾਵਾ **'ਸੇਖ' ਫਰੀਦ** ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ਰਹਾਉ॥
*(ਪੰਨਾ 488)*



---

* ਪਹਿਲੀ ਵਾਰ, ਫ਼ਰਵਰੀ, 1954 ਦੇ *ਲੋਕ ਸਾਹਿਤ*, ਅੰਮ੍ਰਿਤਸਰ ਵਿਚ ਛਪਿਆ।

ਰਾਗ ਸੂਹੀ ਵਾਲੇ ਸ਼ਬਦ ਵਿਚ ਆਉਂਦਾ ਹੈ:

ਵਾਟ ਹਮਾਰੀ ਖਰੀ ਉਡੀਣੀ॥
ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥
**'ਸੇਖ' ਫਰੀਦਾ** ਪੰਥੁ ਸਮ੍ਹਾਰਿ ਸਵੇਰਾ॥੪॥੧॥ *(ਪੰਨਾ 794)*

ਇਸੇ ਤਰ੍ਹਾਂ, ਸਲੋਕਾਂ ਵਿਚ ਵੀ ਇਹੀ ਨਾਂ ਆਉਂਦਾ ਹੈ:

ਬੁਢਾ ਹੋਆ **'ਸੇਖ' ਫਰੀਦੁ** ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥੪੧॥ *(ਪੰਨਾ 1380)*

ਇਨ੍ਹਾਂ ਉਦਾਹਰਣਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਤਿੰਨਾਂ ਹੀ ਥਾਵਾਂ ਉੱਤੇ ਦਰਜ ਹੋਈ ਬਾਣੀ ਇੱਕੋ ਵਿਅਕਤੀ ਦੀ ਹੈ, ਜਾਂ ਸ਼ਾਇਦ ਇਹ ਕਹਿਣਾ ਵਧੇਰੇ ਵਾਜਬ ਹੋਵੇਗਾ ਕਿ ਇਹ ਬਾਣੀ ਗੁਰੂ ਅਰਜਨ ਦੇਵ ਜੀ ਦੇ ਸਮੇਂ 'ਸੇਖ ਫਰੀਦ' ਨਾਂ ਵਾਲੇ ਇੱਕੋ ਵਿਅਕਤੀ ਦੀ ਮੁਹਰ ਹੇਠ ਪ੍ਰਚਲਿਤ ਸੀ ਤੇ ਗੁਰੂ ਸਾਹਿਬ ਨੇ ਇਸ ਬਾਣੀ ਨੂੰ ਇੱਕੋ ਵਿਅਕਤੀ ਦੀ ਮੰਨ ਕੇ ਹੀ ਆਪਣੀ ਬੀੜ ਵਿਚ ਚਾੜ੍ਹਿਆ। ਜਿਸ ਧਿਆਨ ਤੇ ਈਮਾਨਦਾਰੀ ਨਾਲ ਗੁਰੂ ਜੀ ਵੱਲੋਂ 'ਆਦਿ ਬੀੜ' ਦਾ ਸੰਪਾਦਨ ਕੀਤਾ ਗਿਆ ਹੈ, ਉਸ ਤੋਂ ਇਹੀ ਵਿਸ਼ਵਾਸ ਬੱਝਦਾ ਹੈ ਕਿ ਜੇ ਉਸ ਵੇਲੇ ਦੇ ਸਿੱਖ ਜਾਂ ਮੁਸਲਮਾਨ ਹਲਕਿਆਂ ਵਿਚ ਇਸ ਬਾਣੀ ਦਾ ਕੋਈ ਅੰਸ਼ 'ਸੇਖ ਫਰੀਦ' ਤੋਂ ਸਿਵਾ ਕਿਸੇ ਹੋਰ ਦੀ ਰਚਨਾ ਮੰਨਿਆ ਜਾ ਰਿਹਾ ਹੁੰਦਾ ਤਾਂ ਗੁਰੂ ਸਾਹਿਬ ਹਰ ਹਾਲਤ ਵਿਚ ਇਸ ਦਾ ਨਿਰਣਾ ਸਿਰਲੇਖ ਵਿਚ ਹੀ ਕਰ ਦੇਂਦੇ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ ਉੱਤੇ ਕੀਤਾ ਗਿਆ ਵੇਖਿਆ ਜਾ ਸਕਦਾ ਹੈ। ਇੱਕੋ ਵਾਰ ਦੀਆਂ ਪਉੜੀਆਂ ਵਿਚ ਕਈ ਗੁਰੂ ਸਾਹਿਬਾਂ ਦੇ ਸਲੋਕ ਦਿੱਤੇ ਹੁੰਦੇ ਹਨ ਪਰ ਰਚਣਹਾਰਾਂ ਬਾਰੇ ਸਾਨੂੰ ਕੋਈ ਭੁਲੇਖਾ ਨਹੀਂ ਪੈਂਦਾ ਕਿਉਂਕਿ ਹਰ ਸਲੋਕ ਦੇ ਨਾਲ ਨਿਰਣਾ ਕਰਨ ਵਾਲਾ ਵੱਖਰਾ ਸਿਰਲੇਖ ਮੌਜੂਦ ਹੁੰਦਾ ਹੈ। ਮਸਲਨ, 'ਮਾਝ ਕੀ ਵਾਰ ਮਹਲਾ ੧' ਵਿਚ ਪਹਿਲੇ ਚਾਰ ਗੁਰੂ ਸਾਹਿਬਾਂ ਦੇ ਸਲੋਕ ਆਉਂਦੇ ਹਨ। ਜੇ ਇਹ ਨਿਰਣਾ ਗੁਰੂ ਅਰਜਨ ਦੇਵ ਜੀ ਆਪ ਨਾ ਕਰ ਜਾਂਦੇ ਤਾਂ ਸਾਨੂੰ ਰਚਣਹਾਰਿਆਂ ਦਾ ਕਿਵੇਂ ਪਤਾ ਲੱਗ ਸਕਦਾ ਸੀ?

ਸੋ ਇਹ ਸਪਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੇਖ ਫਰੀਦ' ਦੇ ਨਾਂ ਹੇਠ ਮਿਲਣ ਵਾਲੀ ਸਾਰੀ ਬਾਣੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇੱਕੋ ਵਿਅਕਤੀ ਦੀ ਰਚਨਾ ਮੰਨੀ ਜਾਂਦੀ ਸੀ।

## II

ਇਹ 'ਫਰੀਦ', ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਆਪਣੀ *'ਆਦਿ ਬੀੜ'* ਵਿਚ ਥਾਂ ਦੇ ਕੇ ਸਨਮਾਨਿਆ, ਕੌਣ ਸੀ?

ਇਕ ਗੱਲ ਤਾਂ ਸਿੱਧ ਹੈ ਕਿ ਇਹ 'ਫਰੀਦ' ਪੰਜਾਬੀ ਸੀ। 'ਸੇਖ ਫਰੀਦ' ਦੀ ਬਾਣੀ, ਕੀ ਸ਼ਬਦਾਵਲੀ, ਕੀ ਮੁਹਾਵਰੇ, ਕੀ ਵਿਆਕਰਨ, ਕੀ ਧੁਨੀ-ਤੱਤ ਅਤੇ ਕੀ ਬਾਣੀ ਵਿਚ ਚਿਤਰੇ ਭੂਗੋਲਿਕ ਦ੍ਰਿਸ਼ਾਂ ਵੱਲੋਂ ਨਿਰੋਲ ਪੰਜਾਬੀ ਹੈ; ਤੇ ਇਹੋ ਜਿਹੀ ਠੇਠ ਪੰਜਾਬੀ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ, ਗੁਰੂ ਨਾਨਕ ਦੇਵ ਜੀ ਜਾਂ ਇਕ ਦੋ ਗੁਰੂ-ਵਿਅਕਤੀਆਂ ਦੀ ਕੁੱਝ ਬਾਣੀ ਤੇ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਛੁੱਟ, ਹੋਰ ਬਹੁਤ ਘੱਟ ਮਿਲਦੀ ਹੈ। ਜਿਨ੍ਹਾਂ ਪੰਜਾਬ ਤੋਂ ਬਾਹਰ ਦੇ ਜੰਮੇ-ਪਲੇ ਵਿਅਕਤੀਆਂ ਦੀਆਂ ਬਾਣੀਆਂ ਦੇ ਨਮੂਨੇ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ, ਉਨ੍ਹਾਂ ਵਿੱਚੋਂ ਕੁੱਝ ਬਾਰੇ ਅਸੀਂ, ਵੱਧ ਤੋਂ ਵੱਧ, ਇਹੀ ਕਹਿ ਸਕਦੇ ਹਾਂ ਕਿ ਉਨ੍ਹਾਂ ਉੱਤੇ ਪੰਜਾਬੀ ਭਾਸ਼ਾ ਜਾਂ ਇਸ ਦੇ ਉਚਾਰਣ ਦਾ ਡੂੰਘਾ ਪ੍ਰਭਾਵ ਪਿਆ ਹੋਇਆ ਹੈ, ਜਿਵੇਂ ਭਗਤ ਕਬੀਰ ਜੀ ਉੱਤੇ। ਪਰ ਇਨ੍ਹਾਂ ਵਿੱਚੋਂ ਕਿਸੇ ਇਕ ਦੀ ਬੋਲੀ ਨੂੰ ਵੀ, ਠੇਠ ਪੰਜਾਬੀ ਨਹੀਂ ਕਿਹਾ ਜਾ ਸਕਦਾ। ਨਾਲੇ, ਪੰਜਾਬ ਦੇ ਸਾਹਿੱਤਿਕ ਪਿੜ ਵਿਚ, ਕਿਸੇ ਪੰਜਾਬੀ ਸਾਹਿੱਤ-ਰਚਨਾਕਾਰ ਵੱਲੋਂ, ਗੰਗਾ-ਜਮਨੀ ਪ੍ਰਦੇਸ਼ ਦੀ ਪ੍ਰਧਾਨ ਸਾਹਿੱਤਿਕ ਭਾਸ਼ਾ ਨੂੰ ਚਾਹੇ ਬ੍ਰਜ ਹੋਵੇ, ਚਾਹੇ ਮਿਆਰੀ ਹਿੰਦੀ ਜਾਂ ਉਰਦੂ—ਆਪਣਾ ਮਾਧਿਅਮ ਬਣਾਉਣਾ, ਇਕ ਆਮ ਵਾਪਰਨ ਵਾਲੀ ਘਟਨਾ ਹੈ, ਪਰ ਪੰਜਾਬ ਤੋਂ ਬਾਹਰ ਦੇ ਕਿਸੇ ਮਾਣ-ਪ੍ਰਤੀਸ਼ਠਾ ਵਾਲੇ ਸਾਹਿੱਤਕਾਰ ਦਾ ਠੇਠ ਪੰਜਾਬੀ ਵਿਚ ਰਚਨਾ ਕਰਨਾ, ਨਿਰਸੰਦੇਹ, ਇਕ

ਅਸਾਧਾਰਨ ਗੱਲ ਹੈ। ਗੁਜਰਾਤ ਦੇ ਦਇਆ ਰਾਮ[1], ਸੀਤਾਮਊ ਦੇ ਰਾਜਕੁਮਾਰ ਰਤਨ ਸਿੰਘ ਤੇ ਕਾਸ਼ੀ ਦੇ ਭਾਰਤੇਂਦੂ ਬਾਬੂ ਹਰੀਸ਼ ਚੰਦ੍ਰ[2] ਤੇ ਦਿੱਲੀ ਦੇ ਇਕ ਦੋ ਕਵੀਆਂ[3] ਦੀਆਂ ਇੱਕੀਆਂ-ਦੁੱਕੀਆਂ ਪੰਜਾਬੀ ਰਚਨਾਵਾਂ ਨਾ ਹੁੰਦੀਆਂ ਤਾਂ ਸ਼ਾਇਦ ਅਸੀਂ ਇਸ ਨੂੰ ਅਨਹੋਣੀ ਗੱਲ ਹੀ ਕਹਿ ਦੇਂਦੇ। ਸੋ, 'ਫਰੀਦ' ਜੋ ਕੋਈ ਵੀ ਸੀ, ਪੰਜਾਬੀ ਸੀ।



'ਸੇਖ ਫਰੀਦ' ਜੀ ਆਪਣੀ ਬਾਣੀ ਵਿਚ ਆਪਣੇ ਪਿੰਡ ਜਾਂ ਇਲਾਕੇ ਦਾ ਕੋਈ ਪਤਾ ਨਹੀਂ ਦੇਂਦੇ, ਇਸ ਲਈ ਉਪਰੋਕਤ ਵਿਚਾਰਾਂ ਦੀ ਰੋਸ਼ਨੀ ਵਿਚ ਅਸੀਂ ਉਨ੍ਹਾਂ ਦੀ ਬੋਲੀ ਤੋਂ ਜਿਹੜੀ ਥੋੜ੍ਹੀ ਬਹੁਤ ਅਗਵਾਈ ਲੈ ਸਕਦੇ ਹਾਂ ਉਸ ਤੋਂ ਸਾਨੂੰ ਉਨ੍ਹਾਂ ਦੇ ਪੰਜਾਬੀ ਹੋਣ ਦਾ ਨਿਸਚਾ ਹੁੰਦਾ ਹੈ। 'ਫਰੀਦ' ਜੀ ਦੀ ਬੋਲੀ ਦੇ ਆਧਾਰ ਉੱਤੇ ਉਨ੍ਹਾਂ ਦੇ ਜ਼ਿਲੇ ਜਾਂ ਇਲਾਕੇ ਬਾਰੇ ਤਾਂ ਸ਼ਾਇਦ ਕੋਈ ਮਤ-ਭੇਦ ਹੋ ਭੀ ਜਾਵੇ ਪਰ ਪ੍ਰਾਂਤ ਬਾਰੇ ਕੋਈ ਭੇਦ ਕਿਵੇਂ ਹੋ ਸਕਦਾ ਹੈ?

ਸੋ 'ਸੇਖ ਫਰੀਦ' ਦਾ ਪੰਜਾਬੀ ਹੋਣਾ, ਕਾਫ਼ੀ ਹੱਦ ਤਕ, ਨਿਸਚਿਤ ਹੀ ਹੈ।

## III

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਫਰੀਦ' ਨਾਂ ਤੋਂ ਪਹਿਲਾਂ ਜਿਹੜਾ ਵਡਿਆਈ-ਵਾਚਕ ਸ਼ਬਦ 'ਸੇਖ' ਦਿੱਤਾ ਹੋਇਆ ਹੈ, ਉਹ ਸਾਡੀ ਭਾਲ ਦੇ ਘੇਰੇ ਨੂੰ ਹੋਰ ਵੀ ਛੋਟਾ ਬਣਾਉਣ ਵਿਚ ਸਹਾਈ ਹੋ ਸਕਦਾ ਹੈ।

ਰਿਚਰਡਸਨ ਦੇ ਕੋਸ਼ ਵਿਚ ਅਰਬੀ ਸ਼ਬਦ 'ਸ਼ੈਖ਼' ਦੇ ਅਰਥ ਦਿੱਤੇ ਹਨ:

> A prelate, a prior, abbot, a superior of the dervises or Mahometan monks; a doctor learned in religion and law, a great preacher.[4]

ਇਸ ਦਾ ਮਤਲਬ ਇਹ ਹੈ ਕਿ 'ਸੇਖ' ਦਾ, ਜੋ 'ਸ਼ੈਖ਼' ਦਾ ਗ੍ਰੰਥਿਕ ਰੂਪਾਂਤਰ ਹੈ, ਇਸਲਾਮੀ ਧਰਮ ਦੇ ਪ੍ਰਚਾਰ ਜਾਂ ਉਸ ਦੇ ਦਰਵੇਸ਼ਾਂ ਦੀ ਅਗਵਾਈ ਨਾਲ ਵਿਸ਼ੇਸ਼ ਸੰਬੰਧ ਹੁੰਦਾ ਹੈ।

ਪ੍ਰਸਿੱਧ ਕੋਸ਼ *ਮੁਵੱਯਦੁਲ-ਫ਼ੁਜ਼ਲਾ* ਵਿਚ ਦੱਸਿਆ ਗਿਆ ਹੈ:

در اصطلاح درویشاں شیخ آنست کہ صاحبِ شریعت ‘طریقت و حقیقت بود [5]

> (ਦਰਵੇਸ਼ਾਂ ਦੀ ਪਰਿਭਾਸ਼ਾ ਵਿਚ 'ਸ਼ੈਖ਼' ਉਸ ਨੂੰ ਕਹਿੰਦੇ ਹਨ ਜਿਸ ਨੂੰ ਸ਼ਰੀਅਤ, ਤਰੀਕਤ ਤੇ ਹਕੀਕਤ ਦੀ ਪ੍ਰਾਪਤੀ ਹੋ ਚੁੱਕੀ ਹੋਵੇ, ਭਾਵ ਉਹ ਕੋਈ ਸਾਧਾਰਨ ਬੰਦਾ ਨਹੀਂ ਹੁੰਦਾ, ਧਰਮ ਦੀ ਮਰਿਆਦਾ ਨੂੰ ਜਾਣਨ ਵਾਲਾ ਤੇ ਸਾਧਨਾ ਜਾਂ ਕਮਾਈ ਵਾਲਾ ਦਰਵੇਸ਼ ਹੁੰਦਾ ਹੈ।)

ਖ਼੍ਵਾਜਾ ਹਸਨ ਨਿਜ਼ਾਮੀ, ਜੋ ਕਿਸੇ ਵੇਲੇ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦੀ ਗੱਦੀ ਦੇ ਇਕ ਦਾਅਵੇਦਾਰ ਵੀ ਰਹੇ, ਆਪਣੀ ਇਕ ਕਿਤਾਬ ਵਿਚ 'ਸ਼ੈਖ਼' ਸ਼ਬਦ ਦੀ ਵਿਆਖਿਆ ਕਰਦਿਆਂ ਲਿਖਦੇ ਹਨ:

تمام خواجگان صوفیہ کو پرانی کتابوں میں لفظ شیخ سے یاد کیا جاتا ہے چاہے وہ سیّد ہوں
یا مغل ہوں یا پٹھان ہوں۔ [6]

> (ਪੁਰਾਣੀਆਂ ਕਿਤਾਬਾਂ ਵਿਚ ਸਾਰੇ ਸੂਫ਼ੀ ਆਗੂਆਂ ਨੂੰ 'ਸ਼ੈਖ਼' ਸ਼ਬਦ ਨਾਲ ਯਾਦ ਕੀਤਾ ਜਾਂਦਾ ਹੈ, ਚਾਹੇ ਉਹ ਸੱਯਦ, ਮੁਗ਼ਲ ਜਾਂ ਪਠਾਣ ਹੀ ਕਿਉਂ ਨਾ ਹੋਣ।)

---

1. K.M. Munshi, *Gujarata and Its Literature*, 1935, Bombay, Longmans Green and Co. Ltd., pp. 210, 220.
2. ਸ਼ਮਸ਼ੇਰ ਸਿੰਘ 'ਅਸ਼ੋਕ', *ਧਰਮ, ਸਾਹਿੱਤ ਤੇ ਇਤਿਹਾਸ,* 1944, ਲਾਹੌਰ, ਮਾਡਰਨ ਪਬਲੀਕੇਸ਼ਨਜ਼, ਸਫ਼ੇ 161, 163.
3. Dr. Mohan Singh, *An Introduction to Panjabi Literature*, 1951, Amritsar, Nanak Singh Pustakmala, p. 118.
4. Richardson *Persian, Arabic and English Dictionary*, ਜਿਲਦ 1, 1806, ਸਫ਼ਾ 583.
5. ਮੌਲਵੀ ਮੁਹੱਮਦ ਲਾਦ, *ਮੁਵੱਯਦੁਲ-ਫ਼ੁਜ਼ਲਾ*, ਜਿਲਦ ਪਹਿਲੀ, 1899, ਕਾਨਪੁਰ, ਮੁਨਸ਼ੀ ਨਵਲਕਿਸ਼ੋਰ ਪ੍ਰੈਸ, ਸਫ਼ਾ 523.
6. ਹਸਨ ਨਿਜ਼ਾਮੀ, *ਨਿਜ਼ਾਮੀ ਬੰਸਰੀ*, 1945, ਦੂਜੀ ਛਾਪ, ਦਿੱਲੀ, ਅਹਿਲਿ ਬੈਤ ਪ੍ਰੈਸ, ਉਰਦੂ ਬਾਜ਼ਾਰ, ਸਫ਼ਾ 138.



ਸਭ ਸੂਫ਼ੀ ਆਗੂ 'ਸ਼ੈਖ਼' ਅਖਵਾਉਂਦੇ ਹਨ। ਖ਼ਾਸ ਕਰ ਕੇ ਉਹ ਸੂਫ਼ੀ ਆਗੂ ਜਿਹੜੇ ਕਿਸੇ ਗੱਦੀ ਦੇ ਵਾਰਿਸ (ਖ਼ਲੀਫ਼ੇ) ਹੁੰਦੇ ਸਨ ਤੇ ਜਿਨ੍ਹਾਂ ਨੂੰ ਮੁਰਸ਼ਦ ਪਾਸੋਂ ਚੇਲੇ ਬਣਾਉਣ ਦੀ ਆਗਿਆ ਮਿਲ ਚੁੱਕੀ ਹੁੰਦੀ ਸੀ। ਸੁਰਗਵਾਸੀ ਪ੍ਰੋ. ਮੁਹੱਮਦ ਹਬੀਬ, ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਨੇ ਇਕ ਥਾਂ ਲਿਖਿਆ ਹੈ :

> In the technical language of the mystics 'Shaikh' means a person who has received a certificate of succession or Khilafatnama from his Master or Pir and is authorised to enrol disciples.[7]

ਮੈਂ ਇਹ ਜਾਣਦਾ ਹਾਂ ਕਿ 'ਸ਼ੈਖ਼' ਸ਼ਬਦ ਦੇ ਹੋਰ ਵੀ ਕਈ ਅਰਥ ਹੁੰਦੇ ਹਨ ਪਰ ਮੈਨੂੰ ਵਿਸ਼ਵਾਸ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਫਰੀਦ' ਤੋਂ ਪਹਿਲਾਂ ਵਰਤਿਆ ਸ਼ਬਦ 'ਸੇਖ' ਉਪਰੋਕਤ ਅਰਥਾਂ ਦਾ ਹੀ ਸੂਚਕ ਹੈ। ਇਸ ਦਾ ਇਕ ਕਾਰਨ ਇਹ ਹੈ ਕਿ 'ਸੇਖ ਫਰੀਦ' ਦੀ ਆਪਣੀ ਬਾਣੀ ਵਿਚ ਉਸ ਦੇ ਦਰਵੇਸ਼ ਹੋਣ ਦਾ ਇਸ਼ਾਰਾ ਮੌਜੂਦ ਹੈ। ਜਿਵੇਂ :

1. ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
   ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥ *(ਪੰਨਾ 1377)*
2. ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
   ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥ *(ਪੰਨਾ 1381)*
3. ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
   ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥ *(ਪੰਨਾ 1381)*

   ਤੇ

4. ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥
   ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥ *(ਪੰਨਾ 1384)*

ਇਸੇ ਤਰ੍ਹਾਂ, ਕ੍ਰਮਵਾਰ, 24ਵੇਂ, 25ਵੇਂ ਤੇ 103ਵੇਂ ਸਲੋਕਾਂ ਵਿਚ 'ਕੰਬਲੀ' ਦਾ ਜ਼ਿਕਰ (ਫਰੀਦਾ ਗਲੀਏ ਚਿਕੜੁ, ...ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ; ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ...; ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ...) ਅਤੇ 61ਵੇਂ ਸਲੋਕ ਵਿਚ ਕਾਲੇ ਕਪੜਿਆਂ ਵੱਲ ਇਸ਼ਾਰਾ (ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ...) ਵੀ 'ਸੇਖ ਫਰੀਦ' ਦੇ ਸੂਫ਼ੀਆਂ ਵਾਲੇ ਪਹਿਰਾਵੇ ਦੇ ਸੂਚਕ ਹਨ।

ਇਸ ਵਿਸ਼ਵਾਸ ਦਾ ਦੂਜਾ ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਂ ਦੀ ਬਾਣੀ ਤੋਂ ਛੁੱਟ ਜਾਂ ਤਾਂ ਕਬੀਰ, ਜੈਦੇਵ, ਨਾਮਦੇਵ ਤੇ ਰਾਮਾਨੰਦ ਵਰਗੇ ਅੰਤਰ-ਪ੍ਰਾਂਤੀ ਪ੍ਰਸਿੱਧੀ ਰੱਖਣ ਵਾਲੇ ਹਿੰਦੂ ਤੇ ਮੁਸਲਮਾਨ ਸੰਤ-ਕਵੀਆਂ ਦੀ ਬਾਣੀ ਹੀ ਦਰਜ ਹੈ ਜਾਂ ਸੁੰਦਰੁ, ਸੱਤਾ - ਬਲਵੰਡ ਤੇ ਭੱਟਾਂ ਵਰਗੇ ਗੁਰੂ-ਘਰ ਨਾਲ ਅੱਤ ਨੇੜੇ ਦਾ ਸੰਬੰਧ ਰੱਖਣ ਵਾਲੇ ਕੁੱਝ ਵਿਅਕਤੀਆਂ ਦੀ। ਸਿੱਖ ਸਾਹਿੱਤ, ਇਤਿਹਾਸ ਜਾਂ ਰਿਵਾਇਤ ਵਿਚ ਗੁਰੂ-ਘਰ ਨਾਲ ਡੂੰਘਾ ਨਿਕਟੀ ਸੰਬੰਧ ਰੱਖਣ ਵਾਲੇ 'ਫਰੀਦ' ਨਾਂ ਦੇ ਕਿਸੇ ਬੰਦੇ ਦਾ ਜ਼ਿਕਰ ਨਹੀਂ ਆਉਂਦਾ। ਇਸ ਤੋਂ ਇਹੀ ਸਿੱਧ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਜਿਸ 'ਫਰੀਦ' ਦੀ ਬਾਣੀ 'ਆਦਿ ਬੀੜ' ਵਿਚ ਦਰਜ ਕੀਤੀ ਸੀ, ਉਹ ਧਾਰਮਿਕ ਖੇਤਰ ਵਿਚ ਕਾਫ਼ੀ ਪ੍ਰਸਿੱਧੀ ਰੱਖਣ ਵਾਲਾ ਮੁਸਲਮਾਨ ਸੰਤ ਸੀ ਤੇ ਉਸ ਦੀ ਬਾਣੀ ਆਮ ਲੋਕਾਂ ਵਿਚ ਪਰਵਾਨਗੀ ਪ੍ਰਾਪਤ ਕਰ ਚੁੱਕੀ ਸੀ।

ਹੁਣ ਤਕ ਦੀ ਵਿਚਾਰ ਦੇ ਸਿੱਟੇ ਇਹ ਨਿਕਲਦੇ ਹਨ ਕਿ :

1. 'ਸੇਖ ਫਰੀਦ' ਪੰਜਾਬੀ ਸੀ, ਤੇ ਜੇ ਬੋਲੀ ਦੇ ਆਧਾਰ ਉੱਤੇ ਹੋਰ ਨਿਸਚਿਤ ਹੋਣਾ ਹੋਵੇ ਤਾਂ ਪੱਛਮੀ ਪੰਜਾਬੀ ਸੀ।
2. ਉਹ ਕੋਈ ਪ੍ਰਸਿੱਧ ਤੇ ਸਨਮਾਨਿਆ ਹੋਇਆ ਸੂਫ਼ੀ ਦਰਵੇਸ਼ ਸੀ।

---

7. *Islamic Culture*, April 1946, Hyderabad, p. 132, foot note 1.



## IV

ਰਹਿ ਗਿਆ ਇਸ 'ਫਰੀਦ' ਦਾ ਸਮਾਂ। ਇਸ ਦੇ ਨਿਯਤ ਕਰਨ ਵਿਚ ਬੜੀ ਮਦਦ ਮਿਲਦੀ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ-ਕਵੀਆਂ ਦੀ ਬਾਣੀ, ਗੁਰੂ-ਵਿਅਕਤੀਆਂ ਦੀ ਬਾਣੀ ਵਾਂਗ, ਕਿਸੇ ਇਤਿਹਾਸਿਕ ਤਰਤੀਬ ਅਨੁਸਾਰ ਦਰਜ ਹੋਈ ਹੁੰਦੀ। 'ਆਦਿ ਬੀੜ' ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਤੇ ਆਦਿ ਲਿਖਾਰੀ ਭਾਈ ਗੁਰਦਾਸ ਜੀ ਨੂੰ ਇਹ ਪਤਾ ਸੀ ਕਿ ਰਾਮਾਨੰਦ ਜੀ, ਕਬੀਰ ਜੀ ਦੇ ਗੁਰੂ ਸਨ। ਦਸਵੀਂ ਵਾਰ ਦੀ ਪੰਧਰਵੀਂ ਪਉੜੀ ਵਿਚ ਭਾਈ ਗੁਰਦਾਸ ਜੀ, ਗੁਰੂ-ਚੇਲੇ ਦੇ ਬਚਿੱਤਰ ਮੇਲ ਦਾ ਜ਼ਿਕਰ ਕਰਦਿਆਂ ਲਿਖਦੇ ਹਨ:

> "ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।
> ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।
> ਅਗੋਂ ਹੀ ਦੇ ਜਾਇਕੈ ਲੰਮਾ ਪਿਆ ਕਬੀਰ ਤਿਥਾਈਂ।
> ਪੈਰੀ ਟੁੰਬ ਉਠਾਲਿਆ, 'ਬੋਲਹੁ ਰਾਮ' ਸਿਖ ਸਮਝਾਈ।..."

ਪਰ ਇਸ ਵਾਕਫ਼ੀ ਦੇ ਬਾਵਜੂਦ, ਰਾਗ ਬਸੰਤ, ਵਿਚ ਰਾਮਾਨੰਦ ਦੀ ਬਾਣੀ ਕਬੀਰ ਜੀ ਦੀ ਬਾਣੀ ਤੋਂ ਪਿੱਛੋਂ ਦਰਜ ਕੀਤੀ ਗਈ ਹੈ। ਜੈਦੇਵ, ਜਿਸ ਨੂੰ ਜਨਾਬ 'ਕੀਏ' ਸਾਹਿਬ ਵਰਗੇ ਲੇਖਕਾਂ ਦੀਆਂ ਸ਼ੰਕਾਵਾਂ ਦੇ ਬਾਵਜੂਦ[8], ਕੁੱਝ ਵਿਦਵਾਨਾਂ ਵੱਲੋਂ *ਗੀਤ-ਗੋਵਿੰਦ* ਦਾ ਕਰਤਾ ਮੰਨਿਆ ਜਾ ਰਿਹਾ ਹੈ, ਕਬੀਰ ਜੀ ਤੋਂ ਪਹਿਲਾਂ ਹੋਇਆ, ਪਰ ਰਾਗ ਗੂਜਰੀ ਤੇ ਰਾਗ ਮਾਰੂ ਵਿਚਲੀ ਭਗਤ-ਬਾਣੀ ਦੀ ਤਰਤੀਬ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਕਿਸੇ ਭਗਤ ਦਾ ਸਮਾਂ ਨਿਯਤ ਕਰਨ ਲਈ ਅਸੀਂ ਇਸ ਤਰਤੀਬ ਨੂੰ ਆਪਣਾ ਆਧਾਰ ਨਹੀਂ ਬਣਾ ਸਕਦੇ। ਭਗਤ ਬਾਣੀ ਦੀ ਤਰਤੀਬ ਭਗਤਾਂ ਦਿਆਂ ਸਮਿਆਂ ਨੂੰ ਮੁੱਖ ਰੱਖ ਕੇ ਨਹੀਂ, ਉਨ੍ਹਾਂ ਦੀ ਬਾਣੀ ਦੇ ਆਕਾਰ, ਅਹਿਮੀਅਤ, ਪ੍ਰਸਿੱਧੀ ਜਾਂ ਕਿਸੇ ਹੋਰ ਨੇਮ ਅਨੁਸਾਰ ਕੀਤੀ ਗਈ ਹੋਵੇਗੀ। ਰਾਗ ਗੂਜਰੀ ਵਿਚ ਭਗਤ-ਬਾਣੀ ਦੀ ਤਰਤੀਬ ਇਸ ਤਰ੍ਹਾਂ ਹੈ:

1. ਕਬੀਰ, 2. ਨਾਮਦੇਵ, 3. ਰਵਿਦਾਸ, 4. ਤ੍ਰਿਲੋਚਨ, ਤੇ 5. ਜੈਦੇਵ।

ਪਰ ਰਾਗ ਮਾਰੂ ਵਿਚ ਜੈਦੇਵ ਪਹਿਲਾਂ ਤੇ ਰਵਿਦਾਸ ਪਿੱਛੋਂ ਆਉਂਦਾ ਹੈ:

1. ਕਬੀਰ, 2. ਨਾਮਦੇਵ, 3. ਜੈਦੇਵ, ਤੇ 4. ਰਵਿਦਾਸ।

'ਸੇਖ ਫਰੀਦ' ਦੀ ਬਾਣੀ ਰਾਗ ਆਸਾ, ਸੂਹੀ ਤੇ ਸਲੋਕਾਂ ਵਿਚ ਸਭ ਤੋਂ ਅਖ਼ੀਰ ਵਿਚ ਦਰਜ ਹੈ। ਰਾਗ ਆਸਾ ਦੀ ਤਰਤੀਬ ਹੈ:

1. ਕਬੀਰ, 2. ਨਾਮਦੇਵ, 3. ਰਵਿਦਾਸ, 4. ਧੰਨਾ, ਤੇ 5. ਫਰੀਦ।

ਰਾਗ ਸੂਹੀ ਦੀ ਤਰਤੀਬ ਹੈ:

1. ਕਬੀਰ, 2. ਰਵਿਦਾਸ, ਤੇ 3. ਫਰੀਦ।

ਇਸ ਤਰਤੀਬ ਤੋਂ, ਜਿਵੇਂ ਮੈਂ ਉੱਪਰ ਕਿਹਾ ਹੈ, 'ਸੇਖ ਫਰੀਦ' ਜੀ ਦੇ ਸਮੇਂ ਬਾਰੇ ਉੱਕਾ ਕੋਈ ਨਤੀਜਾ ਨਹੀਂ ਕੱਢਿਆ ਜਾ ਸਕਦਾ।

## V

ਫ਼ਰੀਦ ਜੀ ਦੇ ਸਮੇਂ ਬਾਰੇ ਅਸੀਂ ਕੁੱਝ ਨਾ ਕੁੱਝ ਅਨੁਮਾਨ ਉਨ੍ਹਾਂ ਕਵੀਆਂ ਦੇ ਸਮੇਂ ਤੋਂ ਵੀ ਲਾ ਸਕਦੇ ਹਾਂ ਜਿਨ੍ਹਾਂ ਦੀ ਬਾਣੀ ਤੋਂ 'ਫਰੀਦ' ਜੀ ਜਾਂ ਉਨ੍ਹਾਂ ਦੀ ਬਾਣੀ ਦੀ ਹੋਂਦ ਦਾ ਪਤਾ ਲੱਗ ਜਾਂਦਾ ਹੈ। ਮਿਸਾਲ ਦੇ ਤੌਰ ਉੱਤੇ, ਜਦੋਂ ਅਸੀਂ ਕਬੀਰ ਜੀ ਨੂੰ ਇਹ ਸਲੋਕ ਉਚਾਰਦੇ ਵੇਖਦੇ ਹਾਂ:

---

8. "The Granth contains also a fragment of a certain Jaidev who has sometimes been identified with Jayadeva, the author of the Sanskrit *Gita Govinda*, who lived towards the end of the 12th Century. But the identification is more than doubtful and the date and circumstances of this Jaidev are unknown."
F.E. Keay, *A History of Hindi Literature*, 1933, Culcutta, Y.M.C.A. Publishing House, p. 18.



ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤੁ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥ (ਪੰਨਾ 1375)

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥ (ਪੰਨਾ 1375)

ਤਾਂ ਭਗਤ ਨਾਮਦੇਵ ਤੇ ਤ੍ਰਿਲੋਚਨ ਦੇ ਸਮੇਂ ਬਾਰੇ ਹੋਰ ਕੋਈ ਨਤੀਜਾ ਨਿਕਲੇ ਨਾ ਨਿਕਲੇ, ਇਹ ਅਵੱਸ਼ ਪਤਾ ਲੱਗ ਜਾਂਦਾ ਹੈ ਕਿ ਉਹ ਕਬੀਰ ਜੀ ਤੋਂ ਪਿੱਛੋਂ ਦੇ ਭਗਤ ਨਹੀਂ ਸਨ। ਇਸ ਤਰ੍ਹਾਂ, ਉਨ੍ਹਾਂ ਦੇ ਸਮੇਂ ਦਾ ਇਕ ਬੰਨਾ ਨਿਸਚਿਤ ਹੋ ਜਾਂਦਾ ਹੈ। ਵੇਖਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ, 'ਸੇਖ ਫਰੀਦ' ਦੇ ਸਮੇਂ ਬਾਰੇ ਇਸ ਤਰ੍ਹਾਂ ਦਾ ਬੰਨਾ ਕਾਇਮ ਕਰਨ ਵਿਚ, ਸਾਨੂੰ ਕੀ ਮਦਦ ਮਿਲਦੀ ਹੈ ?

'ਸੇਖ ਫਰੀਦ' ਜੀ ਦੀ ਆਪਣੀ ਬਾਣੀ ਤੋਂ ਸਿਵਾ, ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਕਿਸੇ ਭਗਤ ਦੀ ਬਾਣੀ ਵਿਚ ਫਰੀਦ ਦਾ ਨਾਂ ਨਹੀਂ ਆਉਂਦਾ ਤੇ ਨਾ ਕਿਸੇ ਭਗਤ ਦੀ ਬਾਣੀ ਵਿੱਚੋਂ 'ਫਰੀਦ' ਜੀ ਦੀ ਬਾਣੀ ਦੀ ਹੋਂਦ ਦਾ ਹੀ ਪਤਾ ਲੱਗਦਾ ਹੈ। ਹਾਂ, ਇਹ ਹੇਠਾਂ-ਦਿੱਤੇ ਅੱਠ ਸਲੋਕ ਅਜੇਹੇ ਹਨ ਜਿਨ੍ਹਾਂ ਉੱਤੇ 'ਮਹਲਾ ੫' ਵਾਲੇ ਸਿਰਨਾਵੇਂ ਤੋਂ ਸਾਬਤ ਹੁੰਦਾ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ :

1. ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥ (ਪੰਨਾ 1381)
2. ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥ (ਪੰਨਾ 1382)
3. ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੮੩॥ (ਪੰਨਾ 1382)
4. ਮ: ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥ (ਪੰਨਾ 1383)
5. ਮ: ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥ (ਪੰਨਾ 1384)
6. ਮ: ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥ (ਪੰਨਾ 1384)
7. ਮ: ੫ ॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥ (ਪੰਨਾ 1384)
8. ਮ: ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥ (ਪੰਨਾ 1384)

ਉਪਰੋਕਤ ਅੱਠਾਂ ਸਲੋਕਾਂ ਵਿਚ 'ਫਰੀਦ' ਜੀ ਨੂੰ ਉਨ੍ਹਾਂ ਦਾ ਨਾਂ ਲੈ ਕੇ ਸੰਬੋਧਿਤ ਕੀਤਾ ਗਿਆ ਹੈ।

ਇਕ ਸਲੋਕ ਵਿਚ ਗੁਰੂ ਅਮਰ ਦਾਸ ਜੀ ਨੇ ਵੀ ਫ਼ਰੀਦ ਜੀ ਨੂੰ ਉਨ੍ਹਾਂ ਦੇ ਨਾਂ ਨਾਲ ਯਾਦ ਫ਼ਰਮਾਇਆ ਹੈ :

ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥ (ਪੰਨਾ 1378)

ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਨੰਬਰ 52 (ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ...) ਤੇ 104 (ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ...) ਵੀ ਗੁਰੂ ਅਮਰ ਦਾਸ ਜੀ ਦੀ ਰਚਨਾ ਦੱਸੇ ਗਏ ਹਨ ਤੇ ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਕਿ ਇਹ ਸਲੋਕ ਰਚਣ ਵੇਲੇ ਫ਼ਰੀਦ ਜੀ ਦੇ ਸਲੋਕ ਨੰਬਰ 51 (ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ...) ਤੇ 103 (ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ...) ਗੁਰੂ ਅਮਰ ਦਾਸ ਜੀ ਦੇ ਸਾਹਮਣੇ ਸਨ।



ਗੁਰੂ ਨਾਨਕ ਦੇਵ ਜੀ ਦੇ ਕੁੱਝ ਸ਼ਬਦਾਂ-ਸਲੋਕਾਂ ਦੀ ਸ਼ਬਦਾਵਲੀ ਏਨੇ ਸਪਸ਼ਟ ਤੌਰ ਉੱਤੇ ਫ਼ਰੀਦ ਜੀ ਦੀ ਬਾਣੀ ਦੀ ਭਾਸ਼ਾ ਨਾਲ ਮੇਲ ਖਾਂਦੀ ਹੈ ਕਿ ਉਸ ਦੇ ਹੁੰਦਿਆਂ ਇਸ ਗੱਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਸੇਖ ਸਾਹਿਬ ਦੀ ਬਾਣੀ ਗੁਰੂ ਨਾਨਕ ਦੇਵ ਜੀ ਦੇ ਪਾਸ ਮੌਜੂਦ ਸੀ। ਮਿਸਾਲ ਵਜੋਂ, 'ਫਰੀਦ' ਜੀ ਦੇ ਸੂਹੀ ਲਲਿਤ ਵਿਚ ਆਏ ਸ਼ਬਦ :

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ਰਹਾਉ॥ *(ਪੰਨਾ 794)*

ਨੂੰ ਰਾਗ ਸੂਹੀ ਵਿਚ ਆਏ ਗੁਰੂ ਨਾਨਕ ਦੇਵ ਜੀ ਦੇ ਹੇਠਲੇ ਸ਼ਬਦ ਨਾਲ ਮੇਲ ਕੇ ਵੇਖੀਏ ਤਾਂ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ :

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ॥
ਸਦ ਰੰਗ ਢੋਲਾ॥੧॥ਰਹਾਉ॥ *(ਪੰਨਾ 729)*

'ਫਰੀਦ' ਜੀ ਦੇ ਸਲੋਕਾਂ ਵਿਚ ਸਲੋਕ ਨੰਬਰ 32 (ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ...), 113 (ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ...) ਤੇ 120 (ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ...) ਗੁਰੂ ਨਾਨਕ ਦੇਵ ਜੀ ਦੇ ਰਚੇ ਹੋਏ ਹਨ। ਇਨ੍ਹਾਂ ਨੂੰ ਜੇ ਤਰਤੀਬਵਾਰ 'ਫਰੀਦ' ਜੀ ਦੇ ਸਲੋਕਾਂ, ਨੰਬਰ 31 (ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ...), 112 (ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ...) ਤੇ 119 (ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍...) ਨਾਲ ਮੇਲ ਕੇ ਵੇਖਿਆ ਜਾਏ ਤਾਂ ਹੋਰ ਵੀ ਸਪਸ਼ਟ ਹੋ ਜਾਵੇਗਾ ਕਿ ਇਨ੍ਹਾਂ ਸਲੋਕਾਂ ਨੂੰ ਰਚਣ ਵੇਲੇ ਗੁਰੂ ਸਾਹਿਬ 'ਫਰੀਦ' ਜੀ ਦੇ ਸਲੋਕਾਂ ਤੋਂ ਹੀ ਪ੍ਰੇਰਿਤ ਹੋਏ ਸਨ।

ਗੁਰੂ ਨਾਨਕ ਦੇਵ ਜੀ ਪਾਸ 'ਫਰੀਦ' ਜੀ ਦੀ ਰਚਨਾ ਦੇ ਮੌਜੂਦ ਹੋਣ ਦਾ ਭਾਵ ਇਹ ਹੈ ਕਿ ਫ਼ਰੀਦ ਜੀ ਜਾਂ ਤਾਂ ਗੁਰੂ ਸਾਹਿਬ ਦੇ ਸਮਕਾਲੀ ਸਨ ਤੇ ਜਾਂ ਉਨ੍ਹਾਂ ਤੋਂ ਪਹਿਲਾਂ ਹੋਏ ਸਨ। ਇਉਂ ਫ਼ਰੀਦ ਜੀ ਦੇ ਸਮੇਂ ਦਾ ਇਕ ਬੰਨਾ ਨਿਸਚਿਤ ਹੋ ਜਾਂਦਾ ਹੈ।

ਇਕ ਹੋਰ ਤਰ੍ਹਾਂ ਵੀ 'ਫਰੀਦ' ਜੀ ਦੇ ਸਮੇਂ ਦਾ ਇਕ ਬੰਨਾ ਚੰਗੀ ਤਰ੍ਹਾਂ ਨਿਸਚਿਤ ਹੋ ਸਕਦਾ ਸੀ ਜੇ ਉਸ ਦੀ ਆਪਣੀ ਬਾਣੀ ਵਿਚ, ਉਸ ਦੇ ਸਮੇਂ ਦੇ ਜਾਂ ਉਸ ਤੋਂ ਪਹਿਲਾਂ ਦੀ ਕਿਸੇ ਛੋਟੀ ਜਾਂ ਵੱਡੀ ਰਚਨਾ ਦੇ ਉੱਤਰ ਵਿਚ ਜਾਂ ਹਵਾਲੇ ਵਾਲੇ ਕੁੱਝ ਅਜਿਹੇ ਸਲੋਕ ਮਿਲ ਜਾਂਦੇ ਜਿਨ੍ਹਾਂ ਵਿਚਲੇ ਵਿਚਾਰ-ਤੱਤ ਦੇ ਵਖਰੇਵੇਂ ਜਾਂ ਭਾਸ਼ਾ ਦੀ ਸਮਾਨਤਾ ਤੋਂ ਸੇਖ ਜੀ ਦੇ ਪ੍ਰੇਰਕ ਸੋਮੇ ਦਾ ਪਤਾ ਲੱਗ ਜਾਂਦਾ, ਪਰ ਪ੍ਰਤੀਤ ਹੁੰਦਾ ਹੈ ਕਿ ਸੇਖ ਸਾਹਿਬ ਨੇ, ਘੱਟੋ-ਘੱਟ ਮੇਰੇ ਅਧਿਐਨ-ਖੇਤਰ ਵਿਚ ਆਉਣ ਵਾਲੇ ਕਿਸੇ ਕਾਵਿਕ ਸੋਮੇ ਨੂੰ ਨਹੀਂ ਵਰਤਿਆ। ਸੋ ਇਸ ਪੱਖ ਦੀ ਪੜਤਾਲ ਵੀ ਸੇਖ ਸਾਹਿਬ ਦੇ ਸਮੇਂ ਬਾਰੇ ਪਿੜ-ਪੱਲੇ ਕੁੱਝ ਨਹੀਂ ਪਾਉਂਦੀ।

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਫ਼ਰੀਦ ਜੀ ਦੇ ਸਮੇਂ ਬਾਰੇ ਸਾਨੂੰ ਵੱਧ ਤੋਂ ਵੱਧ ਇਹੀ ਪਤਾ ਲੱਗਦਾ ਹੈ ਕਿ ਉਹ ਜਾਂ ਗੁਰੂ ਨਾਨਕ ਦੇਵ ਦੇ ਸਮਕਾਲੀ ਸਨ ਜਾਂ ਉਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਸਨ।





# 'ਸੇਖ ਫਰੀਦ' : ਭਾਲ ਜਾਰੀ*

'ਸੇਖ ਫਰੀਦ' ਜੀ ਦੀ ਭਾਲ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਦਰੋਂ ਸ਼ੁਰੂ ਕੀਤੀ ਸੀ। ਪਿਛਲੇ ਲੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਦੇ ਆਧਾਰ ਉੱਤੇ ਅਸੀਂ ਕੇਵਲ ਇਹੋ ਨਿਰਣਾ ਕਰ ਸਕੇ ਸਾਂ ਕਿ 'ਸੇਖ' ਸਾਹਿਬ ਪੱਛਮੀ ਪੰਜਾਬ ਦੇ ਕੋਈ ਪ੍ਰਸਿੱਧ ਸੂਫ਼ੀ ਆਗੂ ਹੋਣਗੇ, ਜਿਹੜੇ ਗੁਰੂ ਨਾਨਕ ਦੇਵ ਜੀ ਦੇ ਵੇਲੇ ਜਾਂ ਉਨ੍ਹਾਂ ਤੋਂ ਪਹਿਲਾਂ ਹੋਏ। 'ਸੇਖ' ਜੀ ਦੀ ਆਪਣੀ ਬਾਣੀ ਤੋਂ ਛੁੱਟ ਬਾਕੀ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ, 'ਫਰੀਦ' ਜੀ ਬਾਰੇ, ਸਾਨੂੰ ਇਸ ਤੋਂ ਵੱਧ ਹੋਰ ਕਿਸੇ ਤਰ੍ਹਾਂ ਦੀ ਵਾਕਫ਼ੀ ਨਹੀਂ ਲੱਭੀ। ਇਸ ਲੇਖ ਵਿਚ ਅਸੀਂ, ਆਪਣੀ ਭਾਲ ਨੂੰ ਅਗੇਰੇ ਤੋਰਨ ਲਈ, 'ਸੇਖ' ਜੀ ਦੀ ਆਪਣੀ ਬਾਣੀ ਨੂੰ ਫਰੋਲਾਂਗੇ।

ਫ਼ਰੀਦ ਜੀ ਦੀ ਬਾਣੀ ਵਿੱਚੋਂ ਪ੍ਰਾਪਤ ਹੋਏ ਨਤੀਜਿਆਂ ਦੀ ਸੂਚੀ ਦੇਣ ਤੋਂ ਪਹਿਲਾਂ ਇਹ ਦੱਸਣਾ ਉਚਿਤ ਹੈ ਕਿ ਇਸ ਬਾਣੀ ਵਿਚ ਕਵੀ ਨੇ ਆਪਣੇ ਬਾਰੇ ਕੋਈ ਬਹੁਤੀ ਸਿੱਧੀ, ਸਚੇਤ ਵਾਕਫ਼ੀ ਨਹੀਂ ਦਿੱਤੀ। ਇਸ ਲਈ ਅਨੁਮਾਨ ਵਾਲਾ ਢੰਗ ਵਰਤ ਕੇ ਕੁੱਝ ਨੁਕਤੇ ਨਿਤਾਰੇ ਗਏ ਹਨ। ਇਸ ਖ਼ਿਆਲ ਨਾਲ ਕਿ ਪਾਠਕ ਆਪ ਇਨ੍ਹਾਂ ਨੁਕਤਿਆਂ ਦੇ ਠੀਕ ਜਾਂ ਅਠੀਕ ਹੋਣ ਬਾਰੇ ਕੋਈ ਰਾਏ ਕਾਇਮ ਕਰ ਸਕੇ, ਅਸੀਂ 'ਸੇਖ ਫਰੀਦ' ਜੀ ਦੀ ਬਾਣੀ ਵਿੱਚੋਂ ਕੁੱਝ ਉਦਾਹਰਨ ਨਾਲ ਦੇ ਦਿੱਤੇ ਹਨ। ਸਾਡੇ ਅਨੁਮਾਨਾਂ ਲਈ 'ਫਰੀਦ' ਜੀ ਦੀ ਸ਼ੈਲੀ ਦੀ ਇਕ ਵਿਸ਼ੇਸ਼ਤਾ ਨੇ ਕੁੱਝ ਸਹੂਲਤ ਪੈਦਾ ਕੀਤੀ ਹੈ। ਇਹ ਵਿਸ਼ੇਸ਼ਤਾ ਹੈ ਉਨ੍ਹਾਂ ਦੀ ਬਾਣੀ ਵਿਚ ਅਨੁਭਵ ਦੇ ਅਨਿਜੀ ਚਿਤਰ ਦਾ ਬੜਾ ਘੱਟ ਮਿਲਣਾ। ਅਨੁਭਵ ਚਾਹੇ ਕਿੰਨਾ ਹੀ ਸਾਧਾਰਨ ਹੋਵੇ, 'ਸੇਖ' ਜੀ ਉਸ ਦਾ ਉਹੀ ਪੱਖ ਬਿਆਨ ਕਰਦੇ ਹਨ, ਜਿਸ ਦਾ ਉਨ੍ਹਾਂ ਨੂੰ ਜ਼ਾਤੀ ਤਜਰਬਾ ਸੀ। ਮਿਸਾਲ ਵਜੋਂ, ਬੁਢਾਪਾ ਇਕ ਸਧਾਰਨ ਅਨੁਭਵ ਹੈ ਪਰ 'ਫਰੀਦ' ਜੀ ਆਮ ਬੁਢਾਪੇ ਦੀ ਸਿੱਥਲਤਾ ਨੂੰ ਚਿਤਰਣ ਦੀ ਥਾਂ, ਕੇਵਲ ਉਸ ਬਿਰਧ ਅਵਸਥਾ ਦਾ ਵਰਣਨ ਕਰਦੇ ਹਨ, ਜਿਹੜੀ ਉਨ੍ਹਾਂ ਨੇ ਆਪ ਹੰਢਾਈ ਸੀ। 'ਸੇਖ' ਸਾਹਿਬ ਨੇ ਬੁਢਾਪੇ ਦਾ ਵਰਣਨ ਸ਼ਾਇਦ ਨਿਰੋਲ ਵਰਣਨ ਵਜੋਂ ਨਹੀਂ, ਇਕ ਟੁੰਬ ਜਾਂ ਚੇਤਾਵਨੀ ਦੀ ਖ਼ਾਤਰ ਕੀਤਾ ਸੀ। ਪਰ ਉਨ੍ਹਾਂ ਦਾ ਮੰਤਵ ਕੋਈ ਵੀ ਹੋਵੇ, 'ਸੇਖ' ਜੀ ਬਾਰੇ ਇਹ ਨਤੀਜਾ ਆਪਣੇ ਆਪ ਨਿਕਲ ਆਉਂਦਾ ਹੈ, ਕਿ ਉਨ੍ਹਾਂ ਨੇ ਕਾਫ਼ੀ ਲੰਮੀ ਉਮਰ ਭੋਗੀ ਹੋਵੇਗੀ।

ਸਾਡੇ ਇਸ ਤਰ੍ਹਾਂ ਦੇ ਸਾਰੇ ਅਨੁਮਾਨ ਪੂਰੀ ਤਰ੍ਹਾਂ ਮੰਨਣਜੋਗ ਹੁੰਦੇ ਜੇ ਫਰੀਦ ਜੀ ਦੀ ਕਵਿਤਾ ਦਾ ਇਕ ਹੋਰ ਲੱਛਣ ਇਸ ਕੰਮ ਨੂੰ ਜ਼ਰਾ ਤਿਲਕਵਾਂ ਨਾ ਬਣਾ ਦੇਂਦਾ। ਇਹ ਕਵੀ ਕਿਸੇ ਹੋਰ ਨੂੰ ਸਾਹਮਣੇ ਬਿਠਾ ਕੇ ਉਸ ਨੂੰ ਉਪਦੇਸ਼ ਕਰਨ ਦੀ ਥਾਂ ਸ੍ਵਸੰਬੋਧਨ ਤੋਂ ਕੰਮ ਲੈ ਕੇ, ਆਪਣੇ ਆਪ ਨੂੰ ਸਮਝਾਉਣ ਲੱਗ ਪੈਂਦਾ ਹੈ। ਨਿਰਸੰਦੇਹ, ਇਸ ਢੰਗ ਨਾਲ ਉਹ ਜਜ਼ਬਾਤੀ ਪ੍ਰਭਾਵ ਨੂੰ ਵਧੇਰੇ ਤਿੱਖਾ ਤੇ ਪ੍ਰਮਾਣਿਕ ਬਣਾ ਲੈਂਦਾ ਹੈ, ਪਰ ਓਸੇ ਨਿਸਬਤ ਨਾਲ ਸਾਡੀ ਪੁਣ-ਛਾਣ ਨੂੰ ਔਖੇਰਾ ਵੀ ਬਣਾ ਜਾਂਦਾ ਹੈ। ਇਸ ਲੱਛਣ ਦਾ ਮਤਲਬ ਇਹ ਹੈ ਕਿ ਜਿਹੜੀ ਗੱਲ ਉਹ ਆਪਣੀ ਬਣਾ ਕੇ, ਆਪਣੀ ਜ਼ਾਤ ਉੱਪਰ ਘਟਾ ਕੇ ਲਿਖ ਰਿਹਾ ਹੈ, ਐਨ ਸੰਭਵ ਹੈ, ਉਹ ਆਪ ਉਸ ਦਾ ਪਾਤਰ ਨਾ ਹੋਵੇ। ਮਸਲਨ, 'ਫਰੀਦ' ਜੀ ਦੀ ਬਾਣੀ ਦਾ ਕਿਹੜਾ ਗੰਭੀਰ ਪਾਠਕ ਇਕ ਪਲ ਲਈ ਵੀ ਇਹ ਮੰਨ ਸਕਦਾ ਹੈ ਕਿ ਫਰੀਦ ਜੀ ਨੇ ਆਪ ਕਦੀ



* ਇਹ ਲੇਖ, ਮਾਰਚ, 1954 ਦੇ *ਲੋਕ ਸਾਹਿਤ*, ਅੰਮ੍ਰਿਤਸਰ ਵਿਚ ਛਪਿਆ ਸੀ।



ਨਮਾਜ਼ ਨਹੀਂ ਸੀ ਪੜ੍ਹੀ, ਕਿਉਂਕਿ ਉਹ, ਉੱਤਮ ਪੁਰਖ ਵਿਚ, ਆਪਣੇ ਆਪ ਦੀ ਇਉਂ ਝਾੜ-ਝੰਬ ਕਰਦੇ ਹਨ :

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥ *(ਪੰਨਾ 1381)*

ਇਸ ਔਖ ਦੇ ਬਾਵਜੂਦ, 'ਫਰੀਦ' ਜੀ ਦੀ ਬਾਣੀ ਵਿੱਚੋਂ, ਉਨ੍ਹਾਂ ਬਾਰੇ, ਕੁੱਝ ਗੱਲਾਂ ਦਾ ਪਤਾ ਲੱਗ ਹੀ ਜਾਂਦਾ ਹੈ ਤੇ ਇਹ ਗੱਲਾਂ ਸਾਡੀ ਖੋਜ ਨੂੰ, ਕਿਸੇ ਹੱਦ ਤਕ, ਅੱਗੇ ਤੋਰਨ ਲਈ ਲਾਭਦਾਇਕ ਸਾਬਤ ਹੋਣੀਆਂ ਚਾਹੀਦੀਆਂ ਹਨ।

'ਸੇਖ ਫਰੀਦ' ਜੀ ਦੀ ਬਾਣੀ ਦੇ ਅੰਦਰੋਂ ਜਿਹੜੀ ਨਿਸਚਿਤ ਜਾਂ ਅਨਿਸਚਿਤ ਸਾਮੱਗਰੀ, ਉਨ੍ਹਾਂ ਦੀ ਪਛਾਣ ਵਿਚ ਕਿਸੇ ਨਾ ਕਿਸੇ ਤਰ੍ਹਾਂ ਮਦਦ ਕਰਨ ਵਾਲੀ ਲੱਭਦੀ ਹੈ, ਉਹ ਕਈ ਤਰ੍ਹਾਂ ਦੀ ਹੈ, ਜਿਵੇਂ :

1. ਸਮਾਜਿਕ ਪਦਵੀ ਬਾਰੇ 2. ਸਰੀਰਿਕ ਅਵਸਥਾ ਤੇ ਦਸ਼ਾ ਬਾਰੇ 3. ਸੁਭਾ ਬਾਰੇ ਤੇ 4. ਵਿਸ਼ਵਾਸਾਂ ਬਾਰੇ।

ਹੁਣ ਅਸੀਂ ਇਨ੍ਹਾਂ ਮੁੱਦਿਆਂ ਦਾ ਤਰਤੀਬਵਾਰ ਵੇਰਵਾ ਉਲੀਕਣ ਦਾ ਜਤਨ ਕਰਦੇ ਹਾਂ :

1. 'ਫਰੀਦ' ਜੀ ਇਕ ਸ਼ੈਖ, ਦਰਵੇਸ਼ ਜਾਂ ਸੂਫ਼ੀ ਆਗੂ ਸਨ। ਇਸ ਦੀ ਪ੍ਰੋੜ੍ਹਤਾ ਵਜੋਂ ਪਿਛਲੇ ਲੇਖ ਵਿਚ ਕਈ ਸਲੋਕ ਦਿੱਤੇ ਜਾ ਚੁੱਕੇ ਹਨ। ਉਨ੍ਹਾਂ ਦੇ ਦੁਹਰਾਉਣ ਦੀ ਲੋੜ ਨਹੀਂ। ਉਨ੍ਹਾਂ ਤੋਂ ਇਲਾਵਾ ਅੱਗੇ ਦਿੱਤੀਆਂ ਜਾ ਰਹੀਆਂ ਮਿਸਾਲਾਂ ਵੀ ਕਵੀ ਦੇ ਸ਼ੈਖ਼ਪੁਣੇ ਦੀ ਦੱਸ ਪਾਉਂਦੀਆਂ ਹਨ :

(ੳ) ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥ *(ਪੰਨਾ 1382)*

(ਅ) ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥ *(ਰਾਗ ਆਸਾ, ਪੰਨਾ 488)*

2. 'ਸੇਖ ਫਰੀਦ' ਨੇ ਕਾਫ਼ੀ ਬਿਰਧ ਅਵਸਥਾ ਮਾਣੀ, ਪਰ ਬਾਣੀ ਰਚਣ ਵੇਲੇ ਉਨ੍ਹਾਂ ਦੇ ਸੌ ਸਾਲ ਪੂਰੇ ਨਹੀਂ ਸਨ ਹੋਏ, ਜਿਵੇਂ ਕਿ ਹੇਠਲੇ ਸਲੋਕ (ਸ) ਤੋਂ ਪ੍ਰਗਟ ਹੈ :

(ੳ) ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰ॥੯॥ *(ਪੰਨਾ 1378)*

(ਅ) ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥੧੧॥ *(ਪੰਨਾ 1378)*

(ੲ) ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥੨੦॥ *(ਪੰਨਾ 1378)*

(ਸ) ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥੪੧॥ *(ਪੰਨਾ 1380)*

(ਹ) ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥੭੭॥ *(ਪੰਨਾ 1381)*

3. ਸੇਖ ਸਾਹਿਬ ਨਮਾਜ਼ ਦੇ ਬੜੇ ਪਾਬੰਦ ਸਨ। ਆਪ ਨਮਾਜ਼ ਨੂੰ ਮਨੁੱਖ ਦਾ ਪਰਮ ਧਰਮ ਤੇ ਰੱਬ ਨਾਲ ਸੰਜੋਗ ਦਾ ਵਸੀਲਾ ਸਮਝਦੇ ਸਨ ਅਤੇ ਇਸ ਨੂੰ ਖੁੰਝਾਉਣ ਵਾਲੇ ਨੂੰ ਸਭ ਤੋਂ ਵੱਡੇ ਕਸ਼ਟ ਦਾ ਭਾਗੀ ਮੰਨਦੇ ਸਨ :

(ੳ) ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥ *(ਪੰਨਾ 1381)*

(ਅ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥ *(ਪੰਨਾ 1381)*



(ੲ) ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥
ਕੁੰਨੇ ਹੇਠ ਜਲਾਈਐ ਬਾਲਣ ਸੰਦੈ ਥਾਇ॥੭੨॥ *(ਪੰਨਾ 1381)*

4. ਸੇਖ ਜੀ ਨੇ ਰਾਤ ਨੂੰ ਜਾਗ ਕੇ ਜਾਂ ਸਵੇਰੇ ਅੰਮ੍ਰਿਤ ਵੇਲੇ ਉੱਠ ਕੇ, ਨਾਮ-ਸਿਮਰਨ ਦਾ ਬੜਾ ਮਹਾਤਮ ਦੱਸਿਆ ਹੈ, ਜਿਸ ਤੋਂ ਇਹ ਅਨੁਮਾਨ ਲੱਗ ਸਕਦਾ ਹੈ ਕਿ ਸੇਖ ਹੁਰੀਂ ਆਪ ਵੀ ਜਗਰਾਤੇ ਕੱਟਦੇ ਹੋਣਗੇ :



(ੳ) ਫਰੀਦਾ ਰਾਤ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥
ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ॥੮੦॥ *(ਪੰਨਾ 1382)*

(ਅ) ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥੧੦੭॥ *(ਪੰਨਾ 1383)*

(ੲ) ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥ *(ਪੰਨਾ 1384)*

5. ਸੇਖ ਜੀ ਬੜੇ ਸੀਲ ਤੇ ਸ਼ਾਂਤ ਸੁਭਾ ਵਾਲੇ ਸਦਾਚਾਰੀ ਬਜ਼ੁਰਗ ਹੋਣਗੇ। ਉਨ੍ਹਾਂ ਦਾ, (i) ਅਹਿੰਸਕ ਸ਼ਾਂਤੀਵਾਦ, ਹੰਕਾਰ-ਤਿਆਗ ਤੇ ਮਿਠ-ਬੋਲਣ, (ii) ਸਬਰ-ਸੰਤੋਖ, ਭਾਣਾ ਮੰਨਣ, ਅਤੇ (iii) ਰੱਬ ਤੋਂ ਬਿਨਾਂ ਹੋਰ ਸਾਰੀਆਂ ਟੇਕਾਂ ਦਾ ਤ੍ਰਿਸਕਾਰ ਕਰਨ ਦੀ ਰੁਚੀ, ਉਨ੍ਹਾਂ ਦੀ ਬਾਣੀ ਵਿੱਚੋਂ ਚੰਗੀ ਤਰ੍ਹਾਂ ਪ੍ਰਗਟ ਹੈ। ਕੁੱਝ ਮਿਸਾਲਾਂ ਵੇਖੋ :

### (i) ਸ਼ਾਂਤੀਵਾਦ, ਹੰਕਾਰ-ਤਿਆਗ ਤੇ ਮਿਠ-ਬੋਲਣ

(ੳ) ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥੭॥ *(ਪੰਨਾ 1378)*

(ਅ) ਫਰੀਦਾ ਥੀਉ ਪਵਾਹੀ ਦਭੁ॥
ਜੇ ਸਾਂਈ ਲੋੜਹਿ ਸਭੁ॥
ਇਕੁ ਛਿਜਹਿ ਬਿਆ ਲਤਾੜੀਅਹਿ॥
ਤਾਂ ਸਾਈ ਦੈ ਦਰਿ ਵਾੜੀਅਹਿ॥੧੬॥ *(ਪੰਨਾ 1378)*

(ੲ) ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥੧੭॥ *(ਪੰਨਾ 1378)*

(ਸ) ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੬॥ *(ਪੰਨਾ 1379)*

(ਹ) ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥ *(ਪੰਨਾ 1381)*

(ਕ) ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥ *(ਪੰਨਾ 1384)*

(ਖ) ਮਤਿ ਹੋਦੀ ਹੋਇ ਇਆਣਾ॥
ਤਾਣ ਹੋਦੇ ਹੋਇ ਨਿਤਾਣਾ॥
ਅਣਹੋਦੇ ਆਪੁ ਵੰਡਾਏ॥
ਕੋ ਐਸਾ ਭਗਤੁ ਸਦਾਏ॥੧੨੮॥ *(ਪੰਨਾ 1384)*



(ਗ) ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥ *(ਪੰਨਾ 1384)*

(ਘ) ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥ *(ਪੰਨਾ 1384)*



## (ii) ਸਬਰ-ਸੰਤੋਖ

(ੳ) ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥ *(ਪੰਨਾ 1384)*

(ਅ) ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥ *(ਪੰਨਾ 1384)*

(ੲ) ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥ *(ਪੰਨਾ 1384)*

## (iii) ਦੁਨਿਆਵੀ ਆਸਰਿਆਂ ਦਾ ਤ੍ਰਿਸਕਾਰ

(ੳ) ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥ *(ਪੰਨਾ 1378)*

(ਅ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥ *(ਪੰਨਾ 1380)*

6. ਜਿਥੋਂ ਤਕ ਵਿਸ਼ਵਾਸਾਂ ਦਾ ਸੰਬੰਧ ਹੈ, ਅਸੀਂ ਫਰੀਦ ਜੀ ਦੀ ਬਾਣੀ ਵਿੱਚੋਂ ਲੱਭਦੇ ਮਸਾਲੇ ਨੂੰ ਚਾਰ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ :

1. ਮੌਤ, 2. ਸੰਸਾਰ, 3. ਰੱਬ, ਤੇ 4. ਫੁਟਕਲ।

ਵਿਆਖਿਆ ਲਈ ਏਥੇ, ਥਾਂ ਦੀ ਬਚਤ ਕਰਨ ਖ਼ਾਤਰ, ਸੰਪੂਰਨ ਸਲੋਕ ਦੇਣ ਦੀ ਥਾਂ ਬ੍ਰੈਕਟਾਂ ਵਿਚ ਸਲੋਕਾਂ ਦੇ ਨੰਬਰ ਤੇ ਪਹਿਲੀਆਂ ਤੁਕਾਂ ਹੀ ਦਰਜ ਕੀਤੀਆਂ ਗਈਆਂ ਹਨ :

## (ੳ) ਮੌਤ

'ਸੇਖ ਫਰੀਦ' ਅਨੁਸਾਰ ਮਰਨਾ ਅਟਲ ਸਚਾਈ ਹੈ।

ਜ਼ਿੰਦਗੀ ਦੀ ਲਾੜੀ ਮੌਤ ਦੇ ਲਾੜੇ ਨਾਲ ਜ਼ਰੂਰ ਪਰਨਾਈ ਜਾਵੇਗੀ (1 : ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ... ਪੰਨਾ 1377; 102 : ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ... ਪੰਨਾ 1383 ਅਤੇ ਆਸਾ ਰਾਗ ਦਾ ਦੂਜਾ ਸ਼ਬਦ (ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ...॥ ਪੰਨਾ 488)। ਹਰ ਇਕ ਦਾ ਸਮਾਂ ਮਿੱਥਿਆ ਹੋਇਆ ਹੈ (1 : ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ... ਪੰਨਾ 1377; 56 : ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ... ਪੰਨਾ 1380)। ਮੌਤ ਤੋਂ ਬਚਣ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ (8 : ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ... ਪੰਨਾ 1378; 41 : ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ... ਪੰਨਾ 1380)। ਇਹ ਵੱਖਰੀ ਗੱਲ ਹੈ ਕਿ ਕਿਸੇ ਦੀ ਵਾਰੀ ਪਹਿਲਾਂ ਆ ਜਾਵੇ ਤੇ ਕਿਸੇ ਦੀ ਪਿੱਛੋਂ, ਪਰ ਖੇਹ ਨਾਲ ਖੇਹ ਹਰ ਕਿਸੇ ਨੇ ਹੋਣਾ ਹੈ (41 : ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ... ਪੰਨਾ 1380; 48 : ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ... ਪੰਨਾ 1380; 66 : ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ... ਪੰਨਾ 1381; 67 : ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ...ਪੰਨਾ 1381; 68 : ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ... ਪੰਨਾ 1381; 73 : ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ... ਪੰਨਾ 1381; 89 : ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍...ਪੰਨਾ 1382; 94 : ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ... ਪੰਨਾ 1382; 97 : ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ... ਪੰਨਾ 1382 ਅਤੇ ਸੂਹੀ ਲਲਿਤ ਵਾਲਾ ਸ਼ਬਦ : (ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ... ਪੰਨਾ 794)। ਚਾਹੇ ਕੋਈ ਕਿੰਨੀ ਸ਼ਾਨ-ਸ਼ੌਕਤ ਵਾਲਾ (45 : ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ... ਪੰਨਾ 1380; 47 : ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ... ਪੰਨਾ 1380), ਜਾਇਦਾਦ ਵਾਲਾ (46 : ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ... ਪੰਨਾ 1380)



ਤੇ ਧਾਰਮਿਕ ਚੁਧਰੰਮੇ ਵਾਲਾ (47 : ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ... ਪੰਨਾ 1380) ਕਿਉਂ ਨਾ ਹੋਵੇ, ਸਿਆਣੇ ਬੰਦੇ ਜਾਣਦੇ ਹਨ ਕਿ ਏਸ ਦੁਨੀਆ ਵਿਚ ਕਿਸੇ ਨੇ ਵੀ ਬਹੁਤੀ ਦੇਰ ਬੈਠੇ ਨਹੀਂ ਰਹਿਣਾ (96 : ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ...ਪੰਨਾ 1382; 98 : ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ... ਪੰਨਾ 1383) ਤੇ ਜਿਸ ਵੇਲੇ "ਅਚਿੰਤੇ ਬਾਜ" ਪੈਣਗੇ (99 : ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ... ਪੰਨਾ 1383), ਓਦੋਂ "ਕੋਈ ਨ ਹੋਸੀ ਮਿਤੁ" (57 : ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ... ਪੰਨਾ 1380; 100 : ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ... ਪੰਨਾ 1383)। ਇਸ ਲਈ ਉਹ ਆਪਣੇ ਮਿੱਥੇ ਹੋਏ ਵਕਤ ਦੇ ਨੇੜੇ ਆ ਜਾਣ ਤੋਂ ਡਰਦੇ ਨਹੀਂ (93 : ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ... ਪੰਨਾ 1382), ਉਸ ਨੂੰ ਚੇਤੇ ਰੱਖਦੇ ਹਨ (58 : ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ... ਪੰਨਾ 1381), ਬਲਕਿ ਹਰ ਵੇਲੇ ਏਥੋਂ ਜਾਣ ਲਈ ਤਿਆਰ ਰਹਿੰਦੇ ਹਨ (64 : ਕਲਰ ਕੇਰੀ ਛਪੜੀ ਆਇ ਉਲਥੇ ਹੰਝ... ਪੰਨਾ 1381)।

### (ਅ) ਸੰਸਾਰ

ਸੰਸਾਰ ਅਨਿਸਥਿਰ ਤੇ ਪਰਿਵਰਤਨਸ਼ੀਲ ਹੀ ਨਹੀਂ, ਪਾਪ ਦੀ ਪੰਡ ਵੀ ਹੈ।

ਦ੍ਰਿਸ਼ਟਮਾਨ ਸੰਸਾਰ ਸੁਹਣਾ ਬੜਾ ਹੈ (79 : ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ... ਪੰਨਾ 1382), ਪਰ ਹੈ ਮਿੱਥਿਆ (46 : ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ... ਪੰਨਾ 1380; ਰਾਗ ਆਸਾ ਦਾ ਦੂਜਾ ਸ਼ਬਦ : ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ... ਪੰਨਾ 488)। ਸਮਝਦਾਰ ਲੋਕਾਂ ਲਈ ਇਹ ਸੰਸਾਰ 'ਗੁਝੀ ਭਾਹਿ' (3 : ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ... ਪੰਨਾ 1378; 'ਵਿਸੁ ਗੰਦਲਾ', 37 : ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ... ਪੰਨਾ 1379; 'ਕਲਰ ਕੇਰੀ ਛਪੜੀ', 64 : ਕਲਰ ਕੇਰੀ ਛਪੜੀ ਆਇ ਉਲਥੇ ਹੰਝ... ਪੰਨਾ 1381 ਜਾਂ 'ਚਿਕੜਿ', 53 : ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ... ਪੰਨਾ 1380) ਤੋਂ ਵੱਧ ਕੁੱਝ ਨਹੀਂ। ਸੰਸਾਰ ਵਿਚ ਖਚਿਤ ਹੋਣ ਵਾਲਿਆਂ ਦਾ ਨਾ ਲੋਕ ਸੁਖੀ ਹੋ ਸਕਦਾ ਹੈ, ਨਾ ਪਰਲੋਕ ਸੁਹੇਲਾ (8 : ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ...ਪੰਨਾ 1378; 55 : ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ... ਪੰਨਾ 1380; 57 : ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ... ਪੰਨਾ 1380; 58 : ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ... ਪੰਨਾ 1381)। ਜੇ ਕੋਈ ਇਹ ਸਮਝੇ ਕਿ ਦੁਨਿਆਵੀ ਨੱਠ-ਭੱਜ ਨਾਲ ਮੈਂ ਰੱਬ ਨੂੰ ਟਰਕਾ ਲਵਾਂਗਾ ਤਾਂ ਉਹ ਭੁਲੇਖੇ ਵਿਚ ਹੈ (38 : ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ...ਪੰਨਾ 1379)। ਏਥੇ ਵੱਸਣ ਦਾ ਠੀਕ ਤਰੀਕਾ ਨਿਰਲੇਪਤਾ ਤੇ ਉਪਰਮਤਾ ਵਾਲਾ ਹੀ ਹੈ (64 : ਕਲਰ ਕੇਰੀ ਛਪੜੀ ਆਇ ਉਲਥੇ ਹੰਝ... ਪੰਨਾ 1381; 65 : ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ... ਪੰਨਾ 1381); ਪਰ ਜਿਹੜੇ ਬੰਦੇ ਇਸ ਸੁਨਹਿਰੀ ਅਸੂਲ ਨੂੰ ਉਲੰਘ ਕੇ ਰਸਾਂ-ਕਸਾਂ ਵਿਚ ਲੀਨ ਹੋ ਜਾਂਦੇ ਹਨ, ਉਹ 'ਘਣੇ ਸਹਨਿਗੇ ਦੁਖ' (28 : ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ... ਪੰਨਾ 1379; 44 : ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ... ਪੰਨਾ 1380)। ਸੁਹਣਿਆਂ ਸਰੀਰਾਂ (14 : ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ... ਪੰਨਾ 1378, ਸੁਹਣਿਆਂ ਮਕਾਨਾਂ (57 : ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ... ਪੰਨਾ 1380; 58 : ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ... ਪੰਨਾ 1381; 97 : ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ... ਪੰਨਾ 1382) ਤੇ ਸੁਹਣੀਆਂ ਖ਼ੁਰਾਕਾਂ (28 : ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ... ਪੰਨਾ 1379) ਉੱਤੇ ਮਾਣ ਕਰਨ ਵਾਲਿਆਂ ਨੂੰ ਹਮੇਸ਼ਾ ਹੀ ਨਿਰਾਸਤਾ ਦਾ ਮੂੰਹ ਵੇਖਣਾ ਪਵੇਗਾ, ਪਰ ਸੁੱਕੇ ਤਨਾਂ ਵਾਲਿਆਂ (51 : ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ... ਪੰਨਾ 1380), ਸਾਧਾਰਨ ਨਿਵਾਸ-ਅਸਥਾਨਾਂ ਵਾਲਿਆਂ (101 : ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ... ਪੰਨਾ 1383) ਤੇ ਰੁੱਖੀ-ਮਿੱਸੀ ਖਾ ਕੇ (29 : ਰੁਖੀ ਸੁਖੀ



ਖਾਇ ਕੈ ਠੰਢਾ ਪਾਣੀ ਪੀਉ... ਪੰਨਾ 1379, ਰੁੱਖਾਂ ਵਾਂਗ (60 : ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ... ਪੰਨਾ 1381) ਜੀਉਣ ਵਾਲਿਆਂ ਦਾ ਬਚਾਅ ਹੋ ਜਾਏ ਤਾਂ ਕੋਈ ਵੱਡੀ ਗੱਲ ਨਹੀਂ ਹੋਵੇਗੀ। ਵੈਸੇ ਤਾਂ ਬੰਦੇ ਨੇ ਸੰਸਾਰ ਦੇ ਹਰ ਤਰ੍ਹਾਂ ਦੇ ਦੁਖਾਂ, ਕਲੇਸ਼ਾਂ ਤੋਂ ਬਚ ਜਾਣਾ ਸੀ ਜੇ ਜੰਮਦਾ ਹੀ ਮਰ ਜਾਂਦਾ (76 : ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ... ਪੰਨਾ 1381), ਪਰ ਹੁਣ ਵੀ ਕੁੱਝ ਨਹੀਂ ਵਿਗਿੜਿਆ। ਜੇ ਆਪਣੇ ਜੀਵਨ ਨੂੰ ਅਜਾਈਂ ਨਾ ਗਵਾਈਏ ਤੇ ਇਸ ਨੂੰ ਅਮੋਲਕ ਜਾਣ ਕੇ ਇਸ ਦੀ ਠੀਕ ਵਰਤੋਂ ਕਰ ਲਈਏ (8 : ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ... ਪੰਨਾ 1378) ਤਾਂ ਵੀ ਇਹ ਸੰਸਾਰ ਵਾਲਾ ਮਸਲਾ ਹੱਲ ਹੋ ਸਕਦਾ ਹੈ, ਕਿਉਂਕਿ ਇਸ ਦੇ ਦੁੱਖਾਂ ਤੋਂ ਬਚਾਉਣ ਵਾਲਾ ਇਕ ਵੱਡਾ ਸਾਧਨ ਸਾਡੇ ਅੰਦਰ ਹੀ ਮੌਜੂਦ ਹੈ ਤੇ ਉਹ ਹੈ ਰੱਬ (19 : ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ... ਪੰਨਾ 1378)।

## (ੲ) ਰੱਬ

ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸੰਸਾਰ-ਸਾਗਰ ਤੋਂ ਸਾਨੂੰ ਰੱਬ ਹੀ ਬਚਾਅ ਸਕਦਾ ਹੈ (3 : ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ... ਪੰਨਾ 1378; 125 : ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ... ਪੰਨਾ 1384)। ਉਸ ਤੋਂ ਬਿਨਾਂ ਸਾਡੇ ਦੁੱਖ ਸੁਣਨ ਵਾਲਾ ਹੋਰ ਹੈ ਵੀ ਕੌਣ (10 : ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ... ਪੰਨਾ 1378)? ਜਗਤ ਵਿਚ ਉਸ ਦੇ ਮੁਕਾਬਲੇ ਦੀ ਕੋਈ ਵਸਤੂ ਜਾਂ ਹਸਤੀ ਮੌਜੂਦ ਨਹੀਂ (5 : ਜੋ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ... ਪੰਨਾ 1378)। ਜਿਸ ਨੇ ਉਸ ਦਾ ਸੁਆਦ ਚੱਖ ਲਿਆ ਹੈ, ਉਸ ਨੂੰ ਹੋਰ ਕੋਈ ਮਿਠਾਸ ਪੋਹ ਨਹੀਂ ਸਕਦੀ (27 : ਫਰੀਦਾ ਸਕਰ ਖੰਡੁ ਨਿਵਾਤੁ ਗੁੜੁ ਮਾਖਿਉ ਮਾਂਝਾ ਦੁਧੁ... ਪੰਨਾ 1379; 89 : ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ... ਪੰਨਾ 1382)। ਇਸ ਲਈ ਰੱਬ ਵੱਲੋਂ ਆਪਣਾ ਅਵੇਸਲਾਪਨ ਇਕਦਮ ਤਿਆਗ ਕੇ (56 : ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ... ਪੰਨਾ 1380) ਉਸ ਨਾਲ ਪਿਆਰ ਪਾਉਣਾ ਚਾਹੀਦਾ ਹੈ (12 : ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ... ਪੰਨਾ 1378; ਰਾਗ ਆਸਾ ਦਾ ਦੂਜਾ ਸ਼ਬਦ : ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ... ਪੰਨਾ 488) ਤੇ ਉਸ ਦੀ ਸੇਵਾ ਤੇ ਬੰਦਗੀ ਵਿਚ ਤਤਪਰ ਹੋਣਾ ਚਾਹੀਦਾ ਹੈ (80 : ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ... ਪੰਨਾ 1382; 97 : ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ... ਪੰਨਾ 1382)। ਪਿਆਰ ਸੁਆਰਥੀ ਨਹੀਂ (18 : ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ... ਪੰਨਾ 1378), ਸੱਚਾ ਹੋਣਾ ਚਾਹੀਦਾ ਹੈ (ਰਾਗ ਆਸਾ ਦਾ ਪਹਿਲਾ ਸ਼ਬਦ : ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ... ਪੰਨਾ 488)। ਪਿਆਰ ਦੇ ਰਾਹ ਵਿਚ ਔਕੜਾਂ ਆਉਂਦੀਆਂ ਹੀ ਹੁੰਦੀਆਂ ਹਨ, ਪਰ ਇਹ ਔਕੜਾਂ ਚਾਹੇ ਕਿੰਨੀਆਂ ਹੀ ਵੱਡੀਆਂ ਹੋਣ, ਇਨ੍ਹਾਂ ਤੋਂ ਘਬਰਾਉਣਾ ਨਹੀਂ ਚਾਹੀਦਾ (25 : ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ... ਪੰਨਾ 1379; 101 : ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ... ਪੰਨਾ 1383)। ਉਸ ਦੇ ਪਿਆਰ ਵਿਚ ਵੱਡੀ ਤੋਂ ਵੱਡੀ ਕੁਰਬਾਨੀ ਖ਼ੁਸ਼ੀ ਨਾਲ ਦੇਣ (34 : ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ... ਪੰਨਾ 1379) ਤੇ ਭਿਆਨਕ ਸਰੀਰਿਕ ਖੇਚਲਾਂ ਸਹਿਣ ਲਈ (119 : ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ... ਪੰਨਾ 1384) ਤਿਆਰ ਰਹਿਣਾ ਚਾਹੀਦਾ ਹੈ। ਰੱਬ ਦੀਆਂ ਤਾਂ ਰੱਬ ਹੀ ਜਾਣੇ, ਉਸ ਦੀਆਂ ਕਰਨੀਆਂ ਅਲੱਖ ਹਨ (99 : ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ... ਪੰਨਾ 1383), ਪਰ ਮੇਰਾ ਤਜਰਬਾ ਹੈ ਕਿ ਜਿਹੜਾ ਰੱਬ ਨੂੰ ਜਿੱਤ ਲੈਂਦਾ ਹੈ ਦੁਨੀਆ ਉਸ ਦੇ ਪਿੱਛੇ ਪਿੱਛੇ ਤੁਰੀ ਫਿਰਦੀ ਹੈ (85 : ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ... ਪੰਨਾ 1382)। ਫੇਰ ਵੀ, ਜਿਸ ਤਨ ਵਿਚ ਅਜੇਹੇ ਰੱਬ ਦੇ ਮੇਲ ਲਈ ਤੜਪ ਪੈਦਾ ਨਹੀਂ ਹੁੰਦੀ, ਉਸ ਨੂੰ ਮਸਾਣ ਨਾ ਕਹੀਏ ਤਾਂ ਕੀ ਕਹੀਏ (36 : ...ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ... ਪੰਨਾ 1379)? ਅਜੇਹੇ ਅਭਾਗੇ ਬੰਦੇ ਨੂੰ ਸਾਰੀ ਉਮਰ ਝੂਰਨਾ ਪਵੇਗਾ (62 : ਤਤੀ ਤੋਇ ਨ ਪਲਵੈ ਜੇ ਜਲਿ ਟੁਬੀ



ਦੇਇ...ਪੰਨਾ 1381)। ਸ਼ੈਤਾਨ ਦੇ ਭੁਚਲਾਏ ਹੋਏ ਕਈ ਬੰਦੇ ਇਸ ਸਪਸ਼ਟ ਸਚਾਈ ਨੂੰ ਵੀ ਨਹੀਂ ਸਮਝ ਸਕਦੇ (15 : ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ... ਪੰਨਾ 1378), ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ "ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ" (106 : ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ... ਪੰਨਾ 1383; ਰਾਗ ਆਸਾ ਦਾ ਪਹਿਲਾ ਸ਼ਬਦ : ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ... ਪੰਨਾ 488)। ਰੱਬ ਦੇ ਸਿਜਦੇ ਤੋਂ ਭੱਜਣ ਵਾਲੇ ਸਿਰ ਤਾਂ ਮੋਢਿਆਂ ਉੱਤੇ ਹੋਏ ਨਾ ਹੋਏ ਬਰਾਬਰ ਹਨ ਜਾਂ ਨਿਰੇ ਬਾਲਣ ਸਮਾਨ ਹਨ (72 : ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ... ਪੰਨਾ 1381)।

ਹੁਣ ਸਵਾਲ ਇਹ ਹੈ ਕਿ ਰੱਬ ਮਿਲੇ ਕਿਵੇਂ ? ਰੱਬ ਮਿਲ ਸਕਦਾ ਹੈ ਮੰਦੇ ਅਮਲ ਤਿਆਗਣ, ਨਾਮ ਜਪਣ ਤੇ ਤਪੱਸਿਆ ਕਰਨ ਨਾਲ।

ਜਦੋਂ ਰੱਬ ਲੇਖਾ ਮੰਗੇਗਾ ਤਾਂ ਸਾਡੇ ਅਮਲ ਸਾਡੇ ਗਵਾਹ ਹੋਣਗੇ (98 : ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ... ਪੰਨਾ 1383; 100 : ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ... ਪੰਨਾ 1383)। ਮਾੜੇ ਕਰਮਾਂ ਵਾਲੇ ਨਰਕੀ ਦੰਡਾਂ ਦੇ ਭਾਗੀ ਬਣਨਗੇ (38 : ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ... ਪੰਨਾ 1379; 39 : ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ... ਪੰਨਾ 1379; 44 : ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ... ਪੰਨਾ 1380; 49 : ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ... ਪੰਨਾ 1380; 59 : ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ... ਪੰਨਾ 1381; (74 : ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ... ਪੰਨਾ 1381)। ਇਸ ਲਈ ਮਾੜੇ ਕਰਮ ਤਿਆਗ ਕੇ ਚੰਗੇ ਕਰਮ ਗ੍ਰਹਿਣ ਕਰਨੇ ਚਾਹੀਦੇ ਹਨ। ਰੱਬ ਨੂੰ ਮਿਲਾਉਣ ਵਾਲੇ ਚੰਗੇ ਕਰਮ ਹਨ : ਮਨ ਦੀ ਸਫ਼ਾਈ (74 : ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ... 1381); ਸੰਜਮੀ ਜੀਵਨ; ਜਾਪ (106 : ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ... ਪੰਨਾ 1383)—ਜੇ ਨਮਾਜ਼ ਦੀ ਸ਼ਕਲ ਵਿਚ ਹੋਵੇ ਤਾਂ ਹੋਰ ਵੀ ਚੰਗਾ—ਤੇ ਕਰੜੀ ਤਪੱਸਿਆ (51 : ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ... ਪੰਨਾ 1380)।

**(ਸ) ਫੁਟਕਲ**

(1) ਸਾਡਾ ਸਰੀਰ ਆਪ ਪਾਪਾਂ ਵਿਚ ਫਸਦਾ ਤੇ ਸਾਨੂੰ ਫਸਾਉਂਦਾ ਹੈ। ਵਾਹ ਲੱਗਦੀ ਇਸ ਦੁਨੀਆ ਦੀਆਂ ਮੰਗਾਂ ਨੂੰ ਠੁਕਰਾਉਣਾ ਚਾਹੀਦਾ ਹੈ (88 : ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ... ਪੰਨਾ 1382; 125 : ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ... ਪੰਨਾ 1384), ਆਦਿ। ਇਸ ਦਾ ਇਕ ਤਰੀਕਾ ਭੁੱਖ ਕੱਟਣ ਦਾ ਹੈ (28 : ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ... ਪੰਨਾ 1379)।

(2) ਮਿੱਤਰਾਚਾਰੀ, ਮਨੁੱਖ ਦਾ ਵੱਡਾ ਗੁਣ ਹੈ (22 : ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ... ਪੰਨਾ 1379)।

(3) ਅਮੀਰੀ ਵਿੱਚੋਂ ਲੁੱਟ-ਖਸੁੱਟ ਤੇ ਹੋਰ ਕਈ ਤਰ੍ਹਾਂ ਦੀ ਦੁਰਗੰਧ ਆਉਂਦੀ ਹੈ, ਇਸ ਲਈ ਗ਼ਰੀਬੀ ਧਾਰਨੀ ਚਾਹੀਦੀ ਹੈ (44 : ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ... ਪੰਨਾ 1380; 2 : ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ... ਪੰਨਾ 1377), ਆਦਿ।

(4) ਬੰਦੇ ਦਾ ਅੰਦਰ-ਬਾਹਰ ਇਕ ਹੋਣਾ ਚਾਹੀਦਾ ਹੈ (50 : ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ... ਪੰਨਾ 1380; ਰਾਗ ਆਸਾ ਦਾ ਪਹਿਲਾ ਸ਼ਬਦ : ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ... ਪੰਨਾ 488)।

(5) ਜੇਹਾ ਬੀਜੈ ਸੋ ਲੁਣੇ (23 : ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ... ਪੰਨਾ 1379)।

ਇਨ੍ਹਾਂ ਤੋਂ ਇਲਾਵਾ ਫਰੀਦ ਜੀ ਦੀ ਬਾਣੀ ਵਿਚ ਅਟਲ ਲੇਖੇ ਦੇ ਡਰ ਤੇ ਜਗਤ ਦੇ ਵਿਆਪਕ ਦੁੱਖ ਦੀ ਤਿੱਖੀ ਚੇਤਨਾ ਰਮੀ ਹੋਈ ਹੈ।



'ਫਰੀਦ' ਜੀ ਦੀ ਆਪਣੀ ਬਾਣੀ ਵਿੱਚੋਂ ਨਿਕਲੇ ਨਤੀਜੇ ਸਾਡੇ ਉਨ੍ਹਾਂ ਨਤੀਜਿਆਂ ਦਾ ਵਿਰੋਧ ਨਹੀਂ ਕਰਦੇ ਜਿਹੜੇ ਅਸੀਂ ਪਿਛਲੇ ਲੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੱਢੇ ਸਨ। ਇਸ ਵਿਚ ਸ਼ੱਕ ਨਹੀਂ ਕਿ ਜਿਸ ਮਹਾਪੁਰਖ ਦੀ ਭਾਲ ਵਿਚ ਨਿਕਲੇ ਸਾਂ, ਉਸ ਦੀ ਨਿਸਚਿਤ ਸ਼ਨਾਖ਼ਤ ਵਾਲੇ ਪਾਸੇ ਅਜੇ ਕੋਈ ਵੱਡੀ ਛਾਲ ਨਹੀਂ ਵੱਜੀ। ਸੁਤੰਤਰ ਤੌਰ ਉੱਤੇ ਇਹ ਸਾਰੀ ਵਾਕਫ਼ੀ ਸਾਡੀ ਭਾਲ ਪੁਗਾਉਣ ਵਿਚ ਅਜੇ ਸਫਲ ਨਹੀਂ ਕਹੀ ਜਾ ਸਕਦੀ। 'ਫਰੀਦ' ਜੀ ਦਾ ਜਿਹੜਾ ਹੁਲੀਆ, ਹੁਣ ਤਕ, ਉੱਘੜਿਆ ਹੈ ਉਹ ਅਸਲੋਂ ਧੁੰਦਲਾ ਤੇ ਫ਼ੋਕਸਹੀਨ ਹੈ, ਪਰ ਕੀਮਤੀ ਗੱਲ ਇਹ ਹੈ ਕਿ ਇਹ ਹੁਲੀਆ, ਚਾਹੇ ਜਿਹੋ ਜਿਹਾ ਵੀ ਹੈ, ਹੈ ਪੂਰੀ ਤਰ੍ਹਾਂ ਪ੍ਰਮਾਣਿਕ। ਇਸ ਉੱਤੇ ਕਵੀ ਦੇ ਆਪਣੇ ਹੱਥਾਂ ਦੀ ਮੁਹਰ-ਛਾਪ ਲੱਗੀ ਹੋਈ ਹੈ।

ਮੈਂ ਆਪਣੇ ਕੁੱਝ ਸਾਹਿੱਤਕਾਰ ਮਿੱਤਰਾਂ ਦੀਆਂ ਜ਼ਿੰਦਾ ਮਿਸਾਲਾਂ ਦੀ ਹੋਂਦ ਕਰਕੇ ਇਸ ਗੱਲ ਤੋਂ ਇਨਕਾਰ ਨਹੀਂ ਕਰ ਸਕਦਾ ਕਿ :

i) ਕਿਸੇ ਲੇਖਕ ਦੀ ਆਪਣੇ ਬਾਰੇ ਦਿੱਤੀ ਵਾਕਫ਼ੀ ਦਾ ਸੌ ਫ਼ੀ ਸਦੀ ਠੀਕ ਹੋਣਾ ਜ਼ਰੂਰੀ ਨਹੀਂ ਹੁੰਦਾ, ਤੇ

ii) ਲੇਖਕ ਦੀ ਕਥਨੀ ਤੇ ਕਰਨੀ ਵਿਚ ਵਿੱਥ ਹੀ ਨਹੀਂ, ਵਿਰੋਧ ਵੀ ਵੇਖਿਆ ਗਿਆ ਹੈ। ਪਰ ਜਿੱਥੋਂ ਤਕ 'ਫਰੀਦ' ਜੀ ਦੀ ਬਾਣੀ ਵਿੱਚੋਂ ਪ੍ਰਾਪਤ ਹੋਈ ਵਾਕਫ਼ੀ ਤੇ ਇਸ ਦੀ ਉਨ੍ਹਾਂ ਦੇ ਚਲਨ ਨਾਲ ਤਦਰੂਪਤਾ ਦਾ ਸਵਾਲ ਹੈ, ਮੈਂ ਉਪਰੋਕਤ ਦੁਹਾਂ ਗੱਲਾਂ ਨੂੰ ਮੰਨਣ ਤੋਂ ਸੰਕੋਚ ਕਰਦਾ ਹਾਂ। ਇਸ ਦਾ ਕਾਰਨ ਇਹ ਹੈ ਕਿ 'ਫਰੀਦ' ਜੀ ਨੇ ਜੋ ਕੁੱਝ ਲਿਖਿਆ ਹੈ, ਸਹਿਜ-ਸੁਭਾ ਲਿਖਿਆ ਹੈ; ਆਪਣੇ ਬਾਰੇ ਕੋਈ ਸਿੱਧੀ, ਸਪਸ਼ਟ ਵਾਕਫ਼ੀ ਦੇਣ ਦੇ ਖ਼ਿਆਲ ਨਾਲ ਨਹੀਂ ਲਿਖਿਆ। ਦੂਜੇ, ਜਿਹੜੀ ਵਾਕਫ਼ੀ ਮਿਲਦੀ ਵੀ ਹੈ, ਉਹ ਅਜਿਹੀ ਨਹੀਂ ਕਿ ਉਸ ਪਿੱਛੇ ਕਿਸੇ ਨੂੰ ਗ਼ਲਤ-ਬਿਆਨੀ ਦੀ ਲੋੜ ਪੈਂਦੀ।

ਅੰਦਰਲੀ ਗਵਾਹੀ ਨੇ ਅਜੇ ਸਾਡੀ ਭਾਲ ਸਿਰੇ ਨਹੀਂ ਚਾੜ੍ਹੀ। ਇਸ ਲਈ ਹੁਣ ਅਸੀਂ ਬਾਹਰਲੀ ਗਵਾਹੀ ਦੀ ਤਲਾਸ਼ ਕਰਾਂਗੇ। ਜੇ ਬਾਹਰਲੀ ਭਾਲ ਨਾਲ ਸਾਨੂੰ ਅਜਿਹਾ 'ਫਰੀਦ' ਟੱਕਰ ਗਿਆ, ਜਿਸ ਦੀ ਕਥਨੀ ਤੇ ਕਰਨੀ ਸਾਡੀ ਹੁਣ ਤਕ ਦੀ ਇਕੱਠੀ ਕੀਤੀ ਗਵਾਹੀ ਨਾਲ ਮੇਲ ਖਾਂਦੀ ਹੋਈ, ਤਦ ਤਾਂ ਧੰਨ ਭਾਗ, ਪਰ ਜੇ ਨਿਰੀ ਕਥਨੀ ਵੀ ਮੇਲ ਖਾ ਜਾਏ ਤੇ ਕਰਨੀ ਦੀ ਸੂਹ ਨਾ ਮਿਲੇ, ਫੇਰ ਵੀ ਅਸੀਂ ਆਪਣਾ ਪੰਧ ਮੁੱਕਿਆ ਸਮਝਾਂਗੇ, ਕਿਉਂਕਿ ਸਾਡੀ ਭਾਲ ਤਾਂ ਕਥਨੀ ਦੇ ਉਸ ਪਤੀ ਤਕ ਹੀ ਸੀਮਿਤ ਹੈ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਮਾਨਜੋਗ ਥਾਂ ਮਿਲੀ ਹੋਈ ਹੈ।





# ਬਾਬਾ ਫ਼ਰੀਦ ਜੀ*

[ਜਦੋਂ ਇਹ ਲੇਖ ਲਿਖਿਆ ਗਿਆ ਸੀ ਓਦੋਂ ਮੇਰੀ ਭਾਲ ਪਾਕ ਪਟਨ ਵਾਲੇ ਪ੍ਰਸਿੱਧ ਚਿਸ਼ਤੀ ਸੰਪ੍ਰਦਾਇ ਦੇ ਸੂਫ਼ੀ ਸ਼ੈਖ਼ ਫ਼ਰੀਦੁਦ-ਦੀਨ ਮਸਊਦ ਗੰਜਿ-ਸ਼ਕਰ ਦੇ ਬੂਹੇ ਤਕ ਪਹੁੰਚ ਚੁੱਕੀ ਸੀ। ਜਿਸ ਤਰ੍ਹਾਂ ਦੀ ਸਾਮੱਗਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ 'ਸੇਖ ਫਰੀਦ' ਜੀ ਦੀ ਆਪਣੀ ਬਾਣੀ ਤੋਂ ਮਿਲੀ ਸੀ, ਉਸ ਦੇ ਅੱਖਰ ਅੱਖਰ ਦੀ ਪ੍ਰੋੜ੍ਹਤਾ ਪੁਰਾਣੇ ਮਲਫ਼ੂਜ਼ਾਂ ਤੋਂ ਹੋ ਗਈ ਸੀ। ਇਸ ਲਈ ਭਾਵੇਂ ਮੈਂ ਆਪਣੀ 'ਮੁੱਢਲੀ ਗੱਲ' ਵਿਚ ਦਿੱਤੀ ਚਿੱਠੀ ਵਿਚ ਉਠਾਏ ਸਾਰੇ ਸ਼ੱਕਾਂ-ਸ਼ੁਬਿਹਾਂ ਦਾ ਤਸੱਲੀ-ਬਖ਼ਸ਼ ਹੱਲ ਨਹੀਂ ਸਾਂ ਲੱਭ ਸਕਿਆ, ਫੇਰ ਵੀ ਇਸ ਉਡੀਕ ਵਿਚ ਕਿ ਇਨ੍ਹਾਂ ਸ਼ੱਕਾਂ ਨੂੰ ਸਮਾਂ ਆਪੇ ਹੱਲ ਕਰਦਾ ਰਹੇਗਾ, ਸਲੋਕਾਂ ਦੇ ਰਚਿਆਰ ਬਾਰੇ, ਜਿਵੇਂ ਕਿ ਇਸ ਲੇਖ ਤੋਂ ਸਪਸ਼ਟ ਹੋ ਜਾਵੇਗਾ, ਮੈਂ ਇਸ ਨਤੀਜੇ ਉੱਤੇ ਪਹੁੰਚ ਚੁੱਕਾ ਸਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭਿਆ ਹੋਇਆ 'ਸੇਖ ਫਰੀਦ' ਉਹੀ ਮਹਾ ਮਾਨਵ ਹੈ, ਜਿਸ ਨੂੰ ਦੁਨੀਆ 'ਸ਼ਕਰ ਗੰਜ' ਕਹਿ ਕੇ ਯਾਦ ਕਰਦੀ ਹੈ। ਅਜੇ ਤਕ ਇਸ ਨਤੀਜੇ ਬਾਰੇ ਮੇਰਾ ਵਿਸ਼ਵਾਸ ਅਡੋਲ ਤੁਰਿਆ ਆ ਰਿਹਾ ਹੈ, ਭਾਵੇਂ ਮੇਰੀ ਭਾਲ ਦਾ ਸਫ਼ਰ ਮੁੱਕਿਆ ਨਹੀਂ —*ਪ੍ਰੀਤਮ ਸਿੰਘ*]

ਖ਼੍ਵਾਜਾ ਹਸਨ ਬਸਰੀ ਦੇ ਚੌਦਵੇਂ ਖ਼ਲੀਫ਼ੇ ਸਨ ਖ਼੍ਵਾਜਾ ਮੁਈਨੁਦ-ਦੀਨ ਹਸਨ ਸਿਜਜ਼ੀ ਚਿਸ਼ਤੀ। ਇਹ ਪਹਿਲੇ ਚਿਸ਼ਤੀ ਆਗੂ ਸਨ ਜਿਨ੍ਹਾਂ ਨੇ ਹਿੰਦੁਸਤਾਨ ਵਿਚ ਸੂਫ਼ੀਆਂ ਦੀ ਚਿਸ਼ਤੀ ਸੰਪ੍ਰਦਾਇ ਦੀ ਨੀਂਹ ਰੱਖੀ। ਇਨ੍ਹਾਂ ਨੇ ਆਪਣੀਆਂ ਪ੍ਰਚਾਰਕ ਸਰਗਰਮੀਆਂ ਦਾ ਕੇਂਦਰ ਪਹਿਲਾਂ ਦਿੱਲੀ ਤੇ ਪਿੱਛੋਂ ਅਜਮੇਰ ਨੂੰ ਬਣਾਇਆ। ਅੱਜਕਲ ਅਜਮੇਰ ਨੂੰ ਖ਼੍ਵਾਜਾ ਸਾਹਿਬ ਦੇ ਸੰਬੰਧ ਕਰਕੇ 'ਅਜਮੇਰ ਸ਼ਰੀਫ਼' ਕਿਹਾ ਜਾਂਦਾ ਹੈ ਤੇ ਅਨੇਕ ਸ਼ਰਧਾਲੂ ਆਪ ਦੇ ਮਜ਼ਾਰ ਦੀ ਜ਼ਿਆਰਤ ਲਈ ਦੂਰ ਦੂਰ ਤੋਂ ਅਜਮੇਰ ਪਹੁੰਚਦੇ ਹਨ।

ਖ਼੍ਵਾਜਾ ਮੁਈਨੁਦ-ਦੀਨ ਨੇ ਆਪਣੀ ਗੱਦੀ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ[1], ਊਸ਼ੀ, ਚਿਸ਼ਤੀ ਨੂੰ ਬਖ਼ਸ਼ੀ। ਓਦੋਂ 'ਕਾਕੀ ਜੀ' ਦਿੱਲੀ ਰਿਹਾ ਕਰਦੇ ਸਨ। ਸੁਲਤਾਨ ਸ਼ਮਸੁਦ-ਦੀਨ ਇਲਤੁਤਮਿਸ਼ (ਰਾਜ-ਕਾਲ 1210 ਈ. ਤੋਂ 1236 ਈ.) ਕਾਕੀ ਜੀ ਦਾ ਬੜਾ ਸਤਕਾਰ ਕਰਦਾ ਸੀ।

ਆਪਣੇ ਚਲਾਣੇ ਤੋਂ ਪਹਿਲਾਂ ਕਾਕੀ ਜੀ ਨੇ ਆਪਣੀ ਗੱਦੀ ਦਾ ਉੱਤਰ-ਅਧਿਕਾਰੀ ਆਪਣੇ ਇਕ ਮੁਰੀਦ 'ਮਸਊਦ' ਨੂੰ ਥਾਪਿਆ। ਇਸ ਮਸਊਦ ਦੇ ਗੁਣਾਂ ਨੂੰ ਵੇਖ ਕੇ ਕਾਕੀ ਜੀ ਨੇ ਉਸ ਨੂੰ 'ਫ਼ਰੀਦੁਦ-ਦੀਨ-ਵੱਲ-ਮਿੱਲਤ' (ਧਰਮ ਤੇ ਕੌਮ ਦੀ ਮਾਲਾ ਦਾ ਸਭ ਤੋਂ ਵੱਡਾ ਮੋਤੀ) ਦਾ ਲਕਬ ਅੱਗੇ ਹੀ ਬਖ਼ਸ਼ਿਆ ਹੋਇਆ ਸੀ। ਇਹ ਉਹੀ ਮਸਊਦ ਹੈ ਜਿਹੜਾ ਸਾਡੇ ਦੇਸ ਵਿਚ, ਆਪਣੇ ਇਸ ਲਕਬ ਕਰਕੇ 'ਬਾਬਾ ਫ਼ਰੀਦ' ਦੇ ਨਾਂ ਨਾਲ ਪ੍ਰਸਿੱਧ ਹੈ।

*ਸਿਅਰੁਲ-ਔਲੀਆ* ਅਨੁਸਾਰ, "569 ਹਿ. ਵਿਚ ਉਸ ਬਾਦਸ਼ਾਹ (ਭਾਵ ਫ਼ਰੀਦ ਜੀ) ਦਾ ਜਨਮ

---

* ਇਹ ਲੇਖ *ਪੰਜਾਬੀ ਸਾਹਿਤ ਦਾ ਇਤਿਹਾਸ*, ਭਾਗ ਪਹਿਲਾ, 1963, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ ਵਿਚ ਛਪਿਆ ਸੀ। ਏਥੇ ਉਸ ਲੇਖ ਦਾ ਛਾਂਗਿਆ ਰੂਪ ਦਿੱਤਾ ਜਾ ਰਿਹਾ ਹੈ।

1. ਤੁਰਕੀ ਵਿਚ 'ਕਾਕ' ਦਾ ਅਰਥ ਹੈ 'ਨਾਨ'। *ਸਿਅਰੁਲ-ਔਲੀਆ* ਅਨੁਸਾਰ 'ਕਾਕੀ' ਅੱਲ ਦੇ ਪ੍ਰਚਲਿਤ ਹੋਣ ਦਾ ਕਾਰਨ ਇਹ ਸੀ ਕਿ ਉਹ ਆਪਣੇ ਮੁਸੱਲੇ ਹੇਠੋਂ, ਹਰ ਰੋਜ਼, ਇਕ 'ਕਾਕ' (ਨਾਨ) ਕੱਢ ਕੇ ਆਪਣੇ ਟੱਬਰ ਦਾ ਨਿਰਬਾਹ ਕਰਿਆ ਕਰਦੇ ਸਨ। ਇਨ੍ਹਾਂ ਦੀਆਂ ਕਈ ਹੋਰ ਕਰਾਮਾਤਾਂ ਵੀ ਮਸ਼ਹੂਰ ਹਨ, ਜਿਵੇਂ ਇਕ ਵਾਰੀ ਇਕ ਸੇਵਕ ਕੁੱਝ ਨਕਦੀ ਚੜ੍ਹਾਵੇ ਵਜੋਂ ਲਿਆਇਆ। ਕਾਕੀ ਜੀ ਨੇ ਆਪਣੇ ਥੱਲੇ ਵਿਛਾਈ ਬੋਰੀ ਨੂੰ ਪਰੇ ਹਟਾਇਆ ਤਾਂ ਥੱਲੇ ਸੁਨਹਿਰੀ ਮੁਹਰਾਂ ਦੀ ਖਾਲ ਪਈ ਵਗਦੀ ਸੀ।



ਹੋਇਆ, ਜਿਸ ਨੇ ਹਿੰਦੁਸਤਾਨ ਦੀ ਜਨਤਾ ਨੂੰ, ਜੋ ਹਨੇਰ ਤੇ ਪਾਪ ਦੇ ਦਰਿਆ ਵਿਚ ਗ਼ਰਕ ਹੋਈ ਪਈ ਸੀ, ਬਾਹੋਂ ਫੜ ਕੇ ਬਾਹਰ ਕੱਢ ਲਿਆ।"[2]



ਮਸਊਦ ਨੇ ਪਹਿਲੇ ਕੁੱਝ ਸਾਲ ਆਪਣੇ ਪਿੰਡ ਕੋਠੇਵਾਲ ਵਿਚ ਹੀ ਬਿਤਾਏ ਤੇ *ਕੁਰਆਨ ਸ਼ਰੀਫ਼* ਸੰਬੰਧੀ ਬਹੁਤ ਸਾਰੀ ਵਿਦਿਆ ਓਥੇ ਹੀ ਪ੍ਰਾਪਤ ਕੀਤੀ। ਮਗਰੋਂ ਉਹ ਮੁਲਤਾਨ ਦੇ ਇਕ ਮਸੀਤੀ ਮਕਤਬ ਵਿਚ ਦਾਖ਼ਲ ਹੋ ਗਿਆ। ਉਸ ਵੇਲੇ ਮੁਲਤਾਨ ਉੱਤਰ-ਪੱਛਮੀ ਹਿੰਦੁਸਤਾਨ ਦੇ ਵਪਾਰ, ਸਭਿਆਚਾਰ ਤੇ ਰਾਜਨੀਤੀ ਦਾ ਇਕ ਬਹੁਤ ਵੱਡਾ ਇਸਲਾਮੀ ਕੇਂਦਰ ਸੀ। ਅਰਬ, ਇਰਾਕ, ਮਿਸਰ, ਈਰਾਨ ਤੇ ਅਫ਼ਗਾਨਿਸਤਾਨ ਵਰਗੇ ਇਸਲਾਮੀ ਦੇਸਾਂ ਵਿੱਚੋਂ ਮੌਲਵੀ ਤੇ ਸੂਫ਼ੀ ਹੁੰਮ-ਹੁਮਾ ਕੇ ਮੁਲਤਾਨ ਪਹੁੰਚਿਆ ਕਰਦੇ ਸਨ। ਇਸ ਥਾਂ ਦੀਆਂ ਸ਼ਾਨਦਾਰ ਮਸੀਤਾਂ, ਮਕਬਰੇ ਤੇ ਵਿਦਿਆਲੇ ਦੂਰ ਦੂਰ ਤਕ ਮਸ਼ਹੂਰ ਸਨ। ਇਸ ਲਈ, ਉੱਚੀ ਇਸਲਾਮੀ ਸਿੱਖਿਆ ਪ੍ਰਾਪਤ ਕਰਨ ਦੇ ਚਾਹਵਾਨ ਮੁਲਤਾਨ ਪਹੁੰਚਣ ਦੀ ਕੋਸ਼ਿਸ਼ ਜ਼ਰੂਰ ਕਰਦੇ ਸਨ। ਬਾਬਾ ਫ਼ਰੀਦ ਦਾ ਆਪਣੇ ਭਾਵੀ ਗੁਰੂ ਸ਼ੈਖ਼ ਕੁਤਬੁਦ-ਦੀਨ ਜੀ ਨਾਲ ਪਹਿਲਾ ਮੇਲ ਮੁਲਤਾਨ ਵਿਚ ਹੀ ਹੋਇਆ। ਕਾਕੀ ਜੀ ਨੇ ਮੁਲਤਾਨ ਤੋਂ ਦਿੱਲੀ ਵੱਲ ਜਾਣਾ ਸੀ। ਮਸਊਦ ਨੂੰ ਵੀ ਆਪਣੇ ਨਾਲ ਤਿਆਰ ਕਰ ਲਿਆ। ਕਈ ਲੇਖਕਾਂ ਅਨੁਸਾਰ ਉਹ ਨਾਲ ਨਹੀਂ ਸਨ ਗਏ। ਪੰਜ ਚਾਰ ਸਾਲ ਪਿੱਛੋਂ ਦਿੱਲੀ ਪਹੁੰਚੇ ਸਨ। ਦਿੱਲੀ ਪਹੁੰਚ ਕੇ ਮਸਊਦ ਕਾਕੀ ਜੀ ਦਾ ਬਾਕਾਇਦਾ ਮੁਰੀਦ ਬਣ ਗਿਆ। *ਸਿਅਰ* ਅਨੁਸਾਰ ਇਸ ਸਮੇਂ ਆਪ ਦੀ ਉਮਰ 15 ਸਾਲਾਂ ਦੀ ਸੀ, ਪਰ ਕਈ ਹੋਰਨਾਂ ਅਨੁਸਾਰ 18 ਸਾਲਾਂ ਦੀ। ਦਿੱਲੀ ਵਿਚ ਕਾਕੀ ਜੀ ਦੇ ਹੋਰ ਵੀ ਬਹੁਤ ਸਾਰੇ ਮੁਰੀਦ ਬਣੇ ਪਰ ਜਿਸ ਲਗਨ, ਪਿਆਰ ਤੇ ਸ਼ਰਧਾ-ਭਰੇ ਸਤਕਾਰ ਨਾਲ ਮਸਊਦ ਨੇ ਆਪਣੇ ਗੁਰੂ ਦੀ ਸੇਵਾ ਕੀਤੀ, ਉਹ ਕਿਸੇ ਹੋਰ ਦੇ ਹਿੱਸੇ ਨਾ ਆ ਸਕੀ। ਉਸ ਨੇ ਆਪਣੇ ਨਿੱਤ ਦੇ ਜੀਵਨ ਨੂੰ ਆਪਣੇ ਮੁਰਸ਼ਦ ਦੇ ਸੱਚੇ ਅਨੁਸਾਰ ਢਾਲਣ ਵਿਚ ਬੜੀ ਛੇਤੀ ਸਫਲਤਾ ਪ੍ਰਾਪਤ ਕਰ ਲਈ।

ਚਿਸ਼ਤੀ ਸਿਲਸਿਲੇ ਦੇ ਆਗੂ ਆਪਣੇ ਮੁਰੀਦਾਂ ਵਿਚ ਤਿਆਗ, ਪਰਸੁਆਰਥ, ਪ੍ਰੇਮ ਤੇ ਨਿਰਮਾਣ ਹੋਣ ਦੇ ਗੁਣ ਭਰਨ ਦੀ ਕੋਸ਼ਿਸ਼ ਕਰਦੇ ਸਨ। *ਲਤਾਇਫ਼ਿ-ਅਸ਼ਰਫ਼ੀ* ਕਿਤਾਬ ਵਿਚ ਲਿਖਿਆ ਮਿਲਦਾ ਹੈ ਕਿ ਚਿਸ਼ਤੀ ਸਿਲਸਿਲੇ ਨਾਲ ਸੰਬੰਧ ਦਾ ਦਾਅਵਾ ਕਰਨ ਵਾਲੇ ਹਰ ਬੰਦੇ ਲਈ ਉਪਰੋਕਤ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੁੰਦਾ ਹੈ।[3] ਮਨ ਨੂੰ ਤਪ, ਸਾਧਨਾ ਜਾਂ ਭੁੱਖ ਰਾਹੀਂ ਮਾਰਨਾ ਤੇ ਸੰਗੀਤ ਨਾਲ ਪੈਦਾ ਹੋਏ ਵਜਦ ਰਾਹੀਂ ਭਾਵੁਕ ਤ੍ਰਿਪਤੀ ਉਪਜਾਉਣੀ, ਚਿਸ਼ਤੀਆਂ ਦੀ ਸਿੱਖਿਆ ਦੇ ਵੱਡੇ ਅਸੂਲ ਸਨ। ਕਾਕੀ ਜੀ ਨੇ ਫ਼ਰੀਦ ਜੀ ਨੂੰ ਇਨ੍ਹਾਂ ਸਾਰੇ ਗੁਣਾਂ ਵਿਚ ਪ੍ਰਪੱਕ ਕਰ ਦਿੱਤਾ। ਲੰਮੇ ਫ਼ਾਕੇ ਕੱਟਣ, ਮਨ ਦੀ ਗ਼ਰੀਬੀ ਧਾਰਨ, ਰੋਜ਼ੇ-ਨਮਾਜ਼ ਵਾਲਾ ਸ਼ਰਈ ਜੀਵਨ ਬਿਤਾਉਣ ਤੇ ਸਬਰ-ਸੰਤੋਖ ਨਾਲ ਰਹਿਣ ਵਿਚ ਫ਼ਰੀਦ ਜੀ ਆਪਣੇ ਸਹਿਪਾਠੀਆਂ ਨਾਲੋਂ ਓਨੇ ਹੀ ਸਿਰਕੱਢ ਸਨ ਜਿੰਨੇ ਕਿ ਆਪਣੀ ਗੁਰੂ-ਭਗਤੀ ਵਿਚ। ਇਸ ਸੇਵਾ ਤੇ ਸਾਧਨਾ ਦਾ ਫਲ ਉਨ੍ਹਾਂ ਨੂੰ ਇਹ ਮਿਲਿਆ ਕਿ ਕਾਕੀ ਜੀ ਮ੍ਰਿਤੂ ਸਮੇਂ ਫ਼ਰੀਦ ਜੀ ਨੂੰ ਆਪਣਾ ਖ਼ਲੀਫਾ ਥਾਪ ਗਏ।

ਜਦੋਂ ਫ਼ਰੀਦ ਜੀ ਨੇ ਚਿਸ਼ਤੀ ਪੰਥ ਦੀ ਵਾਗ-ਡੋਰ ਸੰਭਾਲੀ, ਓਦੋਂ ਹਿੰਦੁਸਤਾਨ ਵਿਚ ਸੂਫ਼ੀਆਂ ਦੇ ਦੋ ਹੋਰ ਵੱਡੇ ਫ਼ਿਰਕੇ, ਕਾਦਿਰੀ ਤੇ ਸੁਹਰਵਰਦੀ ਵੀ ਧਰਮ-ਪ੍ਰਚਾਰ ਦੇ ਖੇਤਰ ਵਿਚ ਕੰਮ ਕਰ ਰਹੇ ਸਨ,

---

2. *ਸਿਅਰੁਲ-ਔਲੀਆ*, ਸਫ਼ਾ 59. ਤਕਰੀਬਨ ਸਾਰੀਆਂ ਪੁਰਾਣੀਆਂ ਕਿਤਾਬਾਂ ਬਾਬਾ ਫ਼ਰੀਦ ਦੇ ਜਨਮ ਦੀ ਤਾਰੀਖ਼ ਇਹੀ ਦੱਸਦੀਆਂ ਹਨ ਤੇ ਉਨ੍ਹਾਂ ਦੀ ਵਾਕਫ਼ੀ ਦਾ ਸੋਮਾ *ਸਿਅਰ* ਹੀ ਹੁੰਦੀ ਹੈ ਜਿਸ ਵਿਚ ਉਨ੍ਹਾਂ ਦੀ ਉਮਰ 95 ਸਾਲ ਦੱਸੀ ਹੈ ਪਰ *ਫ਼ਵਾਇਦੁਲ-ਫ਼ੁਆਦ* ਵਿਚ ਜੋ *ਸਿਅਰ* ਤੋਂ ਪਹਿਲੇ ਦੀ ਰਚਨਾ ਹੈ, ਫ਼ਰੀਦ ਜੀ ਦੀ ਉਮਰ 93 ਸਾਲ ਦੱਸੀ ਗਈ ਹੈ। ਮੌਤ ਦਾ ਦਿਨ ਪੰਜ ਮੁਹੱਰਮ ਲਿਖਿਆ ਹੈ, ਪਰ ਸੰਨ-ਸੰਮਤ ਕੋਈ ਨਹੀਂ ਦੱਸਿਆ। *ਸਿਅਰ* ਤੇ ਹੋਰ ਜੀਵਨੀਕਾਰ, *ਫ਼ਵਾਇਦ* ਵਾਂਗ, ਬਾਬਾ ਫ਼ਰੀਦ ਦੀ ਮ੍ਰਿਤੂ ਦਾ ਦਿਨ ਪੰਜ ਮੁਹੱਰਮ ਹੀ ਦੱਸਦੇ ਹਨ। ਸ਼ਾਇਦ ਇਸੇ ਤੋਂ ਪ੍ਰੇਰਿਤ ਹੋ ਕੇ ਖ਼ਲੀਕ ਅਹਿਮਦ ਨਿਜ਼ਾਮੀ ਜੀ ਨੇ ਆਪਣੀ ਕਿਤਾਬ *The Life and Times of Shiekh Farid-Ud-Din Ganj-i-Shakar,* 1955 ਵਿਚ *ਸਿਅਰ* ਵਾਲੇ ਮ੍ਰਿਤੂ-ਸੰਮਤ ਤੇ *ਫ਼ਵਾਇਦ* ਵਾਲੀ ਉਮਰ ਨੂੰ ਠੀਕ ਮੰਨਦਿਆਂ ਫ਼ਰੀਦ ਜੀ ਦਾ ਜਨਮ 571 ਹਿਜਰੀ ਜਾਂ 1175 ਈ. ਵਿਚ ਹੋਇਆ ਮਿੱਥ ਲਿਆ ਹੈ। (ਵਧੇਰੇ ਵਿਸਤਾਰ ਲਈ ਵੇਖੋ ਸਾਡੀ ਇਸ ਕਿਤਾਬ ਦਾ 17ਵਾਂ ਕਾਂਡ "ਬਾਬਾ ਫ਼ਰੀਦ ਜੀ ਦੇ ਜੰਮਣ-ਮਰਨ ਦੀਆਂ ਤਾਰੀਖ਼ਾਂ")



3. ਵੇਖੋ, ਮੌਲਵੀ ਮੁਹੱਮਦ ਮੁਨੀਰ, *ਰਸ਼ਕਿ ਹਸ਼ਤ ਬਹਿਸ਼ਤ,* 1939, ਕਾਨਪੁਰ, ਮਤਬਾਇ-ਮਜੀਦੀ, ਸਫ਼ਾ 3.

ਪਰ ਬਾਬਾ ਫ਼ਰੀਦ, ਤੇ ਅੱਗੋਂ ਉਨ੍ਹਾਂ ਦੇ ਖ਼ਲੀਫ਼ੇ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਨੇ, ਚਿਸ਼ਤੀ ਸੰਪਰਦਾਇ ਨੂੰ ਐਸੀ ਟੀਸੀ ਉੱਤੇ ਪਹੁੰਚਾਇਆ ਕਿ ਸੁਹਰਵਰਦੀ ਤਾਂ ਬਸ ਮੁਲਤਾਨ ਜੋਗੇ ਹੋ ਕੇ ਹੀ ਰਹਿ ਗਏ ਤੇ ਕਾਦਿਰੀਆਂ ਦੀ ਤੋਰ ਵੀ ਮੱਠੀ ਪੈ ਗਈ। ਇਸ ਵੇਲੇ ਸੂਫ਼ੀ ਸਿਲਸਿਲਿਆਂ ਵਿੱਚੋਂ ਚਿਸ਼ਤੀ ਸਿਲਸਿਲਾ ਹਿੰਦੁਸਤਾਨ ਤੇ ਪਾਕਿਸਤਾਨ ਵਿਚ ਸਭ ਤੋਂ ਵੱਡਾ ਹੈ।

ਕਾਕੀ ਜੀ ਦੇ ਚਲਾਣੇ ਤੋਂ ਪਿੱਛੋਂ ਫ਼ਰੀਦ ਜੀ ਕੁੱਝ ਚਿਰ ਤਾਂ ਦਿੱਲੀ ਵਿਚ ਹੀ ਰਹੇ ਪਰ ਉਨ੍ਹਾਂ ਨੇ ਬੜੀ ਛੇਤੀ ਅਨੁਭਵ ਕਰ ਲਿਆ ਕਿ ਗ਼ਰਜ਼ਾਂ-ਮਾਰੇ ਲੋਕ, ਜਾਪ ਤੇ ਅੰਨ-ਸ਼ੰਨ (ਰੋਜ਼ੇ) ਦੇ ਪ੍ਰੋਗਰਾਮ ਵਿਚ, ਕਿਸੇ ਤਰ੍ਹਾਂ ਵੀ ਸਹਾਈ ਨਹੀਂ ਹੋ ਸਕਦੇ। ਚਾਲ੍ਹੀ ਚਾਲ੍ਹੀ ਦਿਨ ਭੁੱਖੇ ਰਹਿ ਕੇ ਸਿਮਰਨ ਵਿਚ ਲੀਨਤਾ ਕਾਰਨ ਬਾਬਾ ਫ਼ਰੀਦ ਜੀ ਦੀ ਜਿਹੜੀ ਮਸ਼ਹੂਰੀ ਹੋ ਚੁੱਕੀ ਸੀ, ਉਹ ਅੱਗੇ ਨਾਲੋਂ ਕਿਤੇ ਵੱਧ, ਉਨ੍ਹਾਂ ਦੀ ਏਕਾਂਤ-ਪਸੰਦੀ ਵਿਚ ਵਿਘਨ ਪਾਉਣ ਲੱਗ ਪਈ ਸੀ, ਇਸ ਲਈ ਉਨ੍ਹਾਂ ਨੇ ਦਿੱਲੀ ਦੀ ਥਾਂ ਹਾਂਸੀ (ਹਰਿਆਣਾ) ਵਿਚ ਜਾ ਡੇਰਾ ਲਾਇਆ, ਪਰ ਬੰਦੇ ਨਾਲੋਂ ਬੰਦੇ ਦਾ ਨਾਂ ਪਹਿਲਾਂ ਪਹੁੰਚ ਜਾਂਦਾ ਹੈ, ਨਾਲੇ ਹਾਂਸੀ ਵਿਚ ਉਹ ਆਪਣੇ ਮੁਰਸ਼ਦ ਦੇ ਜੀਉਂਦਿਆਂ ਵੀ ਰਹਿ ਚੁੱਕੇ ਸਨ, ਸੋ ਲੋਕੀਂ ਦਬਾ-ਦੱਬ ਓਥੇ ਪੁੱਜਣ ਲੱਗ ਪਏ। ਫ਼ਰੀਦ ਜੀ ਨੇ ਹਾਂਸੀ ਛੱਡ ਕੇ ਦੀਪਾਲਪੁਰ ਤੋਂ 28 ਮੀਲ ਦੱਖਣ-ਪੱਛਮ ਵੱਲ ਇਕ ਨਗਰ 'ਅਜੋਧਣ'[4] ਵਿਚ ਜਾ ਨਿਵਾਸ ਕੀਤਾ।

ਬਾਬਾ ਫ਼ਰੀਦ ਨੇ ਇਸ ਥਾਂ ਨੂੰ ਇਸ ਦੀ ਆਬਾਦੀ, ਰੌਣਕ ਜਾਂ ਇਤਿਹਾਸਿਕ ਅਹਿਮੀਅਤ ਕਰਕੇ ਨਹੀਂ ਸਗੋਂ ਇਸ ਦੀ ਏਕਾਂਤ ਕਰਕੇ ਚੁਣਿਆ ('ਅਜੋਧਨ—ਇਕ ਅਪ੍ਰਸਿੱਧ ਤੇ ਅਗਿਆਤ ਥਾਂ ਸੀ'—*ਸਿਅਰੁਲ-ਔਲੀਆ*, ਸਫ਼ਾ 70) ਇਹ ਥਾਂ ਫ਼ਰੀਦ ਜੀ ਨੂੰ ਏਨੀ ਪਸੰਦ ਆਈ ਕਿ ਉਨ੍ਹਾਂ ਨੇ ਫੇਰ ਕਦੀ, ਪੱਕੇ ਤੌਰ ਉੱਤੇ, ਕਿਸੇ ਹੋਰ ਥਾਂ ਜਾ ਕੇ ਡੇਰਾ ਲਾਉਣ ਬਾਰੇ ਕਦੀ ਸੋਚਿਆ ਹੀ ਨਾ। *ਸਿਅਰੁਲ-ਔਲੀਆ* ਵਿਚ ਲਿਖਿਆ ਹੈ, "ਕਈ ਲੋਕ ਫ਼ਰੀਦ ਜੀ ਨੂੰ ਅਜੋਧਨ ਵਿਚ ਅਠਾਰਾਂ ਸਾਲ ਤੇ ਕਈ ਚੱਵੀ ਸਾਲ ਟਿਕਿਆ ਮੰਨਦੇ ਹਨ" (ਸਫ਼ਾ 70) "ਇਹ ਅਪ੍ਰਸਿੱਧ ਤੇ ਅਗਿਆਤ ਅਸਥਾਨ ਆਪ ਦੀ ਪਵਿੱਤਰ ਹਸਤੀ ਦੇ ਕਾਰਨ ਹਿੰਦੁਸਤਾਨ ਤੇ ਖ਼ੁਰਾਸਾਨ ਦਾ ਪੂਜ ਤੀਰਥ ਬਣ ਗਿਆ, ਬਲਕਿ ਪਰਲੋ ਤਕ ਮਸਕੀਨਾਂ ਤੇ ਵਿਚਾਰਿਆਂ ਦੀ ਠਾਹਰ ਤੇ ਹਾਕਮਾਂ ਤੇ ਬਾਦਸ਼ਾਹਾਂ ਦਾ ਟਿਕਾਣਾ ਬਣ ਗਿਆ।"[5] (*ਸਿਅਰ*-ਸਫ਼ਾ 70)

ਦੇਹਾਂਤ ਤੋਂ ਪਹਿਲਾਂ ਬਾਬਾ ਜੀ ਨੇ ਆਪਣੀ ਗੱਦੀ ਦਾ ਵਾਰਿਸ ਸੱਯਦ ਮੁਹੰਮਦ ਬਦਾਯੂਨੀ ਨੂੰ ਥਾਪਿਆ

---

4. "According to local tradition the original name of this town was Jadwa. This name appears to be derived from the Yaudheya Tribe, the modern Johiyas. Ajudhan is said to have been captured by Sabuktagin in A.D. 977 and by Ibrahim Ghaznavi in 1079. The shrine of Baba Farid was established early in the 13th century and is mentioned by the traveller Ibn Batuta who visited it in 1334 and describes Ajudhan as a small town... the town was besieged by Shaiekh Khokhar in 1394. Four years later Timur passed this way, but out of respect for the Shrine spared such of the inhabitants as had not fled. The town appears called simply Patan in the *Ain-i-Akbari* and is said to have received its present name by the express order of the emperor Akbar. It is not accurate to say, as Cunningham does that Pakpattan was the ferry town over the Satluj, where the great routes to the west converge. In fact it is doubtful whether there ever was a ferry town over that river. It is at present 6 miles from its western bank and the general westering tendency of the Punjab rivers makes it improbable that the Satluj was ever much nearer. Its modern name, Holy Ferry, given in the reign of Akbar, refer not to a ferry over the Satluj but to one over a branch called Bisharat Nala, which was running a couple of centuries ago under the city walls... It is rather to religious than to political or commercial causes that we must look to explain the importance of Pakpattan...
   Miles Irving; "The Shrine of Baba Farid Shakarganj at Pakpattan", *Journal of the Punjab Historical Society*, No. 1, Vol. 1, 1911.
5. "The sanctity of the town and of its shrine is acknowledged far beyond the boundaries of the Punjab, even in Afghanistan and Central Asia, and pilgrims are constantly flocking to it."—*Punjab District Gazetteer*, Vol. XVIII-A (Montgomery Distt.– Part A), 2nd edition, 1935, p. 66.

ਤੇ 'ਨਿਜ਼ਾਮੁਦ-ਦੀਨ' ਦੇ ਲਕਬ (ਅੱਲ) ਨਾਲ ਸੁਸ਼ੋਭਿਤ ਕੀਤਾ। ਇਹੀ ਮਹਾਂ-ਸੂਫ਼ੀ, ਇਤਿਹਾਸ ਵਿਚ 'ਮਹਿਬੂਬਿ-ਇਲਾਹੀ, ਨਿਜ਼ਾਮੁਦ-ਦੀਨ ਔਲੀਆ' ਕਰ ਕੇ ਪ੍ਰਸਿੱਧ ਹੋਇਆ। ਇਹ ਮੱਧ-ਕਾਲੀ ਦਿੱਲੀ ਦੇ ਇਤਿਹਾਸ ਦੀ ਇਕ ਬਹੁਤ ਅਹਿਮ ਹਸਤੀ ਹੋਈ ਹੈ, ਜਿਸ ਦਾ ਮਜ਼ਾਰ ਦਿੱਲੀ ਦੀਆਂ ਪ੍ਰਸਿੱਧ ਥਾਵਾਂ ਵਿੱਚੋਂ ਇਕ ਹੈ। ਬਾਬਾ ਫ਼ਰੀਦ ਦੀ ਔਲਾਦ ਨੇ ਪਾਕ ਪਟਨ ਵਿਚ ਆਪ ਦੇ ਮਜ਼ਾਰ ਦੀ ਮੁਜਾਵਰੀ ਸਾਂਭ ਕੇ ਓਥੇ ਵੀ ਇਕ ਗੱਦੀ ਚਲਾ ਲਈ। ਗੁਰੂ ਨਾਨਕ ਦੇਵ ਜੀ ਜਦੋਂ ਪਾਕ ਪਟਨ ਗਏ ਤਾਂ ਇਸੇ ਗੱਦੀ ਦੇ ਇਕ ਸੱਜਾਦਾ-ਨਸ਼ੀਨ ਨੂੰ ਮਿਲੇ ਸਨ।



ਬਾਬਾ ਫ਼ਰੀਦ ਜੀ ਨੂੰ ਬੀਤਿਆਂ 700 ਸਾਲ ਤੋਂ ਉਪਰ ਹੋ ਗਏ ਹਨ, ਪਰ ਉਨ੍ਹਾਂ ਦੀ ਯਾਦ ਸਾਰੇ ਪੰਜਾਬ ਵਿਚ, ਖ਼ਾਸ ਕਰ ਕੇ ਮੱਧਲੇ ਤੇ ਪੱਛਮੀ ਪੰਜਾਬ ਵਿਚ, ਅਜੇ ਵੀ ਕਾਫ਼ੀ ਹਰੀ ਹੈ।[6] ਇਨ੍ਹਾਂ ਦੇ ਮਜ਼ਾਰ ਉੱਤੇ, ਹਰ ਸਾਲ, ਪੰਜ ਮੁਹੱਰਮ ਵਾਲੇ ਦਿਨ ਬਰਸੀ ਮਨਾਈ ਜਾਂਦੀ ਹੈ। ਇਸ ਬਰਸੀ ਦੇ ਸਮੇਂ ਜਿਹੜਾ ਮੇਲਾ ਲੱਗਦਾ ਸੀ, ਉਹ ਦੇਸ ਦੀ ਵੰਡ ਤੋਂ ਪਹਿਲਾਂ, ਪੰਜਾਬ ਦੇ ਸਭ ਤੋਂ ਵੱਡੇ ਮੇਲਿਆਂ ਵਿੱਚੋਂ ਇਕ ਮੰਨਿਆ ਜਾਂਦਾ ਸੀ।[7]

ਫ਼ਰੀਦ ਜੀ ਦੀ ਬਾਣੀ ਪੰਜਾਬ ਦੇ ਲੋਕਾਂ ਦੇ ਮੂੰਹਾਂ ਉੱਤੇ ਚੜ੍ਹੀ ਹੋਈ ਹੈ ਤੇ ਹਰ ਵਿਚਾਰ ਦੇ ਲੋਕ ਆਪਣੇ ਸਾਧਾਰਨ ਕਥਨਾਂ ਦੀ ਪੁਸ਼ਟੀ ਲਈ ਇਨ੍ਹਾਂ ਦੀ ਬਾਣੀ ਦੀਆਂ ਤੁਕਾਂ ਪੇਸ਼ ਕਰਦੇ ਸੁਣੀਂਦੇ ਹਨ। ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ *ਆਦਿ ਬੀੜ* ਦੀ ਤਿਆਰੀ ਸਮੇਂ 'ਸੇਖ ਫਰੀਦ' ਜੀ ਦੀ ਬਾਣੀ ਇਸ ਕਰਕੇ ਸ਼ਾਮਿਲ ਕੀਤੀ ਕਿ ਉਹ ਆਮ ਲੋਕਾਂ ਦੀਆਂ ਅਧਿਆਤਮਿਕ, ਧਾਰਮਿਕ ਤੇ ਸਦਾਚਾਰਕ ਰੁਚੀਆਂ ਜਗਾਉਣ ਵਿਚ ਕਾਫ਼ੀ ਸਫਲਤਾ ਤੇ ਆਦਰ ਪ੍ਰਾਪਤ ਕਰ ਚੁੱਕੀ ਸੀ।

## II

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਥਾਂ ਉੱਤੇ 'ਸੇਖ ਫਰੀਦ' ਜੀ ਦੀ ਰਚਨਾ ਮਿਲਦੀ ਹੈ:

1. ਰਾਗ ਆਸਾ ਵਿਚ 2 ਸ਼ਬਦ (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 488)
2. ਰਾਗ ਸੂਹੀ ਵਿਚ 2 ਸ਼ਬਦ (ਪੰਨਾ 794)
3. ਸਲੋਕਾਂ ਵਿਚ 112 ਸਲੋਕ (ਪੰਨੇ 1377-1384)

ਜਿਸ ਥਾਂ ਫ਼ਰੀਦ ਜੀ ਦੇ ਸਲੋਕ ਦਰਜ ਹਨ ਓਥੇ, ਵਿਚ ਵਿਚ, 18 ਸਲੋਕ ਗੁਰੂ ਸਾਹਿਬਾਨ ਦੇ ਆਏ ਹਨ। ਇਹ ਸਲੋਕ, ਬਾਬਾ ਫ਼ਰੀਦ ਜੀ ਦੇ ਕਿਸੇ ਨਾ ਕਿਸੇ ਸਲੋਕ ਦੇ ਪਰਥਾਇ ਉਚਾਰੇ ਗਏ ਪ੍ਰਤੀਤ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦਾ ਕੋਈ ਤਾਰੀਖ਼ਦਾਰ ਖਰੜਾ ਅਜੇ ਤਕ ਨਹੀਂ ਮਿਲਿਆ ਜਿਸ ਵਿਚ ਬਾਬਾ ਫ਼ਰੀਦ ਜੀ ਦੀ ਕਾਫ਼ੀ ਪੰਜਾਬੀ ਬਾਣੀ ਮੌਜੂਦ ਹੋਵੇ। ਗੁਰੂ ਹਰ ਸਹਾਏ ਵਾਲੀ ਪੋਥੀ ਦੇ ਅੰਤਲੇ ਭਾਗ ਵਿਚ ਥੋੜੇ ਜਿਹੇ ਸਲੋਕ, ਕੁੱਲ 27 ਦੇ ਕਰੀਬ, ਪ੍ਰਾਪਤ ਸਨ ਪਰ ਉਨ੍ਹਾਂ ਦੀ ਲਿਖਤ ਦਾ ਠੀਕ ਸੰਨ-ਸੰਮਤ ਪੋਥੀ ਵਿਚ ਦਰਜ ਹੋਇਆ ਨਹੀਂ ਸੀ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਛੁੱਟ ਹੋਰ ਹੱਥ-ਲਿਖਤਾਂ ਵਿਚ ਅਰਬੀ, ਫ਼ਾਰਸੀ, ਹਿੰਦਵੀ, ਰੇਖ਼ਤਾ, ਤੇ ਪੰਜਾਬੀ ਦੀਆਂ ਕਈ ਅਜਿਹੀਆਂ ਰਚਨਾਵਾਂ ਮਿਲ ਜਾਂਦੀਆਂ ਹਨ, ਜਿਨ੍ਹਾਂ ਨੂੰ ਬਾਬਾ ਫ਼ਰੀਦ ਜੀ ਰਚਿਤ ਦੱਸਿਆ ਹੁੰਦਾ ਹੈ, ਜਿਵੇਂ *ਸਿਅਰੁਲ-ਔਲੀਆ* ਵਿਚ ਬਾਬਾ ਜੀ ਦੇ ਕਈ ਫ਼ਾਰਸੀ ਬੈਂਤ ਤੇ ਅਰਬੀ ਦੀਆਂ ਰੁਬਾਈਆਂ ਤੇ ਕਥਨ, ਆਦਿ ਮਿਲਦੇ ਹਨ। ਇਕ ਵਾਰ ਕਿਸੇ ਨੇ ਫ਼ਰੀਦ ਜੀ ਪਾਸੋਂ ਸਮੇਂ ਦੇ ਸ਼ਹਿਨਸ਼ਾਹ ਗ਼ਿਆਸੁਦ-ਦੀਨ ਬਲਬਨ ਦੇ ਨਾਂ, ਇਕ ਸਿਫ਼ਾਰਸ਼ੀ ਰੁੱਕੇ ਦੀ ਮੰਗ ਕੀਤੀ। ਫ਼ਰੀਦ ਜੀ ਨੇ ਅਰਬੀ ਵਿਚ ਜਿਹੜਾ ਵਾਕ ਲਿਖ ਕੇ ਉਸ ਦੇ ਹੱਥ ਫੜਾਇਆ, ਉਸ ਵਿਚ ਲਿਖਿਆ ਸੀ:

---

6. ਪੰਜਾਬ ਤੋਂ ਬਾਹਰ ਵੀ ਫ਼ਰੀਦ ਜੀ ਦਾ ਨਾਂ ਪਹੁੰਚਿਆ: ਦੱਖਣ ਵਿਚ ਵਰਧਾ ਜ਼ਿਲ੍ਹੇ ਅੰਦਰ ਇਕ ਪਹਾੜੀ ਥਾਂ ਗਿਰੜ ਉੱਤੇ ਸ਼ੇਖ਼ ਫ਼ਰੀਦ ਦਾ ਸਥਾਨ ਹੈ; ਇਸੇ ਤਰ੍ਹਾਂ ਜੂਨਾਗੜ੍ਹ (ਕਾਠੀਆਵਾੜ) ਵਿਚ ਦਾਤਾਰ ਪਰਬਤ ਉੱਤੇ ਫ਼ਰੀਦ ਜੀ 'ਸ਼ੱਕਰ ਭਾਈ' ਕਰਕੇ ਪੂਜੇ ਜਾਂਦੇ ਹਨ। ਵੇਖੋ, *ਜੀਵਨ ਚਰਿਤ੍ਰ ਸ਼ੇਖ ਫ਼ਰੀਦ* ਕ੍ਰਿਤ ਸ. ਜੀ.ਬੀ. ਸਿੰਘ, 1915, ਨੰਬਰ 493, ਅੰਮ੍ਰਿਤਸਰ, ਖ਼ਾਲਸਾ ਟ੍ਰੈਕਟ ਸੋਸਾਇਟੀ, ਸਫ਼ੇ 20-21.
7. ਵੇਖੋ, ਮਿੰਟਗੁਮਰੀ ਦਾ ਗੈਜ਼ਿਟੀਅਰ, ਸਫ਼ਾ 66.



> ਮੈਂ ਪਹਿਲਾਂ ਏਸ ਬੰਦੇ ਦਾ ਮੁਆਮਲਾ ਖ਼ੁਦਾ ਦੇ ਪੇਸ਼ ਕੀਤਾ ਹੈ, ਫੇਰ ਤੇਰੇ। ਜੇ ਤੂੰ ਇਸ ਉੱਤੇ ਕੋਈ ਕਿਰਪਾ ਕਰ ਦੇਵੇਂ ਤਾਂ ਅਸਲ ਵਿਚ ਦਾਤਾ ਖ਼ੁਦਾ ਹੈ ਤੇ ਤੂੰ ਸ਼ੁਕਰ ਦਾ ਪਾਤਰ ਪਰ ਜੇ ਤੂੰ ਕੁੱਝ ਨਾ ਦੇਵੇਂ ਤਾਂ ਅਸਲ ਵਿਚ ਰੋਕ ਪਾਉਣ ਵਾਲਾ ਖ਼ੁਦਾ ਹੈ ਤੇ ਤੂੰ ਮਜਬੂਰ।

ਇਕ ਅਰਬੀ ਸ਼ਿਅਰ ਵਿਚ ਕਹਿੰਦੇ ਹਨ :

> ਰੱਬ ਵੱਲੋਂ ਜੋ ਕੁੱਝ ਸਾਡੇ ਭਾਗਾਂ ਵਿਚ ਬਖ਼ਸ਼ਿਆ ਗਿਆ ਹੈ, ਅਸੀਂ ਉਸੇ ਉੱਤੇ ਹੀ ਸੰਤੁਸ਼ਟ ਹਾਂ—ਸਾਡੇ ਲਈ ਇਲਮ ਤੇ ਜਾਹਿਲਾਂ ਲਈ ਮਾਲ।

ਅਰਬੀ ਵਿਚ ਰਚੀ ਇਕ ਰੁਬਾਈ ਵਿਚ ਫ਼ਰਮਾਇਆ ਹੈ :

> ਜੇ ਇਲਮ ਦੀ ਪ੍ਰਾਪਤੀ ਕੇਵਲ ਇੱਛਾ ਜਾਂ ਕਾਮਨਾ ਉੱਤੇ ਹੀ ਆਧਾਰਿਤ ਹੁੰਦੀ ਤਾਂ ਸਾਰੇ ਜਗਤ ਉੱਤੇ ਕੋਈ ਜਾਹਿਲ ਨਾ ਰਹਿੰਦਾ। ਸੋ ਤੈਨੂੰ ਜਤਨ ਕਰਨਾ ਚਾਹੀਦਾ ਹੈ ਅਤੇ ਸੁਸਤੀ ਤੇ ਆਲਸ ਦਾ ਤਿਆਗ ਕਰਨਾ ਚਾਹੀਦਾ ਹੈ ਕਿਉਂਕਿ ਪਰਲੋਕ ਵਿਚ ਆਲਸੀਆਂ ਨੂੰ ਹੀ ਸ਼ਰਮਿੰਦਾ ਹੋਣਾ ਪਵੇਗਾ। (ਸਫ਼ਾ 82)

*ਸਿਅਰੁਲ-ਔਲੀਆ* ਵਿਚ ਫ਼ਾਰਸੀ ਦਾ ਇਕ ਨਮੂਨਾ ਇਹ ਦਿੱਤਾ ਹੋਇਆ ਹੈ :

بقدر رنج یابی سروری را۔ بہ شب بیدار بودن مہتری را

(ਜਿੰਨੇ ਦੁਖ ਓਨੀ ਸਰਦਾਰੀ; ਜਿੰਨਾ ਜਗਰਾਤਾ ਓਨੀ ਵਡਿਆਈ) ਸਫ਼ਾ 82

ਇਸ ਕਿਤਾਬ ਦੇ ਗ਼ੁਲਾਮ ਅਹਮਦ ਖ਼ਾਨ ਬਿਰਿਆਨ ਦੇ ਸੰਨ 1320 ਹਿਜਰੀ ਦੇ ਉਰਦੂ ਅਨੁਵਾਦ ਦੇ ਪੱਤਰਾ 471 ਉੱਤੇ ਬਾਬਾ ਫ਼ਰੀਦ ਜੀ ਦੇ ਚਾਰ ਫ਼ਾਰਸੀ ਬੈਤ ਵੀ ਪ੍ਰਾਪਤ ਹਨ, ਜਿਨ੍ਹਾਂ ਨੂੰ ਏਥੇ ਨਕਲ ਕਰਨ ਦੀ ਲੋੜ ਨਹੀਂ ਭਾਸਦੀ।

ਇਦਾਰਾ-ਇ-ਅਦਬੀਆਤਿ ਉਰਦੂ, ਹੈਦਰਾਬਾਦ ਦੇ ਪੁਸਤਕਾਲੇ ਦੀ ਹੱਥ-ਲਿਖੀ ਨੰਬਰ 240 (ਸ਼ਰਹਿ-ਅਸਾਮੀਇ-ਦੀਵਾਨਿ-ਹਾਫ਼ਿਜ਼) ਵਿਚ ਉਸ ਦੇ ਲਿਖਾਰੀ ਸੱਯਦ ਅਲੀ ਹਮਦਾਨੀ ਨੇ ਹੋਰ ਸੂਫ਼ੀਆਂ ਦੀਆਂ ਰਚਨਾਵਾਂ ਦੇ ਨਾਲ ਸ਼ੇਖ਼ ਫ਼ਰੀਦ ਸ਼ਕਰਗੰਜ ਦੀ ਫ਼ਾਰਸੀ ਰਚਨਾ ਦਾ ਨਮੂਨਾ ਇਸ ਤਰ੍ਹਾਂ ਦਿੱਤਾ ਹੋਇਆ ਹੈ,

حضرت شیخ فرید شکر گنج قدس سره العزیز فرموده اند.

من خاکٔ دلم خاکٔ جان و تن من خاک
دمی خاکٔ فلك خاکٔ زمیں خاکٔ درختاں همه خاک
شمس و قمر خاکٔ ہم جمله جہاں خاک
ہر وقت بہار آید و خاك است همه خاک

(ਹਜ਼ਰਤ ਸ਼ੈਖ਼ ਫ਼ਰੀਦ ਸ਼ਕਰਗੰਜ ਨੇ, ਅੱਲਾਹ ਉਸ ਦੇ ਪਿਆਰੇ ਭੇਤ ਨੂੰ ਪਵਿੱਤਰ ਰੱਖੇ, ਫ਼ਰਮਾਇਆ ਹੈ :

ਮੈਂ ਮਿੱਟੀ, ਦਿਲ ਮੇਰਾ ਮਿੱਟੀ,
ਮੇਰੀ ਜਾਨ, ਮੇਰਾ ਤਨ ਮਿੱਟੀ,
ਵੱਡਾ ਤਾਰਾ ਮਿੱਟੀ, ਅਕਾਸ਼ ਮਿੱਟੀ,
ਧਰਤ ਮਿੱਟੀ, ਸਭ ਰੁੱਖ ਮਿੱਟੀ,
ਚੰਨ ਸੂਰ ਦੋਵੇਂ, ਨਾਲੇ ਸਾਰਾ ਜਹਾਨ ਮਿੱਟੀ,
ਹਰ ਵਕਤ ਬਹਾਰ ਆਉਂਦੀ ਹੈ ਤੇ ਮਿੱਟੀ ਹੋ ਜਾਂਦੀ ਹੈ, ਮਿੱਟੀ।)

ਹਿੰਦਵੀ ਤੇ ਰੇਖ਼ਤਾ ਦੀਆਂ ਕਈ ਮਿਸਾਲਾਂ ਡਾ. ਅਬਦੁਲ-ਹੱਕ ਨੇ ਆਪਣੀ ਨਿੱਕੀ ਜਿਹੀ ਪੋਥੀ *ਉਰਦੂ ਕੀ ਇਬਤਿਦਾਈ ਨਸ਼ਵੋ-ਨੁਮਾ ਮੇਂ ਸੂਫ਼ੀਆਇ-ਕਿਰਾਮ ਕਾ ਹਿੱਸਾ* ਵਿਚ ਦਿੱਤੀਆਂ ਹਨ। ਇਨ੍ਹਾਂ ਵਿੱਚੋਂ *ਝੂਲਨਾ ਸ਼ੇਖ਼ ਫ਼ਰੀਦ ਸ਼ਕਰ ਗੰਜ* ਦਾ ਨਮੂਨਾ ਅਸੀਂ ਏਥੇ ਨਕਲ ਕਰਦੇ ਹਾਂ। ਇਹੀ ਨਮੂਨਾ ਪਟਨਾ

ਯੂਨੀਵਰਸਿਟੀ ਦੇ ਪ੍ਰੋ. ਸੱਯਦ ਹਸਨ ਅਸਕਰੀ ਨੇ ਆਪਣੇ ਇਕ ਵਿਸਤ੍ਰਿਤ ਲੇਖ 'ਅੱਵਲੀਨ ਮੁਸਲਮਾਨ ਔਰ ਦੇਸੀ ਭਾਸ਼ਾਏ' ਵਿਚ ਦਿੱਤਾ ਹੈ। ਇਸ ਦਾ ਇਕ ਉਤਾਰਾ ਉਨ੍ਹਾਂ ਨੇ ਮੈਨੂੰ ਭੇਜਣ ਦੀ ਕਿਰਪਾ ਕੀਤੀ ਸੀ।

ਜਲੀ ਯਾਦ ਕੀ ਕਰਨਾ ਹਰ ਘੜੀ ਯਕ ਤਿਲ ਹਜ਼ੂਰ ਸੌਂ ਟਲਨਾ ਨਹੀਂ।
ਉੱਠ-ਬੈਠ ਮੇਂ ਯਾਦ ਸੌਂ ਸ਼ਾਦ ਰਹਿਣਾ ਗਵਾਹਦਾਰ ਕੋ ਛੋੜ ਕੇ ਚਲਨਾ ਨਹੀਂ।
ਪਾਕ ਰੱਖ ਤੂੰ ਦਿਲ ਕੋ ਗ਼ੈਰ ਸੇਤੀ ਆਜ ਸਾਈਂ ਫ਼ਰੀਦ ਕਾ ਆਵਤਾ ਹੈ।
ਕਦੀਮ ਕਦੀਮੀ ਕੇ ਆਵਨੇ ਸੌਂ, ਲਾਜ਼ਵਾਲ ਦੌਲਤ ਕੌ ਪਾਵਤਾ ਹੈ।



ਡਾ. ਸਾਹਿਬ ਨੇ ਆਪਣੀ ਪੁਸਤਕਾ ਵਿਚ ਕੁੱਝ ਹੋਰ ਨਮੂਨੇ ਵੀ ਦਿੱਤੇ ਹੋਏ ਹਨ।

ਪੰਜਾਬੀ ਵਿਚ ਬੜੀਆਂ ਚੀਜ਼ਾਂ ਮਿਲਦੀਆਂ ਹਨ। ਪੰਜਾਬੀ ਕੱਵਾਲ ਬਾਬਾ ਫ਼ਰੀਦ ਜੀ ਦੇ ਨਾਂ ਵਾਲੇ ਕਈ ਸਲੋਕ ਗਾਉਂਦੇ ਹਨ। ਮੁਹੰਮਦ ਸ਼ਰੀਫ਼ ਤੇ ਉਸ ਦੇ ਸਾਥੀਆਂ ਨੇ 16-12-55 ਨੂੰ ਜਲੰਧਰ ਦੇ ਦੇਹਾਤੀ ਪ੍ਰੋਗਰਾਮ ਵਿਚ ਜਿਹੜੀ ਕੱਵਾਲੀ ਸੁਣਾਈ, ਉਸ ਵਿਚ ਇਹ ਸਲੋਕ ਵੀ ਸਨ :

ਉਠ ਫਰੀਦਾ ਸੁੱਤਿਆ, ਝਾੜੂ ਦੇ ਮਸੀਤ।
ਤੂੰ ਸੁੱਤਾ ਰੱਬ ਜਾਗਦਾ ਤੇਰੀ ਡਾਢੇ ਨਾਲ ਪ੍ਰੀਤ।
ਫਰੀਦਾ ਮੈਂ ਨੂੰ ਮਾਰ ਕੇ ਮੁੰਜ ਕਰ, ਨਿੱਕੀ ਕਰ ਕੇ ਕੁੱਟ।
ਭਰੇ ਖ਼ਜ਼ਾਨੇ ਰੱਬ ਦੇ, ਜੋ ਚਾਹੇਂ ਸੋ ਲੁੱਟ।

ਲੇਖਕ ਦੇ ਨਿਜੀ ਪੁਸਤਕਾਲੇ ਵਿਚ ਸਾਂਭੀ ਹੋਈ ਇਕ ਹੱਥ-ਲਿਖੀ ਪੋਥੀ ਵਿਚ 56 ਸਤਰਾਂ ਦੀ ਇਕ ਕਾਫ਼ੀ ਫ਼ਰੀਦ ਜੀ ਦੀ ਰਚਨਾ ਦੱਸੀ ਹੋਈ ਹੈ। ਇਸੇ ਰਚਨਾ ਦੀ ਇਕ ਨਕਲ, ਚਿਰ ਹੋਇਆ, ਮੈਂ ਭਾਸ਼ਾ ਵਿਭਾਗ, ਪਟਿਆਲਾ ਦੇ ਪੁਸਤਕਾਲੇ ਵਿਚ ਪਏ ਇਕ ਖਰੜੇ ਵਿੱਚੋਂ ਲਈ ਸੀ। ਦੁਹਾਂ ਨੂੰ ਮੇਲ ਕੇ ਕੁੱਝ ਮੁੱਢਲੀਆਂ ਤੇ ਅੰਤਲੀਆਂ ਤੁਕਾਂ, ਨਮੂਨੇ ਵਜੋਂ, ਏਥੇ ਦਿੱਤੀਆਂ ਜਾ ਰਹੀਆਂ ਹਨ :

(ਮੈਂ ਕੇਵਲ ਪਦ-ਛੇਦ ਕੀਤਾ ਹੈ, ਜੋੜਾਂ ਦੀ ਸੁਧਾਈ ਨਹੀਂ ਕੀਤੀ)

**ਕਾਫ਼ੀ ਸੇਖ ਫਰੀਦ ਕੀ**

ਆਵਹੁ ਸਖੀ ਸਹੇਲੀਓ ਬਹਿ ਮਸਲਤ ਗੋਈਐ।
ਆਪੋ ਆਪਣੇ ਹਾਲ ਨੂੰ ਭਰਿ ਅੰਝੁ ਰੋਈਐ। (ਪਾਠ-ਭੇਦ : ਕਰਮੀ ਝੂਰੋਈਏ)
ਖੇਡੈ ਲਾਲਚਿ ਲਗਿਆ ਮੈਂ ਉਮਰ ਗਵਾਈ।
ਕਦੇ ਨਾ ਪੂਣੀ ਹਥ ਲੈ ਇਕੁ ਤੰਦੜੀ ਪਾਈ।
ਚਰਖਾ ਮੇਰਾ ਰੰਗੁਲਾ ਉਸ ਘਾੜੂ ਘਾੜਿਆ।
ਇਵੈ ਪੁਰਾਣਾ ਹੋਇ ਗਇਆ ਵਿਚ ਕੁਛੇ ਧਰਿਆ।
... ... ... ... ...
... ... ... ... ...
ਨਾ ਮੈਂ ਮਾਏ ਬੈਠੀਆਂ ਨਾ ਤੇਲੁ ਮਲਾਇਆ।
ਨਾ ਹੱਥ ਬੱਧਾ ਗਾਨੜਾ ਨਾ ਵਟਣਾ ਲਾਇਆ।
ਨੇਵਰ ਪੈਰੀ ਪਾਇ ਕੈ ਮੈ ਠੁਮਕ ਨਾ ਚੱਲੀ।
ਕੂੜੀ ਗਲੀ ਲਗਿ ਕੈ ਮੈਂ ਸਹੁ ਥੋ ਭੁੱਲੀ।
ਨਾ ਨਕ ਬੇਸਰਿ ਪਾਈਆ ਨਾ ਕੰਨੀ ਝੁਮਕੇ।
ਨਾ ਸਿਰਿ ਮਾਂਗ ਭਰਾਈਆ ਨਾ ਮੱਥੇ ਝੁਲਕੇ।
ਨਾ ਗਲ ਹਾਰੁ ਹਮੇਲ ਹੈ ਨ ਮੁੰਦੀ ਛਲਾ।
ਆਹਿ ਤਤੀ ਦਾ ਨਾ ਹੋਇਆ ਕੋਈ ਢੰਗੁ ਸਬਲਾ।
ਬਾਜੂ ਬੰਦ ਨਾ ਬੰਧਿਆ ਨਾ ਕੰਙਣਿ ਪਾਏ।
ਵਖਤੁ ਵਿਹਾਣਾ ਕੀ ਕਰਾਂ ਨੀ ਮੇਰੀਏ ਮਾਏ।
ਆਖ ਫਰੀਦਾ ਕੀ ਕਰਾਂ ਹੁਣਿ ਵਖਤ ਵਿਹਾਣਾ।
ਓੜਕ ਵੇਲਾ ਦੇਖ ਕੈ ਹੁਣਿ ਬਹੁ ਪਛੁਤਾਣਾ। (59)

ਸੰਮਤ 1748 ਬਿ. (1691 ਈ.) ਦੀ ਇਕ ਲਿਖਤ 'ਗੋਸਿਟ ਸੇਖ ਫਰੀਦ ਕੀ' ਵਿਚ, ਜੋ ਲੇਖਕ ਦੇ ਪਾਸ ਸਾਂਭੀ ਪਈ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕੁੱਝ ਸਲੋਕਾਂ ਤੋਂ ਛੁੱਟ, ਇਸ ਤਰ੍ਹਾਂ ਦੇ ਸਲੋਕ ਵੀ ਮਿਲਦੇ ਹਨ :





ਫਰੀਦਾ ਜਿਤੀ ਖੁਸੀਆ ਮਾਣਿਓ ਅਤੋ ਤਿਤੀ ਥੀਅਮ ਰੋਗੁ
ਛਿਲੂ ਕਾਰਣ ਮਾਰੀਆਂ ਫਲ ਖਾਧਿਆ ਕਿਆ ਹੋਗੁ।

... ... ... ... ...

ਫਰੀਦਾ ਮੈ ਤਨਿ ਅਉਗਣ ਏਤੜੇ ਚਮੀ ਅੰਦਰਿ ਵਾਰਿ
ਨਿਰੀ ਖੁਆਰੀ ਥੀ ਰਹੇ ਜੇ ਦਿਸਨਿ ਬਾਹਰਵਾਰਿ।

(ਇਹੀ ਸਲੋਕ *ਸ੍ਰੀ ਸੰਤ ਰਤਨ ਮਾਲ* ਕ੍ਰਿਤ ਸੰਤ ਲਾਲ ਚੰਦ ਜੀ ਵਿਚ ਵੀ ਫ਼ਰੀਦ ਜੀ ਦੇ ਨਾਂ ਨਾਲ ਜੋੜਿਆ ਮਿਲਦਾ ਹੈ।)

ਫਰੀਦਾ ਲਹਰੀ ਸਾਇਰ ਸੰਦੀਆ ਭੀ ਸੇ ਹੰਸ ਤਰਨਿ
ਕਿਆ ਤਰਨੇ ਬਗ ਬਪੁੜੇ ਜੁ ਪਹਿਲੀ ਲਹਰਿ ਡੁਬੰਨਿ।

... ... ... ... ...

ਆਸਰਾ ਧਣੀ ਮਝਾਹੁ ਕੋਇ ਨਾ ਲਾਹਿਹੋ ਕਡ ਹੀ।
ਵਿ ਇਉ ਕਾਜੁ ਅਥਾਹੁ ਵਰਿਆਣੇ ਸਚਾ ਧਣੀ।

ਏਸੇ ਤਰ੍ਹਾਂ ਦੇ ਹੋਰ ਕਈ ਸਲੋਕ ਭਾਈ ਪੈਂਦੇ ਵਾਲੀ ਬੀੜ ਵਿਚ ਮਿਲਦੇ ਹਨ। ਨਮੂਨੇ ਵਜੋਂ ਅਸੀਂ ਇਹ ਸਲੋਕ ਪੇਸ਼ ਕਰਦੇ ਹਾਂ:

ਫਰੀਦਾ ਖੇਤੀ ਉਜੜੀ ਗਿਰ ਊਪਰਿ ਰਹਿਆ ਮਾਲੁ।
ਸਾਹਿਬ ਲੇਖਾ ਮੰਗਸੀ ਬੰਦੇ ਕਵਣ ਹਵਾਲੁ। (38)

ਫਰੀਦਾ ਖੇਤੀ ਉਜੜੀ ਸਚੇ ਸਿਉ ਲਿਵ ਲਾਇ।
ਜੇ ਅਧ ਖਾਧੀ ਉਬਰੈ ਤਾਂ ਫਲੁ ਬਹੁਤੇਰਾ ਪਾਇ। (39)

ਫਰੀਦਾ ਦਰ ਭੀੜਾ ਘਰ ਸੰਕਟਾ ਗੋਰ ਨਿਵਾਹੂ ਨਿਤ।
ਦੇਖ ਫਰੀਦਾ ਜੋ ਥੀਆ ਸੋ ਕਲਿ ਚਲੇ ਮਿਤ। (92)

ਫਰੀਦਾ ਜਾਗਣਾ ਹੀ ਤਾ ਜਾਗੁ ਹੋਈ ਆਹੀ ਪਰਭਾਤਿ।
ਇਸੁ ਜਾਗਣੇ ਨੋ ਪਛੋਤਾਹੇਗਾ ਘਣਾ ਸਵਹਿਗਾ ਰਾਤਿ। (95)

ਪੁਰਾਣੀਆਂ ਜਨਮ-ਸਾਖੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੇ ਫ਼ਰੀਦ ਜੀ ਦੇ ਸਲੋਕ ਇਨ੍ਹਾਂ ਤੋਂ ਵੱਖ ਹਨ। ਮਿਸਾਲ ਵਜੋਂ:

ਅਕੈ ਤ ਲੋੜ ਮੁਕਦਮੀ,
    ਅਕੈ ਤ ਅਲਹੁ ਲੋੜ,
ਦੁਹਿ ਬੇੜੀ ਨਾ ਲਤ ਧਰ,
    ਮਤ ਵੰਞੈ ਵੱਖਰ ਬੋੜ।

... ... ... ...

ਫਰੀਦਾ ਚੂੜੇਲੀ ਸਿਉਂ ਰਤਿਆਂ,
    ਦੁਨੀਆਂ ਕੂੜਾ ਭੇਤ,
ਨਾਨਕ ਅਖੀਂ ਵੇਖਦਿਆਂ,
    ਉਜੜ ਵੰਞੇ ਖੇਤ।

*ਗੁਰੂ ਹਰ ਸਹਾਇ ਵਾਲੀ ਪੋਥੀ* ਵਿਚ, ਜੋ ਹੁਣ ਲਾ-ਪਤਾ ਹੈ, ਕੁੱਝ ਅਜਿਹੇ ਸਲੋਕ ਵੀ ਮਿਲਦੇ ਸਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਸਨ, ਕੀਤੇ ਗਏ:



ਫਰੀਦਾ ਦੇਹੀ ਜਜਰ ਭਈ ਨੈਣੀ ਵਹੈ ਸਰੇਸ।
ਸੌ ਕੋਹਾ ਮੰਜਾ ਭਇਆ ਅੰਙਣ ਥੀਆ ਬਦੇਸੁ।

... ... ... ... ...

ਫਰੀਦਾ ਦਾੜੀਆ ਲਖ ਵਤਨਿ ਹਭਿ ਨ ਹਿਕੋ ਜਿਹੀਆਂ।
ਹਿਕ ਦਰ ਲਖ ਲਹੰਨਿ ਹਿਕ ਕਖ ਕੰਨਹੁ ਹਉਲੀਆਂ।

... ... ... ... ...

ਫਰੀਦ ਦਮਾਮਾ ਵਜਿਆ ਚੜਿਆ ਮਲਕੁਲ ਮੌਤ।
ਘਿੰਨਣ ਵਹੈ ਜਿੰਦ ਕੂ ਢਾਹਣ ਵਹੈ ਕੋਟ।[8]

ਉਪਰੋਕਤ *ਪੋਥੀ* ਤੋਂ ਪੁਰਾਣੀ ਰਚਨਾ, ਸੁਰਗਵਾਸੀ ਡਾ. ਖ਼ਲੀਕ ਅਹਿਮਦ ਨਿਜ਼ਾਮੀ ਸਾਹਿਬ ਨੇ *ਸਬਇ-ਸਨਾਬਿਲ* (1561 ਈ:) ਵਿੱਚੋਂ ਲੈ ਕੇ ਛਾਪੀ ਸੀ:



ਟੋਪੀ ਲੈਂਦੇ ਬਾਵਰੇ ਦੇਂਦੇ ਖਰੇ ਨਿਲੱਜ
ਚੂਹਾ ਖੁੱਡ ਨ ਮਾਉਂਦਾ ਪਿੱਛੇ ਬਧਾ ਛੱਜ।[9]
... ... ... ... ...
ਮਨਾਂ ਮਨ ਮੁਨਾਇਆ,
ਸਿਰ ਮੁੰਨੇ ਕਿਆ ਹੋਇ
ਵੱਤਣ ਭੇਡਾਂ ਮੁੰਨੀਆਂ,
ਸੁਰਗ ਨ ਲੱਧੇ ਕੋਇ।[10]

ਪੰਜਾਬ ਵਿਚ ਫ਼ਰੀਦ ਜੀ ਦੇ ਨਾਂ ਹੇਠ ਕਵਿਤਾ ਦੀ ਪ੍ਰਾਪਤੀ ਨੂੰ ਤਾਂ ਸ਼ਾਇਦ ਸੁਭਾਵਿਕ ਵੀ ਮੰਨਿਆ ਜਾਵੇ, ਪਰ ਇਨ੍ਹਾਂ ਸਤਰਾਂ ਦੇ ਲੇਖਕ ਨੇ ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ ਦੇ ਪੁਸਤਕਾਲੇ ਵਿੱਚੋਂ ਇਕ ਐਸਾ ਗ੍ਰੰਥ ਜਾ ਭਾਲਿਆ ਜਿਸ ਵਿਚ 95 ਸਤਰਾਂ ਦੀ ਲੰਮੀ ਗੱਦ-ਰਚਨਾ "ਫ਼ਰੀਦ ਜੀ ਕਾ ਪਦਤਿ (ਪੱਧਤੀ) ਨਾਮਾ" ਦੇਵਨਾਗਰੀ ਅੱਖਰਾਂ ਵਿਚ ਮੌਜੂਦ ਹੈ। ਨਮੂਨਾ ਇਹ ਹੈ:

(ਲਿਖਤ ਵਿਚ ਪਦ-ਛੇਦ ਅਸੀਂ ਆਪ ਕੀਤਾ ਹੈ, ਜੋੜ ਉਹੀ ਹਨ)

ਫਰੀਦ ਜੀ ਕਾ ਪਦਤਿ ਨਾਮਾ ਲਿਖਯਤੇ।
ਬਗੈਰ ਗੁਨਹ ਏਕ ਘੜੀ ਨਾਹੀਂ ਗੁਜਰੀ ਮੁਝ ਪਰਿ। ਹਜੂਰਿ ਦਿਲ ਬੰਦਗੀ ਭੀ ਏਕ ਘੜੀ ਨਹੀਂ ਗੁਜਰੀ। ਯਾ ਨਿਸ਼ਚੈ ਜਾਂਨਿ। ਇਨ ਨਫਸ ਨੈ ਮੇਰਾ ਸਾਹਿਬ ਕਾ ਰਾਹ ਮਾਰਯਾ ਹੈ। ਨਫਸ ਇੰਦ੍ਰ ਸਯਾਂਣਾ ਸੋਈ। ਜੋ ਹਰ ਹਵਾਲ ਸੁਕਰ ਕਰੈ। ਹਰ ਹਵਾਲ ਸੁਕਰ ਕਰੈਗਾ। ਤਬ ਆਪਨੈ ਨਫਸ ਪਰਿ ਕਾਦਰ ਹੋਇਗਾ। ਜਿਨਿ ਅਪਣਾਂਰ ਗੁੱਸਾ ਖਾਏ ਐ ਜਵਾਨ। ਸੋਈ ਸੰਸਾਰ ਮੈਂ ਛੁਟਯਾ ਹੈ। ਸਬ ਸੰਸਾਰ ਮੈਂ ਅਹਮਕ ਸੋ ਹੈ। ਜੋ ਇੰਦ੍ਰਯਾਂ ਕੈ ਪੀਛੈ ਬਹਕਯਾ ਫਰੈ। ਤਿਸ ਕੂੰ ਅਤਿ ਸਾਹਿਬ ਨਾ ਬਕਸੈਗਾ...
...ਜੋ ਕੋਈ ਕਾਬਿ ਕਬੀਰੀ ਕਰੈ। ਤਿਸ ਕਾ ਸਬ ਲੁਟ ਜਾਤਾ ਹੈ, ਉਸ ਤੇ ਅਮਲ ਰਹਤਾ ਨਾਹੀ। ਫੀਕਾ ਹੋਇ ਜਾਤਾ ਹੈ। ਉਸ ਕਾ ਅਮਲ ਔਰੂੰ ਮੈਂ ਜਾਹਿ ਰਹੈ ਹੈ। ਉਸ ਕਾ ਦਿਲ ਘਾਇਲ ਹੋਇ ਰਹੈ। ਚਤੁਰਾਈ ਜਾਹਰ ਕਰੀ। ਜਿਸ ਤੈਂ ਜਬਾਬ ਮੁਖ ਬੰਦ ਕਰ। ਖਲਕ ਤੈਂ ਆਪ ਕੂ ਨਿਰਾਸ ਰਾਖੈ। ਤੌਂ ਤੇਰੇ ਅੰਦਿਰ ਰੁਸਨਾਈ ਹੋਇਗੀ। ਇਤਿ ਸ੍ਰੀ ਫ਼ਰੀਦ ਜੀ ਕਾ ਪਦਤਿ ਨਾਮਾ ਸੰਪੂਰਣ।[11]

## III

ਉਪਰੋਕਤ ਰਚਨਾਵਾਂ ਵਿੱਚੋਂ ਕੁੱਝ, ਸਪਸ਼ਟ ਤੌਰ ਉੱਤੇ, ਬਾਬਾ ਜੀ ਦੀਆਂ ਨਹੀਂ ਹੋ ਸਕਦੀਆਂ, ਜਿਵੇਂ 'ਕਾਫ਼ੀ', ਪਰ ਕੁੱਝ ਹੋਰ ਅਜੇਹੀਆਂ ਵੀ ਹਨ ਜੋ ਬੋਲੀ, ਸ਼ਬਦਾਵਲੀ ਤੇ ਸ਼ੈਲੀ ਵਜੋਂ ਫ਼ਰੀਦ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਦੇ ਬਹੁਤ ਨੇੜੇ ਜਾ ਪੈਂਦੀਆਂ ਹਨ। ਸ਼ਾਇਦ ਇਸੇ ਸਮਾਨਤਾ ਤੋਂ ਪ੍ਰੇਰਿਤ ਹੋ ਕੇ ਡਾ. ਮੋਹਨ ਸਿੰਘ 'ਦੀਵਾਨਾ' ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਸਲੋਕਾਂ ਨੂੰ ਫ਼ਰੀਦ-ਰਚਿਤ ਮੰਨ ਲਿਆ ਹੈ।[12] ਵੈਸੇ ਭੀ, ਜੇ ਇਕ ਵਾਰੀ ਬਾਬਾ ਫ਼ਰੀਦ ਜੀ ਨੂੰ ਕਵੀ ਮੰਨ ਲਿਆ ਜਾਵੇ ਤਾਂ ਇਹ ਫ਼ਤਵਾ ਦੇਣਾ ਔਖਾ ਹੈ ਕਿ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕਾਂ ਤੇ ਸ਼ਬਦਾਂ ਤੋਂ ਛੁੱਟ

8. ਇਹ ਸਲੋਕ ਲੇਖਕ ਨੂੰ ਗਿਆਨੀ ਗੁਰਦਿੱਤ ਸਿੰਘ ਜੀ ਪਾਸੋਂ ਮਿਲੇ ਹਨ।
9. ਮੁਕਾਬਲੇ ਲਈ ਵੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1286.
10. *The Life and Times of Sheikh Farid-ud-Din Ganj-i-Shakar*, ਪੁਨਰ ਛਾਪ, 1973, ਸਫ਼ਾ 86।
11. ਜਿਸ ਨਿਸ਼ੰਗਤਾ ਤੇ ਨਿਝੱਕਤਾ ਨਾਲ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੇ ਇਸ ਰਚਨਾ ਨੂੰ ਆਪਣੀ ਭਾਲ ਦਾ ਨਤੀਜਾ ਦੱਸ ਕੇ *ਪੰਜਾਬੀ ਦੁਨੀਆਂ* ਦੇ ਫ਼ਰੀਦ ਅੰਕ (ਅਪ੍ਰੈਲ-ਮਈ 1960) ਵਿਚ ਛਾਪ ਦਿੱਤਾ ਹੈ, ਉਸ ਦਾ ਮੁਕਾਬਲਾ ਕੇਵਲ ਉਨ੍ਹਾਂ ਦੀਆਂ ਕੁੱਝ ਪਹਿਲੀਆਂ ਸਾਹਿੱਤਿਕ ਸੀਨਾਜ਼ੋਰੀਆਂ ਹੀ ਕਰ ਸਕਦੀਆਂ ਹਨ।
12. *ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼*, 1948, ਅੰਮ੍ਰਿਤਸਰ, ਲਿਖਾਰੀ ਬੁੱਕ ਡਿਪੂ।



ਹੋਰ ਕੋਈ ਰਚਨਾ ਕੀਤੀ ਹੀ ਨਹੀਂ ਹੋਵੇਗੀ। ਇਸ ਦਾ ਇਕ ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਭਗਤ ਦੀ ਸਮੁੱਚੀ ਬਾਣੀ ਦਾ ਸੰਗ੍ਰਹਿ ਨਹੀਂ ਹੈ, ਜਿਵੇਂ ਭਗਤ ਜੈ ਦੇਵ, ਜੇ ਉਸ ਨੂੰ *ਗੀਤ ਗੋਵਿੰਦ* ਵਾਲਾ ਮੰਨ ਲਈਏ, ਤਾਂ ਬਥੇਰੀ ਹੋਰ ਰਚਨਾ ਦਾ ਮਾਲਕ ਹੈ। ਰਵਿਦਾਸ ਜੀ ਜਾਂ ਨਾਮਦੇਵ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਵੀ ਮਿਲਦੀ ਹੈ ਤੇ ਕਬੀਰ ਜੀ ਦੀਆਂ ਰਚਨਾਵਾਂ ਤਾਂ ਬਹੁਤ ਹਨ ਜਿਹੜੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦਾ ਮਾਣ ਪ੍ਰਾਪਤ ਨਹੀਂ ਕਰ ਸਕੀਆਂ। ਦੂਜਾ ਕਾਰਨ ਇਹ ਹੈ ਕਿ *ਸਿਅਰੁਲ-ਔਲੀਆ* ਵਿਚ ਫ਼ਰੀਦ ਜੀ ਦੇ ਮੂੰਹ ਤੋਂ ਇਕ ਪੰਜਾਬੀ ਦੋਹਰਾ ਅਖਵਾਇਆ ਮਿਲਦਾ ਹੈ (ਸਫ਼ਾ 365) ਜੋ, ਅਫ਼ਸੋਸ ਹੈ, ਅਜੇ ਤਕ ਪੂਰੀ ਤਰ੍ਹਾਂ ਉਠਾਇਆ ਨਹੀਂ ਜਾ ਸਕਿਆ। ਇਹ ਦੋਹਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੈ। ਇਹ ਸਿੱਧ ਹੈ ਕਿ *ਸਿਅਰੁਲ-ਔਲੀਆ* ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ, ਬਲਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀ ਰਚਨਾ ਹੈ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫ਼ਰੀਦ ਜੀ ਦੀ ਸਾਰੀ ਬਾਣੀ ਦੀ ਹੋਂਦ ਮੰਨ ਲਈਏ ਤਾਂ ਇਹ ਦੋਹਰਾ ਬਾਹਰ ਕਿਵੇਂ ਰਹਿ ਗਿਆ ? *ਸਬਇ-ਸਨਾਬਿਲ* ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਦੀ ਰਚਨਾ ਹੈ ਤੇ ਉਸ ਵਿਚ ਆਏ ਹੋਏ ਕੁੱਝ ਸਲੋਕਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਨਾ ਹੋਣਾ, ਇਸੇ ਨਤੀਜੇ ਦੀ ਪ੍ਰੋੜ੍ਹਤਾ ਕਰਦਾ ਹੈ। *ਸਿਅਰੁਲ-ਔਲੀਆ* ਵਿਚ ਬਾਬਾ ਫ਼ਰੀਦ ਜੀ ਦੇ ਪੰਜ ਸੌ ਬਚਨਾਂ ਦੇ ਸੰਗ੍ਰਹਿ ਦਾ ਜ਼ਿਕਰ ਆਉਂਦਾ ਹੈ (ਸਫ਼ਾ 83), ਜਿਸ ਵਿੱਚੋਂ ਕਈ ਇਸ ਕਿਤਾਬ ਦੇ ਲੇਖਕ ਅਮੀਰ ਖ਼ੁਰਦ ਨੇ ਨਕਲ ਵੀ ਕੀਤੇ ਹਨ। ਇਹ ਬਚਨ ਫ਼ਾਰਸੀ ਨਸਰ ਵਿਚ ਹਨ, ਪਰ ਇਨ੍ਹਾਂ ਵਿੱਚੋਂ ਕਈ ਫ਼ਰੀਦ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਲੋਕਾਂ ਦੇ ਭਾਵਾਂ ਦੀ ਯਾਦ ਦਿਵਾਉਂਦੇ ਹਨ।[13]

ਇਹ ਕੋਈ ਵੱਡੀ ਗੱਲ ਨਹੀਂ ਕਿ ਬਾਬਾ ਫ਼ਰੀਦ ਦੇ ਨਾਂ ਹੇਠ ਪ੍ਰਚਲਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੀਆਂ ਕਈ ਪੁਰਾਣੀਆਂ ਪਦ-ਰਚਨਾਵਾਂ, ਜਿਨ੍ਹਾਂ ਵਿੱਚੋਂ ਕੁੱਝ ਫ਼ਰੀਦ ਜੀ ਦੇ ਬਚਨਾਂ ਦਾ ਕਾਵਿਕ ਰੂਪ ਹੀ ਲੱਗਦੀਆਂ ਹਨ, ਸੱਚ-ਮੁੱਚ ਬਾਬਾ ਜੀ ਦੀਆਂ ਹੀ ਹੋਣ।

## IV

ਸ੍ਰੀ ਗੁਰੂ ਅਰਜਨ ਦੇਵ ਜੀ ਦੀ *ਆਦਿ ਬੀੜ* ਸੰਨ 1604 ਈ. ਵਿਚ ਜਾਂ ਫ਼ਰੀਦ ਜੀ ਦੀ ਮ੍ਰਿਤੂ ਤੋਂ 333 ਵਰ੍ਹੇ ਮਗਰੋਂ ਤਿਆਰ ਹੋਈ। ਇਹ ਸਮਾਂ ਫ਼ਰੀਦ ਜੀ ਦੀ ਰਚਨਾ ਬਾਰੇ ਕਈ ਤਰ੍ਹਾਂ ਦੀਆਂ ਸ਼ੰਕਾਵਾਂ ਉਪਜਾਉਣ ਲਈ ਕਾਫ਼ੀ ਹੈ। ਮਸਲਨ, ਇਹ ਕਿਹਾ ਜਾ ਸਕਦਾ ਹੈ ਕਿ ਮੌਜੂਦਾ ਬਾਣੀ ਵਿਚ ਵਰਤੀ ਹੋਈ ਬਹੁਤ ਸਾਰੀ ਭਾਸ਼ਾ ਬਾਬਾ ਜੀ ਦੀ ਆਪਣੀ ਨਹੀਂ। ਸਾਢੇ ਤਿੰਨ ਸਦੀਆਂ, ਅਚੇਤ ਜਾਂ ਸਚੇਤ ਹਸਤਾਖੇਪਾਂ ਲਈ ਕਾਫ਼ੀ ਹੁੰਦੀਆਂ ਹਨ। ਪ੍ਰਸਿੱਧ ਜੈਨ ਵਿਦਵਾਨ ਜਿਨ ਮੁਨੀ ਜੀ ਨੇ ਜਿਹੜਾ ਲਿਖਤੀ ਭੰਡਾਰ ਜੈਸਲਮੇਰ ਤੋਂ ਪ੍ਰਾਪਤ ਕੀਤਾ ਸੀ, ਉਸ ਵਿੱਚੋਂ ਮਿਲੇ ਚੰਦ ਵਲੱਦੀ (ਚਾਂਦ ਬਰਦਾਈ) ਦੇ ਨਮੂਨਿਆਂ ਨੇ ਇਹ ਪੂਰੀ ਤਰ੍ਹਾਂ ਸਿੱਧ ਕਰ ਦਿੱਤਾ ਹੈ ਕਿ *ਪ੍ਰਿਥਵੀ ਰਾਜ ਰਾਸੋ* ਦੀਆਂ ਪਹਿਲਾਂ ਮਿਲਦੀਆਂ ਪ੍ਰਤੀਆਂ ਅਸਲ ਤੋਂ ਬਹੁਤ ਭਿੰਨ ਹਨ, ਭਾਵ ਵਧੇਰੇ ਆਧੁਨਿਕ ਭਾਸ਼ਾ ਵਾਲੀਆਂ ਹਨ। ਅਸਲ ਨਮੂਨੇ ਤਤਕਾਲੀ ਪੇਂਡੂ ਅਪਭ੍ਰੰਸ਼ ਦੇ ਬਹੁਤ ਨੇੜੇ ਹੁੰਦੇ ਹੋਣਗੇ। ਬਾਬਾ ਫ਼ਰੀਦ ਜੀ ਵੀ ਬੜੇ ਪੁਰਾਣੇ ਸਮੇਂ ਦੇ ਕਵੀ ਹਨ ਤੇ ਇਹ ਮੰਨਣ ਵਿਚ ਕੋਈ ਸੰਕੋਚ ਨਹੀਂ ਹੋਣਾ ਚਾਹੀਦਾ ਕਿ ਉਨ੍ਹਾਂ ਦੀ ਪ੍ਰਾਚੀਨਤਾ ਨੂੰ ਲੋਕ-ਉੱਚਾਰਨ ਦੇ ਰੰਦੇ ਨੇ ਥਾਂ-ਪਰ-ਥਾਂ 'ਆਧੁਨਿਕਿਆਇਆ' ਹੋਇਆ ਹੈ।

ਇਸ ਸੰਬੰਧ ਵਿਚ ਕੁੱਝ ਹੋਰ ਗੱਲਾਂ ਵੀ ਯਾਦ ਰੱਖਣ ਵਾਲੀਆਂ ਹਨ, ਜਿਵੇਂ : ਹਿੰਦੁਸਤਾਨ ਦੀਆਂ ਲੋਕ-ਬੋਲੀਆਂ ਦੀਆਂ ਰਚਨਾਵਾਂ ਨੂੰ, ਸ੍ਰੀ ਗੁਰੂ ਅਰਜਨ ਦੇਵ ਜੀ ਦੀ *ਆਦਿ ਬੀੜ* ਤੋਂ ਪਹਿਲਾਂ, ਅਜਿਹਾ ਸਨਮਾਨ ਕਦੀ ਨਹੀਂ ਸੀ ਮਿਲਿਆ ਕਿ ਉਨ੍ਹਾਂ ਵਿਚ ਇਕ ਲਗ ਜਾਂ ਅੱਖਰ ਦਾ ਘਾਟਾ-ਵਾਧਾ ਕਿਸੇ ਨੂੰ ਘੋਰ ਸਮਾਜਿਕ ਦੰਡ ਦਾ ਭਾਗੀ ਬਣਾ ਸਕਦਾ। ਨਾਲੇ, ਕਿਸੇ ਨਵੀਂ ਭਾਰਤੀ ਆਰੀਆ ਭਾਸ਼ਾ ਲਈ, ਪਹਿਲੀਆਂ ਵਿਚ, ਇਕ ਲਿਪੀ ਨਿਯਤ ਨਹੀਂ ਸੀ ਤੇ ਨਾ ਸ਼ਬਦ-ਜੋੜ ਨਿਸਚਿਤ ਹੁੰਦੇ ਸਨ। ਉਨ੍ਹਾਂ

13. ਇਨ੍ਹਾਂ ਬਚਨਾਂ ਲਈ ਵੇਖੋ ਇਸੇ ਪੁਸਤਕ ਦਾ ਲੇਖ 'ਪ੍ਰਮਾਣਿਕ ਫ਼ਰੀਦ'।



ਦੇ ਵਿਆਕਰਨਿਕ ਨਿਯਮ, ਸੰਸਕ੍ਰਿਤ ਵਾਂਗ, ਕਿਸੇ ਪਾਣਿਨੀ ਨੇ ਬੰਨ੍ਹੇ ਨਹੀਂ ਸਨ ਹੋਏ। ਆਮ ਤੌਰ ਉੱਤੇ, ਇਨ੍ਹਾਂ ਬੋਲੀਆਂ ਨੂੰ ਪੜ੍ਹਨ, ਲਿਖਣ ਜਾਂ ਸਾਂਭਣ ਵਾਲੇ ਸਾਧਾਰਨ ਲੋਕ ਹੁੰਦੇ ਸਨ, ਨਾ ਕਿ ਵਿਦਵਾਨ ਪੰਡਿਤ, ਇਸ ਲਈ ਲੋਕ ਆਪਣੀ ਸਮਝ ਜਾਂ ਉੱਚਾਰਨ ਦੀ ਸਹੂਲਤ ਲਈ, ਸਮੇਂ ਤੇ ਸਥਾਨ ਅਨੁਸਾਰ, ਸ਼ਬਦਾਂ, ਸੰਬੰਧਕਾਂ, ਕ੍ਰਿਆਵਾਂ, ਆਦਿ ਵਿਚ ਸੁਤੇ ਹੀ ਭੇਦ ਪਾ ਲੈਂਦੇ ਸਨ। ਇਹੀ ਕਾਰਨ ਹੈ ਕਿ ਨਵੀਆਂ ਭਾਰਤੀ ਆਰੀਆ ਭਾਸ਼ਾਵਾਂ ਵਿੱਚੋਂ ਕਿਸੇ ਇਕ ਬਾਰੇ ਵੀ, ਵਿਦਵਾਨ ਇਹ ਕਹਿਣ ਲਈ ਤਿਆਰ ਨਹੀਂ ਹਨ ਕਿ ਮੱਧ ਕਾਲ ਦੀ ਜਿਹੜੀ ਰਚਨਾ ਹੁਣ ਮਿਲਦੀ ਹੈ, ਉਹ ਸੌ ਫ਼ੀ ਸਦੀ ਕਵੀ ਦੀ ਆਪਣੀ ਤੇ ਹਰ ਤਰ੍ਹਾਂ ਦੇ ਵਿਕਾਰ ਜਾਂ ਅੰਤਰ ਤੋਂ ਬਚੀ ਹੋਈ ਹੈ। ਇਸ ਪਿਛੋਕੜ ਨੂੰ ਚਿਤ ਵਿਚ ਰੱਖ ਕੇ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹੱਤਾ ਬਾਰੇ ਸੋਚੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਉੱਤਰੀ ਹਿੰਦੁਸਤਾਨ ਦੇ ਲੋਕ-ਕਵੀਆਂ ਤੇ ਉਨ੍ਹਾਂ ਦੀਆਂ ਵਰਤੀਆਂ ਭਾਸ਼ਾਵਾਂ ਨੂੰ ਸਾਂਭ ਕੇ ਵਿਦਵਾਨਾਂ ਉੱਤੇ ਕਿੰਨਾ ਵੱਡਾ ਉਪਕਾਰ ਕੀਤਾ ਹੈ।

ਇਸ ਤਰ੍ਹਾਂ ਦਾ ਸ਼ੱਕ ਕਿ ਬਾਬਾ ਫ਼ਰੀਦ ਜੀ ਦੀ ਰਚਨਾ ਦੇ ਭਾਸ਼ਾਈ ਪੱਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤਕ ਪਹੁੰਚਦੇ-ਪਹੁੰਚਦੇ ਪਰਿਵਰਤਨ ਆ ਚੁੱਕਾ ਹੋਵੇਗਾ, ਆਮ ਤੌਰ ਉੱਤੇ, ਭਾਸ਼ਾ ਵਿਗਿਆਨੀਆਂ ਦਿਆਂ ਮਨਾਂ ਵਿਚ ਪੈਦਾ ਹੁੰਦਾ ਹੈ ਤੇ ਇਸ ਦੀ ਨਿਵਿਰਤੀ ਦੀ ਲੋੜ ਵੀ ਉਨ੍ਹਾਂ ਨੂੰ ਹੀ ਪੈਂਦੀ ਹੈ। ਸਾਧਾਰਨ ਪਾਠਕ ਜਾਂ ਰਸਿਕ ਲਈ, ਸਮਾਂ ਬੀਤਣ ਨਾਲ ਪਏ ਫ਼ਰਕਾਂ ਦੇ ਬਾਵਜੂਦ, ਸਮੁੱਚੀ ਰਚਨਾ ਉਸੇ ਦੀ ਹੀ ਰਹਿੰਦੀ ਹੈ, ਜਿਸ ਦੀ ਕਿ ਉਹ ਆਦਿ ਵਿਚ ਸੀ। ਮਸਲਨ, *ਗੁਰੂ ਹਰ ਸਹਾਇ ਵਾਲੀ ਪੋਥੀ* ਦੇ ਕੁੱਝ ਸਲੋਕਾਂ ਦੀ, ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਤੇ ਦੂਜੇ ਪਾਸੇ 1691 ਈ. ਵਾਲੀ *ਗੋਸਿਟ* (ਗੋਸਟਿ) ਜਾਂ *ਭਾਈ ਪੈਂਦੇ ਵਾਲੀ ਬੀੜ* ਦੇ ਉਨ੍ਹਾਂ ਹੀ ਸਲੋਕਾਂ ਨਾਲ ਤੁਲਨਾ ਕੀਤੀ ਜਾਏ ਤਾਂ ਇਸ ਤਰ੍ਹਾਂ ਦੇ ਭੇਦ ਉੱਘੜ ਕੇ ਸਾਹਮਣੇ ਆਉਂਦੇ ਹਨ :

| | | |
|---|---|---|
| (ੳ) | *ਗੁਰੂ ਹਰ ਸਹਾਇ ਵਾਲੀ ਪੋਥੀ* | ਫਰੀਦਾ ਕਾਲੀ ਮੈਜੀ ਕੰਬਲੀ ਕਾਲਾ ਮੈਜਾ ਵੇਸ<br>ਗੁਨਹੀ ਭਰਿਆ ਮੈ ਫਿਰਾ ਲੋਕ ਜਾਣੈ ਦਰਵੇਸ। |
| | ਸ੍ਰੀ ਗੁਰੂ ਗ੍ਰੰਥ ਸਾਹਿਬ | ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥<br>ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ (੬੧)<br>*(ਪੰਨਾ 1381)* |
| | *ਗੋਸਿਟ* (ਗੋਸਟਿ) *ਸੇਖ ਫਰੀਦ* | ਫਰੀਦਾ ਕਾਲੀ ਮੈਡੀ ਕੰਬਲੀ ਕਾਲਾ ਮੈਡਾ ਵੇਸੁ।<br>ਗੁਨਹੀ ਲਡਿਆ ਮੈ ਫਿਰਾ ਲੋਕੁ ਜਾਣੈ ਦਰਵੇਸੁ। |
| | *ਭਾਈ ਪੈਂਦੇ ਵਾਲੀ ਪੋਥੀ* | ਗੁਰੂ ਗ੍ਰੰਥ ਸਾਹਿਬ ਨਾਲ ਇੱਕੋ ਪਾਠ ਭੇਦ ਹੈ;<br>"ਗੁਨਾਹੀ ਭਰਿਆ..." |
| (ਅ) | ਸ੍ਰੀ ਗੁਰੂ ਗ੍ਰੰਥ ਸਾਹਿਬ | ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥<br>ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥ (੬੮)<br>*(ਪੰਨਾ 1381)* |
| | *ਗੋਸਿਟ* (ਗੋਸਟਿ) *ਸੇਖ ਫਰੀਦ* | ਫਰੀਦਾ ਭਨੀ ਘੜੀ ਸੁਵੰਨਵੀ ਅਤੈ ਤੂਟੀ ਨਾਗਰ ਲਜੁ।<br>ਅਜਰਾਈਲੁ ਫਰੇਸਤਾ ਤੈ ਘਰਿ ਨਾਠੀ ਅਜੁ। |
| | *ਭਾਈ ਪੈਂਦੇ ਵਾਲੀ ਬੀੜ* | ਅਰਾਜਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ।<br>ਘਿਨਣਿ ਆਏ ਰੂਹ ਨੂੰ ਕਿਆ ਕਰੇਸੀ ਪਜੁ। |



| | |
|---|---|
| (ੲ) *ਗੁਰੂ ਹਰ ਸਹਾਇ ਵਾਲੀ ਪੋਥੀ* | ਫਰੀਦਾ ਜੰਘੀ ਨਿਕੀਈ ਥਲ ਡੂਗਰ ਭ੍ਰਮਓਮੁ।<br>ਮਝਿ ਮਸੀਤੀ ਕੂਜੜਾ ਸਉ ਕੋਹਾ ਥੀਓਮ। |
| ਸ੍ਰੀ ਗੁਰੂ ਗ੍ਰੰਥ ਸਾਹਿਬ | ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥<br>ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥ (੨੦)<br>*(ਪੰਨਾ 1378)* |

ਇਸ ਤਰ੍ਹਾਂ ਦੇ ਪਾਠ-ਭੇਦ ਹੱਥ-ਲਿਖਤਾਂ ਵਿਚ ਬੜੇ ਮਿਲਦੇ ਹਨ, ਪਰ ਇਨ੍ਹਾਂ ਦੇ ਬਾਵਜੂਦ, ਅਸੀਂ ਇਨ੍ਹਾਂ ਸਲੋਕਾਂ ਨੂੰ ਕੇਵਲ ਇਸ ਕਰਕੇ ਫ਼ਰੀਦ ਦੇ ਮੰਨਣ ਤੋਂ ਇਨਕਾਰੀ ਨਹੀਂ ਹੋ ਜਾਂਦੇ ਕਿ ਇਨ੍ਹਾਂ ਵਿਚ ਪਾਠਾਂਤਰ ਹਨ। ਅਸੀਂ ਇਨ੍ਹਾਂ ਪਾਠਾਂਤਰਾਂ ਵਾਲੇ ਸਲੋਕਾਂ ਨੂੰ, ਵੱਧ ਤੋਂ ਵੱਧ, ਫ਼ਰੀਦ ਜੀ ਦੇ 'ਪਾਠੰਤ੍ਰਿਤ ਸਲੋਕ' ਕਹਿ ਲੈਂਦੇ ਹਾਂ।

ਇਹ ਤਾਂ ਹੋਈ ਪਾਠ-ਭੇਦਾਂ ਦੀ ਗੱਲ ਪਰ, ਫ਼ਰੀਦ ਜੀ ਦੀ ਰਚਨਾ ਬਾਰੇ ਇਕ ਵੱਡੀ ਸ਼ੰਕਾ ਅਜਿਹੀ ਹੈ ਜਿਸ ਦੀ ਨਿਵਿਰਤੀ ਹੋਣੀ ਜ਼ਰੂਰੀ ਹੈ। ਸ਼ੇਖ਼ ਫ਼ਰੀਦ ਜੀ ਦੇ ਨਾਂ ਹੇਠ ਮਿਲਦੀ ਰਚਨਾ, ਖ਼ਾਸ ਕਰ ਕੇ ਪੰਜਾਬੀ ਰਚਨਾ, ਉਸ ਫ਼ਰੀਦ ਜੀ ਦੀ ਹੈ ਵੀ ਕਿ ਨਹੀਂ, ਜਿਸ ਦਾ ਨਾਂ ਮਸਊਦ ਸੀ ਤੇ ਜਿਸ ਦਾ ਮਜ਼ਾਰ ਪਾਕ ਪਟਨ ਵਿਚ ਮੌਜੂਦ ਹੈ ? ਕਿਤੇ ਅਸੀਂ ਧਿੰਗੋਜ਼ੋਰੀ ਹੀ ਤਾਂ ਉਸ ਨੂੰ ਇਸ ਬਾਣੀ ਦਾ ਰਚਣਹਾਰਾ ਨਹੀਂ ਮੰਨੀ ਜਾਂਦੇ ?

## V

ਗੁਰੂ ਨਾਨਕ ਦੇਵ ਜੀ ਦੀਆਂ ਕਈ ਜਨਮ-ਸਾਖੀਆਂ ਵਿਚ ਗੁਰੂ ਸਾਹਿਬ 'ਸੇਖ ਫਰੀਦ' ਨੂੰ 'ਆਸਾ ਦੇਸ' ਵਿਚ ਮਿਲਦੇ ਵਿਖਾਏ ਗਏ ਹਨ। ਇਨ੍ਹਾਂ ਹੀ ਜਨਮ ਸਾਖੀਆਂ ਵਿਚ ਇਕ ਹੋਰ ਸਾਖੀ ਅਨੁਸਾਰ ਗੁਰੂ ਸਾਹਿਬ ਮੁਲਤਾਨ ਜਾਂਦਿਆਂ ਪਾਕ ਪਟਨ ਠਹਿਰਦੇ ਹਨ, ਤੇ 'ਸੇਖ ਫਰੀਦ' ਦੇ ਇਕ ਗੱਦੀਦਾਰ 'ਸੇਖ ਬ੍ਰਹਮ' ਨਾਲ ਗੋਸਿਟ (ਗੋਸਟਿ) ਕਰਦੇ ਹਨ।[14]

ਇਤਿਹਾਸਿਕ ਪ੍ਰਮਾਣਾਂ ਤੋਂ ਪਤਾ ਲੱਗਦਾ ਹੈ ਕਿ ਇਹ 'ਸੇਖ ਬ੍ਰਹਮ' (ਇਬਰਾਹੀਮ), ਗੁਰੂ ਨਾਨਕ ਦੇਵ ਜੀ ਦਾ ਛੋਟਾ ਸਮਕਾਲੀ ਸੀ।[15]

ਗੁਰੂ ਸਾਹਿਬ ਨਾਲ ਗੋਸਿਟ (ਗੋਸਟਿ) ਵੇਲੇ, ਉਸ ਨੂੰ, ਵਧੇਰੇ ਕਰਕੇ, ਉਹੀ ਸਲੋਕ ਉਚਾਰਦੇ ਦੱਸਿਆ ਗਿਆ ਹੈ, ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੇਖ ਫਰੀਦ ਜੀ ਦੇ ਨਾਂ ਥੱਲੇ ਮਿਲਦੇ ਹਨ। ਇਸ ਨਿੱਕੀ ਜਿਹੀ ਗੱਲ ਨੇ ਕਈ ਵੱਡੀਆਂ ਗੁੰਝਲਾਂ ਪਾ ਦਿੱਤੀਆਂ ਹਨ। ਬਾਬਾ ਫ਼ਰੀਦ ਜੀ ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲਾਂ ਹੋਏ, ਉਹ ਆਪ ਗੁਰੂ ਸਾਹਿਬ ਨੂੰ ਨਹੀਂ ਸਨ ਮਿਲ ਸਕਦੇ। ਇਸ ਲਈ ਨਤੀਜਾ ਇਹ ਕੱਢਿਆ ਗਿਆ ਕਿ 'ਸੇਖ ਫਰੀਦ' ਤੇ 'ਸੇਖ ਬ੍ਰਹਮ' ਦੋ ਵੱਖਰੇ ਬੰਦੇ ਨਹੀਂ, ਇੱਕੋ ਦੇ ਦੋ ਨਾਂ ਹਨ। ਇਹ ਬੰਦਾ ਉਹੋ ਹੋ ਸਕਦਾ ਹੈ ਜਿਹੜਾ ਪਾਕ ਪਟਨ ਵਿਚ ਉਸ ਵੇਲੇ ਮੌਜੂਦ ਸੀ ਤੇ ਜਿਸ ਨਾਲ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਦਾ ਜ਼ਿਕਰ ਆਉਂਦਾ ਹੈ। ਭਾਈ ਮਨੀ ਸਿੰਘ ਜੀ ( ?) ਨੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ 44ਵੀਂ ਪਉੜੀ ਦੀ ਟੀਕਾ ਵਿਚ ਲਿਖਿਆ ਹੈ :

> "ਮਰਦਾਨੇ ਨੂ ਆਖਿਆ ਅਸਾ ਪਟਣ ਜਾਂਣਾ ਹੈ। ਜੋ ਸੇਖ ਬ੍ਰਹਮ ਨੂ ਉਪਦੇਸ ਕੀਤਾ ਸੀ ਉਸ ਨੂ ਚਿਤ ਹੈ ਕੇ ਵਿਸਰ ਗਇਆ ਹੈ...।"[16]

---

14. ਵੇਖੋ (i) *ਅਤੀ ਪ੍ਰਾਚੀਨ ਜਨਮ ਸਾਖੀ,* 1884, ਲਾਹੌਰ, ਇੰਡੀਅਨ ਪ੍ਰੈਸ, (ਇੰਡੀਆ ਆਫ਼ਿਸ ਵਾਲੀ)
(ii) ਸ੍ਰੀ ਯੁਤ ਐਮ. ਮਕਾਲਿਫ਼, *ਜਨਮ ਸਾਖੀ ਬਾਬੇ ਨਾਨਕ ਜੀ ਕੀ,* 1885, ਰਾਵਲਪਿੰਡੀ, ਗੁਲਸ਼ਨ ਪੰਜਾਬ ਪ੍ਰੈਸ, (ਹਾਫ਼ਿਜ਼ਾਬਾਦ ਵਾਲੀ)
15. ਮੌਲਵੀ ਮੁਹੱਮਦ ਅਲੀ ਅਸਗ਼ਰ, *ਜਵਾਹਰਿ-ਫ਼ਰੀਦੀ* (ਫ਼ਾਰਸੀ), 1301 ਹਿਜਰੀ (1883-1884), ਲਾਹੌਰ, ਵਿਕਟੋਰੀਆ ਪ੍ਰੈਸ, ਅਨੁਸਾਰ ਇਬਰਾਹੀਮ ਸੰਨ 960 ਹਿ. (1553 ਈ.) ਵਿਚ ਗੁਜ਼ਰੇ ਸਨ (ਸਫ਼ਾ 312-13)। *ਜਵਾਹਰਿ-ਫ਼ਰੀਦੀ* ਦਾ ਰਚਣ-ਸਾਲ 1033 ਹਿ. ਜਾਂ 1623 ਈ. ਹੈ।
16. *ਬਾਬੇ ਦੀ ਜਨਮ ਸਾਖੀ ਦੀ ਗੋਸਟ,* ਪ੍ਰੋ. ਪ੍ਰੀਤਮ ਸਿੰਘ ਦੀ ਨਿਜੀ ਲਾਇਬ੍ਰੇਰੀ ਦੀ ਹੱਥ-ਲਿਖਤ ਨੰਬਰ 45, ਪੰਨਾ 395.



ਸਪਸ਼ਟ ਹੈ ਕਿ ਏਥੇ ਭਾਈ ਮਨੀ ਸਿੰਘ (?) ਸ਼ੈਖ਼ ਫ਼ਰੀਦ ਤੇ ਸ਼ੈਖ਼ ਇਬਰਾਹੀਮ ਵਾਲੀਆਂ ਸਾਖੀਆਂ ਨੂੰ ਇੱਕੋ ਵਿਅਕਤੀ ਸੇਖ ਬ੍ਰਹਮ ਨਾਲ ਵਾਪਰੀ ਮੰਨਦੇ ਹਨ। ਕਿਸੇ ਸਿੱਖ ਵਿਚਾਰਵਾਨ ਵੱਲੋਂ ਇਹ ਪਹਿਲਾ ਸਚੇਤ ਜਤਨ ਸੀ ਜਿਸ ਰਾਹੀਂ ਕਿਸੇ ਸਾਖੀ ਨੂੰ ਅਸੰਭਾਵਨਾ ਦੀ ਊਜ ਤੋਂ ਬਚਾਉਣ ਦਾ ਉਪਰਾਲਾ ਕੀਤਾ ਗਿਆ। ਗੁਰੂ ਸਾਹਿਬ ਨਾਲ ਜੇ ਉਨ੍ਹਾਂ ਤੋਂ ਪਹਿਲਾਂ ਗੁਜ਼ਰ ਚੁੱਕੇ ਕਿਸੇ ਬੰਦੇ ਦੀ ਸਰੀਰਿਕ ਮੁਲਾਕਾਤ ਸੰਭਵ ਨਹੀਂ ਤਾਂ ਇੱਕੋ ਜੀਉਂਦੇ ਬੰਦੇ ਨਾਲ ਦੋ ਵਾਰੀ ਮੁਲਾਕਾਤ ਐਨ ਸੰਭਵ ਸੀ। ਜਨਮ-ਸਾਖੀਆਂ ਵਿਚ 'ਸੇਖ ਫਰੀਦ' ਤੇ 'ਸੇਖ ਬ੍ਰਹਮ' ਵੱਲੋਂ ਜਿਹੜੇ ਸਲੋਕ ਗੁਰੂ ਨਾਨਕ ਦੇਵ ਜੀ ਨਾਲ ਵਾਰਤਾਲਾਪ ਵੇਲੇ ਉਚਾਰੇ ਦੱਸੇ ਗਏ ਹਨ, ਉਨ੍ਹਾਂ ਵਿੱਚੋਂ ਬਹੁ-ਗਿਣਤੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ। ਦੋਹਾਂ ਵਿਅਕਤੀਆਂ ਨੂੰ ਜਦੋਂ ਇੱਕੋ ਵਿਅਕਤੀ (ਸੇਖ ਬ੍ਰਹਮ) ਮੰਨ ਲਿਆ ਗਿਆ ਤਾਂ ਇਸ ਮਨੌਤ ਦਾ ਚੱਲ ਪੈਣਾ ਕੋਈ ਔਖਾ ਨਹੀਂ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸੇਖ ਫਰੀਦ ਦੇ ਨਾਂ ਹੇਠ ਮਿਲਦੀ ਸਾਰੀ ਬਾਣੀ, ਅਸਲ ਵਿਚ, ਉਸ ਦੇ ਇਕ ਗੱਦੀਦਾਰ, ਗੁਰੂ ਸਾਹਿਬ ਦੇ ਇਕ ਮਿੱਤਰ, ਸੇਖ ਬ੍ਰਹਮ (ਸ਼ੈਖ਼ ਇਬਰਾਹੀਮ) ਦੀ ਹੈ ਤੇ "ਫਰੀਦ" ਉਸ ਦਾ ਉਪ ਨਾਂ ਹੈ, ਖ਼ਾਸ ਕਰ ਕੇ ਜਦੋਂ ਇਬਰਾਹੀਮ ਨੂੰ *ਜਵਾਹਰਿ ਫ਼ਰੀਦੀ* ਵਿਚ "ਸਾਨੀ ਫ਼ਰੀਦ, ਸਾਲਿਸ ਫ਼ਰੀਦ, ਸ਼ੈਖ਼ ਇਬਰਾਹੀਮ ਕਲਾਂ, ਬਾਲਾ ਰਾਜਾ[17], ਸ਼ੈਖ਼ ਬ੍ਰਹਮ ਸਾਹਿਬ ਤੇ ਸ਼ਾਹ ਬ੍ਰਹਮ", ਆਦਿ ਨਾਵਾਂ ਨਾਲ ਮਸ਼ਹੂਰ ਦੱਸਿਆ ਹੋ ਗਿਆ ਹੈ।

ਇਹ ਮਨੌਤ, ਸਾਫ਼ ਲਫ਼ਜ਼ਾਂ ਵਿਚ, ਸਭ ਤੋਂ ਪਹਿਲਾਂ ਸ਼ਾਇਦ ਮੈਕਾਲਿਫ਼ ਸਾਹਿਬ ਨੇ ਪ੍ਰਸਿੱਧ ਕੀਤੀ। ਸੰਨ 1909 ਵਿਚ ਮਿਸਟਰ ਮੈਕਸ ਆਰਥਰ ਮੈਕਾਲਿਫ਼ ਸਾਹਿਬ ਦੀ ਪੁਸਤਕ ਛੇ ਜਿਲਦਾਂ ਵਿਚ ਛਪੀ। ਉਸ ਵਿਚ ਉਨ੍ਹਾਂ ਨੇ ਬੜੇ ਵਿਸ਼ਵਾਸ ਨਾਲ ਇਹ ਰਾਏ ਪ੍ਰਗਟ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੇਖ ਫਰੀਦ' ਜੀ ਦੇ ਦੱਸੇ ਗਏ ਸ਼ਬਦ ਤੇ ਸਲੋਕ ਅਸਲ ਵਿਚ, ਸ਼ੇਖ ਬ੍ਰਹਮ ਜਾਂ ਸ਼ੈਖ਼ ਇਬਰਾਹੀਮ ਜੀ ਦੇ ਹਨ।[18] ਇਕ ਸਮੇਂ ਇਹ ਖ਼ਿਆਲ ਪੰਜਾਬੀ ਸਾਹਿੱਤ ਦੇ ਇਤਿਹਾਸਕਾਰਾਂ ਵਿਚ ਏਨਾ ਫੈਲ ਗਿਆ ਸੀ ਕਿ ਇਸ ਦੇ ਵਿਰੁੱਧ ਸਰਦਾਰ ਜੀ.ਬੀ. ਸਿੰਘ (*ਜੀਵਨ ਚਰਿਤ੍ਰ ਸ਼ੇਖ ਫ਼ਰੀਦ*, 1915 ਈ., ਅੰਮ੍ਰਿਤਸਰ, ਖ਼ਾਲਸਾ ਟ੍ਰੈਕਟ ਸੋਸਾਇਟੀ), ਡਾਕਟਰ ਮੋਹਨ ਸਿੰਘ (*A History of Panjabi Literature*, 1933, Lahore) ਤੇ ਮੌਲਾ ਬਖ਼ਸ਼ ਕੁਸ਼ਤਾ (*ਪੰਜਾਬ ਦੇ ਹੀਰੇ*, 1939 ਈ. ਅੰਮ੍ਰਿਤਸਰ, ਸੁਦਰਸ਼ਨ ਪ੍ਰੈਸ) ਦੀਆਂ ਸਭ ਖੋਜਾਂ ਤੇ ਦਲੀਲਾਂ ਅਕਾਰਥ ਜਾਂਦੀਆਂ ਰਹੀਆਂ। ਪੰਜਾਬੀ ਵਿਚ ਲਿਖਣ ਵਾਲੇ ਅਨੇਕ ਲੇਖਕਾਂ ਨੇ ਤਾਂ ਸ਼ੇਖ਼ ਇਬਰਾਹੀਮ ਦੇ ਹੱਕ ਵਿਚ ਜਿਹੜੀ ਰਾਏ ਬਣਾਈ ਸੋ ਬਣਾਈ, ਡਾ. ਲਾਜਵੰਤੀ ਰਾਮ ਕ੍ਰਿਸ਼ਨ (*Punjabi Sufi Poets*, 1938, ਔਕਸਫ਼ੋਰਡ ਯੂਨੀਵਰਸਿਟੀ ਪ੍ਰੈਸ, ਸਫ਼ੇ 1-11), ਡਾ. ਜੀ.ਐਮ. ਡੀ. ਸੂਫ਼ੀ (*Kashir*, ਜਿਲਦ ਦੂਜੀ, 1949, ਲਾਹੌਰ, *The University of the Punjab,* ਸਫ਼ਾ 706), ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ (*ਹਿੰਦੀ ਸਾਹਿਤਯ*, 1952, ਦਿੱਲੀ, ਅਤਰ ਚੰਦ ਕਪੂਰ ਐਂਡ ਸਨਜ਼, ਸਫ਼ਾ 152) ਤੇ ਪ੍ਰੋ. ਖ਼ਲੀਕ ਅਹਿਮਦ ਨਿਜ਼ਾਮੀ (*The Life and Times of Shaikh Farid-ud-Din Ganj-i-Shakar*, 1955, Aligarh, Deptt. of History, Muslim University, p. 122), ਵਰਗੇ ਬਹੁਤ ਹੋਰ ਲੇਖਕ ਵੀ ਸ਼ੈਖ਼ ਇਬਰਾਹੀਮ ਨੂੰ ਫ਼ਰੀਦ ਵਾਲੀ ਬਾਣੀ ਦਾ ਅਸਲੀ ਕਰਤਾ ਮੰਨਣ ਲੱਗ ਪਏ। ਪੰਜਾਬੀ ਸਾਹਿੱਤ ਦੇ ਇਤਿਹਾਸਕਾਰਾਂ ਵੱਲੋਂ ਇਸ ਬਾਣੀ ਬਾਰੇ ਹੋਰ ਕਈ ਸੁਝਾਉ ਵੀ ਪੂਰੀ ਜਾਂ ਅਧੂਰੀ ਜ਼ਿੰਮੇਵਾਰੀ ਨਾਲ ਦਿੱਤੇ ਗਏ ਹਨ, ਜਿਵੇਂ:

1. ਇਹ ਬਾਣੀ ਫ਼ਰੀਦ ਤੇ ਇਬਰਾਹੀਮ ਦੀ ਰਲੀ ਮਿਲੀ ਹੈ।[19]

---

17. ਗੁਰੂ ਅਰਜਨ ਦੇਵ ਜੀ ਦੇ ਭਤੀਜੇ ਸ੍ਰੀ ਮਿਹਰਬਾਨ ਜੀ ਦੀ ਲਿਖਾਈ ਜਨਮਸਾਖੀ ਦੀ ਪਹਿਲੀ ਪੋਥੀ *ਸਚਖੰਡ* (*ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, 1962, ਅੰਮ੍ਰਿਤਸਰ ਖ਼ਾਲਸਾ ਕਾਲਜ) ਦੇ ਪੰਨੇ 488 ਉੱਤੇ ਪਾਕ ਪਟਨ ਵਾਲੀ ਸਾਖੀ ਵਿਚ ਲਿਖਿਆ ਹੈ: "ਪਟਣ ਦਾ ਪੀਰੁ ਸੇਖੁ ਫਰੀਦੁ, ਫਰੀਦ ਦੈ ਤਖਤਿ ਸੇਖੁ ਬਿਰਾਹਮੁ ਬਾਲਾ ਰਾਜਾ...।"
18. ਵੇਖੋ *The Sikh Religion : Its Gurus, Sacred Writings And Authors,* ਦੂਜੀ ਐਡੀਸ਼ਨ, Vol. V, 1978, New Delhi, S. Chand & Company Ltd., ਸਫ਼ਾ 357.
19. ਬਾਵਾ ਬੁੱਧ ਸਿੰਘ, *ਹੰਸ ਚੋਗ*, ਤੀਜੀ ਐਡੀਸ਼ਨ, 1926; ਤੇਜਾ ਸਿੰਘ, *ਸਾਹਿੱਤ ਦਰਸ਼ਨ*, ਪਹਿਲੀ ਵਾਰੀ, 1951, ਪਟਿਆਲਾ, ਪ੍ਰਕਾਸ਼ ਪੁਸਤਕਾਲਾ, ਸਫ਼ਾ 132.



2. ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਫ਼ਰੀਦ ਸਾਨੀ (ਸ਼ੈਖ਼ ਇਬਰਾਹੀਮ) ਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੀ ਬਾਬਾ ਫ਼ਰੀਦ ਦੀ ਹੈ।[20]
3. ਇਹ ਬਾਣੀ ਨਾ ਸਾਰੀ ਫ਼ਰੀਦ ਜੀ ਦੀ ਹੈ ਨਾ ਇਬਰਾਹੀਮ ਦੀ ਸਗੋਂ ਸੰਭਵ ਹੈ ਕਿ ਇਹ ਕਈ ਫ਼ਰੀਦਾਂ ਦੀ ਹੋਵੇ, ਜਿਵੇਂ ਨਾਨਕ ਦੇ ਨਾਂ ਹੇਠ ਗੁਰੂ ਸਾਹਿਬਾਨ ਦੀ ਬਾਣੀ!!![21]

ਸਾਡਾ ਵਿਚਾਰ ਸਪਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਲੋਕ ਤੇ ਸ਼ਬਦ ਬਾਬਾ ਫ਼ਰੀਦ ਜੀ ਰਚਿਤ ਹੀ ਮੰਨਣੇ ਚਾਹੀਦੇ ਹਨ ਨਾ ਕਿ ਉਨ੍ਹਾਂ ਦੇ ਬਾਰ੍ਹਵੇਂ ਸੱਜਾਦਾ-ਨਸ਼ੀਨ ਸ਼ੈਖ਼ ਇਬਰਾਹੀਮ ਦੇ। ਤਕਰੀਬਨ ਸਾਰੇ ਪ੍ਰਾਪਤ ਸਬੂਤ ਇਸੇ ਨਤੀਜੇ ਵੱਲ ਇਸ਼ਾਰਾ ਕਰਦੇ ਹਨ, ਜਿਵੇਂ :

1. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਬਾਣੀ ਦਾ ਕਰਤਾ 'ਸੇਖ ਫਰੀਦ', ਅਰਥਾਤ ਸ਼ੈਖ਼ ਫ਼ਰੀਦ ਨੂੰ ਹੀ ਮੰਨਿਆ ਗਿਆ ਹੈ। ਸਾਡੇ ਨਾਲੋਂ ਗੁਰੂ ਅਰਜਨ ਦੇਵ ਜੀ ਸ਼ੈਖ਼ ਇਬਰਾਹੀਮ ਦੇ ਨੇੜੇ ਸਨ—ਸ਼ੈਖ਼ ਇਬਰਾਹੀਮ ਦੀ ਮ੍ਰਿਤੂ 1551 ਈ. ਵਿਚ ਤੇ ਗੁਰੂ ਅਰਜਨ ਦੇਵ ਜੀ ਦਾ ਜਨਮ, 1563 ਈ. ਵਿਚ ਹੋਇਆ। ਨਿਰਸੰਦੇਹ, ਸਾਡੇ ਨਾਲੋਂ ਗੁਰੂ ਅਰਜਨ ਦੇਵ ਜੀ ਪਾਸ ਫ਼ਰੀਦੀ ਸ਼ਬਦਾਂ-ਸਲੋਕਾਂ ਦੇ ਕਰਤੇ ਸੰਬੰਧੀ ਵਧੇਰੇ ਨਿਸਚਿਤ ਵਾਕਫ਼ੀ ਹੋਣ ਦੀ ਸੰਭਾਵਨਾ ਸੀ।

2. ਬਾਬਾ ਫ਼ਰੀਦ ਜੀ ਦੀਆਂ ਕਈ ਸਾਹਿੱਤਿਕ ਸਰਗਰਮੀਆਂ ਦਾ ਸਾਨੂੰ ਪਤਾ ਹੈ। ਉਹ ਕੁਰਆਨੀ ਸਾਹਿੱਤ ਦੇ ਵੱਡੇ ਵਿਦਵਾਨ ਤੇ ਰਸੀਏ ਸਨ। *ਨਾਫ਼ਿਅ* ਤੇ *ਮਆਰਿਫ਼*, ਆਦਿ ਦੇ ਉਹ ਕਾਫ਼ੀ ਸਮਝਦਾਰ ਤੇ ਘੋਖੀ ਪਾਠਕ ਸਨ। *ਸਿਅਰੁਲ-ਔਲੀਆ* ਵਿਚ ਉਨ੍ਹਾਂ ਨੂੰ ਕਈ ਔਖੇ ਅਰਥ-ਅਰਥਾਂਤਰਾਂ ਦੇ ਮਸਲੇ ਹੱਲ ਕਰਦਿਆਂ ਵਿਖਾਇਆ ਗਿਆ ਹੈ। ਅਰਬੀ, ਫ਼ਾਰਸੀ ਤੇ ਦੇਸ-ਭਾਸ਼ਾ ਦੇ ਢੁੱਕਦੇ-ਫਬਦੇ ਸ਼ਿਅਰ, ਫ਼ਰੀਦ ਜੀ ਗੱਲ ਗੱਲ ਉੱਤੇ ਬੋਲਦੇ ਰਹਿੰਦੇ ਸਨ। ਬਲਬਨ ਵੱਲ ਲਿਖੀ ਸਿਫ਼ਾਰਸ਼ੀ ਚਿੱਠੀ ਫ਼ਰੀਦ ਜੀ ਦੇ ਸਾਹਿੱਤਿਕ ਆਚਾਰ ਤੇ ਸੰਸਕ੍ਰਿਤੀ ਦਾ ਇਕ ਉੱਤਮ ਨਮੂਨਾ ਹੈ। ਇਸ ਦੇ ਉਲਟ, ਸ਼ੈਖ਼ ਇਬਰਾਹੀਮ ਦੇ ਸਾਹਿੱਤ-ਸੇਵੀ ਜਾਂ ਸਾਹਿੱਤ-ਰਸੀਏ ਹੋਣ ਦੀ ਕੋਈ ਗਵਾਹੀ ਜਾਂ ਰਵਾਇਤ ਨਹੀਂ ਮਿਲਦੀ। ਅਸੀਂ ਵੇਖ ਚੁੱਕੇ ਹਾਂ ਕਿ ਪੰਜਾਬੀ ਤੋਂ ਛੁੱਟ ਹਿੰਦਵੀ, ਰੇਖ਼ਤਾ ਤੇ ਅਰਬੀ, ਫ਼ਾਰਸੀ, ਆਦਿ ਦੀਆਂ ਕਈ ਰਚਨਾਵਾਂ ਫ਼ਰੀਦ ਜੀ ਦੇ ਨਾਂ ਨਾਲ ਜੁੜੀਆਂ ਮਿਲਦੀਆਂ ਹਨ, ਪਰ ਕਿਸੇ ਲਿਖਤੀ ਜਾਂ ਪ੍ਰਕਾਸ਼ਿਤ ਸਾਹਿੱਤ ਵਿਚ ਸ਼ੈਖ਼ ਇਬਰਾਹੀਮ ਦੀ ਅਜਿਹੀ ਕਿਸੇ ਰਚਨਾ ਦਾ ਉੱਕਾ ਕੋਈ ਜ਼ਿਕਰ ਨਹੀਂ ਮਿਲਦਾ। ਇਸੇ ਲਈ, ਅੱਜ ਤਕ ਕਿਸੇ ਵਿਦਵਾਨ ਨੂੰ ਫ਼ਰੀਦ ਜੀ ਦੇ ਨਾਂ ਹੇਠ ਚੱਲਦੀ ਹਿੰਦਵੀ ਜਾਂ ਰੇਖ਼ਤਾ ਰਚਨਾ ਦੇ ਰਚਿਆਰ ਵਜੋਂ ਸ਼ੈਖ਼ ਇਬਰਾਹੀਮ ਦੇ ਨਾਂ ਦਾ ਕਦੀ ਸੁਫ਼ਨੇ ਵਿਚ ਵੀ ਖ਼ਿਆਲ ਨਹੀਂ ਆਇਆ। *ਸਿਅਰੁਲ-ਔਲੀਆ* ਵਿਚ ਜਿਹੜਾ ਪੰਜਾਬੀ ਦੋਹਰਾ ਮਿਲਦਾ ਹੈ, ਉਹ ਫ਼ਰੀਦ ਦੇ ਕਵੀ ਹੋਣ ਦੀ ਸਮੱਸਿਆ ਨੂੰ ਨਿਪਟਾਉਣ ਵਿਚ ਕਾਫ਼ੀ ਸਹਾਈ ਹੁੰਦਾ ਹੈ। ਇਹ ਕਿਤਾਬ ਸ਼ੈਖ਼ ਇਬਰਾਹੀਮ ਦੇ ਜਨਮ ਤੋਂ ਕੋਈ ਡੇਢ ਪੌਣੇ ਦੋ ਸੌ ਵਰ੍ਹੇ ਪਹਿਲਾਂ ਰਚੀ ਜਾ ਚੁੱਕੀ ਸੀ। ਇਸ ਵਿਚ ਇਕ ਥਾਂ ਦੰਭੀ ਸੂਫ਼ੀਆਂ ਬਾਰੇ ਗੱਲ ਚਲਦੀ ਚਲਦੀ ਇਉਂ ਮੁੱਕਦੀ ਹੈ :

چوں کاربریں سوال است ایں چند روز عمر که مانده است
در گوشه مشغول شده بگزراں چنانکه ہیچ کس جُز حق تعالے برآں
مطلع نباشد تا مگر ایمان بسلامت توانی برد و ایں کار که تو پیش
گرفته بمنزله حلوائے است که در آں زہرتعمیه کرده باشند به ظاهر ایں
بغایت شیریں می نماید فاما زہر ہلاہل است۔ ایں دوهره که بزبان
مبارك حضرت شیخ اشیوخ العالم فرید الحق والدین گزشته است



20. ਡਾ. ਗੋਪਾਲ ਸਿੰਘ ਦਰਦੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਦੂਜੀ ਐਡੀਸ਼ਨ, 1950, ਨਵੀਂ ਦਿੱਲੀ, ਪੰਜਾਬੀ ਅਕੈਡੇਮੀ।
21. ਡਾ. ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਐਡੀਸ਼ਨ 1950, "*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ ਫ਼ਰੀਦ ਦੇ ਨਾਂ ਹੇਠ ਆਈ ਬਾਣੀ ਫ਼ਰੀਦ ਸ਼ਕਰਗੰਜ ਦੀ ਹੋ ਸਕਦੀ ਹੈ ਤੇ ਨਾ ਹੀ ਫ਼ਰੀਦ ਸਾਨੀ ਦੀ ਬਾਣੀ ਦਾ ਵੱਡਾ ਹਿੱਸਾ ਜਾਪਦਾ ਹੈ। ਇਹ ਵੀ ਸੰਭਵ ਹੈ ਕਿ ਫ਼ਰੀਦ ਦੇ ਨਾਂ ਹੇਠ ਕਈ ਫ਼ਰੀਦਾਂ ਦੀ ਬਾਣੀ ਹੋਵੇ ਜਿਵੇਂ ਨਾਨਕ ਦੇ ਨਾਂ ਹੇਠ ਗੁਰੂ ਸਾਹਿਬਾਨ ਦੀ ਬਾਣੀ ਹੈ।" (ਸਫ਼ਾ 27-28)



مطلب ایں معنی است دوهره۔ کنت نہو تہین کاردی ناگلی
هت منای بس گندلاں ملاهن گرهوریں نہد لہا[22]

(ਸੋ ਜਦੋਂ ਸਾਰੀ ਗੱਲ ਦਾ ਆਧਾਰ ਹੀ ਇਹ ਹੈ ਤਾਂ ਤੂੰ ਆਪਣੇ ਬਾਕੀ ਰਹਿੰਦੇ ਗਿਣਤੀ ਦੇ ਦਿਨ ਏਕਾਂਤ ਵਿਚ ਰੱਬ ਨੂੰ ਯਾਦ ਕਰਦਿਆਂ ਇਸ ਤਰ੍ਹਾਂ ਲੰਘਾ ਕਿ ਬਿਨਾਂ ਅੱਲਾਹ ਦੇ ਹੋਰ ਕਿਸੇ ਨੂੰ ਇਸ ਦੀ ਖ਼ਬਰ ਹੀ ਨਾ ਹੋਵੇ। ਫੇਰ ਤਾਂ ਸੰਭਵ ਹੈ ਕਿ ਤੂੰ ਆਪਣਾ ਈਮਾਨ ਸਹੀ-ਸਾਲਮ ਲੈ ਜਾਵੇਂ, ਪਰ ਤੇਰਾ ਵਤੀਰਾ ਤਾਂ ਉਸ ਹਲਵੇ ਦੀ ਤਰ੍ਹਾਂ ਹੈ ਜਿਸ ਵਿਚ ਜ਼ਹਿਰ ਮਿਲਾਇਆ ਗਿਆ ਹੋਵੇ, ਉੱਤੋਂ ਬੇਹੱਦ ਮਿੱਠਾ, ਪਰ ਵਿੱਚੋਂ ਨਿਰਾ ਜਾਨ-ਲੇਵਾ ਵਿਹੁ। ਇਹ ਦੋਹਰਾ ਜਿਹੜਾ ਦੁਨੀਆ ਦੇ ਸ਼ੈਖ਼ਾਂ ਦੇ ਸ਼ੈਖ਼, ਹੱਕ ਤੇ ਦੀਨ ਦੇ ਫ਼ਰੀਦ ਦੀ ਪਵਿੱਤਰ ਜ਼ਬਾਨ ਉੱਤੋਂ ਗੁਜ਼ਰਿਆ ਹੈ, ਇਸੇ ਪ੍ਰਸੰਗ ਅਨੁਸਾਰ ਹੈ: ਦੋਹਰਾ ...)

*ਜਵਾਹਰਿ-ਫ਼ਰੀਦੀ* ਕਿਤਾਬ ਸੰਨ 1033 ਹਿਜਰੀ ਜਾਂ 1623 ਈ. ਵਿਚ ਲਿਖੀ ਗਈ ਸੀ। ਉਸ ਦਾ ਲੇਖਕ ਅਲੀ ਅਸਗ਼ਰ, ਸ਼ੈਖ਼ ਇਬਰਾਹੀਮ ਦੇ ਨਕੜ-ਪੋਤਰੇ, ਦੀਵਾਨ ਸ਼ੈਖ਼ ਮੁਹੱਮਦ ਦਾ ਸ਼ਰਧਾਲੂ ਸੀ। ਇਸ ਕਿਤਾਬ ਅਨੁਸਾਰ ਸ਼ੈਖ਼ ਮੁਹੱਮਦ 1029 ਹਿ. ਜਾਂ 1619-20 ਈ. ਵਿਚ (ਸ਼ੈਖ਼ ਇਬਰਾਹੀਮ ਦੀ ਮ੍ਰਿਤੂ ਤੋਂ ਕੇਵਲ 69 ਵਰ੍ਹੇ ਪਿੱਛੋਂ) ਗੱਦੀ ਉੱਤੇ ਬੈਠਾ। ਇਸ ਕਿਤਾਬ ਵਿਚ ਬਾਬਾ ਫ਼ਰੀਦ ਨੂੰ ਪੁੱਠਿਆਂ ਲਟਕ ਕੇ ਤਪ ਕਰਦਿਆਂ ਤੇ "ਹਿੰਦੀ" ਵਿਚ ਇਹ ਦੋਹਰਾ ਉਚਾਰਦਿਆਂ ਦੱਸਿਆ ਗਿਆ ਹੈ:

ਫ਼ਰੀਦ ਧੜ ਸੂਲੀ, ਸਿਰ ਪਿੰਜਰੇ, ਤਲੀਆਂ ਟੁੱਕਣ ਕਾਗ
ਰੱਬ ਅਜਿਓਂ ਬਾਹੁੜੇ ਤੋ ਧੰਨ ਹਮਾਰੇ ਭਾਗ।[23]

ਇਸ ਦੋਹਰੇ ਦੀ ਦੂਜੀ ਤੁਕ, *ਜਵਾਹਰਿ-ਫ਼ਰੀਦੀ* ਦੇ ਇਕ ਕਲਮੀ ਨੁਸਖ਼ੇ ਵਿਚ, ਜਿਸ ਉੱਤੇ ਪਾਕ ਪਟਨ ਦੀ ਗੱਦੀ ਦੇ ਇਕ ਗੱਦੀ-ਨਸ਼ੀਨ 'ਅੱਲਾਹ ਜਿਵਾਇਆ' ਦੇ ਦਸਤਖ਼ਤ ਹੋਏ ਹੋਏ ਹਨ ਤੇ ਜਿਸ ਦੇ ਦਰਸ਼ਨ ਮੈਨੂੰ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਦੀ ਦਰਗਾਹ ਦੇ ਇਕ ਬਜ਼ੁਰਗ ਨੇ ਕਰਵਾਏ ਸਨ, ਇਉਂ ਲਿਖੀ ਹੋਈ ਹੈ:

ਰੱਬ ਅਜਿਓਂ ਨਾ ਬਹੁੜੇ ਸੋ ਧੰਨ ਅਸਾਡੇ ਭਾਗ।

ਅੱਲਾਹ ਵਾਲੇ ਕੀ ਕੌਮੀ ਦੁਕਾਨ, ਲਾਹੌਰ ਵੱਲੋਂ ਛਪੇ *ਜਵਾਹਰਿ-ਫ਼ਰੀਦੀ* ਦੇ ਉਰਦੂ ਅਨੁਵਾਦ ਵਿਚ ਵੀ ਇਹੀ ਤੁਕ ਹੈ, ਕੇਵਲ 'ਬਹੁੜੇ' ਦੀ ਥਾਂ 'ਬਾਹੁੜੇ' ਹੈ।

ਇਹ ਦੋਹਰਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਕੁੱਝ ਪਾਠ-ਭੇਦ ਨਾਲ, ਮੌਜੂਦ ਹੈ:

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ (੯੦) *(ਪੰਨਾ 1382)*

ਸਪਸ਼ਟ ਹੈ ਕਿ ਜੇ ਇਹ ਦੋਹਰਾ ਸ਼ੈਖ਼ ਇਬਰਾਹੀਮ ਦਾ ਹੁੰਦਾ ਤਾਂ ਅਲੀ ਅਸਗ਼ਰ ਕਦੀ ਵੀ *ਜਵਾਹਰਿ-ਫ਼ਰੀਦੀ* ਵਿਚ ਇਸ ਨੂੰ ਬਾਬਾ ਫ਼ਰੀਦ ਦੀ ਕਿਰਤ ਨਾ ਦੱਸਦਾ।

6. ਇਸ ਪ੍ਰਸੰਗ ਵਿਚ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਜਿਹੜੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਉਨ੍ਹਾਂ ਵਿਚ ਆਏ ਹਵਾਲੇ, ਸ਼ਬਦੀ ਚਿਤਰ ਤੇ ਭਾਵ ਫ਼ਰੀਦੁਦ-ਦੀਨ ਮਸਊਦ ਦੇ ਜੀਵਨ ਨਾਲ ਮੇਲ ਖਾਂਦੇ ਹਨ। *ਫ਼ਵਾਇਦੁਲ-ਫ਼ੁਆਦ*, *ਖ਼ੈਰੁਲ-ਮਜਾਲਿਸ* ਤੇ *ਸਿਅਰੁਲ-ਔਲੀਆ*, ਆਦਿ ਪ੍ਰਮਾਣਿਕ ਪੁਸਤਕਾਂ ਵਿਚ ਫ਼ਰੀਦ ਜੀ ਦੇ ਜੀਵਨ ਬਾਰੇ ਜਿਹੜੀ ਵਾਕਫ਼ੀ ਮਿਲਦੀ ਹੈ, ਉਹ ਇਨ੍ਹਾਂ ਸਲੋਕਾਂ ਵਿਚ ਆਏ ਹਵਾਲਿਆਂ ਉੱਤੇ ਪੂਰੀ ਤਰ੍ਹਾਂ ਢੁੱਕਦੀ ਹੈ, ਜਿਵੇਂ:

(ੳ) ਸਲੋਕਾਂ ਦੇ ਕਰਤਾ ਨੇ ਲੰਮੀ ਉਮਰ ਭੋਗੀ:

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ... (੯) *(ਪੰਨਾ 1378)*
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ... (੧੧) *(ਪੰਨਾ 1378)*
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ... (੨੦) *(ਪੰਨਾ 1378)*



22. *ਸਿਅਰੁਲ-ਔਲੀਆ* (ਫ਼ਾਰਸੀ), 1885, ਦਿਹਲੀ, ਮਤਬਾਇ ਮੁਹਿੱਬ ਹਿੰਦ, ਸਫ਼ਾ 367.
23. *ਜਵਾਹਰਿ-ਫ਼ਰੀਦੀ (ਫ਼ਾਰਸੀ)*, ਸਫ਼ਾ 187.



ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ... (੪੧) *(ਪੰਨਾ 1380)*
ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ... (੭੭) *(ਪੰਨਾ 1381)*

(ਅ) ਉਹ ਕਾਫ਼ੀ ਤੁਰਨ-ਫਿਰਨ ਵਾਲਾ ਬੰਦਾ ਸੀ :
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥ (੫) *(ਪੰਨਾ 1378)*
ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ... (੨੦) *(ਪੰਨਾ 1378)*

(ੲ) ਉਹ ਕੱਟੜ ਨਮਾਜ਼ੀ ਜੀਵਨ ਬਿਤਾਉਣ ਵਾਲਾ ਮਨੁੱਖ ਸੀ :
ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥ (੭੦) *(ਪੰਨਾ 1381)*
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ (੭੧) *(ਪੰਨਾ 1381)*

ਇਸੇ ਤਰ੍ਹਾਂ ਫ਼ਾਕੇ ਕੱਟਣ ਤੇ ਪੁੱਠੇ ਚਿੱਲਿਆਂ ਵਰਗੇ ਕਈ ਹੋਰ ਇਸ਼ਾਰੇ ਫ਼ਰੀਦ ਜੀ ਦੇ ਜੀਵਨ ਨਾਲ ਹੀ ਸੰਬੰਧ ਰੱਖਦੇ ਹਨ। ਫ਼ਰੀਦ ਜੀ ਦੇ ਫ਼ਾਕੇ, ਪੁੱਠੇ ਚਿੱਲੇ, ਸਫ਼ਰ, ਸਬਰ-ਸੰਤੋਖ, ਮਿੱਠਾ ਬੋਲਣ ਤੇ ਸਮਦ੍ਰਿਸ਼ਟੀ ਵਾਲੇ ਲੱਛਣ ਅਜੇਹੇ ਹਨ ਕਿ ਉਨ੍ਹਾਂ ਨੇ ਇਸ ਮਹਾਨ ਵਿਅਕਤੀ ਬਾਰੇ ਕਈ ਦੰਦ-ਕਥਾਵਾਂ ਨੂੰ ਜਨਮ ਦੇ ਦਿੱਤਾ ਹੈ। ਇਸ ਦੇ ਉਲਟ ਸ਼ੈਖ਼ ਇਬਰਾਹੀਮ ਇਤਿਹਾਸ ਵਿਚ ਉਪਰੋਕਤ ਗੁਣਾਂ ਕਰਕੇ ਫ਼ਰੀਦ ਵਾਂਗ ਮਸ਼ਹੂਰ ਨਹੀਂ ਹੈ। ਉਹ ਆਪਣੇ ਸਮੇਂ ਦਾ ਬੜਾ ਨੇਕ ਆਗੂ ਹੋਵੇਗਾ, ਇਸ ਤੋਂ ਇਨਕਾਰ ਨਹੀਂ, ਪਰ ਲੋਕ-ਸਿਮਰਤੀ ਵਿਚ ਉਹ ਉਨ੍ਹਾਂ ਗੁਣਾਂ ਦੀ ਪ੍ਰਤੀਨਿੱਧਤਾ ਨਹੀਂ ਕਰਦਾ, ਜਿਨ੍ਹਾਂ ਦੀ ਕਿ ਬਾਬਾ ਫ਼ਰੀਦ ਜੀ ਸਦੀਆਂ ਤੋਂ ਕਰਦੇ ਆਏ ਹਨ।

ਇਸ ਤਰ੍ਹਾਂ, ਲੋਕ-ਸਿਮਰਤੀ, ਇਤਿਹਾਸ ਤੇ ਰਚਨਾ, ਜਦੋਂ ਸੁਭਾਵਿਕ ਮੇਲ ਖਾ ਜਾਣ ਤਾਂ, ਸਾਧਾਰਨ ਤੌਰ ਉੱਤੇ, ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਇਸ ਲਈ ਸਾਡਾ ਯਕੀਨ ਹੈ ਕਿ ਫ਼ਰੀਦ ਸ਼ਕਰਗੰਜ ਜੀ ਹੀ ਪੰਜਾਬੀ ਦੇ ਕਵੀ ਸਨ ਤੇ ਉਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਦੇ ਅਸਲੀ ਕਰਤਾ ਮੰਨੇ ਜਾਣੇ ਚਾਹੀਦੇ ਹਨ, ਨਾ ਕਿ ਸ਼ੈਖ਼ ਇਬਰਾਹੀਮ ਜਾਂ ਕੋਈ ਹੋਰ।

## VI

'ਕੋਈ ਹੋਰ' ਅਸੀਂ ਜਾਣ ਕੇ ਲਿਖਿਆ ਹੈ ਕਿਉਂਕਿ ਸਾਡੇ ਪਾਸ ਪਈ 1691 ਈ. ਵਾਲੀ ਬੜੀ ਅਹਿਮ ਹੱਥ-ਲਿਖੀ *'ਗੋਸਿਟ* (ਗੋਸਟਿ) *ਸੇਖ ਫਰੀਦ ਕੀ'* ਵਿੱਚੋਂ ਫ਼ਰੀਦ ਸ਼ਕਰਗੰਜ ਦਾ ਇਕ ਹੋਰ ਸ਼ਰੀਕ ਉੱਭਰਦਾ ਦਿੱਸਦਾ ਹੈ।[24] ਇਸ ਲਈ ਇਸ ਪ੍ਰਕਰਣ ਨੂੰ ਛੱਡਣ ਤੋਂ ਪਹਿਲਾਂ, ਇਸ ਨਵੇਂ ਫ਼ਰੀਦ ਦੀ ਸਮੱਸਿਆ ਦਾ ਸਮਾਧਾਨ ਵੀ ਜ਼ਰੂਰੀ ਹੈ। 'ਗੋਸਿਟ' (ਗੋਸਟਿ) ਦੇ ਆਰੰਭਿਕ ਸ਼ਬਦ ਇਹ ਹਨ :

ੴ ਸਤਿਗੁਰ ਪ੍ਰਸਾਦਿ॥

> ਗੋਸਿਟ [ਗੋਸਟਿ] ਸੇਖ ਫਰੀਦ ਕੀ ਲਿਖੀ ਜੁ ਪੜੇ ਸੁਣੇ ਸੋ ਨਿਹਾਲ ਹੋਵੈਗਾ। ਹੁਕਮੁ ਹੈ ਪਰਵਰਦਗਾਰ ਕਾ। ਧਿਆਨੁ ਕਰਿ ਕੈ ਪੜਣੀ ਸੁਨਣੀ ਦੋਜਕ ਦੀ ਭਾਹਿ ਨੇੜੇ ਨਾ ਆਵੈਗੀ॥ ਜੋ ਕੋਈ ਸੇਖ ਫਰੀਦ ਦਾ ਨਾਉ ਲੈਗਾ ਸੋ ਭਿਸਤ [ਬਹਿਸ਼ਤ] ਅਤੇ ਸਬਾਬ [ਸਵਾਬ] ਲਾਇਕ ਥੀਸੀ॥ ਤਦਾ ਸੇਖੁ ਫਰੀਦੁ ਹਰੜੁ ਜਟੁ ਆਹਾ॥ ਅਤੈ ਲਮੇ ਦੀ ਵਾਲਾਇਤ ਰਹਦਾ ਆਹਾ। ਵਤਨੁ ਸੇਖ ਦਾ ਉਚ ਆਹਾ...।[25]

ਅੱਗੇ ਚੱਲ ਕੇ ਚੌਥੀ ਸਾਖੀ ਦੇ ਅੰਤ ਵਿਚ ਲਿਖਿਆ ਹੈ :

---

24. ਇਸ *ਗੋਸਟਿ* ਦੇ ਮੁਕੰਮਲ ਮਤਨ ਲਈ ਵੇਖੋ ਇਸ ਕਿਤਾਬ ਦਾ 'ਤੀਜਾ ਜ਼ਮੀਮਾ'।
25. 'ਮਾਲਵਾ ਪਤ੍ਰ', ਮੁਕਤਸਰ, ਜਿਲਦ 1, ਨੰਬਰ 2-3, ਨਵੰਬਰ-ਦਸੰਬਰ 1995 ਵਿਚ ਇਕ ਹੱਥ-ਲਿਖੀ ਵਿੱਚੋਂ ਕੁੱਝ ਸਤਰਾਂ ਛਪੀਆਂ ਹਨ, ਜੋ ਸਾਡੇ ਵਾਲੀ *ਗੋਸਟਿ* ਨਾਲ ਬਹੁਤ ਮਿਲਦੀਆਂ ਹਨ :
"ਫਰੀਦ ਜਾਤ ਦਾ ਹਰੜ ਆਹਾ।
ਲਮੇ ਵਲਾਤ ਰਹਦਾ ਆਹਾ।
ਜਾਮਾ ਉੱਚ ਆਹਾ..."





"ਤਾ ਤਾ ਤੋੜੀ ਟੰਮਕੁ ਵਸੀਵੈ ਵਜਿਆ ਧ੍ਰੀਹ
ਧ੍ਰੀਹ ਟੰਮਕ ਕੀਤਾ॥ ਤਬ ਸੇਖ ਫਰੀਦੁ ਸੁਣਿਆ
ਤਾ ਫਰੀਦ ਆਖਿਆ ਅਣੀ ਅੰਮਾ ਏਹੁ
ਟੰਮਕੁ ਜਿ ਵਜਦਾ ਸੋ ਕੈਦਾ ਹੈ॥ ਅਤੈ
ਕਿਥੈ ਵਜਦਾ ਹੈ॥ ਅਖੈ ਬਚਾ ਫਰੀਦ ਤੂ ਭੀ
ਮੈਡਿਓ ਪੇਟੋ ਨਿਕਲਿਉ ਜੁ ਟੁਕੜੇ ਨੋ ਆਜਜੁ
ਥੀਆ ਫਿਰਦਾ ਹੈ॥ ਅਤੈ ਮੁਰੀਦ ਭੀ ਮੈਡੇਉ
ਪੇਟੋ ਨਿਕਲਿਆ ਜਿਸ ਦਾ ਵਸੀਵੈ ਵਿਚਿ
ਚਕੁ ਬਧਾ॥ ਤੈ ਦਾ ਏਹ ਟੰਮਕ ਵਜਦਾ
ਹੈ॥ ਤਬ ਸੇਖੁ ਫਰੀਦੁ ਬੋਲਿਆ ਅਣੀ
ਅੰਮੀ ਏਹੁ ਜਿ ਮੁਰੀਦ ਚਕੁ ਬਧਾ ਹੈ ਸੋ
ਕਿਤੀ ਕੋਹ ਹੈ ਇਥੂ॥ ਅਖੈ ਬਚਾ ਇਥੂ
ਤਿਨਿ ਕੋਹ ਹੈ॥ ਅਖੈ ਤ੍ਰਿਹੁ ਕੋਹਾ ਉਪਰਹੁ
ਸੁਣੀਦਾ ਹੈ॥ ਅਖੇ ਆਹੋ ਬਚਾ ਤ੍ਰਿਹੁ
ਕੋਹਾ ਉਤੇ ਸੁਣੀਦਾ ਹੈ॥ ਤਬ ਸੇਖੁ ਫਰੀਦ
ਬੋਲਿਆ ਅਣੀ ਅਮਾ ਮੁਰੀਦ ਦਾ ਦਮਾਮਾ
ਤ੍ਰਿਹੁ ਕੋਹਾ ਉਪਰਿ ਸੁਣੀਦਾ ਹੈ॥ ਅਤੈ
ਸੇਖ ਫਰੀਦ ਦਾ ਦਮਾਮਾ ਕੜੀ ਦਾ ਕਸੀ ਦਾ
ਹੈ॥ ਜਾ ਵਜਸੀ ਤਾਂ ਤ੍ਰਿਹੁ ਜਹਾਨੀ ਸੁਣੀਸੀ...॥

ਸੋ ਇਸ ਗੋਸ਼ਟਿ (ਗੋਸਟਿ) ਅਨੁਸਾਰ ਫ਼ਰੀਦ ਉੱਚ ਸ਼ਰੀਫ਼ ਦਾ ਜੱਟ ਸੀ, ਜਿਸ ਦੇ ਭਰਾ ਦਾ ਨਾਂ ਮੁਰੀਦ ਸੀ। ਉਸ ਦੇ ਭਰਾ ਨੇ ਇਕ 'ਚੱਕ' ਵੀ ਬੰਨ੍ਹਿਆ ਜੋ 'ਉਚ' ਤੋਂ ਤਿੰਨਾਂ ਕੋਹਾਂ ਦੀ ਵਾਟ ਉੱਤੇ ਦੱਸਿਆ ਗਿਆ ਹੈ। ਇਹ ਫ਼ਰੀਦ ਕਈ ਸਲੋਕ ਉਚਾਰਦਾ ਹੈ, ਜਿਨ੍ਹਾਂ ਵਿੱਚੋਂ ਕੁੱਝ ਗੁਰੂ ਗ੍ਰੰਥ ਸਾਹਿਬ ਵਾਲੇ ਹਨ। ਜਿਵੇਂ ਉੱਪਰਲੀ ਚੌਥੀ ਸਾਖੀ ਵਿਚ ਫ਼ਰੀਦ ਦੀ ਮਾਂ ਪੁੱਤਰ ਨੂੰ, ਸ਼ੱਕਰ, ਖੰਡ, ਨਿਵਾਤ, ਗੁੜ, ਆਦਿ ਥਾਲੀ ਵਿਚ ਪਰੋਸ ਕੇ ਖਾਣ ਲਈ ਪੇਸ਼ ਕਰਦੀ ਹੈ ਪਰ ਉਹ ਖਾਂਦਾ ਨਹੀਂ। ਮਾਂ ਪੁੱਛਦੀ ਹੈ ਤੂੰ ਇਹ ਸੁਗਾਤਾਂ ਕਿਉਂ ਨਹੀਂ ਖਾਂਦਾ ? ਐਦੂ ਚੰਗੀ ਕਿਹੜੀ ਵਥ ਹੈ। ਤਬ ਸੇਖ ਫਰੀਦ ਬੋਲਿਆ ਜਿ ਅੰਮਾ॥ ਸਕਰ ਖੰਡ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ॥ ਹਭੇ ਵਸਤੂ ਚੰਗੀਆ ਪਰ ਪਿਰੀ ਨਾ ਪੁਜਮੋ ਤੁਧੁ॥ ਸਪਸ਼ਟ ਹੈ ਕਿ :

(1) *ਗੋਸ਼ਟਿ* (ਗੋਸਟਿ) ਦਾ ਕਰਤਾ ਫ਼ਰੀਦ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕਾਂ ਦਾ ਜਾਣੂ ਹੈ, ਤੇ

(2) ਉੱਚ-ਨਿਵਾਸੀ, ਹਰੜ-ਗੋਤੀ, ਜੱਟ-ਫ਼ਰੀਦ ਨੂੰ ਹੀ ਇਨ੍ਹਾਂ ਸਲੋਕਾਂ ਦਾ ਕਰਤਾ ਮੰਨਦਾ ਲੱਗਦਾ ਹੈ। ਕੁੱਝ ਗੱਲਾਂ ਨਿਰਸੰਦੇਹ ਇਸ ਦੂਜੇ ਨਤੀਜੇ ਦੇ ਹੱਕ ਵਿਚ ਜਾਂਦੀਆਂ ਹਨ, ਜਿਵੇਂ :

(1) ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਫ਼ਰੀਦ ਦੀ ਬਾਣੀ ਵਿਚ ਜਟਕਾ ਅਨੁਭਵ ਬਹੁਤ ਹੈ : ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ... (27; 1379); ਕਲਰ ਕੇਰੀ ਛਪੜੀ... (64; 1381); ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ... (65; 1381); ...ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ (72; 1381); ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ... (29; 1379); ...ਕਿਕਰਿ ਬੀਜੈ ਜਟੁ... ਪੈਧਾ ਲੋੜੈ ਪਟੁ (23; 1379); ...ਦੀਵੜੇ ਗਇਆ ਬੁਝਾਇ (48; 1380); ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥ ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ... (49; 1380), ਆਦਿ ਕਈ ਉਦਾਹਰਣ ਫ਼ਰੀਦ ਦੇ ਜਟਕੇ ਅਨੁਭਵ ਦੀ ਸਾਖ ਭਰਦੇ ਹਨ।

(2) ਇਸੇ ਤਰ੍ਹਾਂ *ਗੋਸ਼ਟਿ* (ਗੋਸਟਿ) ਵਾਲੇ ਫ਼ਰੀਦ ਦੇ ਭਰਾ ਮੁਰੀਦ ਦੇ ਚੱਕ ਵਾਲੇ ਹਵਾਲੇ ਦੀ ਵੀ ਪੁਸ਼ਟੀ ਹੁੰਦੀ ਜਾਪਦੀ ਹੈ। ਜਨਾਬ ਅਨਵਰ ਸਿਕੰਦਰ ਖ਼ਾਨ, ਪ੍ਰਿੰਸੀਪਲ, ਸਾਦਿਕ ਪਬਲਿਕ ਸਕੂਲ, ਬਹਾਵਲਪੁਰ (ਪਾਕਿਸਤਾਨ) ਆਪਣੀ ਚਿੱਠੀ ਨੰਬਰ ਪੀ.ਆਰ./131 ਮਿਤੀ 3 ਮਈ, 1958 ਵਿਚ ਲਿਖਦੇ ਹਨ :

There is a village some six miles from Uch Sharif called Murid Got—Got



means village. But Hudda Jats migrated from there to India after the partition and at present there are none in Murid Got.

ਉਪਰ ਦੱਸੇ ਗਏ ਕਾਰਨਾਂ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕਾਂ ਤੇ ਸ਼ਬਦਾਂ ਦੇ ਇਕ ਹੋਰ ਦਾਅਵੇਦਾਰ ਦੀ ਸ਼ਕਲ ਉੱਘੜਨੀ ਸ਼ੁਰੂ ਹੋ ਜਾਂਦੀ ਹੈ। ਮਨ ਵਿਚ ਇਸ ਕਿੰਤੂ ਦਾ ਪੈਦਾ ਹੋਣਾ ਕੁਦਰਤੀ ਹੈ ਕਿ ਕਿਤੇ ਇਹ ਸਾਰੀ ਬਾਣੀ ਹਰੜ ਜੱਟ ਦੀ ਰਚਨਾ ਹੀ ਤਾਂ ਨਹੀਂ, ਜਿਸ ਦੀ ਅੱਡਰੀ ਸ਼ਖ਼ਸੀਅਤ ਫ਼ਰੀਦ ਸ਼ਕਰਗੰਜ ਨਾਲੋਂ ਘੱਟ ਮਸ਼ਹੂਰ ਹੋਣ ਕਰਕੇ, ਲੋਕਾਂ ਦੀ ਯਾਦ ਤੋਂ ਪੂਰੀ ਤਰ੍ਹਾਂ ਉਤਰ ਗਈ ਤੇ ਉਸ ਦੀ ਬਾਣੀ ਉਸ ਨਾਲੋਂ ਵਧੇਰੇ ਮਸ਼ਹੂਰ ਫ਼ਰੀਦ ਸ਼ਕਰਗੰਜ ਦੇ ਨਾਂ ਨਾਲ ਜੁੜ ਗਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਅਨੁਮਾਨ ਦੀ ਪ੍ਰੇਰਨਾ ਕਈਆਂ ਨੂੰ ਭਾ ਸਕਦੀ ਹੈ ਪਰ ਇਸ ਨੂੰ ਪੂਰੀ ਤਰ੍ਹਾਂ ਪਰਵਾਨ ਕਰ ਲੈਣ ਵਾਲਿਆਂ ਨੂੰ ਕੁੱਝ ਹੋਰ ਪਕੇਰੀਆਂ ਤੇ ਵਧੇਰੇ ਪੀਡੀਆਂ ਗਵਾਹੀਆਂ ਦੀ ਲੋੜ ਪਵੇਗੀ। ਜਟਕਾ ਅੰਸ਼ ਫ਼ਰੀਦ ਸ਼ਕਰਗੰਜ ਦੀ ਬਾਣੀ ਵਿਚ ਵੀ ਹੋ ਸਕਦਾ ਹੈ ਕਿਉਂਕਿ ਉਹ ਜਵਾਨ ਹੋਣ ਤਕ ਆਪਣੇ ਪਿੰਡ ਵਿਚ ਹੀ ਰਹੇ ਸਨ ਤੇ ਗੱਦੀ ਦਾ ਵਾਰਿਸ ਬਣ ਜਾਣ ਉਪਰੰਤ, ਮੌਕਾ ਮਿਲਦੇ ਸਾਰ, ਸ਼ਹਿਰ ਦਾ ਤਿਆਗ ਕਰ ਕੇ ਇਕ ਪਿੰਡ ਵਰਗੇ ਨਗਰ ਵਿਚ ਜਾ ਟਿਕਾਣਾ ਬਣਾਇਆ ਸੀ। ਇਲਾਕੇ ਦੇ ਜੱਟਾਂ ਨਾਲ ਉਨ੍ਹਾਂ ਦੀ ਬੜੀ ਸੰਘਣੀ ਮੇਰ ਸੀ, ਏਥੋਂ ਤਕ ਕਿ ਬਾਰਾਂ ਦੇ ਸਾਰੇ ਜਾਂਗਲੀ, ਜੱਟ ਤੇ ਰਾਜਪੂਤ, ਹੁਣ ਤਕ, ਫ਼ਰੀਦ ਸ਼ਕਰਗੰਜ ਨੂੰ ਹੀ ਆਪਣਾ ਆਦਿ ਪੀਰ ਮੰਨਦੇ ਹਨ। *ਜਵਾਹਰਿ-ਫ਼ਰੀਦੀ* ਦੇ ਲੇਖਕ ਨੇ ਆਪਣੀ ਕਿਤਾਬ ਵਿਚ ਉਨ੍ਹਾਂ 'ਕੌਮਾਂ' ਦੇ ਨਾਂ ਗਿਣਾਏ ਹਨ ਜੋ, ਉਸ ਵੇਲੇ ਦੇ ਵਿਆਪਕ ਵਿਸ਼ਵਾਸ ਅਨੁਸਾਰ ਬਾਬਾ ਫਰੀਦ ਜੀ ਨੇ ਇਸਲਾਮ ਦੇ ਘੇਰੇ ਵਿਚ ਲਿਆਂਦੇ ਸਨ।[26] *ਨੈਂ ਝਨਾਂ* ਦੇ ਸੰਪਾਦਕ ਸ. ਹਰਜੀਤ ਸਿੰਘ ਨੂੰ ਇਕ ਜਾਂਗਲੀ ਨੇ ਦੱਸਿਆ ਸੀ, "ਬਾਬੇ ਫ਼ਰੀਦ ਜੰਞੂ ਤ੍ਰੋੜੇ। ਅੱਗੇ ਲੋਕੀ ਜੰਡੀ ਵੱਢਦੇ ਹਾਇ ਪਰ ਹੁਣ ਛੋੜ ਦਿੱਤੀ—ਬੇ ਸ਼ਰਹ ਜੁ ਹੋਈ।"[27] ਤਬੀਅਤ ਵਜੋਂ ਵੀ ਬਾਬਾ ਫ਼ਰੀਦ ਸ਼ਕਰਗੰਜ ਅਮੀਰਾਂ, ਵਜ਼ੀਰਾਂ ਤੇ ਬਾਦਸ਼ਾਹਾਂ ਤੋਂ ਕੰਨੀ ਕਤਰਾਉਣ ਤੇ ਗ਼ਰੀਬਾਂ ਨਾਲ ਸਹਿਚਾਰ ਰੱਖਣ ਵਾਲੇ ਬਜ਼ੁਰਗ ਸਨ। *ਤਾਰੀਖ਼ਿ-ਫ਼ੀਰੋਜ਼ਸ਼ਾਹੀ* ਅਨੁਸਾਰ ਸੱਯਦੀ ਮੌਲਾ ਜਦੋਂ ਅਜੋਧਨ ਤੋਂ ਦਿੱਲੀ ਜਾਣ ਲੱਗੇ ਤਾਂ ਬਾਬਾ ਫ਼ਰੀਦ ਜੀ ਨੇ ਉਨ੍ਹਾਂ ਨੂੰ ਇਹ ਨਸੀਹਤ ਦਿੱਤੀ :

> ਬਾਦਸ਼ਾਹਾਂ ਤੇ ਸਰਦਾਰਾਂ ਨਾਲ ਮੇਲ-ਜੋਲ ਨਾ ਰੱਖਿਓ ਤੇ ਆਪਣੇ ਘਰ ਵਿਚ ਉਨ੍ਹਾਂ ਦੀ ਆਵਾਜਾਈ ਨੂੰ ਘਾਤਕ ਸਮਝਿਓ। ਜਿਹੜਾ ਦਰਵੇਸ਼ ਬਾਦਸ਼ਾਹਾਂ ਤੇ ਸਰਦਾਰਾਂ ਨਾਲ ਮੇਲ-ਜੋਲ ਦਾ ਦਰਵਾਜ਼ਾ ਖੋਲ੍ਹ ਲੈਂਦਾ ਹੈ, ਉਸ ਦਾ ਅੱਗਾ ਭਾਰਾ ਹੋ ਜਾਂਦਾ ਹੈ।[28]

ਸੋ ਜਟਕਾ ਅਨੁਭਵ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਦੀ ਗੱਲ ਨਹੀਂ ਸੀ। ਰਹਿ ਗਈ ਮੁਰੀਦ ਗੋਟ ਵਾਲੀ ਗੱਲ। ਇਸ ਦਾ ਉੱਤਰ ਇਹੀ ਹੈ ਕਿ ਜਾਂ ਤਾਂ ਇਹ ਢੋ ਬਿਲਕੁਲ ਸਬੱਬ ਨਾਲ ਹੀ ਢੁੱਕ ਗਿਆ ਹੈ ਤੇ ਜਾਂ ਕਲਪਿਤ ਕਥਾ ਨੂੰ ਉਸ ਵੇਲੇ ਦੇ ਮੌਜੂਦ ਪਿੰਡਾਂ ਤੇ ਸ਼ਹਿਰਾਂ ਨਾਲ ਸੰਬੰਧਿਤ ਕਰ ਦਿੱਤਾ ਗਿਆ ਹੈ। ਕੀ ਪਤਾ *ਗੋਸਿਟ* (ਗੋਸਟਿ) ਲਿਖਣ ਵਾਲਾ ਗੋਤ ਦਾ ਕੋਈ ਹਰੜ ਜੱਟ ਹੀ ਹੋਵੇ! ਇਹ ਖ਼ਿਆਲ ਇਸ ਕਰਕੇ ਆਉਂਦਾ ਹੈ ਕਿ ਜਿਹੜੀਆਂ ਸਾਖੀਆਂ *ਗੋਸਿਟ* (ਗੋਸਟਿ) ਨੇ ਜੱਟ ਫ਼ਰੀਦ ਬਾਰੇ ਦਿੱਤੀਆਂ ਹਨ ਉਹੀ, ਉਸ ਤੋਂ ਪਹਿਲਾਂ, ਫ਼ਰੀਦ ਸ਼ਕਰਗੰਜ ਬਾਰੇ ਲਿਖੀਆਂ ਮਿਲਦੀਆਂ ਹਨ। ਮਿਸਾਲ ਵੱਜੋਂ, *ਜਵਾਹਰਿ-ਫ਼ਰੀਦੀ* ਵਿਚ ਬਾਬਾ ਫ਼ਰੀਦ ਸ਼ਕਰਗੰਜ ਦੀ ਇਕ ਸਾਖੀ ਦਿੱਤੀ ਹੈ, ਜਿਸ ਦਾ ਖੁੱਲ੍ਹਾ ਅਨੁਵਾਦ ਇਉਂ ਹੈ :

> ਬਾਬਾ ਫ਼ਰੀਦ ਆਪਣੀ ਮਾਤਾ ਦੇ ਹੁਕਮ ਅਨੁਸਾਰ ਬਾਰਾਂ ਸਾਲ ਜੰਗਲਾਂ ਵਿਚ ਤਪ ਕਰਦੇ ਰਹੇ। ਜਦੋਂ ਭੁੱਖ ਲੱਗਦੀ ਦਰਖ਼ਤਾਂ ਦੇ ਪੱਤੇ ਖਾ ਲੈਂਦੇ। ਬਾਰਾਂ ਵਰ੍ਹਿਆਂ ਪਿੱਛੋਂ ਆਪਣੀ ਮਾਤਾ ਦੇ ਚਰਨਾਂ ਦੇ ਸਪਰਸ਼ ਲਈ ਘਰ ਮੁੜੇ ਤਾਂ ਮਾਂ ਨੇ ਪੁੱਛਿਆ, ਖਾਣ ਨੂੰ ਕੀ ਮਿਲਦਾ ਰਿਹਾ? ਫ਼ਰੀਦ ਨੇ ਉੱਤਰ ਦਿੱਤਾ ਕਿ ਮੈਂ ਇਹ ਬਾਰਾਂ ਸਾਲ ਦਰਖ਼ਤਾਂ ਦੇ ਪੱਤੇ ਖਾ ਖਾ ਕੇ ਤੇ ਜਪ ਕਰ ਕਰ ਕੇ ਹੀ ਲੰਘਾਏ ਹਨ। ਮਾਂ ਨੇ ਫ਼ਰੀਦ ਦੇ ਵਾਲ ਵਾਹੁਣੇ ਸ਼ੁਰੂ ਕਰ ਦਿੱਤੇ। ਖ਼ੁਸ਼ਕ ਵਾਲ ਬੜੇ ਚਿਰ ਦੇ ਉਲਝੇ ਹੋਏ ਸਨ, ਇਸ ਲਈ ਸਿਰ ਵਿਚ ਪੀੜ ਹੋਣੀ ਕੁਦਰਤੀ ਸੀ। ਪੁੱਤਰ ਨੇ ਵਾਲਾਂ ਨੂੰ ਖਿੱਚ ਪੈਣ ਦੀ ਸ਼ਿਕਾਇਤ

---

26. *ਜਵਾਹਰਿ-ਫ਼ਰੀਦੀ* (ਉਰਦੂ ਤਰਜਮਾ), ਸਫ਼ਾ 393-95.
27. ਹਰਜੀਤ ਸਿੰਘ, *ਨੈਂ ਝਨਾਂ*, ਦੂਜੀ ਵਾਰ, 1949, ਅੰਮ੍ਰਿਤਸਰ, ਹਿੰਦ ਪਬਲਿਸ਼ਰਜ਼ ਲਿਮਿਟਡ, ਸਫ਼ਾ 24.
28. *The Life and Times of Sheikh Farid-ud-din Ganj-i-Shakar*, ਸਫ਼ਾ 101.

ਕੀਤੀ ਤਾਂ ਮਾਂ ਨੇ ਝੱਟ ਕਿਹਾ ਕਿ ਜਿਨ੍ਹਾਂ ਦਰਖ਼ਤਾਂ ਦੇ ਪੱਤੇ ਤੋੜ ਤੋੜ ਖਾਂਦਾ ਰਿਹਾ ਹੈਂ, ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਪੀੜ ਹੋਈ ਹੋਵੇਗੀ। ਉਹ ਵੀ ਤਾਂ ਸਾਡੇ ਵਾਂਗ ਹੀ ਜੀਉਂਦੇ ਹਨ ... ਫ਼ਰੀਦ ਪਛਤਾਵਾ ਕਰਨ ਲੱਗਾ ਕਿ ਮੈਂ ਇਹ ਸਾਰਾ ਸਮਾਂ ਐਵੇਂ ਨਸ਼ਟ ਕਰ ਬੈਠਾ ਹਾਂ, ਜਿਸ ਕਰਕੇ ਕੋਈ ਕਾਰਜ ਸਿੱਧ ਨਹੀਂ ਹੋਇਆ... ਇਸ ਤੋਂ ਪਿੱਛੋਂ ਉਹ ਮਾਤਾ ਪਾਸੋਂ ਛੁੱਟੀ ਲੈ ਕੇ ਤੁਰ ਪਿਆ ਤੇ ਪੂਰੇ ਬਾਰਾਂ ਵਰ੍ਹੇ ਅੰਨ ਤੇ ਬਨਸਪਤੀ ਦਾ ਤਿਆਗ ਕੀਤੀ ਰੱਖਿਆ...।"[29]



ਹੁਣ ਮੁਕਾਬਲਾ ਕਰੋ ਇਸ ਸਾਖੀ ਦਾ ਉਪਰੋਕਤ *ਗੋਸਿਟ* (ਗੋਸਟਿ) ਵਿਚ ਆਈ ਇਕ ਕਥਾ ਨਾਲ :

ਬਾਰਹ ਵਰ੍ਹੇ ਸੇਖੁ ਫ਼ਰੀਦੁ ਬਾਹਰਿ ਰਹਿਆ। ਜਾ ਛਿ ਮਹੀਨੇ ਜਾਨਿ ਤਾ ਇਕੁ ਮੁਠਿ ਵਣਾ ਦਿਆ ਪੜ੍ਹਾ ਦੀ ਮੁਹਿ ਪਾਏ। ਬਾਰਹ ਬਰਸ ਮੁਕੈ ਤਾ ਘਰਿ ਆਇਆ...। ਤਾ ਸੇਖ ਫ਼ਰੀਦ ਦੀ ਮਾਉ ਆਖਿਆ ਜਿ ਬਚਾ ਸੇਖ ਫਰੀਦਾ ਤੂ ਜੇ ਭੋਰਾ ਬਹਿਹ ਤਾ ਤੈਡੇ ਸਿਰਿ ਮਖਣ ਮੰਡੀਹੇ। ਤਬ ਸੇਖ ਫਰੀਦ ਆਖਿਆ ਆਹੋ ਅੰਮਾ ਭਲਾ ਹੋਵੈ। ਤਾ ਸੇਖੁ ਫ਼ਰੀਦੁ ਬੈਠਾ। ਤਾਂ ਸੇਖ ਫ਼ਰੀਦ ਦੀ ਭਰਜਾਈ ਜਿ ਆਹੀ ਸਾ ਸੇਖ ਫ਼ਰੀਦ ਦੇ ਸਿਰਿ ਮਖਣੁ ਲਗੀ ਮਲਣੁ। ਤਬ ਇਤਨੇ ਵਿਚਿ ਸੇਖ ਫਰੀਦ ਕੂ ਨੀਦ੍ਰ ਪੈ ਗਈ। ਉਹੁ ਭਾਵਜ ਮਖਣੁ ਮਡੇਦੀਆ ਹੀ ਰਹੀ। ਤਬ ਜਿਉ ਉਹੁ ਭਰਜਾਈ ਮਖਣੁ ਮਡਿ ਕਰਿ ਵਾਲਾ ਕੂ ਵਿਝੋੜਣ ਲੱਗੀ ਤਿਉਂ ਹਿਕੁ ਵਾਲੁ ਜੀਵਦਾ ਤਰੁਟ ਗੈਆਸੁ। ਸੋ ਵਾਲੁ ਜੀਵਦਾ ਤਰੁਟਾ ਤਾ ਸੇਖ ਫਰੀਦ ਚਮਕ ਉਠਿਆ। ਤਬ ਸੇਖ ਫ਼ਰੀਦ ਆਖਿਆ ਜਿ ਹੇ ਭਾਬੀ ਪੀੜ ਕੀਤੀਆ ਕਹਰੁ ਪਾਇਓਂ। ਬਹੁਤੁ ਪੀੜ ਹੋਈ ਤਬ ਸੇਖ ਫਰੀਦ ਦੀ ਭਰਜਾਈ ਬੋਲੀ। ਜਿ ਸੇਖ ਫਰੀਦ ਤੂ ਬਾਹਿਰਿ ਉਜਾੜਿ ਵਿਚਿ ਹੋਦਾ ਆਹੋ ਤਾ ਕਿਆ ਖਾਦਾ ਆਹੋ। ਤਬ ਸੇਖ ਫਰੀਦ ਆਖਿਆ ਕਿ ਜਦਿ ਛਿ ਮਹੀਨੇ ਜਾਦੇ ਤਾ ਹਿਕ ਮੁਠਿ ਵਣਾ ਦਿਆ ਪੜ੍ਹਾ ਦੀ ਧੂਹਿ ਕਰਿ ਮੁਹਿ ਪਾਇਦਾ ਆਹਾ। ਤਬ ਸੇਖ ਫਰੀਦ ਦੀ ਭਰਜਾਈ ਆਖਿਆ ਜਿ ਫਰੀਦ ਤੈ ਹਿਕਸਿ ਵਾਲ ਤਰੁਟੇ ਕੁ ਪੀੜ ਹੋਈ ਆਖੀਆ ਜਿਥੈ ਤੇ ਨਿਸੰਗਿ ਭਾਇ ਵਣਾ ਦੇ ਟਾਲ ਧੂਹੇਦਾ ਹੋਸੀ ਤਾ ਡਿਖਾ ਉਨਾ ਵਣਾ ਦੇ ਸਿਰਿ ਕਿਆ ਹਾਲੁ ਹੋਦਾ ਹੋਸੀ। ਤਬ ਇਤਨੇ ਉਸ ਦੇ ਆਖਣੁ ਨਾਲਿ ਸੇਖ ਫਰੀਦ ਦੇ ਮਨ ਵਿਚ ਖੈਫੂ ਪੈ ਗੈਆ। ਸੇਖ ਫਰੀਦ ਦੀ ਜਿੰਦੁ ਨਿਕਲ ਨਾ ਗਈ ਹੋਰ ਰਹਿਓਸੁ ਕਿਝੁ ਨਾਹੀ। ਹਾਇ ਹਾਇ ਕਰੈ। ਜਿ ਏ ਬੀਬੀ ਖ਼ੁਦਾਇ ਦੀ ਸਵਾਰੀ ਤੇ ਏਹ ਹਕ ਦੀ ਗਲ ਆਖੀਆ। ਜਹਿ ਪਿਛੇ ਹੋਇਆ ਸੋ ਹੋਇਮ ਹੁਣੁ ਉਹੁ ਮੁਠਿ ਪੜ੍ਹਾ ਦੀ ਭੀ ਰਹੀ ...।

ਲੋਕ-ਕਥਾਵਾਂ ਦੇ ਪ੍ਰਸਾਰ-ਢੰਗ ਤੇ ਉਨ੍ਹਾਂ ਵਿਚ ਪੈਣ ਵਾਲੇ ਭੇਦਾਂ ਦੇ ਮਨੋਵਿਗਿਆਨਿਕ ਪਿਛੋਕੜ ਨੂੰ ਸਮਝਣ ਵਾਲੇ ਕਿਸੇ ਵੀ ਵਿਦਵਾਨ ਲਈ ਇਹ ਕਹਿਣਾ ਔਖਾ ਹੋਵੇਗਾ ਕਿ ਇਹ ਦੋਵੇਂ ਕਥਾਵਾਂ ਸਮਾਨ ਨਹੀਂ ਹਨ।

*ਜਵਾਹਰਿ-ਫ਼ਰੀਦੀ* 1627 ਈ. ਵਿਚ ਸਮਾਪਤ ਹੋਈ ਸੀ ਤੇ 'ਗੋਸਿਟ' (ਗੋਸਟਿ) ਦਾ ਸੰਨ 1691 ਈ: ਹੈ। ਜੇ ਇੱਕੋ ਬਿਆਨ ਦੋਹਾਂ ਨੇ ਅੱਡ ਅੱਡ ਵਿਅਕਤੀਆਂ ਬਾਰੇ ਦਿੱਤਾ ਹੋਇਆ ਹੈ ਤਾਂ ਸਾਡੇ ਲਈ ਪਹਿਲੀ ਰਚਨਾ ਨੂੰ ਵਧੇਰੇ ਇਤਿਬਾਰੀ ਮੰਨਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਹੈ।

ਏਥੇ ਸਾਨੂੰ ਇਹ ਮੰਨਣ ਵਿਚ ਸੰਕੋਚ ਨਹੀਂ ਹੋਣਾ ਚਾਹੀਦਾ ਕਿ *ਜਵਾਹਰਿ-ਫ਼ਰੀਦੀ* ਦੀਆਂ ਅਨੇਕ ਕਹਾਣੀਆਂ ਵਿਚ ਵੀ ਯਥਾਰਥ ਨਾਲੋਂ ਕਲਪਨਾ ਵਧੇਰੇ ਹੈ, ਬਲਕਿ ਇਉਂ ਕਹਿ ਲੈਣਾ ਚਾਹੀਦਾ ਹੈ ਕਿ ਬਾਬਾ ਫ਼ਰੀਦ ਸ਼ਕਰਗੰਜ ਦੀ ਜੀਵਨੀ ਦੇ ਪ੍ਰਮਾਣਿਕ ਸੋਮਿਆਂ—*ਫ਼ਵਾਇਦੁਲ-ਫ਼ੁਆਦ*, *ਖ਼ੈਰੁਲ-ਮਜਾਲਿਸ* ਤੇ *ਸਿਅਰੁਲ-ਔਲੀਆ*, ਆਦਿ ਦੀਆਂ ਕਥਾਵਾਂ ਤੇ ਬਾਅਦ ਦੀਆਂ ਅਪ੍ਰਮਾਣਿਕ ਸੋਮਿਆਂ, ਜਿਵੇਂ *ਫ਼ਵਾਇਦੁਸ-ਸਾਲਿਕੀਨ*, *ਰਾਹਤੁਲ-ਕੁਲੂਬ*, *ਅਸਰਾਰੁਲ-ਔਲੀਆ* ਤੇ *ਰਾਹਤੁਲ-ਮੁਹਿੱਬੀਨ*, ਆਦਿ ਦੀਆਂ ਕਥਾਵਾਂ ਵਿਚ ਏਨੇ ਵੱਡੇ-ਵੱਡੇ ਫ਼ਰਕ ਹਨ ਕਿ ਕਈ ਵਾਰੀ ਤਾਂ ਪ੍ਰਮਾਣਿਕ ਸ਼ਕਰਗੰਜ ਤੇ ਅਪ੍ਰਮਾਣਿਕ ਸ਼ਕਰਗੰਜ ਨੂੰ ਇੱਕੋ ਵਿਅਕਤੀ ਮੰਨਣਾ ਹੀ ਔਖਾ ਹੋ ਜਾਂਦਾ ਹੈ। ਇਨ੍ਹਾਂ ਦਾ ਇਹ ਲਾਭ ਜ਼ਰੂਰ ਹੈ ਕਿ ਇਨ੍ਹਾਂ ਨੂੰ ਇਤਿਹਾਸਿਕ ਕ੍ਰਮ ਵਿਚ ਰੱਖ ਕੇ ਵੇਖਿਆਂ ਫ਼ਰਜ਼ੀ ਕਥਾਵਾਂ ਦੀ ਉਤਪੱਤੀ ਦਾ ਸਾਰਾ ਅਮਲ ਦ੍ਰਿਸ਼ਟੀ-ਗੋਚਰ ਹੋ ਜਾਂਦਾ ਹੈ। ਇਸ ਤਰ੍ਹਾਂ ਦੀ ਕੇਵਲ ਇਕ ਮਿਸਾਲ ਕਾਫ਼ੀ ਹੋਵੇਗੀ—

'ਕਾਠ ਦੀ ਰੋਟੀ' ਵਾਲੀ ਕਥਾ ਜਿਹੜੀ *ਜਵਾਹਰਿ-ਫ਼ਰੀਦੀ*, *ਪੁਰਾਤਨ ਜਨਮ ਸਾਖੀ* ਤੇ ਸਾਡੇ ਵਾਲੀ *ਗੋਸਿਟ* (ਗੋਸਟਿ) ਵਿਚ ਮਿਲਦੀ ਹੈ, *ਫ਼ਵਾਇਦ*, *ਖ਼ੈਰੁਲ-ਮਜਾਲਿਸ* ਤੇ *ਸਿਅਰ* ਵਿਚ ਨਹੀਂ ਮਿਲਦੀ।



29. *ਜਵਾਹਰਿ-ਫ਼ਰੀਦੀ* (ਫ਼ਾਰਸੀ), ਸਫ਼ਾ 186.

*ਫ਼ਵਾਇਦੁਲ-ਫ਼ੁਆਦ* ਕਿਤਾਬ ਵਿਚ ਬਾਬਾ ਫ਼ਰੀਦ ਜੀ ਦੇ ਆਹਾਰ ਦੇ ਸੰਬੰਧ ਵਿਚ ਕਾਫ਼ੀ ਕੁੱਝ ਲਿਖਿਆ ਮਿਲਦਾ ਹੈ। ਖਾਧ-ਖ਼ੁਰਾਕ ਬਾਰੇ *ਸਿਅਰੁਲ-ਔਲੀਆ* ਨੇ *ਫ਼ਵਾਇਦੁਲ-ਫ਼ੁਆਦ* ਦੇ ਬਿਆਨ ਨੂੰ ਦੁਹਰਾ ਦਿੱਤਾ ਹੈ।[30] ਇਸੇ ਕਿਤਾਬ ਦੇ ਸਫ਼ਾ 71 ਉੱਤੇ ਲਿਖਿਆ ਮਿਲਦਾ ਹੈ:

> "ਔਰ ਦਰਵੇਸ਼ਾਨਾ ਰੋਟੀ ਪਰ ਕਨਾ'ਅਤ ਕਰ ਲੀ ਥੀ। ਰੋਟੀ ਕੇ ਸਾਥ ਸਿਰਫ਼ ਵੁਹੀ ਚੀਜ਼ੇਂ ਖਾਤੇ ਥੇ ਜੋ ਉਨ ਸ਼ਹਿਰੋਂ ਮੇਂ ਪੈਦਾ ਹੋਤੀ ਹੈਂ, ਜੈਸੇ ਪੀਲੂ, ਵਗ਼ੈਰਾ...।" (ਉਰਦੂ ਅਨੁਵਾਦ ਵਿੱਚੋਂ)

ਅੱਗੇ ਚੱਲ ਕੇ ਸਫ਼ਾ 81 ਉੱਤੇ ਮਿਲਦੀ ਇਕ ਕਹਾਣੀ ਦਾ ਅਨੁਵਾਦ ਇਉਂ ਹੈ:

> ਇਕ ਵਾਰੀ ਸ਼ੈਖ਼ ਫ਼ਰੀਦ ਨੇ ਇਕ ਪਹੁੰਚੇ ਹੋਏ ਪਰ ਭੁੱਖ ਦੇ ਮਾਰੇ ਦਰਵੇਸ਼ ਨੂੰ ਦੇਖਿਆ, ਝੱਟ ਘਰ ਆ ਕੇ ਖਾਣ ਵਾਲੀ ਕਿਸੇ ਚੀਜ਼ ਦੀ ਭਾਲ ਸ਼ੁਰੂ ਕਰ ਦਿੱਤੀ। ਨੇੜ ਨਾਲ ਬਿਨਾ ਥੋੜੀ ਜਿਹੀ ਜੁਆਰ ਦੇ, ਹੋਰ ਕੁੱਝ ਵੀ ਨਾ ਲੱਭਿਆ। ਆਪਣੇ ਹੱਥ ਨਾਲ ਉਸ ਨੂੰ ਛੜਿਆ, ਸਿਲ ਉੱਤੇ ਵੱਟੇ ਨਾਲ ਕੁੱਟਿਆ ਤੇ ਰੋਟੀ ਪਕਾ ਕੇ ਦਰਵੇਸ਼ ਦੇ ਅੱਗੇ ਜਾ ਧਰੀ...।

ਇਨ੍ਹਾਂ ਤੋਂ ਪਿੱਛੋਂ ਮੁਹੰਮਦ ਗ਼ੌਸੀ ਨੇ *ਗੁਲਜ਼ਾਰਿ-ਅਬਰਾਰ*, (ਜੋ 1601 ਈ. ਵਿਚ ਸ਼ੁਰੂ ਹੋ ਕੇ 1613 ਈ. ਵਿਚ ਮੁੱਕੀ) ਵਿਚ ਫ਼ਰੀਦ ਜੀ ਦੀ ਰੋਟੀ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ: "ਚੰਦ ਸਾਲ ਤਕ ਜੌ ਕੀ ਟਿਕੀਆ ਪੇਟ ਪਰ ਬਾਂਧ ਕਰ ਪਹਿਲੂ-ਨਸ਼ੀਨ ਦੁਸ਼ਮਨ (ਨਫ਼ਸ) ਕੋ ਫ਼ਰੇਬ ਦੇਤੇ ਰਹੇ ਔਰ ਆਖ਼ਿਰਕਾਰ ਫ਼ਤਹਮੰਦ ਹੁਏ।"[31] ਇਉਂ ਸਤਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਬਾਬਾ ਫ਼ਰੀਦ ਦੇ ਪੇਟ ਨਾਲ ਇਕ ਜੌਂ ਦੀ ਟਿੱਕੀ ਬੱਝੀ ਹੋਈ ਦਾ ਹਵਾਲਾ ਮਿਲਦਾ ਹੈ, ਪਰ ਤੀਜੇ ਦਹਾਕੇ ਵਿਚ ਇਹੀ ਜੌਂ, ਕਾਠ ਵਿਚ ਬਦਲ ਜਾਂਦੇ ਹਨ। ਅਲੀ ਅਸਗ਼ਰ, ਕਰਤਾ *ਜਵਾਹਰਿ-ਫ਼ਰੀਦੀ*, ਲਿਖਦਾ ਹੈ:

> ਉਪਰੋਕਤ ਲੱਕੜ ਦੀ ਗੋਲ ਟਿੱਕੀ, ਹੁਣ ਵੀ, ਜਦ ਕਿ ਸੰਨ 1033 ਹਿ. (1623 ਈ.) ਚੜ੍ਹ ਚੁੱਕਾ ਹੈ ਆਪ ਦੇ ਪਾਕ ਪਟਨ ਵਾਲੇ ਪਵਿੱਤਰ ਮਜ਼ਾਰ ਵਿਚ ਮੌਜੂਦ ਹੈ ਤੇ ਉਸ ਦੇ ਦਰਸ਼ਨਾਂ ਲਈ ਲੋਕ ਹੁਮਹੁਮਾ ਕੇ ਆਉਂਦੇ ਹਨ। ਮਕਬਰੇ ਦੀ ਜ਼ਿਆਰਤ ਦੇ ਪਿੱਛੋਂ ਲੇਖਕ ਨੇ ਆਪ ਉਸ ਦੇ ਦਰਸ਼ਨ ਕੀਤੇ ਤੇ ਉਸ ਨੂੰ ਸਿਰ-ਅੱਖਾਂ ਉੱਤੇ ਰੱਖਿਆ ਹੈ...।[32]

ਫ਼ਰੀਦ ਜੀ ਅਲਪਆਹਾਰੀ ਸਨ, ਇਸ ਵਿਚ ਕਤਈ ਕੋਈ ਸ਼ੱਕ ਨਹੀਂ। ਲੋਕਾਂ ਦੀ ਕਲਪਣਾ ਨੇ ਇਸ ਗੁਣ ਨੂੰ ਇਹ ਕਹਿ ਕੇ ਅਲੰਕ੍ਰਿਤ ਕੀਤਾ ਕਿ ਬਾਬਾ ਫ਼ਰੀਦ ਬਿਲਕੁਲ ਕੁੱਝ ਨਹੀਂ ਸਨ ਖਾਂਦੇ, ਕੇਵਲ ਜੌਂ ਦੀ ਰੋਟੀ ਪੇਟ ਨਾਲ ਬੰਨ੍ਹ ਕੇ ਭੁੱਖ ਨੂੰ ਟਰਕਾਉਂਦੇ ਰਹਿੰਦੇ ਸਨ। ਇਸ ਤੋਂ ਅਗਲਾ ਪੜਾਅ 'ਜੌਂ ਦੀ ਰੋਟੀ' ਨੂੰ 'ਕਾਠ ਦੀ ਰੋਟੀ' ਵਿਚ ਬਦਲਣ ਦਾ ਹੈ। ਸਾਡਾ ਯਕੀਨ ਹੈ ਕਿ ਕਈ ਹੋਰ ਦੰਦ-ਕਥਾਵਾਂ ਵਾਂਗ, ਇਹ ਕਥਾ ਵੀ, ਬਾਬਾ ਫ਼ਰੀਦ ਜੀ ਦੇ ਇਕ ਸਲੋਕ:

> ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
> ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ (੨੮) *(ਪੰਨਾ 1379)*

ਦੇ ਆਧਾਰ ਉੱਤੇ ਉਸਾਰੀ ਗਈ ਹੈ। ਪ੍ਰੋ. ਸੰਤ ਸਿੰਘ ਸੇਖੋਂ ਦਾ ਇਹ ਤੀਖਣ ਅਨੁਮਾਨ ਕਿ ਸਲੋਕ ਵਿਚ ਅਸਲ ਪਾਠ 'ਕਾਠ' ਦੀ ਥਾਂ 'ਘਾਠ' ਸੀ, ਪੂਰੀ ਤਰ੍ਹਾਂ ਮੰਨਣਜੋਗ ਹੈ। (ਘਾਠ = ਭੁੰਨੇ ਹੋਏ ਜੌਂ; *ਮਹਾਨ ਕੋਸ਼*, ਭਾਈ ਕਾਨ੍ਹ ਸਿੰਘ); ਘਾਠ ਦੀ ਰੋਟੀ *ਗੁਲਜ਼ਾਰਿ-ਅਬਰਾਰ* ਦੀ ਜਵਾਂ ਦੀ ਰੋਟੀ ਤੇ *ਸਿਅਰੁਲ-ਔਲੀਆ* ਦੀ ਜੁਆਰ ਦੀ ਰੋਟੀ ਨਾਲ ਮੇਲ ਖਾਂਦੀ ਹੈ। ਪਰ ਮਾਮੂਲੀ ਜਿਹੇ ਧੁਨੀ-ਪਰਿਵਰਤਨ ਨਾਲ ਢੇਰ ਸਾਰਾ ਅਰਥ-ਪਰਿਵਰਤਨ ਹੋ ਗਿਆ ਹੈ (ਫ਼ਾਰਸੀ ਲਿਪੀ ਵਿਚ 'ਕ' (ک) ਤੇ 'ਗ' (گ) ਵਿਚ ਧੁਨੀ-ਭੁਲੇਖੇ ਦੀ ਸੰਭਾਵਨਾ ਹਰ ਵੇਲੇ ਬਣੀ ਰਹਿੰਦੀ ਹੈ) ਤੇ ਜਿਵੇਂ ਸਾਖੀ-ਪਰਮਾਣਾਂ ਵਿਚ ਸ਼ਬਦ ਦੀ ਕਿਸੇ ਤੁਕ ਜਾਂ ਪੂਰੇ ਪਦੇ ਤੋਂ ਇਸ਼ਾਰਾ ਲੈ ਕੇ ਰਚਨਾ ਦੀ ਮੂਲਿਕ ਪ੍ਰੇਰਨਾ ਬਾਰੇ ਅਨੇਕ ਸਾਖੀਆਂ ਘੜੀਆਂ ਮਿਲਦੀਆਂ ਹਨ, ਏਥੇ ਵੀ ਬਿਲਕੁਲ ਉਸੇ ਤਰ੍ਹਾਂ ਹੋਇਆ ਹੈ। ਇਸ ਕਹਾਣੀ ਨੂੰ ਸਿੱਧ ਕਰਨ ਲਈ ਕਾਠ ਦੀ ਰੋਟੀ ਬਾਬਾ ਫ਼ਰੀਦ ਦੇ ਮਜ਼ਾਰ ਉੱਤੇ ਰੱਖ ਦਿੱਤੀ ਗਈ। 1938 ਈ. ਵਿਚ ਡਿਸਕਸ ਜਿੱਡੀ ਲੱਕੜ ਦੀ ਇਕ ਗੋਲ ਰੋਟੀ

30. ਵੇਖੋ *ਸਿਅਰੁਲ-ਔਲੀਆ* (ਥਿਰਿਆਨ), ਸਫ਼ਾ 72.
31. *ਅਜ਼ਕਾਰਿ-ਅਬਰਾਰ*, (ਉਰਦੂ ਤਰਜਮਾ *ਗੁਲਜ਼ਾਰਿ ਅਬਰਾਰ*), ਆਗਰਾ, ਮਤਬਾਇ ਮੁਫ਼ੀਦਿ ਆਮ, ਸਫ਼ਾ 49.
32. *ਜਵਾਹਰਿ-ਫ਼ਰੀਦੀ* (ਫ਼ਾਰਸੀ), ਸਫ਼ਾ 187.



ਜਿਸ ਉੱਤੇ ਪੱਕੇ ਸ਼ੋਖ਼ ਰੰਗਾਂ ਦੇ ਨਾਲ ਗੋਲ ਦਾਇਰੇ ਬਣਾਏ ਹੋਏ ਸਨ, ਬਾਬਾ ਫ਼ਰੀਦ ਦੇ ਫ਼ਰੀਦਕੋਟ ਵਾਲੇ ਅਸਥਾਨ ਉੱਤੇ ਸਾਂਭੀ ਪਈ ਮੈਂ ਆਪ ਵੇਖੀ ਸੀ। ਉਸ ਦਾ ਇਕ ਸਿਰਾ ਤੇਸੇ ਨਾਲ ਕੱਟਿਆ ਹੋਇਆ ਸੀ,- ਅਖ਼ੇ ਬਾਬੇ ਨੇ ਚੱਕ ਮਾਰਿਆ ਹੋਇਆ ਹੈ! ਮਜ਼ੇਦਾਰ ਗੱਲ ਇਹ ਹੈ ਕਿ ਸਲੋਕ ਦਾ 'ਕਾਠ ਦੀ ਰੋਟੀ' ਵਾਲਾ ਸਭ ਤੋਂ ਪਹਿਲਾ ਲਿਖਤੀ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ, ਜਿਸ ਦਾ ਸੰਪਾਦਨ 1604 ਈ. ਵਿਚ ਹੋਇਆ ਤੇ ਜੀਵਨੀਆਂ ਵਿਚ ਇਸ ਦਾ ਜ਼ਿਕਰ *ਜਵਾਹਰਿ-ਫ਼ਰੀਦੀ* ਤੋਂ ਪਹਿਲਾਂ ਸ਼ਾਇਦ ਕਿਤੇ ਨਹੀਂ ਮਿਲਦਾ। *ਜਵਾਹਰ* ਦੇ ਕਰਤਾ ਅਲੀ ਅਸਗ਼ਰ ਦੇ ਸਮੇਂ (1623 ਈ.) ਵਿਚ ਕਾਠ ਦੀ ਰੋਟੀ ਵਾਲੀ ਕਹਾਣੀ ਇਕ ਮੰਨੀ-ਪੜਮੰਨੀ ਮਨੌਤ ਦੀ ਪਦਵੀ ਧਾਰਨ ਕਰ ਚੁੱਕੀ ਸੀ, ਇਸ ਲਈ ਮਾਲੂਮ ਹੁੰਦਾ ਹੈ ਕਿ ਇਸ ਦਾ ਆਰੰਭ ਸੋਲ੍ਹਵੀਂ ਸਦੀ ਵਿਚ ਹੀ ਕਿਸੇ ਵੇਲੇ ਹੋਇਆ ਹੋਵੇਗਾ।

ਪ੍ਰਸਿੱਧ ਕਹਾਣੀ ਦੀ ਬਦਲਦੀ ਨੁਹਾਰ ਦਾ ਇਤਿਹਾਸਿਕ ਵਿਸ਼ਲੇਸ਼ਣ ਸ਼ਾਇਦ ਲੋੜ ਨਾਲੋਂ ਵਧੇਰੇ ਵਿਸਤਾਰ ਨਾਲ ਹੋ ਗਿਆ ਹੈ, ਜਿਸ ਲਈ ਮੈਂ ਖਿਮਾ ਦਾ ਜਾਚਕ ਹਾਂ, ਪਰ ਇਸ ਤੋਂ ਬਿਨਾਂ ਮੈਂ ਆਪਣੇ ਮੰਤਵ ਨੂੰ ਸ਼ਾਇਦ ਇਸ ਪ੍ਰਪੱਕਤਾ ਨਾਲ ਪੇਸ਼ ਨਾ ਕਰ ਸਕਦਾ, ਜਿਸ ਨਾਲ ਕਿ ਹੁਣ ਕਰ ਸਕਿਆ ਹਾਂ। ਇਹ ਗੱਲ ਚੰਗੀ ਤਰ੍ਹਾਂ ਨੋਟ ਕਰਨ ਵਾਲੀ ਹੈ ਕਿ ਰੋਟੀ ਨਾਲ ਸੰਬੰਧਿਤ ਜਿੰਨੀਆਂ ਵੀ ਕਥਾਵਾਂ ਹਨ ਉਹ ਅਸਲ ਤੋਂ ਚਾਹੇ ਕਿੰਨੀਆਂ ਵੀ ਦੂਰ ਚਲੀਆਂ ਗਈਆਂ ਹੋਣ, ਹਨ ਸਾਰੀਆਂ ਦੀਆਂ ਸਾਰੀਆਂ ਫ਼ਰੀਦ ਸ਼ਕਰਗੰਜ ਬਾਰੇ। ਜੱਟ-ਫ਼ਰੀਦ ਦੇ ਨਾਂ ਨਾਲ ਜੋੜ ਕੇ ਦਿੱਤੀਆਂ ਹੋਈਆਂ ਬਹੁਤ ਸਾਰੀਆਂ ਕਥਾਵਾਂ, *ਗੋਸਿਟ* ਨਾਲੋਂ ਕਿਤੇ ਪੁਰਾਣੀਆਂ ਕਿਤਾਬਾਂ ਵਿਚ ਫ਼ਰੀਦ ਸ਼ਕਰਗੰਜ ਦੇ ਨਾਂ ਨਾਲ ਜੁੜੀਆਂ ਮਿਲ ਜਾਂਦੀਆਂ ਹਨ। ਬਲਕਿ ਜਿਸ ਤਰ੍ਹਾਂ ਦੀਆਂ ਪੁਰਾਣਿਕ ਜਾਂ ਕਾਲਪਨਿਕ ਕਥਾਵਾਂ ਸਾਡੇ ਵਾਲੀ *'ਗੋਸਿਟ'* (ਗੋਸਟਿ) ਵਿਚ ਪ੍ਰਾਪਤ ਹਨ, ਉਸੇ ਤਰ੍ਹਾਂ ਦੀਆਂ ਅਨੇਕ ਹੋਰ ਕਥਾਵਾਂ, ਫ਼ਰੀਦ ਸ਼ਕਰਗੰਜ ਬਾਰੇ ਮੌਜੂਦ ਹਨ। ਫ਼ਰੀਦ ਸ਼ਕਰਗੰਜ ਦੇ ਨਾਂ ਦੀ ਵਰਤੋਂ ਦਾ ਤਾਂ ਇਹ ਹਾਲ ਹੈ ਕਿ ਜੇ ਇਕ ਪਾਸੇ ਉਸ ਨੂੰ ਠੱਗਾਂ-ਡਾਕੂਆਂ ਦਾ ਸਰਦਾਰ ਮੰਨਿਆ ਗਿਆ ਹੈ ਤਾਂ ਦੂਜੇ ਪਾਸੇ ਸੱਪ-ਸਲੂਟ ਤੋਂ ਰੱਖਿਆ ਕਰਨ ਵਾਲਾ ਵੀ ਉਹੀ ਹੈ।

(1) Baba Farid is alleged to have been the head, if not the founder of the *thugs*. He is one of their founder saints...[33]

(2) "ਹੁਣ ਤਕ ਕੀੜਾ ਟੱਕਰ ਜਾਵੇ ਜਾਂ ਸਫ਼ਰ ਜਾਣਾ ਹੋਵੇ, ਤਦ ਸੱਪ, ਆਦਿ ਦੇ ਕੀਲਣ ਲਈ ਇਹ ਮੰਤਰ ਪੜ੍ਹਦੇ ਹਨ:

ਫ਼ਰੀਦ ਚਲੇ ਪਰਦੇਸ ਕੋ ਕੁਤੁਬ ਜੀ ਕੇ ਭਾਉ
ਸਾਂਪਾ, ਜੋਧਾ, ਨਾਹਰਾ, ਤੀਨੋਂ ਦਾਂਤ ਬੰਧਾਉ।"[34]

ਇਸ ਤਰ੍ਹਾਂ ਦੀ ਬਚਿੱਤਰ ਸ਼ਖ਼ਸੀਅਤ ਨੂੰ ਜੇ ਕਿਸੇ ਇਕ ਥਾਂ ਜੱਟ ਲਿਖਿਆ ਹੋਇਆ ਹੈ ਤਾਂ ਦੂਜੇ ਪਾਸੇ ਦੀਆਂ ਢੇਰ ਗੱਲਾਂ ਦੇ ਮੁਕਾਬਲੇ ਵਿਚ, ਇਸ ਕਥਨ ਨੂੰ, ਸਵੀਕਾਰ ਕਰਨਾ ਔਖਾ ਹੈ।

ਵਿਚਾਰੇ ਜੱਟ-ਫ਼ਰੀਦ ਦੀ ਸ਼ਕਲ ਉਘੜਨ ਲੱਗੀ ਸੀ, ਪਰ ਕਿਸੇ ਹੋਰ ਗਵਾਹੀ ਦੀ ਅਣਹੋਂਦ ਦੇ ਕਾਰਨ, ਲੋਪ ਹੁੰਦੀ ਦਿੱਸਦੀ ਹੈ।

## VII

ਬਾਬਾ ਫ਼ਰੀਦ ਜੀ ਦੀ ਸ਼ਖ਼ਸੀਅਤ ਤੇ ਰਚਨਾ ਦਾ ਪੂਰਾ ਮੁੱਲ ਪਾਉਣ ਲਈ ਉਸ ਦੇ ਸਮੇਂ ਦਾ ਨਕਸ਼ਾ ਚਿੱਤ ਵਿਚ ਹੋਣਾ ਜ਼ਰੂਰੀ ਹੈ। ਫ਼ਰੀਦ ਜੀ ਦੇ ਜਨਮ ਵੇਲੇ ਪੱਛਮੀ ਪੰਜਾਬ ਯਮੀਨੀ ਖ਼ਾਨਦਾਨ ਦੇ ਅੰਤਲੇ ਬਾਦਸ਼ਾਹ ਖ਼ੁਸਰਵ ਮਲਿਕ (ਰਾਜ-ਕਾਲ: 1160 ਈ. ਤੋਂ 1186 ਈ.) ਦੇ ਅਧਿਕਾਰ ਵਿਚ ਸੀ। 1186 ਵਿਚ ਮੁਇੱਜ਼ੁਦ-ਦੀਨ ਗ਼ੂਰੀ, ਖ਼ੁਸਰਵ ਮਲਿਕ ਨੂੰ ਧੋਖਾ ਦੇ ਕੇ ਉਸ ਦੀ ਸਲਤਨਤ ਦਾ ਵਾਲੀ ਬਣ ਬੈਠਾ



33. David Ross, *The Land of the Five Rivers & Sindh*, 1883, London, Chapman & Hall Limited, p. 112.
34. *ਜੀਵਨ ਚਰਿਤ੍ਰ ਸ਼ੇਖ਼ ਫ਼ਰੀਦ*, ਸਫ਼ਾ 30-31.

ਤੇ ਖ਼ੁਸਰਵ ਤੇ ਉਸ ਦੇ ਟਿੱਕੇ, ਬਹਿਰਾਮ ਨੂੰ, ਜੋ ਕੈਦ ਕੀਤੇ ਹੋਏ ਸਨ, 1192 ਈ. ਵਿਚ ਕਤਲ ਕਰਵਾ ਦਿੱਤਾ। ਗ਼ੂਰੀ ਨੇ, ਇਸੇ ਸਾਲ, ਤਰਾਉੜੀ ਦੀ ਲੜਾਈ ਵਿਚ ਪ੍ਰਿਥਵੀ ਰਾਜ ਨੂੰ ਪਰਾਜਿਤ ਕਰ ਕੇ ਦਿੱਲੀ ਦੇ ਤਖ਼ਤ ਉੱਤੇ ਜਾ ਇਸਲਾਮੀ ਝੰਡਾ ਝੁਲਾਇਆ। 1206 ਈ. ਵਿਚ ਇਕ ਗੱਖੜ ਦੇ ਛੁਰੇ ਨੇ ਉਸ ਦਾ ਅੰਤ ਕਰ ਦਿੱਤਾ। ਉਸ ਦੇ ਮਰਦੇ ਸਾਰ ਉਸ ਦੇ ਇਕ ਗ਼ੁਲਾਮ ਜਰਨੈਲ ਕੁਤਬੁਦ-ਦੀਨ ਏਬਕ ਨੇ ਲਾਹੌਰ ਵਿਚ ਤੇ ਦੂਜੇ ਜਰਨੈਲ ਨਾਸਿਰੁਦ-ਦੀਨ ਕਬਾਚਾ ਨੇ ਸਿੰਧ ਵਿਚ, ਆਪੋ-ਆਪਣੀ ਸੁਤੰਤਰਤਾ ਦਾ ਏਲਾਨ ਕਰ ਦਿੱਤਾ। ਅਖ਼ੀਰ ਜਿੱਤ ਏਬਕ ਦੀ ਹੋਈ। ਏਬਕ ਨੇ ਮਸਾਂ ਚਾਰ ਵਰ੍ਹੇ ਹੀ ਰਾਜ ਕੀਤਾ ਸੀ ਕਿ ਧੁਰ ਦੇ ਸੱਦੇ ਆ ਗਏ। ਉਸ ਦਾ ਪੁੱਤਰ ਆਰਾਮ, 1210 ਈ. ਵਿਚ ਸ਼ਹਿਨਸ਼ਾਹ ਬਣਿਆ, ਪਰ ਕੁੱਝ ਹੀ ਮਹੀਨਿਆਂ ਦੇ ਪਿੱਛੋਂ ਤੁਰਦਾ ਬਣਿਆ। ਉਸ ਦੇ ਪਿੱਛੋਂ ਆਰਾਮ ਦੇ ਭਣਵਈਏ ਇਲਤੁਤਮਿਸ਼ ਨੇ ਰਾਜ ਦੀ ਵਾਗ-ਡੋਰ ਸਾਂਭ ਲਈ। ਇਸ ਗ਼ੁਲਾਮ ਸੁਲਤਾਨ ਦੇ ਸਮੇਂ ਵਿਚ ਚੰਗੇਜ਼ੀ ਟਿੱਡੀ-ਦਲ ਸਿੰਧ ਨੂੰ ਟੱਪ ਆਇਆ ਤੇ ਕਬਾਚੇ ਨੂੰ ਅੱਗੇ ਲਾਈ ਫਿਰਿਆ। 1236 ਈ. ਵਿਚ ਇਲਤੁਤਮਿਸ਼ ਦੇ ਅੱਖਾਂ ਮੀਟਦੇ ਸਾਰ ਕੈਦ ਤੇ ਕਤਲ ਦਾ ਨਿਰੰਤਰ ਚੱਕਰ ਚੱਲ ਪਿਆ। ਉਸ ਦਾ ਸ਼ਾਹਜ਼ਾਦਾ ਫ਼ੀਰੋਜ਼ ਕੁੱਲ ਸੱਤਾਂ ਮਹੀਨਿਆਂ ਦਾ ਝੂਟਾ ਲੈ ਕੇ ਬੰਦੀਖ਼ਾਨੇ ਵਿਚ ਜਾ ਮੋਇਆ। ਉਸ ਦੀ ਥਾਂ ਉਸ ਦੀ ਭੈਣ ਰਜ਼ੀਆ ਨੂੰ ਰਾਜ-ਤਿਲਕ ਲੱਗਾ, ਪਰ 1240 ਈ. ਵਿਚ ਉਸ ਨੂੰ ਵੀ ਬਠਿੰਡੇ ਦੇ ਕਿਲੇ ਵਿਚ ਕੈਦ ਹੋਣਾ ਪਿਆ। ਇਸੇ ਸਾਲ, ਕੈਦੋਂ ਭੱਜ ਨਿਕਲੀ ਦਾ, ਕੈਥਲ ਵਿਚ ਬੜਾ ਦਰਦਨਾਕ ਅੰਤ ਹੋਇਆ। ਉਸ ਦੀ ਥਾਂ ਉਸ ਦੇ ਭਰਾ ਮੁਇੱਜ਼ੁਦ-ਦੀਨ ਬਹਿਰਾਮ ਨੂੰ ਗੱਦੀ ਉੱਤੇ ਬਿਠਾਇਆ ਗਿਆ, ਪਰ ਦੋ ਸਾਲ ਹੀ ਲੰਘੇ ਸਨ ਕਿ ਕਤਲ ਕਰ ਦਿੱਤਾ ਗਿਆ। ਬਹਿਰਾਮ ਦੇ ਪਿੱਛੋਂ ਇਲਤੁਤਮਿਸ਼ ਦੇ ਪੋਤਰੇ ਅਲਾਉਦ-ਦੀਨ ਮਸਊਦ ਦੀ ਤਾਜਪੋਸ਼ੀ ਹੋਈ ਪਰ ਉਸ ਨੂੰ ਚਾਰ ਸਾਲਾਂ ਦੇ ਅੰਦਰ ਅੰਦਰ ਆਪਣੇ ਚਾਚੇ ਨਾਸਿਰੁਦ-ਦੀਨ ਮਹਮੂਦ ਲਈ ਥਾਂ ਖ਼ਾਲੀ ਕਰਨੀ ਪਈ। ਨਾਸਿਰੁਦ-ਦੀਨ ਦੀ ਮੌਤ 1265 ਈ. ਵਿਚ ਹੋਈ ਜਦੋਂ ਬਾਬਾ ਫ਼ਰੀਦ ਜੀ ਆਪਣੇ ਜੀਵਨ ਦਾ ਆਖ਼ਰੀ ਦਹਾਕਾ ਹੰਢਾ ਰਹੇ ਸਨ। ਫ਼ਰੀਦ ਜੀ ਦੇ ਦੇਹੰਤ ਤੋਂ ਪਹਿਲਾਂ ਨਾਸਿਰੁਦ-ਦੀਨ ਦੀ ਥਾਂ ਬਲਬਨ ਤਖ਼ਤ ਦਾ ਵਾਲੀ ਬਣ ਚੁੱਕਾ ਸੀ।

1178 ਤੋਂ 1271 ਤਕ ਦੇ ਘਟਨਾ-ਭਰਪੂਰ ਸਮੇਂ ਵਿਚ ਫ਼ਰੀਦ ਜੀ ਜੀਵਿਤ ਸਨ। ਉਨ੍ਹਾਂ ਦੇ ਜੀਉਂਦੇ-ਜੀਅ ਦਿੱਲੀ ਦਾ ਤਖ਼ਤ ਦਸ-ਯਾਰਾਂ ਵਾਰੀ ਧੱਕੇ, ਧੋਖੇ ਜਾਂ ਕਤਲ ਨਾਲ ਖ਼ਾਲੀ ਕਰਵਾਇਆ ਗਿਆ, ਹਜ਼ਾਰਾਂ ਵਰ੍ਹੇ ਪੁਰਾਣੀ ਹਿੰਦੂ-ਸਭਿਅਤਾ ਨਿਰਾਸਰੀ ਦਾਸਤਾ ਵਿਚ ਬਦਲੀ ਤੇ ਮੁੱਲ-ਖ਼ਰੀਦੇ ਗੋਲਿਆਂ ਦੇ ਸਿਰਾਂ ਉੱਤੇ ਰਾਜ-ਮੁਕਟ ਸੋਭਣ ਲੱਗੇ। ਬੇਪਤੀ, ਅੱਤਿਆਚਾਰ, ਲੁੱਟ-ਖਸੁੱਟ ਤੇ ਜੀਵ-ਹੱਤਿਆ ਇਸ ਸਮੇਂ ਦਾ ਸਾਧਾਰਨ ਚਲਨ ਸੀ। ਜਿਹੜਾ ਅੱਜ ਘੁੱਗ ਵੱਸਦਾ ਗੜ੍ਹ ਸੀ, ਕੱਲ੍ਹ ਉਸ ਦੇ ਸਾਰੇ ਦੀਵੇ ਗੁੱਲ ਹੁੰਦੇ, ਜਿਹੜੀ ਦੇਹੀ ਅੱਜ ਪ੍ਰੇਮ-ਕੇਲਾਂ ਵਿਚ ਮਸਤ ਹੁੰਦੀ, ਅਗਲੀ ਭਲਕ ਉਸੇ ਦੀਆਂ ਹੱਡੀਆਂ ਕੜਕਾ ਦਿੱਤੀਆਂ ਜਾਂਦੀਆਂ। ਇਸ ਸਮੇਂ ਦੇ ਬੇਕਿਰਕ ਵਹਿਸ਼ੀਪਨ ਬਾਰੇ ਕੰਵਰ ਮੁਹੱਮਦ ਅਸ਼ਰਫ਼ ਦੀ ਰਾਏ ਵਿਚ ਅੱਤ-ਕਥਨੀ ਕੋਈ ਨਹੀਂ:

> There are historic examples to illustrate that in quite a number of cases brutality of the Muslim warriors was exceptional even in the records of barbarity and brutality of that age.[35]

ਮੌਤ ਦੀ ਚਾਣਚੱਕਤਾ, ਭਿਆਨਕਤਾ ਤੇ ਅਟਲਤਾ; ਪਦਵੀ, ਮਾਲ ਤੇ ਵਸੇਬੇ ਦੀ ਅਣਸਥਿਰਤਾ; ਹਿੰਸਾ ਤੇ ਅੱਤਿਆਚਾਰ ਦੀ ਵਿਆਪਕਤਾ ਅਤੇ ਆਸ-ਨਿਰਾਸਤਾ ਦਾ ਇਹ ਸਾਰਾ ਮਾਹੌਲ ਬਾਬਾ ਫ਼ਰੀਦ ਦੀ ਬਾਣੀ ਵਿਚ, ਬੜੇ ਸਪਸ਼ਟ ਰੂਪ ਵਿਚ ਉੱਘੜਿਆ ਹੈ ਤੇ ਨਿਰਸੰਦੇਹ ਇਹ ਉਸ ਦੀ ਕਵਿਤਾ ਦਾ ਇਕ ਲੱਛਣ ਵੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫ਼ਰੀਦ ਜੀ ਦਾ ਪਹਿਲਾ ਸ਼ਲੋਕ ਹੀ ਵੇਖੋ:

> ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
> ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥

---

35. Muhammad Ashraf, Kanwar, *The Condition of the People of Hindustan (1200-1550A.D)– Mainly Based on Islamic Sources*, 1935, p. 262.

ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥ (੧) *(ਪੰਨਾ 1377)*

ਜਾਂ ਇਹ ਸਲੋਕ :

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥ (੪੮) *(ਪੰਨਾ 1380)*

ਪਰ ਇਸ ਵਿਆਪਕ ਉਦਾਸੀਨਤਾ ਤੇ ਉਸ ਤੋਂ ਉਪਜੇ ਜਜ਼ਬਾਤੀ ਰੰਗ ਨੇ ਪੰਜਾਬੀ ਆਲੋਚਕਾਂ ਵਿਚ ਉਸ ਦੇ ਸਨੇਹੇ ਦੀ ਸਾਰਥਿਕਤਾ ਬਾਰੇ ਗਹਿਰਾ ਵਿਵਾਦ ਉਪਜਾ ਦਿੱਤਾ ਹੈ; ਫ਼ਰੀਦ ਸੁਲਤਾਨਾਂ ਨਾਲ ਸੀ ਕਿ ਉਨ੍ਹਾਂ ਦੀ ਰਿਆਇਆ ਨਾਲ ? ਉਸ ਦਾ ਸ਼ਾਂਤੀਵਾਦ ਅਮੀਰ-ਪੱਖੀ ਹੈ ਕਿ ਗ਼ਰੀਬ-ਪੱਖੀ ? ਉਹ ਜੂਝਣਾ ਵੀ ਜਾਣਦਾ ਹੈ ਕਿ ਬਸ ਕੰਨੀ ਰੇੜ੍ਹੇ ਹੀ ਮਾਰ ਛੱਡਦਾ ਹੈ ? ਫ਼ਰੀਦ ਨੂੰ ਅੱਜ ਦੇ ਚੌਖਟੇ ਵਿਚ ਮੇਵਣ ਵਾਲੇ ਮਿੱਤਰਾਂ ਲਈ ਇਹ ਸਵਾਲ ਬੜੇ ਗੰਭੀਰ ਬਣੇ ਹੋਏ ਹਨ, ਇਸ ਲਈ ਇਨ੍ਹਾਂ ਦੇ ਸਮਾਧਾਨ ਦੀ ਲੋੜ ਹੈ।

ਅਸੀਂ ਫ਼ਰੀਦ ਜੀ ਦੇ ਸਮੇਂ ਦੀ ਰਾਜਸੀ ਦਸ਼ਾ ਦਾ ਨਕਸ਼ਾ ਉਲੀਕ ਆਏ ਹਾਂ ਤੇ ਇਸ ਗੱਲ ਵੱਲ ਵੀ ਇਸ਼ਾਰਾ ਕਰ ਆਏ ਹਾਂ ਕਿ ਉਸ ਦੀ ਪ੍ਰਾਪਤ ਕਵਿਤਾ ਉਸ ਸਮੇਂ ਦੇ ਸਮੁੱਚੇ ਮਾਹੌਲ ਨੂੰ ਕਾਫ਼ੀ ਹੱਦ ਤਕ ਪ੍ਰਤੀਬਿੰਬਿਤ ਕਰਦੀ ਹੈ। ਹੁਣ ਫ਼ਰੀਦ ਦੇ ਰਾਜਸੀ ਮਤਿ ਬਾਰੇ ਜੋ ਕੁੱਝ ਪ੍ਰਾਪਤ ਹੈ, ਉਹ ਵੇਖ ਲੈਂਦੇ ਹਾਂ।

*ਸਿਅਰੁਲ-ਔਲੀਆ* ਵਿਚ ਨਾਸਿਰੁਦ-ਦੀਨ ਮਹਮੂਦ ਦੇ ਵਜ਼ੀਰ ਬਲਬਨ ਨੂੰ ਬਾਬਾ ਫ਼ਰੀਦ ਜੀ ਪਾਸੋਂ ਜੋ ਜਵਾਬ ਸੁਣਨਾ ਪਿਆ ਸੀ, ਉਸ ਦਾ ਹਵਾਲਾ ਅਸੀਂ ਦੇ ਆਏ ਹਾਂ।

ਇਸੇ ਕਿਤਾਬ ਵਿਚ ਫ਼ਰੀਦ ਜੀ ਦਾ ਇਹ ਕਥਨ ਵੀ ਦਰਜ ਹੈ :

"ਵਡਿਆਈ ਚਾਹੁੰਦੇ ਹੋ ਤਾਂ ਬਾਦਸ਼ਾਹਾਂ ਵੱਲ ਬੇਧਿਆਨੀ ਵਰਤਣੀ ਜ਼ਰੂਰੀ ਸਮਝੋ।"

*ਤਾਰੀਖ਼ਿ-ਫ਼ੀਰੋਜ਼ਸ਼ਾਹੀ* ਦੀ ਲਿਖਤ ਦਾ ਹਵਾਲਾ ਅੱਗੇ ਦਿੱਤਾ ਜਾ ਚੁੱਕਾ ਹੈ ਕਿ ਜਦੋਂ ਫ਼ਰੀਦ ਜੀ ਨੇ ਸੱਯਦੀ ਮੌਲਾ ਨੂੰ ਦਿੱਲੀ ਜਾਣ ਦਾ ਹੁਕਮ ਦਿੱਤਾ ਤਾਂ ਉਸ ਨੂੰ ਇਹ ਸਲਾਹ ਦਿੱਤੀ ਸੀ ਕਿ ਅਮੀਰਾਂ ਨਾਲ ਮੇਲ ਜੋਲ ਨਹੀਂ ਰੱਖਣਾ।

ਇਤਿਹਾਸ ਗਵਾਹ ਹੈ ਕਿ ਫ਼ਰੀਦ ਵਾਂਗ ਸਾਰੇ ਵੱਡੇ ਚਿਸ਼ਤੀ ਆਗੂ ਰਾਜ-ਦਰਬਾਰਾਂ ਤੋਂ ਦੂਰ ਰਹਿਣ ਦੇ ਇੱਛਕ ਸਨ, ਬਲਕਿ ਇਉਂ ਕਹਿਣਾ ਚਾਹੀਦਾ ਹੈ ਕਿ ਇਸਲਾਮ ਜਦੋਂ ਸ਼ਹਿਨਸ਼ਾਹੀ ਨਿਜ਼ਾਮ ਵਿਚ ਪ੍ਰਵੇਸ਼ ਕਰ ਗਿਆ ਤਾਂ ਕਾਜ਼ੀਆਂ, ਮੁਫ਼ਤੀਆਂ ਤੇ ਆਲਿਮਾਂ ਦੇ ਮੁਕਾਬਲੇ ਵਿਚ ਸੂਫ਼ੀ ਲੋਕਾਂ ਨੇ ਦਰਬਾਰ-ਤਿਆਗ ਦੀ ਨੀਤੀ ਨੂੰ ਇਕ ਅਸੂਲ ਬਣਾ ਲਿਆ ਸੀ। ਸ਼ਹਿਨਸ਼ਾਹੀਅਤ ਨੇ ਇਕ ਪਾਸੇ ਇੰਦ੍ਰੀਆਈ ਤ੍ਰਿਪਤੀ ਤੇ ਦੂਜੇ ਪਾਸੇ ਨਰ-ਸੰਘਾਰ ਦਾ ਅਮੁੱਕ ਚੱਕਰ ਚਲਾਇਆ ਹੋਇਆ ਸੀ, ਪਰ ਸੂਫ਼ੀ ਲੋਕ ਨਾ ਹਾਕਮਾਂ ਦੇ ਦੁਰਾਚਾਰਾਂ ਨੂੰ ਸਵੀਕਾਰ ਕਰਦੇ ਸਨ, ਨਾ ਲੋਕਾਂ ਉੱਤੇ ਹੁੰਦੇ ਅੱਤਿਆਚਾਰਾਂ ਨੂੰ। ਅਜੇਹੀ ਦਸ਼ਾ ਵਿਚ ਰਾਜ-ਦਰਬਾਰ ਨਾਲ ਸਿੱਧੇ ਸੰਬੰਧ ਦੇ ਦੋ ਹੀ ਨਤੀਜੇ ਨਿਕਲ ਸਕਦੇ ਸਨ—ਪਰਵਾਨਗੀ ਤੇ ਸਹਿਯੋਗ ਜਾਂ ਰੋਸ ਤੇ ਟੱਕਰ। ਸਹਿਯੋਗ ਦਾ ਮਤਲਬ ਹੁੰਦਾ ਆਦਰਸ਼-ਘਾਤ ਤੇ ਸੰਗਠਿਤ ਟੱਕਰ ਦਾ ਸਿੱਟਾ ਨਿਕਲ ਸਕਦਾ ਸੀ, ਇਸਲਾਮ-ਘਾਤ। ਸੂਫ਼ੀ ਸ਼੍ਰੇਣੀ ਦੀ ਬਹੁ-ਗਿਣਤੀ ਇਨ੍ਹਾਂ ਦੁਹਾਂ ਰਾਹਾਂ ਉੱਤੇ ਤੁਰਨ ਨੂੰ ਤਿਆਰ ਨਹੀਂ ਸੀ। ਮੁਸਲਮਾਨ ਹਾਕਮਾਂ ਨਾਲ ਖੁੱਲ੍ਹਮ-ਖੁੱਲ੍ਹੀ ਸਿਆਸੀ ਟੱਕਰ ਲੈਣ ਜਾਂ ਉਨ੍ਹਾਂ ਦੇ ਵਿਰੁੱਧ ਲੋਕਾਂ ਨੂੰ ਸਨਧਬੱਧ ਕਰਨ ਤੋਂ ਉਹ ਸਦਾ ਕੰਨੀ ਕਤਰਾਉਂਦੇ ਰਹੇ। ਸੁਰਗਵਾਸੀ ਮੌਲਾਨਾ ਅਬੁਲ-ਕਲਾਮ ਆਜ਼ਾਦ ਨੇ ਸੂਫ਼ੀਆਂ ਦੇ ਇਸ ਨੈਤਿਕ ਸੰਕੋਚ ਨੂੰ ਇਸਲਾਮ-ਹਿਤੈਸ਼ੀ ਮੰਨਿਆ ਸੀ[36] ਤੇ ਅਸੀਂ ਉਨ੍ਹਾਂ ਨਾਲ ਪੂਰੀ ਤਰ੍ਹਾਂ ਸਹਿਮਤ

36. ਖ਼ਲੀਕ ਅਹਿਮਦ ਨਿਜ਼ਾਮੀ, *ਤਵਾਰੀਖ਼ਿ-ਮਸ਼ਾਇਖ਼ਿ-ਚਿਸ਼ਤ,* 1953, ਦਿਹਲੀ, ਨਦਵਤੁਲ-ਮੁਸੱਨਿਫ਼ੀਨ, ਉਰਦੂ ਬਾਜ਼ਾਰ, ਸਫ਼ਾ 72.

ਹਾਂ। ਸੂਫ਼ੀ ਲੋਕ ਮੁਸਲਮਾਨ ਸਨ, ਇਸਲਾਮ ਦੇ ਪ੍ਰਚਾਰਕ ਸਨ—ਖ਼ਾਸ ਕਰਕੇ ਚਿਸ਼ਤੀ ਸੰਪ੍ਰਦਾਇ ਦੇ ਸੂਫ਼ੀ। ਉਹ ਜਾਣਦੇ ਸਨ ਕਿ ਸਾਡੇ ਧਰਮ-ਪ੍ਰਚਾਰ ਲਈ ਸ੍ਰੇਸ਼ਟ ਤੋਂ ਸ੍ਰੇਸ਼ਟ ਗ਼ੈਰ-ਇਸਲਾਮੀ ਹਕੂਮਤ ਨਾਲੋਂ ਪਤਿਤ ਤੋਂ ਪਤਿਤ ਇਸਲਾਮੀ ਹਕੂਮਤ ਵਧੇਰੇ ਸਹਾਇਕ ਹੋ ਸਕਦੀ ਹੈ। ਹਰ ਰਾਜ ਦੇ ਧਰਮ-ਸ਼ਾਸਤ੍ਰੀਆਂ ਤੇ ਰਹੱਸਵਾਦੀਆਂ ਵਿਚ ਇਸ ਤਰ੍ਹਾਂ ਦਾ ਅਦਿੱਖ ਸੰਪਰਕ ਮੌਜੂਦ ਰਿਹਾ ਹੈ। ਖ਼੍ਵਾਜਾ ਮੁਈਨੁਦ-ਦੀਨ ਚਿਸ਼ਤੀ ਬਾਰੇ ਅਸੀਂ ਜਾਣਦੇ ਹੀ ਹਾਂ ਕਿ ਉਹ ਪ੍ਰਿਥਵੀ ਰਾਜ ਦੀ ਥਾਂ ਮੁਇੱਜ਼ੁਦ-ਦੀਨ ਗ਼ੁਰੀਆਂ ਦੀ ਸਥਾਪਤੀ ਦੇ ਇੱਛਕ ਸਨ।

ਜੇ ਬਾਬਾ ਫ਼ਰੀਦ ਜੀ ਦੇ ਕਿਸੇ ਅਜੇਹੇ ਅਦਿੱਖ ਸੰਪਰਕ ਤੇ ਕਰੀਬ ਕਰੀਬ ਅਚੇਤ ਸਮਰਥਨ ਨੂੰ ਉਨ੍ਹਾਂ ਦਾ 'ਭੂਪਵਾਦ'[37] ਮੰਨਣਾ ਹੈ ਤਾਂ ਬੇਸ਼ੱਕ ਠੀਕ ਹੋਵੇਗਾ ਕਿਉਂਕਿ ਉਹ ਸਲਤਨਤ ਦੇ ਦੋਖੀ ਨਹੀਂ ਸਨ, ਨਾ ਉਹ ਭਾਰਤ ਉੱਤੇ ਇਸਲਾਮੀ ਨਿਜ਼ਾਮ ਦੀਆਂ ਜੜ੍ਹਾਂ ਉੱਤੇ ਕੋਈ ਛੋਟੀ ਜਾਂ ਵੱਡੀ ਸੱਟ ਲਾਉਣੋਂ ਨੂੰ ਤਿਆਰ ਸਨ, ਪਰ ਕੇਵਲ ਇਸੇ ਵਿਸ਼ਲੇਸ਼ਣ ਦੇ ਆਧਾਰ ਉੱਤੇ ਹੀ ਜੇ ਕਿਸੇ ਸੂਫ਼ੀ ਨੂੰ 'ਭੂਪਵਾਦੀ' ਤੇ ਉਸ ਦੇ ਮਤਿ ਨੂੰ ਤੱਤ-ਹੀਨ, ਲੋਕ-ਵਿਰੋਧੀ ਤੇ ਪ੍ਰਤੀਗਾਮੀ ਮੰਨਿਆ ਜਾਣਾ ਹੈ ਤਾਂ ਇਹ ਸੂਫ਼ੀਆਂ ਦੇ ਉਦਾਰ ਮਾਨਵਵਾਦ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਇਨਕਾਰ ਕਰਨ ਦੇ ਤੁਲ ਹੋਵੇਗਾ। ਕਿਹੜਾ ਜੱਫਰ ਹੈ ਜਿਹੜਾ ਇਨ੍ਹਾਂ ਲੋਕਾਂ ਨੇ ਆਪਣੇ ਸਦਾਚਾਰਕ ਨਿਜ਼ਾਮ ਦੀ ਸਥਾਪਤੀ ਲਈ ਜਾਲਿਆ ਨਹੀਂ, ਕਿਹੜੀ ਆਹੂਤੀ ਹੈ ਜਿਹੜੀ ਦਿੱਤੀ ਨਹੀਂ ? ਬਾਦਸ਼ਾਹਾਂ ਨੂੰ ਖਰੀਆਂ-ਖਰੀਆਂ ਸੁਣਾਈਆਂ ਤਾਂ ਸੂਫ਼ੀਆਂ ਨੇ; ਰਾਜਸੀ ਭੈ ਤੇ ਲਾਲਚ ਤੋਂ ਸੁਤੰਤਰਤਾ ਵਿਖਾਈ ਤਾਂ ਇਨ੍ਹਾਂ ਨੇ ਤੇ ਕਈ ਵਾਰੀ ਮਤਿ-ਰੱਖਿਆ ਲਈ ਜਾਨ ਦੀ ਬਾਜ਼ੀ ਲਾਈ ਤਾਂ ਵੀ ਇਨ੍ਹਾਂ ਨੇ। ਸੁਲਤਾਨਾਂ ਦੇ ਇਸਲਾਮ ਦਾ ਸੂਫ਼ੀਆਂ ਦੇ ਇਸਲਾਮ ਨਾਲ ਢੇਰ ਗੁਣਾਤਮਕ ਭੇਦ ਸੀ। ਸੂਫ਼ੀ ਲਈ ਇਸਲਾਮੀ ਮਤਿ ਅਪਕਰਮ ਢੱਕਣ ਵਾਲਾ ਸੁਲਤਾਨੀ ਪਰਦਾ ਨਹੀਂ ਸੀ, ਨਾ ਕੱਟੜ ਮੁਲਾਣਿਆਂ ਵਾਲਾ ਨਿਰਾ ਕਰਮ-ਕਾਂਡ ਹੀ ਸੀ ਤੇ ਨਾ ਦਾਰਸ਼ਨਿਕ ਅਕੀਦਿਆਂ ਦਾ ਰੁੱਖਾ ਸੰਗ੍ਰਹਿ, ਸਗੋਂ ਸਾਰੀ ਜ਼ਿੰਦਗੀ ਦੀ ਸ਼ਰਤ, ਪਲ ਪਲ ਜੀਵਿਆ ਤੇ ਮਾਣਿਆ ਜਾਣ ਵਾਲਾ ਸਦਾਚਾਰ-ਪ੍ਰਬੰਧ, ਅੰਦਰ-ਬਾਹਰ ਨੂੰ ਤ੍ਰਿਪਤਾਅ ਦੇਣ ਵਾਲਾ ਸੁੰਦਰ ਜੀਵਨ-ਮਾਰਗ ਤੇ ਇਕ ਨਿੱਘਾ ਵਿਹਾਰ ਹੁੰਦਾ ਸੀ। ਸੂਫ਼ੀ ਆਪ ਭੁੱਖ ਕੱਟਦਾ, ਪਰ ਦੂਜਿਆਂ ਦੀ ਭੁੱਖ ਵੇਖ ਕੇ ਬਿਲਲਾ ਉੱਠਦਾ; ਉਹ ਆਪਣੇ ਸਰੀਰ ਨੂੰ ਹਰ ਤਰ੍ਹਾਂ ਦੇ ਕਸ਼ਟ ਦੇਂਦਾ ਪਰ ਦੂਜਿਆਂ ਲਈ ਸੁਖ ਤੇ ਸ਼ਾਂਤੀ ਦਾ ਵਰਦਾਨ ਮੰਗਦਾ; ਉਹ ਦੁਨੀਆ ਭਰ ਦਾ ਜ਼ਹਿਰ ਚੂਸਣ ਲੱਗਿਆ ਆਪ ਨੀਲ-ਕੰਠ ਬਣ ਜਾਣ ਦਾ ਤੌਖਲਾ ਭੁਲਾ ਦੇਂਦਾ। ਉੱਤਮ ਸੂਫ਼ੀ ਦਾ ਜਤਨ ਹੁੰਦਾ ਹੈ ਕਿ ਉਸ ਦਾ ਪਿਆਰ ਮਨੁੱਖ-ਮਾਤਰ ਨਾਲ ਹੋਵੇ; ਉਹ ਦਰਦ ਸਾਂਝੇ ਕਰੇ, ਰਾਹ ਦੀ ਭਿਆਲੀ ਪਾਣ, ਸਭ ਨਾਲ ... ਕਿਸੇ ਇਕ ਸ਼੍ਰੇਣੀ ਨਾਲ ਨਹੀਂ, ਹਾਲਾਂਕਿ ਉਸ ਦੀ ਹਮਦਰਦੀ ਕਿਸ ਸ਼੍ਰੇਣੀ ਨਾਲ ਹੈ, ਇਸ ਬਾਰੇ ਉਹ ਕੋਈ ਸ਼ੱਕ ਨਹੀਂ ਰਹਿਣ ਦੇਂਦਾ। ਮਸਲਨ :

> ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
> ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ (੪੪) *(ਪੰਨਾ 1380)*

ਫ਼ਰੀਦ ਜੀ ਦੀ ਹਮਦਰਦੀ ਉਨ੍ਹਾਂ ਨਾਲ ਹੈ, ਜਿਹੜੇ ਮਜਬੂਰ ਹਨ, ਮਜ਼ਲੂਮ ਹਨ, ਦਲਿਤ ਹਨ, ਪਰ ਉਸ ਦੀ ਸਾਰੀ ਦੀ ਸਾਰੀ ਰਚਨਾ ਨੂੰ ਸ਼੍ਰੇਣੀ-ਗਤ ਮੰਨਣਾ ਜ਼ਿਆਦਤੀ ਹੈ।[38] ਉਸ ਦਾ ਸ਼ਾਂਤੀਵਾਦ ਤੇ ਖਿਮਾ ਦਾ ਮਤਿ ਬੇਸ਼ਰਤ ਹੈ, ਸਭ ਲਈ ਇਕ ਹੈ :

> ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥
> ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥ (੭) *(ਪੰਨਾ 1378)*

ਇਸ ਤਰ੍ਹਾਂ ਮੁਸਲਮਾਨ ਹੁੰਦੇ ਹੋਏ, ਇਸਲਾਮੀ ਸਲਤਨਤ ਦੇ ਮੂਕ ਸਮਰਥਕ ਹੁੰਦੇ ਹੋਏ ਵੀ, ਫ਼ਰੀਦ ਜੀ ਸਭ ਦੇ ਸਾਂਝੇ ਤੇ ਪਿਆਰੇ ਬਣਨ ਦੀ ਕੋਸ਼ਿਸ਼ ਕਰਦੇ ਹਨ। ਉਹ ਲੋਕਾਂ ਵਿਚ ਰਹਿ ਕੇ, ਉਨ੍ਹਾਂ ਦੇ ਦੁਖਾਂ ਦੇ ਭਾਈਵਾਲ ਬਣ ਕੇ, ਉਨ੍ਹਾਂ ਦਿਆਂ ਆਪਣਿਆਂ ਚਿੰਨ੍ਹਾਂ ਤੇ ਸੰਕੇਤਾਂ ਰਾਹੀਂ, ਉਨ੍ਹਾਂ ਦੀ ਵੇਦਨਾ ਤੇ ਵਿਸ਼ਾਦ

---

37. ਪ੍ਰੋ. ਸੰਤ ਸਿੰਘ ਸੇਖੋਂ, ਸਾਡਾ ਜੁਗ, ਦਸੰਬਰ 1959, ਜਾਲੰਧਰ।
38. ਪ੍ਰੋ. ਕਿਸ਼ਨ ਸਿੰਘ, ਸਾਡਾ ਜੁੱਗ, 1959, ਜਲੰਧਰ, "ਫ਼ਰੀਦ ਦੇ ਹਰ ਸਲੋਕ ਵਿਚ ਜਮਾਤੀ ਟੇਢ਼ ਹੈ। ਅਸਲ ਵਿਚ ਰੱਬ ਤੋਂ ਲੈ ਕੇ, ਹਰ ਉਸਾਰੇ ਚਿਤਰ ਦੀ ਰਗ ਰਗ ਤਕ ਸਿਵਾਏ ਜਮਾਤੀ ਵਲਵਲੇ ਦੇ ਹੋਰ ਹੈ ਹੀ ਨਹੀਂ।"



ਦੀ ਜੀਭ ਬਣਦੇ ਹਨ। ਸੁਲਤਾਨ ਅੱਤਿਆਚਾਰਾਂ ਨਾਲ ਭੰਨੇ ਹੋਏ ਮਜਬੂਰ ਲੋਕਾਂ ਨੂੰ ਇਸਲਾਮ ਦੀ ਈਨ ਮਨਾਉਂਦੇ ਸਨ, ਪਰ ਫ਼ਰੀਦ ਸ਼ਹਿਦ-ਭਰੇ ਬੋਲਾਂ ਤੇ ਗੰਭੀਰ ਚੇਤਾਵਨੀਆਂ ਤੇ ਸੁਝਾਵਾਂ ਨਾਲ ਸ਼ੁਭ-ਆਚਾਰ ਤੇ ਇਸਲਾਮੀ ਧਰਮ-ਮਾਰਗ ਲਈ ਭਾਵੁਕ ਸ਼ਰਧਾ ਉਪਜਾਉਂਦਾ ਸੀ। ਜੇ ਫ਼ਰੀਦ ਹੁਰਾਂ ਵਰਗੇ ਸੂਫ਼ੀ ਮਲ੍ਹਮ-ਪੱਟੀ ਨਾ ਕਰਦੇ ਤਾਂ ਭਾਰਤ ਦੀਆਂ ਅੱਖਾਂ ਵਿੱਚੋਂ ਇਸਲਾਮ ਦੀ ਰੜਕ ਕਿਵੇਂ ਹਟਦੀ ਅਤੇ 'ਊਧੋ ਕੀ ਕਥਾ' ਵਰਗੀਆਂ ਰਚਨਾਵਾਂ, ਜਿਨ੍ਹਾਂ ਵਿਚ ਇਸਲਾਮ ਨੂੰ ਭਾਰਤੀ ਮਨੌਤ-ਪ੍ਰਬੰਧ ਦੇ ਘੇਰੇ ਵਿਚ ਲਿਆਉਣ ਦੇ ਜਤਨ ਸਪਸ਼ਟ ਦਿੱਸਦੇ ਹਨ, ਕਿਵੇਂ ਹੋਂਦ ਵਿਚ ਆ ਸਕਦੀਆਂ ਸਨ ?

> ... ਤਬ ਠਾਕੁਰਿ ਕਹਿਆ ਅਬ ਕਲਿਜੁਗ ਮਹਿ ਕਵਨੁ ਖੇਲੁ ਕਰੀਐ॥ ਸਤਿਜੁਗਿ ਹਰਣਾਕਸੁ ਕੀਆ ਉਨਿ ਭੀ ਮੇਰੀ ਬੰਦਗੀ ਨ ਕਰੀ॥ ਤ੍ਰੇਤੇ ਮਹਿ ਦਹਸਰ ਰਾਜੁ ਕੀਆ ਓਨਿ ਭੀ ਮੇਰੀ ਬੰਦਗੀ ਨ ਕਰੀ॥ ਦੁਆਪਰ ਮਹਿ ਕੰਸ ਰਾਜੁ ਕੀਆ ਉਨਿ ਭੀ ਮੇਰੀ ਭਗਤਿ ਬੰਦਗੀ ਨ ਕਰੀ॥ ਅਬ ਕਲਿਜੁਗੁ ਕਿਸ ਕੰਉ ਦੇਉ॥ ਜਿ ਮੇਰੀ ਬੰਦਗੀ ਮਹਿ ਰਹੈ॥ ਮੇਰੇ ਅਮਰ ਮਹਿ ਰਹੈ॥ ਮੇਰਿਆ ਗਰੀਬਾ ਕੰਉ ਦੁਖਾਵੈ ਨਾਹੀ॥ ...ਤਬ ਊਧੋ ਉਠਿ ਕਰਿ ਕਹਿਆ ਜਿ ਏ ਸ੍ਰੀ ਠਾਕੁਰ ਜੀ ਜਿਸ ਕਉ ਤੂ ਕਿਰਪਾ ਕਰਹਿ ਸੋਈ ਤੇਰਾ ਨਾਮੁ ਲੇ॥ ਸੋਈ ਤੇਰੀ ਸੇਵਾ ਬੰਦਗੀ ਕਰੇ...॥ ਤਬ ਠਾਕੁਰਿ ਕਹਿਆ ਰੇ ਧੰਨਿ ਊਧੋ ਰੇ ਧੰਨਿ ਊਧੋ... ਜਾਹਿ ਕਲਿਜੁਗੁ ਮੈ ਤੁਝ ਹੀ ਕਉ ਦੀਆ॥ ਮੁਝ ਕੰਉ ਸਹੀ ਕਰਣਾ॥ ਆਪ ਊਪਰਿ ਨਜਰਿ ਨਾਹੀ ਰਖਨੀ...॥ ਊਧੋ ਹਮਿ ਪਛਮ ਕੀ ਧਰਤੀ ਜਾਹਿਗੇ॥ ਅਬ ਹਿੰਦੂਆ ਕਾ ਪੰਥੁ ਮਾਰਗੁ ਦੂਰਿ ਕਰੋਗਾ॥ ਅਬ ਤੁਰਕ ਕਾ ਰੂਪੁ ਕਰੋਗਾ॥ ਊਧੋ ਮੇਰਾ ਨਾਉ ਅਲਹੁ ਖੁਦਾਇ॥ ਤੇਰਾ ਨਾਉ ਮਹੰਮਦੁ ਮੁਸਤਫਾਹੁ...॥[39]

ਇਸਲਾਮ ਨੂੰ ਭਾਰਤੀ ਧਰਮ-ਮਾਲਾ ਵਿਚ ਤੇ ਹਜ਼ਰਤ ਮੁਹੰਮਦ ਜੀ ਨੂੰ ਭਾਰਤੀ ਦੇਵ-ਮਾਲਾ ਵਿਚ ਪਰੋਣ ਦੇ ਇਸੇ ਤਰ੍ਹਾਂ ਦੇ ਜਤਨ ਹੋਰ ਭਾਰਤੀ ਭਾਸ਼ਾਵਾਂ ਵਿਚ ਵੀ ਪ੍ਰਾਪਤ ਹਨ। ਅਕਬਰ ਦੇ ਸਮੇਂ ਤਕ ਤਾਂ ਹਿੰਦੂ-ਮੁਸਲਿਮ ਜਾਂ ਭਾਰਤੀ-ਇਸਲਾਮੀ ਸਮਨਵੈ ਇਕ ਇਤਿਹਾਸਿਕ ਸੱਚ ਬਣ ਚੁੱਕਾ ਸੀ ਤੇ ਇਸ ਸਮਝੌਤੇ ਤੇ ਸਮਨਵੈ ਦੀਆਂ ਮੁੱਢਲੀਆਂ ਕੜੀਆਂ ਫ਼ਰੀਦ ਤੇ ਫ਼ਰੀਦ-ਸਮਾਨ ਸੂਫ਼ੀਆਂ ਵਿੱਚੋਂ ਹੀ ਲੱਭਦੀਆਂ ਹਨ।

ਫ਼ਰੀਦ ਜੀ ਦੀ ਸ਼ਖ਼ਸੀਅਤ ਤੇ ਰਚਨਾ ਨੂੰ ਪਰਖਣ ਲੱਗਿਆਂ ਇਸ ਸਾਰੀ ਪਿਛੋਕੜ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ। ਹੁਣ, ਜੇ ਕੁੱਝ ਵਿਵਾਦ-ਗ੍ਰਸਤ ਪ੍ਰਸ਼ਨ ਸਾਨੂੰ ਪੁੱਛੇ ਜਾਣ ਤਾਂ ਅਸੀਂ ਇਸ ਤਰ੍ਹਾਂ ਦੇ ਉੱਤਰ ਦਿਆਂਗੇ (ਅਧਿਆਪਕ ਦਾ ਅਧਿਆਪਕਪੁਣਾ ਵੀ ਕਦੀ ਲੁਕਿਆ ਰਹਿ ਸਕਦਾ ਹੈ!):

ਕੀ ਫ਼ਰੀਦ ਭੂਪਵਾਦੀ ਸੀ ?

ਨਹੀਂ; ਉਹ ਭੂਪਿੰਦਰੀ ਸਮਾਜ ਵਿਚ ਰਹਿੰਦਾ ਸੀ ਤੇ ਜੇ ਲੋੜ ਪੈਂਦੀ ਤਾਂ ਸਲਤਨਤ ਦਾ ਸਮਰਥਨ ਵੀ ਕਰਦਾ, ਫੇਰ ਵੀ ਉਹ ਭੂਪਵਾਦੀ ਨਹੀਂ, ਲੋਕਵਾਦੀ ਸੀ। ਜਿਹੜੇ ਲੋਕ, ਭਾਰਤ ਦੀ ਸਭ ਤੋਂ ਵੱਡੀ ਰਾਜਸੀ ਪਾਰਟੀ, ਕਾਂਗਰਸ ਦਾ ਕੱਟੜ ਵਿਰੋਧ ਕਰਦੇ ਹੋਏ, ਉਸ ਦੇ ਮੁਖੀ ਪੰਡਿਤ ਨਹਿਰੂ ਦੇ ਪੱਖੀ ਹਨ, ਉਨ੍ਹਾਂ ਨੂੰ ਸਾਡੇ ਕਥਨ ਵਿਚ ਕੋਈ ਵਿਰੋਧ ਨਹੀਂ ਦਿੱਸਣ ਲੱਗਾ।

ਕੀ ਫ਼ਰੀਦ ਨਿਰਾਸਾਵਾਦੀ ਸੀ ?

ਹਾਂ, ਸਰੀਰ ਦੀ ਸਦੀਵਤਾ, ਜ਼ਨ, ਜ਼ਰ ਤੇ ਜ਼ਮੀਨ ਦੇ ਤੇ ਦੁਰਾਚਾਰ ਦੇ ਚਲਨ ਵੱਲੋਂ ਫ਼ਰੀਦ ਅਸਲੋਂ ਨਿਰਾਸ ਹੈ; ਪਰ ਸਦਾਚਾਰ ਦੇ ਆਸਰੇ ਅਤੇ ਪ੍ਰੇਮ ਤੇ ਲਗਨ ਦੇ ਜ਼ੋਰ ਨਾਲ ਉਹ ਆਸ ਦਾ ਦਰਵਾਜ਼ਾ ਪੂਰੀ ਤਰ੍ਹਾਂ ਕਦੀ ਵੀ ਬੰਦ ਨਹੀਂ ਹੋਣ ਦੇਂਦਾ। ਉਦਾਹਰਣ :

(ੳ) ...ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥ (੬੬) *(ਪੰਨਾ 1381)*

(ਅ) ...ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥ (੩) *(ਪੰਨਾ 1378)*

(ੲ) ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥ (੨੫) *(ਪੰਨਾ 1379)*



---

39. *ਆਦਿ ਕਥਾ ਗੋਸਟਿ॥ ਊਧੋ ਕੀ॥* (ਸੰਮਤ 1748 ਬਿ.—1691 ਈ.) ਵਾਲੀ ਨਿਜੀ ਪੁਸਤਕਾਲੇ ਦੀ ਹੱਥ-ਲਿਖਤ ਨੰਬਰ 147 ਵਿੱਚੋਂ ਪਤਰਾ 122-ਅ ... 125-ੳ ਤੱਕ।



ਉਂਜ ਅਸੀਂ ਸਹਿਮਤ ਹਾਂ ਕਿ ਫ਼ਰੀਦੀ ਕਲਾਮ ਵਿਚ ਦੁਖ, ਦੰਡ, ਤੇ ਮੌਤ ਦੀ ਸੁਰ ਏਨੀ ਵਾਰੀ ਤੇ ਏਨੇ ਜ਼ੋਰ ਨਾਲ ਦੱਬੀ ਗਈ ਹੈ ਕਿ ਸਾਧਾਰਨ ਪਾਠਕ ਫ਼ਰੀਦ ਨੂੰ ਵੈਰਾਗ, ਉਪਰਮਤਾ ਤੇ ਨਿਰਾਸਤਾ ਦਾ ਪੁੰਜ ਹੀ ਸਮਝ ਲੈਂਦਾ ਹੈ।

ਫ਼ਰੀਦ ਜੀ ਪਾਸ ਕੋਈ ਆਰਥਿਕ ਸਨੇਹਾ, ਕੋਈ ਜੀਵਨ-ਦਰਸ਼ਨ ਹੈ ਵੀ ਸਹੀ ?

ਇਸ ਦਾ ਉੱਤਰ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਫਰੀਦ, ਕਵੀ ਹੈ, ਕੋਈ ਬਾਕਾਇਦਾ ਦਰਸ਼ਨਾਚਾਰੀਆ ਨਹੀਂ। ਆਪਣੇ ਨੁਕਤੇ ਨੂੰ ਸਿੱਧ ਕਰਨ ਲਈ ਉਹ ਵਾਦ-ਵਿਵਾਦ ਜਾਂ ਤਰਕ-ਵਿਤਰਕ ਵਿਚ ਪੈਣ ਨਾਲੋਂ ਕਾਵਿ-ਅਲੰਕਾਰ ਦਾ ਆਸਰਾ ਤਕਾਉਂਦਾ ਹੈ। ਇਸ ਲਈ ਅਧਿਆਤਮਿਕ, ਬੌਧਿਕ ਜਾਂ ਸਿੱਧਾਂਤਕ ਪੱਧਰ ਉੱਤੇ ਉਸ ਦਾ ਬਾਕਾਇਦਾ ਵਿਚਾਰ-ਸ਼ਾਸਤਰ ਤਿਆਰ ਕਰਨਾ ਸੌਖਾ ਨਹੀਂ। ਉਸ ਵਿਚ ਸ੍ਰਿਸ਼ਟੀ ਦੇ ਕਿਉਂ, ਕਿਵੇਂ ਤੇ ਕਦੋਂ ਬਾਰੇ ਕੁੱਝ ਨਹੀਂ ਮਿਲਦਾ; ਬ੍ਰਹਮ ਤੇ ਪ੍ਰਕ੍ਰਿਤੀ ਦੇ ਅਸਲੀ ਸਰੂਪ ਜਾਂ ਲੱਛਣਾਂ ਬਾਰੇ ਕੋਈ ਬਹਿਸ ਨਹੀਂ; ਨੇਕੀ ਤੇ ਬਦੀ, ਆਤਮ ਤੇ ਅਨਾਤਮ, ਜਬਰ ਤੇ ਇਖ਼ਤਿਆਰ, ਨਰਕ ਤੇ ਸੁਰਗ ਦੇ ਮਸਲਿਆਂ ਨੂੰ ਵੀ ਨਹੀਂ ਛੇੜਿਆ ਗਿਆ ਜਾਂ ਇਉਂ ਕਹਿ ਲਈਏ ਕਿ ਤੱਤ-ਗਿਆਨ (Metaphysics) ਵਾਲੇ ਵਿਸ਼ੇ ਬਾਰੇ ਆਪਣੇ ਸਲੋਕਾਂ ਵਿਚ ਗੱਲ ਬਹੁਤ ਘੱਟ ਤੋਰੀ ਹੈ। ਇਸ ਲਈ, ਇਸ ਦੀ ਤਲਾਸ਼ ਉੱਤੇ ਸਮਾਂ ਲਾਉਣ ਦੀ ਲੋੜ ਨਹੀਂ, ਪਰ ਉਸ ਵਿਚ ਜੀਵਨ ਦੇ ਸੰਜਮ, ਸਦਾਚਾਰ ਤੇ ਉਚਿਤ-ਅਣਉਚਿਤ ਬਾਰੇ ਬੜੀ ਚਰਚਾ ਹੈ, ਜਿਸ ਦਾ ਸੰਖਿਪਤ ਵੇਰਵਾ ਇਸ ਤਰ੍ਹਾਂ ਹੈ :

ਬਾਬਾ ਫ਼ਰੀਦ ਜੀ ਕਾਮ ਜਾਂ ਅਰਥ ਨੂੰ ਮਨੁੱਖੀ ਆਦਰਸ਼ ਬਣਾਉਣ ਦੇ ਯੋਗ ਨਹੀਂ ਸਮਝਦੇ। ਮਾਨਸਿਕ ਜਾਂ ਸਰੀਰਿਕ ਭੁੱਖ ਦੀ ਤ੍ਰਿਪਤੀ ਕਰਨ ਵਾਲਿਆਂ ਕਰਮਾਂ ਨੂੰ ਉਹ ਬਿਲਕੁਲ ਨੀਚ ਬਲਕਿ ਮਨੁੱਖੀ ਕਦਰਾਂ ਦੇ ਉਲਟ ਸਮਝਦੇ ਹਨ। (ਬਾਬਾ ਫ਼ਰੀਦ ਦਾ ਇਕ ਕਥਨ ਹੈ : 'ਕੇਵਲ ਖਾਣ ਤੇ ਪਹਿਨਣ ਵਿਚ ਰੁੱਝੇ ਬੰਦੇ ਨੂੰ ਸਭ ਤੋਂ ਘਟੀਆ ਸਮਝੋ'। ਇਕ ਹੋਰ ਕਥਨ ਹੈ : 'ਆਪੇ ਤੋਂ ਰਿਹਾਈ ਰੱਬ ਦੀ ਪ੍ਰਾਪਤੀ ਦਾ ਰਾਹ ਹੈ')। ਇਸੇ ਤਰ੍ਹਾਂ ਅਸਾਰ ਸੰਸਾਰ ਵਿਚ ਨਿਰੀ ਆਰਥਿਕ ਖ਼ੁਸ਼ਹਾਲੀ ਲਈ ਘਾਲੀਆਂ ਘਾਲਾਂ ਅਧਿਆਤਮਕ ਅਗਿਆਨ ਉੱਤੇ ਆਧਾਰਿਤ ਹਨ। ਰੂਪ ਤੇ ਸੁਹਜ ਨਾਲ ਨਿੱਖਰਿਆ ਸਰੀਰ, ਜੀਭ ਨੂੰ ਭਰਮਾਉਣ ਵਾਲੀਆਂ ਖ਼ੁਰਾਕਾਂ ਤੇ ਭੂਪਿੰਦਰੀ ਸੰਪੱਤੀ, ਛਿਨ-ਭੰਗਰੀ ਹੋਂਦ ਵਾਲੀਆਂ ਤੁੱਛ ਵਸਤਾਂ ਹਨ। ਇਨ੍ਹਾਂ ਦੀ ਪ੍ਰਾਪਤੀ ਵਿਚ ਸਮਾਂ ਨਸ਼ਟ ਕਰਨ ਵਾਲੇ ਲਈ ਏਥੇ ਦੁਖ ਤੇ ਅੱਗੇ ਮਹਾਂ ਦੁਖ ਹੈ। ਇਸ ਦੁਖ ਦਾ ਡਰਾਵਾ ਸਮਾਜ ਦੀ ਉੱਪਰਲੀ ਸ਼੍ਰੇਣੀ ਨੂੰ ਵਧੇਰੇ ਹੈ ਕਿਉਂਕਿ ਉਸ ਦੀਆਂ ਭੁੱਖਾਂ ਤੇ ਲੋੜਾਂ ਵੱਡੀਆਂ ਹੁੰਦੀਆਂ ਹਨ ਤੇ ਇਸੇ ਲਈ ਉਸ ਦੇ ਅਨਿਆਂ ਤੇ ਦੁਰਾਚਾਰ ਵੀ ਵਡੇਰੇ, ਪਰ ਹੇਠਲੀ ਕਿਸੇ ਸ਼੍ਰੇਣੀ ਲਈ ਫ਼ਰੀਦ ਇਸ ਤੋਂ ਅੱਡਰਾ ਕੋਈ ਸਨੇਹਾ ਨਹੀਂ ਦੇਂਦਾ।

ਅਜੇਹੀ ਦਸ਼ਾ ਵਿਚ ਤਿਆਗ ਇਕ ਉੱਤਮ ਕਰਮ ਬਲਕਿ ਗੁਣ ਬਣ ਜਾਂਦਾ ਹੈ (ਇਕ ਕਥਨ : ਮੌਤ ਨੂੰ ਸਦਾ ਯਾਦ ਰੱਖੋ) ਪਰ ਇਹ ਇਕ ਮਨਫ਼ੀ ਕਰਮ ਹੈ ਜਿਸ ਨਾਲ ਫ਼ਰੀਦ ਜੀ ਦੇ ਮਨ ਤੇ ਆਤਮਾ ਦੀ ਪੂਰੀ ਤਸੱਲੀ ਨਹੀਂ ਹੁੰਦੀ, ਸੋ ਉਹ ਧਰਮ ਤੇ ਸਦਾਚਾਰ ਦਾ ਲੜ ਫੜਦਾ ਹੈ। ਉਸ ਦਾ ਮਨ ਕਹਿੰਦਾ ਹੈ ਕਿ ਦੁਰਾਚਾਰੀ ਨੂੰ ਕੀਤੇ ਦੀ ਸਜ਼ਾ ਮਿਲੇ, ਬਲਕਿ ਉਚਿਤ ਨੂੰ ਨਜ਼ਰ-ਅੰਦਾਜ਼ ਕਰਨ ਵਾਲੇ ਨੂੰ ਵੀ ਕਰੜਾ ਦੰਡ ਮਿਲੇ ਪਰ ਉਸ ਦਾ ਅਸਲੀ ਜਤਨ ਇਹ ਹੈ ਕਿ ਸਦਾਚਾਰ ਸੁਤੇ-ਸਿੱਧ ਹੋਣ ਵਾਲਾ ਮੂਲ ਸੁਭਾ ਬਣ ਜਾਏ, ਨਾ ਕਿ ਪਰਾਧੀਨ ਜਾਂ ਪਰ-ਆਸ਼੍ਰਿਤ ਕ੍ਰਿਆ ਬਣਿਆ ਰਹੇ। ਚੰਗੇ ਨਾਲ ਚੰਗਿਆਈ ਵਰਤਣੀ ਚੰਗੀ ਗੱਲ ਹੈ, ਪਰ ਬੁਰੇ ਦਾ ਉੱਤਰ ਬੁਰਾਈ ਵਿਚ ਨਾ ਦੇਣਾ, ਬਲਕਿ ਉਸ ਦਾ ਭਲਾ ਕਰਨਾ, ਮੁੱਕੀਆਂ ਮਾਰਨ ਵਾਲੇ ਦੇ ਪੈਰ ਚੁੰਮਣੇ, ਆਦਰਸ਼ ਸਦਾਚਾਰ ਹੈ—ਮਨੁੱਖ ਦਾ ਧਰਮ ਹੈ। ਕਿਸੇ ਨੇ ਬਾਬਾ ਜੀ ਨੂੰ ਇਕ ਕੈਂਚੀ ਪੇਸ਼ ਕੀਤੀ; ਉਨ੍ਹਾਂ ਨੇ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ 'ਮੈਂ ਕੱਟਦਾ ਨਹੀਂ ਸੀਉਂਦਾ ਹਾਂ।'



ਧਰਮ ਕੀ ਹੈ ? ਸਮਾਜ ਨੂੰ ਸੰਗਠਿਤ ਕਰਨ ਵਾਲਾ ਇਕ ਸਾਧਨ-ਮਾਤਰ ਤੇ ਫ਼ਰੀਦ ਜੀ ਆਪਣੇ ਤਿਆਗ ਤੇ ਵੈਰਾਗ ਦੇ ਬਾਵਜੂਦ, ਸਮਾਜ ਦੇ ਸੰਗਠਿਤ ਰੂਪ ਦੇ ਸਮਰਥਕ ਹਨ। ਇਹ ਗੱਲ ਉਨ੍ਹਾਂ ਦੇ ਸਦਾਚਾਰ-ਪ੍ਰਬੰਧ ਤੋਂ ਹੀ ਸਿੱਧ ਹੈ। ਸੱਚ, ਨਿਮਰਤਾ, ਖਿਮਾ, ਪ੍ਰਾਹੁਣਚਾਰੀ, ਮਿੱਠ-ਬੋਲਣ, ਦੁਖ-ਸੁਖ ਦੀ

ਸਮਭਾਵਨਾ ਤੇ ਸ਼ਾਂਤੀਵਾਦ ਦੇ ਗ੍ਰਹਿਣ ਅਤੇ ਗ਼ੁੱਸੇ, ਸ੍ਵ-ਅਭਿਮਾਨ, ਲਾਲਚ ਤੇ ਕੁਕਰਮਾਂ ਦੇ ਤਿਆਗ ਨਾਲ ਫ਼ਰੀਦ ਜੀ ਇਕ ਸਦਾਚਾਰਕ ਵਿਅਕਤੀ ਦੀ ਕਲਪਨਾ ਕਰਦੇ ਹਨ, ਜਿਹੜਾ ਇਕ ਆਦਰਸ਼ ਸਮਾਜ ਨੂੰ ਜਨਮ ਦੇਵੇਗਾ, ਜਿਸ ਦੇ ਅੰਦਰ ਵਿਚਰਨ ਦੇ ਬਾਵਜੂਦ ਉਹ ਉਸ ਵਿਚ ਖਚਿਤ ਨਹੀਂ ਹੋਵੇਗਾ। ਸਾਰਿਆਂ ਸੂਫ਼ੀਆਂ ਵਾਂਗ, ਫ਼ਰੀਦ ਜੀ ਦਾ ਸਮਾਜ ਵਿਅਕਤੀ-ਕੇਂਦ੍ਰਿਤ ਹੈ। ਵਿਅਕਤੀ ਦੀ ਉਸਾਰੀ, ਸਮਾਜਿਕ ਉਸਾਰੀ ਦੀ ਨੀਂਹ ਵੀ ਹੈ ਤੇ ਜ਼ਮਾਨਤ ਵੀ।

ਇਉਂ, ਧਰਮ ਇਕ ਸਾਧਨ ਹੈ, ਨਿਰੋਲ ਪਦਾਰਥਕ ਜੀਵਨ ਤੋਂ ਉਚੇਰੇ ਉੱਠਣ ਦਾ, ਪਰ ਆਦਰਸ਼ ਹੈ ਰੱਬ, ਜਿਸ ਦੀ ਹੋਂਦ ਪ੍ਰਤੱਖ ਵੀ ਹੈ ਤੇ ਪ੍ਰਮਾਣਿਕ ਵੀ। ਉਸ ਦੀ ਲਗਨ, ਆਤਮਾ ਤੇ ਕਾਇਆ ਦੇ ਕਲਪ ਦੀ ਸਮਰੱਥਾ ਰੱਖਦੀ ਹੈ, ਇਸ ਲਈ ਉਸ ਨਾਲ, ਸਿਰ-ਧੜ ਦੀ ਬਾਜ਼ੀ ਲਾ ਕੇ ਵੀ, ਪਿਆਰ ਨਿਭਾਉਣਾ ਚਾਹੀਦਾ ਹੈ। ਇਸ ਕੰਮ ਵਿਚ ਸਫਲਤਾ ਸੁਤੇ ਹੀ ਨਹੀਂ, ਉੱਦਮ, ਜਤਨ ਤੇ ਸੰਘਰਸ਼ ਨਾਲ ਹੋ ਸਕਦੀ ਹੈ ਕਿਉਂਕਿ ਇਸ ਦੇ ਰਸਤੇ ਵਿਚ ਬੇਅੰਤ ਵਿਘਨ ਹਨ।

ਉਪਰੋਕਤ ਵਿਚਾਰ ਬਾਬਾ ਫ਼ਰੀਦ ਜੀ ਦੀ ਬਾਣੀ ਦੀ ਦਾਰਸ਼ਨਿਕਤਾ ਦੀ ਸੀਮਾ ਨਿਯਤ ਕਰਦੇ ਹਨ।

ਵਰਤਮਾਨ ਸਮੇਂ ਲਈ ਬਾਬਾ ਫ਼ਰੀਦ ਜੀ ਦੇ ਸਨੇਹੇ ਵਿਚ ਕੀ ਸਾਰਥਕਤਾ ਹੈ?[40]

ਜਿਹੜੇ ਇਹ ਸਮਝਦੇ ਹਨ ਕਿ ਮਨੁੱਖੀ ਸਮਾਜ ਨੂੰ, ਵਿਅਕਤੀਗਤ ਪੱਧਰ ਉੱਤੇ ਜਾਂ ਸੰਗਠਿਤ, ਸਮਾਜਿਕ ਪੱਧਰ ਉੱਤੇ, ਪਿਆਰ, ਆਤਮ-ਨਿਰਭਰਤਾ, ਸ਼ਾਂਤੀ, ਖਿਮਾ, ਮਿੱਠੇ ਬੋਲਾਂ ਤੇ ਸਬਰ ਦੀ ਲੋੜ ਨਹੀਂ ਰਹੀ, ਉਨ੍ਹਾਂ ਵਾਸਤੇ ਫ਼ਰੀਦ ਜੀ ਪਾਸ ਸੱਚ-ਮੁੱਚ ਕੋਈ ਸਨੇਹਾ ਨਹੀਂ ਹੈ, ਪਰ ਸਾਨੂੰ ਇਨ੍ਹਾਂ ਕਦਰਾਂ ਤੋਂ ਬਿਨਾਂ ਕੋਈ ਵੀ ਸਮਾਜ ਤਗਦਾ ਨਜ਼ਰ ਨਹੀਂ ਆਉਂਦਾ। ਫ਼ਰੀਦ ਜੀ ਦੇ ਹੇਠਲੇ ਸਲੋਕ ਵੇਖੋ:

(ੳ) ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥ (੬) *(ਪੰਨਾ 1378)*

(ਅ) ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥ (੧੮) *(ਪੰਨਾ 1378)*

(ੲ) ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ (੧੯) *(ਪੰਨਾ 1378)*

(ਸ) ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥ (੨੨) *(ਪੰਨਾ 1379)*

(ਹ) ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥ (੩੪) *(ਪੰਨਾ 1379)*

(ਕ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥ (੪੨) *(ਪੰਨਾ 1380)*

(ਖ) ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ (੭੮) *(ਪੰਨਾ 1382)*

(ਗ) ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ (੧੨੯) *(ਪੰਨਾ 1384)*

ਬਾਬਾ ਫ਼ਰੀਦ ਇਕ ਲੋਕ-ਪ੍ਰੀਅ ਕਵੀ ਹੈ। ਨਿਰਸੰਦੇਹ ਉਸ ਦਾ ਵਿਸ਼ਾ ਅਧਿਆਤਮਕ-ਸਦਾਚਾਰਕ ਹੈ—ਉਸ ਨੇ ਸਿੱਖਿਆ ਦੇਣੀ ਹੈ ਤੇ ਸਿੱਧੀ ਸਿੱਖਿਆ ਉਹ ਕੰਮ ਹੈ ਜਿਸ ਤੋਂ ਹਰ ਚੰਗਾ ਸਾਹਿੱਤਕਾਰ ਝਾਕਾ ਖਾਂਦਾ ਹੈ। ਇਸ ਲਈ ਫ਼ਰੀਦ ਦਾ ਪਹਿਲਾ ਕੰਮ ਉਨ੍ਹਾਂ ਗੁਰਾਂ ਦੀ ਭਾਲ ਹੈ, ਜਿਨ੍ਹਾਂ ਦੀ ਖਿੱਚ ਸਦਕਾ ਉਸ ਦਾ ਸਨੇਹਾ ਲੋਕ-ਪ੍ਰੀਅ ਬਣ ਸਕੇ। ਬਾਬਾ ਜੀ ਨੇ ਇਹ ਗੁਰ ਬੜੀ ਸਫਲਤਾ ਨਾਲ ਭਾਲੇ ਹਨ ਕਿਉਂਕਿ ਸੱਤ ਸੌ ਤੋਂ ਉੱਪਰ ਵਰ੍ਹੇ ਲੰਘ ਜਾਣ ਦੇ ਬਾਵਜੂਦ ਵੀ ਉਨ੍ਹਾਂ ਦੇ ਭਾਵ ਮਨਾਂ ਨੂੰ ਤਰੰਗਿਤ ਕਰਦੇ ਹਨ।

40. ਪ੍ਰੋ. ਸੰਤ ਸਿੰਘ ਸੇਖੋਂ, *ਸਾਡਾ ਜੁੱਗ,* 1959, ਜਾਲੰਧਰ, "ਫ਼ਰੀਦ ਪਾਸ ਕਿਸੇ ਲਈ ਵੀ ਕੋਈ ਸਨੇਹਾ ਨਹੀਂ।"

ਉਨ੍ਹਾਂ ਦੇ ਇਨ੍ਹਾਂ ਗੁਰਾਂ ਨੂੰ ਦ੍ਰਿਸ਼ਟੀ-ਗੋਚਰ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਕਾਵਿ-ਸ਼ੈਲੀ ਬਾਰੇ ਇਕ ਦੋ ਵਿਸ਼ੇਸ਼ ਗੱਲਾਂ ਚਿਤ ਵਿਚ ਰੱਖ ਲੈਣੀਆਂ ਚਾਹੀਦੀਆਂ ਹਨ।

ਪਹਿਲੀ ਇਹ ਕਿ ਜਦੋਂ ਬਾਬਾ ਫ਼ਰੀਦ ਜੀ ਪੰਜਾਬੀ ਵਿਚ ਕਵਿਤਾ ਰਚਣ ਲੱਗੇ, ਓਦੋਂ ਲੋਕ-ਗੀਤਾਂ ਤੋਂ ਛੁੱਟ ਪੰਜਾਬੀ ਵਿਚ ਕੋਈ ਰਚਨਾ ਮੌਜੂਦ ਨਹੀਂ ਸੀ—ਘੱਟੋ-ਘੱਟ ਸਾਡੇ ਤਕ ਅੱਦਤਮਾਨ ਦੀ ਇਕ ਰਚਨਾ ਤੋਂ ਛੁੱਟ ਉਸ ਦਾ ਕੋਈ ਨਮੂਨਾ ਨਹੀਂ ਪਹੁੰਚਿਆ। ਇਸ ਲਈ ਬਾਬਾ ਜੀ ਦੇ ਸਾਹਮਣੇ ਇਕ ਵੱਡਾ ਸਵਾਲ ਆਪਣੀ ਭਾਸ਼ਾ ਦੀ ਕਾਵਿਕ ਸੰਸਕ੍ਰਿਤੀ ਜਾਂ ਸਾਧਨਾ ਦਾ ਸੀ। ਬਾਬਾ ਫ਼ਰੀਦ ਜੀ ਨੇ ਇਹ ਕੰਮ ਸਾਧਾਰਨ ਸ਼ਬਦਾਂ ਦੇ ਅਰਥ-ਖੇਤਰਾਂ ਨੂੰ ਚੌੜੇਰਾ ਬਣਾ ਕੇ ਸਿਰੇ ਚਾੜ੍ਹਿਆ। ਅੱਜ ਕੱਲ 'ਪੱਗ' ਦੇ ਅਰਥ 'ਦਸਤਾਰ' ਵਾਲੇ ਹਨ ਤੇ ਬਾਬਾ ਫ਼ਰੀਦ ਜੀ ਦੇ ਸਮੇਂ ਵੀ ਸਾਧਾਰਨ ਅਰਥ ਇਹੀ ਸਨ, ਪਰ ਜਦੋਂ ਇਸ ਸ਼ਬਦ ਨੂੰ 'ਪੱਤ' ਜਾਂ 'ਸ਼ਾਨ' ਦੇ ਅਰਥਾਂ ਵਿਚ ਵਰਤਿਆ ਗਿਆ ਤਾਂ ਅਸੀਂ ਕਹਿ ਸਕਦੇ ਹਾਂ, ਪੰਜਾਬੀ ਵਿਚ, ਕਵਿਤਾ ਵੱਲ, ਪਹਿਲਾ ਕਦਮ ਪੁੱਟਿਆ ਗਿਆ :

ਫਰੀਦਾ ਮੈ ਭੋਲਾਵਾ 'ਪਗ' ਦਾ ਮਤੁ ਮੈਲੀ ਹੋਇ ਜਾਇ॥ (੨੬) *(ਪੰਨਾ 1379)*

ਦੂਜੀ ਵਿਸ਼ੇਸ਼ ਗੱਲ ਇਹ ਹੈ ਕਿ ਫ਼ਰੀਦ ਜੀ ਨੇ ਆਪਣੀ ਕਵਿਤਾ ਵਿਚ ਜਜ਼ਬਾਤੀ ਰੰਗ ਪੈਦਾ ਕਰਨ ਲਈ ਆਪਣੇ ਤੋਂ ਪਹਿਲੇ ਤੇ ਪਿੱਛੋਂ ਦੇ ਫ਼ਾਰਸੀ ਦੇ ਅਨੇਕ ਸੂਫ਼ੀ ਕਵੀਆਂ ਵਾਂਗ, ਕੇਵਲ ਪ੍ਰੇਮ-ਕ੍ਰੀੜਾ ਦੀ ਬੋਲੀ ਤੋਂ ਕੰਮ ਨਹੀਂ ਲਿਆ। ਸ਼ਰਾਬ, ਸਾਕੀ, ਪੈਮਾਨਾ, ਮੈਖ਼ਾਨਾ, ਗੁਲ, ਬੁਲਬੁਲ, ਮਾਸ਼ੂਕ ਦਾ ਕਾਲਾ ਤਿਲ, ਉਸ ਦੀਆਂ ਸੰਦਲੀ ਜ਼ੁਲਫ਼ਾਂ, ਉਸ ਦੀਆਂ ਗੁਲਾਬੀ ਗੱਲ੍ਹਾਂ, ਉਸ ਦੇ ਯਾਕੂਤੀ ਬੁੱਲ੍ਹ ਤੇ ਸਿਉ-ਠੋਡੀ ਵਿਚਲਾ ਟੋਇਆ—ਰਤੀ-ਭਾਵ ਨੂੰ ਤਿਖੇਰਾ ਕਰਨ ਵਾਲੇ ਇਹ ਸ਼ਬਦ ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਨਹੀਂ ਮਿਲਦੇ। ਉਨ੍ਹਾਂ ਨੂੰ ਪਤਾ ਹੈ ਕਿ ਸੰਜੋਗ ਦੀ ਇਹ ਅਜ਼ਮਾਈ ਹੋਈ ਵਾਸ਼ਨਾਮਈ ਸ਼ਬਦਾਵਲੀ ਮਿਠਾਸ ਉਪਜਾਉਂਦੀ ਹੈ ਪਰ ਆਪ ਇਸ ਸਾਰੇ ਲਾਭ ਤੋਂ, ਬਹੁਤ ਹੱਦ ਤਕ, ਵਾਂਝੇ ਰਹਿਣ ਦਾ ਫ਼ੈਸਲਾ ਕਰਦੇ ਹਨ। ਫੇਰ ਵੀ ਉਨ੍ਹਾਂ ਦਾ ਹਰ ਕਥਨ, ਪਿਘਲੇ ਹੋਏ ਜਜ਼ਬੇ ਦੀ ਕਿਸੇ ਪਿਆਲੀ ਨਾਲ ਬੁੱਲ੍ਹ ਛੁਹਾ ਕੇ ਨਿਕਲਦਾ ਹੈ। ਉਨ੍ਹਾਂ ਦੀ ਸੁਰ ਵਿਚ ਵੈਣਿਕ ਲਟਕ ਹੈ ਕਿਉਂਕਿ ਉਸ ਨੇ ਵਿਜੋਗ ਦੀ ਵੰਝਲੀ ਵਿੱਚੋਂ ਕਰੁਣ ਨਾਦ ਉਪਜਾਉਣ ਦੀ ਸਮਰੱਥਾ ਪ੍ਰਾਪਤ ਕਰ ਲਈ ਹੈ :

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ (੯੦) *(ਪੰਨਾ 1382)*

... ... ... ... ...

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ (੯੧) *(ਪੰਨਾ 1382)*

... ... ... ... ...

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥ (੯੨) *(ਪੰਨਾ 1382)*

... ... ... ... ...

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥ (੧੧੯) *(ਪੰਨਾ 1384)*

ਜਿਸ ਸੰਜਮ, ਸਹਿਜ ਤੇ ਪ੍ਰਬੀਨਤਾ ਨਾਲ ਇਨ੍ਹਾਂ ਸਲੋਕਾਂ ਵਿਚ ਕਰੁਣ-ਰਸ ਨੂੰ ਸੰਭਾਲਿਆ ਗਿਆ ਹੈ, ਜੋ ਸੂਖਮ ਕੋਮਲਤਾ ਇਨ੍ਹਾਂ ਵਿਚ ਭਰ ਦਿੱਤੀ ਗਈ ਹੈ, ਵੈਣਿਕਤਾ ਦਾ ਜੋ ਨਿਰਮਲ ਸੱਚ ਤੇ ਸੁੱਚ ਏਥੇ ਪ੍ਰਦਰਸ਼ਿਤ ਹੈ, ਉਹ ਸਾਡਾ ਬੜਾ ਮੁੱਲਵਾਨ ਵਿਰਸਾ ਹੈ।

ਬਾਬਾ ਫ਼ਰੀਦ ਜੀ ਦੀ ਬਾਣੀ ਦੀ ਲੋਕ-ਪ੍ਰੀਅਤਾ ਦਾ ਇਕ ਵੱਡਾ ਕਾਰਨ ਉਸ ਦੀ ਅਨੁਭਵੀ ਸਿਆਣਪ ਹੈ। ਉਹ ਨਿਰੇ ਨਾਂ ਦੇ ਹੀ 'ਬਾਬਾ' ਨਹੀਂ, ਕਰਮ ਦੇ ਵੀ 'ਬਾਬਾ' ਹਨ। ਜ਼ਿੰਦਗੀ ਦੇ ਤਕਰੀਬਨ ਇਕ ਸਦੀ ਦੇ ਹੁਨਾਲ-ਸਿਆਲ ਉਨ੍ਹਾਂ ਨੇ ਆਪਣੇ ਪਿੰਡੇ ਉੱਤੇ ਹੰਢਾਏ ਹੋਏ ਸਨ, ਅਨੇਕ ਲੋਕਾਂ ਨਾਲ ਉਨ੍ਹਾਂ ਦਾ ਵਾਹ ਪਿਆ ਸੀ ਤੇ ਇਸ ਲੰਮੇ ਸਮੇਂ ਵਿਚ, ਪਤਾ ਨਹੀਂ ਕਿੰਨੇ ਅਨੁਭਵ ਉਨ੍ਹਾਂ ਦੀ ਬੁੱਧੀ ਦੇ ਪੋਣੇ ਨੇ ਪੁਣੇ ਤੇ

ਉਨ੍ਹਾਂ ਦੇ ਨਿਰਣੇ ਦੀ ਛਾਣਨੀ ਨੇ ਛਾਣੇ। ਸਿਆਣਪ ਦੇ ਇਹੋ ਜਿਹੇ ਮਾਣਕ-ਮੋਤੀ ਬਾਬਾ ਫ਼ਰੀਦ ਜੀ ਦੇ ਸਲੋਕਾਂ ਵਿਚ ਥਾਓਂ-ਥਾਈਂ ਖਿੱਲਰੇ ਪਏ ਹਨ ਤੇ ਲੋਕੋਕਤੀਆਂ ਵਾਂਗ ਪ੍ਰਚਲਿਤ ਹਨ:

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥ (੬) *(ਪੰਨਾ 1378)*

... ... ... ... ...



ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥ (੭) *(ਪੰਨਾ 1378)*

... ... ... ... ...

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜਿਉ ਸਰੀਰਹੁ ਲੇਹਿ॥ (੪੨) *(ਪੰਨਾ 1380)*

... ... ... ... ...

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥... (੫੯) *(ਪੰਨਾ 1381)*

... ... ... ... ...

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ (੭੮) *(ਪੰਨਾ 1382)*

... ... ... ... ...

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ (੧੨੭) *(ਪੰਨਾ 1384)*

... ... ... ... ...

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ (੧੨੯) *(ਪੰਨਾ 1384)*

ਨਿਸ਼ਕਪਟ ਸੁਹਿਰਦਤਾ ਤੇ ਅਨੁਭਵੀ ਸਿਆਣਪ ਤੋਂ ਛੁੱਟ ਬਾਬਾ ਫ਼ਰੀਦ ਜੀ ਪਾਸ ਕਈ ਹੋਰ ਢੰਗ ਵੀ ਹਨ ਜਿਨ੍ਹਾਂ ਨਾਲ ਉਹ ਆਪਣੀ ਕਵਿਤਾ ਨੂੰ ਚਾਲੂ ਸਿੱਕਾ ਬਣਾਉਂਦੇ ਹਨ, ਜਿਵੇਂ, ਬਹੁਤ ਵਾਰੀ, ਆਪਣੇ ਮੰਤਵ ਨੂੰ ਬਿਲਕੁਲ ਸਿੱਧੇ ਢੰਗ ਨਾਲ ਨਾ ਕਹਿ ਕੇ ਥੋੜੇ ਜਿਹੇ ਵਿਅੰਗਾਰਥਾਂ ਜਾਂ ਸੰਕੇਤਕ ਸੁਝਾਵਾਂ ਰਾਹੀਂ ਪੇਸ਼ ਕਰਦੇ ਹਨ। ਫ਼ਰੀਦ ਜੀ ਨੇ ਆਪਣੇ ਬੁਢਾਪੇ ਤੇ ਉਸ ਦੇ ਨਾਲ ਆਈ ਸਰੀਰਿਕ ਸਿੱਥਲਤਾ ਬਾਰੇ ਦੱਸਣਾ ਹੋਵੇ ਤਾਂ ਉਹ ਬੁਢਾਪੇ ਦਾ ਨਾਂ ਲਏ ਬਿਨਾਂ ਇਸ ਅਵਸਥਾ ਦਾ ਕਿਵੇਂ ਇਕ ਜੀਉਂਦਾ ਪ੍ਰਭਾਵ ਪਾ ਲੈਂਦੇ ਹਨ, ਵੇਖੋ:

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥ (੨੦) *(ਪੰਨਾ 1378)*

ਇਨ੍ਹਾਂ ਸਲੋਕਾਂ ਵਿਚ ਵੀ ਇਹੀ ਗੁਣ ਹੈ:

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥ (੨੩) *(ਪੰਨਾ 1379)*

... ... ... ... ...

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥ (੪੪) *(ਪੰਨਾ 1380)*

... ... ... ... ...

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥ (੯੬) *(ਪੰਨਾ 1382)*

ਬਾਬਾ ਫ਼ਰੀਦ ਜੀ ਦੀ ਰਚਨਾ ਪੰਜਾਬੀ ਸਾਹਿੱਤ, ਵਿਸ਼ੇਸ਼ ਕਰਕੇ ਕਵਿਤਾ ਦੇ ਇਤਿਹਾਸ ਵਿਚ ਇਕ ਆਰੰਭਿਕ ਮੀਲ-ਪੱਥਰ ਦੀ ਨਿਆਈਂ ਹੈ। ਉਨ੍ਹਾਂ ਦੀ ਰਚਨਾ ਵਿਚ ਪੰਜਾਬੀ ਭਾਸ਼ਾ ਦੀ ਪਹਿਲੀ ਕਲਾਸਿਕੀ ਟੁਣਕਾਰ ਸੁਣੀ ਜਾ ਸਕਦੀ ਹੈ।





# ਪ੍ਰਮਾਣਿਕ ਫ਼ਰੀਦ*

ਹੁਣ ਅਸੀਂ ਸਾਰੇ ਜਾਣਦੇ ਹਾਂ ਕਿ 'ਸੇਖ ਫਰੀਦ' ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਲਈ ਉਹ ਸਿੱਖਾਂ ਦੇ ਪੂਜ ਹਨ; ਇਸੇ 'ਸ਼ੈਖ਼' ਫ਼ਰੀਦ ਜੀ ਨੂੰ ਪੰਜਾਬੀ ਸਾਹਿੱਤ ਦਾ ਪਿਤਾਮਾ ਵੀ ਮੰਨਿਆ ਜਾਂਦਾ ਹੈ ਤੇ ਇਸ ਨਾਤੇ ਉਹ ਸਾਰੇ ਪੰਜਾਬੀਆਂ ਦੇ ਪੂਜ ਵੀ ਬਣ ਜਾਂਦੇ ਹਨ, ਪਰ ਸਿੱਖਾਂ ਦੀਆਂ ਕਿਤਾਬਾਂ ਵਿਚ, ਖ਼ਾਸ ਕਰ ਕੇ, ਪੂਰਬੀ ਪੰਜਾਬ ਵਿਚ ਲਿਖੇ ਗਏ ਪੰਜਾਬੀ ਸਾਹਿੱਤ ਦੇ ਇਤਿਹਾਸਾਂ ਵਿਚ, ਆਮ ਤੌਰ ਉੱਤੇ, ਬਾਬਾ ਜੀ ਬਾਰੇ ਦਿੱਤੀ ਗਈ ਸੂਚਨਾ ਜਿੰਨੀ ਇਤਬਾਰੀ ਚਾਹੀਦੀ ਹੈ, ਓਨੀ ਨਹੀਂ ਮਿਲਦੀ, ਹਾਲਾਂਕਿ ਆਪ ਬਾਰੇ ਪ੍ਰਮਾਣਿਕ ਸੂਚਨਾ-ਸਰੋਤ ਕਾਫ਼ੀ ਗਿਣਤੀ ਵਿਚ ਮੌਜੂਦ ਹਨ। ਇਸ ਲੇਖ ਵਿਚ, ਪ੍ਰਾਪਤ ਪ੍ਰਮਾਣਿਕ ਸਰੋਤਾਂ ਦੇ ਆਧਾਰ ਉੱਤੇ ਬਾਬਾ ਜੀ ਬਾਰੇ ਉਹੋ ਜਿਹੀ ਸੂਚਨਾ ਜੁਟਾਉਣ ਦਾ ਜਤਨ ਕੀਤਾ ਗਿਆ ਹੈ ਜੋ ਪੰਜਾਬ ਦੇ ਗੰਭੀਰ ਅਧਿਆਪਕਾਂ, ਵਿਦਿਆਰਥੀਆਂ ਤੇ ਆਮ ਪਾਠਕਾਂ ਦੀ ਪਹੁੰਚ ਤੋਂ ਕਰੀਬ ਕਰੀਬ ਬਾਹਰ ਰਹੀ ਹੈ। ਬਾਬਾ ਜੀ ਦੇ ਸ਼ਬਦਾਂ-ਸਲੋਕਾਂ ਵਿਚ, ਸੱਤ ਸੌ ਤੋਂ ਵੱਧ ਵਰ੍ਹੇ ਬੀਤ ਜਾਣ ਉਪਰੰਤ ਵੀ, ਦਿਲਾਂ ਨੂੰ ਧੂਹਣ ਦੀ ਸ਼ਕਤੀ ਮੌਜੂਦ ਹੈ, ਇਸ ਲਈ ਉਨ੍ਹਾਂ ਦੇ ਹਰ ਪਾਠਕ ਦੇ ਮਨ ਵਿਚ ਉਨ੍ਹਾਂ ਬਾਰੇ ਵੱਧ ਤੋਂ ਵੱਧ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਕਰਨ ਦੀ ਇੱਛਾ ਜਾਗਣੀ ਸੁਭਾਵਿਕ ਹੈ।

ਬਾਬਾ ਜੀ ਤੋਂ ਪਹਿਲਾਂ ਪੰਜਾਬ ਵਿਚ ਸੂਫ਼ੀਆਂ ਦੀ ਚਿਸ਼ਤੀ ਸੰਪ੍ਰਦਾਇ ਦੇ ਦੋ ਮੁਰ੍ਹੈਲ ਸ਼ੈਖ਼ਾਂ ਦਾ ਪ੍ਰਵੇਸ਼ ਹੋ ਚੁੱਕਾ ਸੀ। ਪਹਿਲੇ ਸਨ ਸ਼ੈਖ਼ ਮੁਈਨੁਦ-ਦੀਨ ਸਿਜਜ਼ੀ ਤੇ ਦੂਜੇ ਸਨ ਉਨ੍ਹਾਂ ਦੇ ਨਾਦੀ ਉੱਤਰ-ਅਧਿਕਾਰੀ ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ ਕਾਕੀ। ਇਹ ਦੋਵੇਂ ਮਹਾਪੁਰਸ਼ ਜਨਮ ਵੱਲੋਂ ਬਦੇਸੀ ਤੇ ਮ੍ਰਿਤੂ ਵੱਲੋਂ ਹਿੰਦੁਸਤਾਨੀ ਸਨ ਪਰ ਬਾਬਾ ਫ਼ਰੀਦ ਜੀ, ਜੋ ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ ਜੀ ਤੋਂ ਪਿੱਛੋਂ, ਉਨ੍ਹਾਂ ਦੀ ਗੱਦੀ ਦੇ ਨਾਦੀ ਵਾਰਿਸ ਬਣੇ, ਜਨਮ ਤੇ ਮਰਨ ਵਾਲੇ ਦੁਹਾਂ ਪਾਸਿਆਂ ਤੋਂ ਹਿੰਦੁਸਤਾਨੀ, ਬਲਕਿ ਠੇਠ ਪੰਜਾਬੀ ਸਨ।

*ਜਵਾਹਰਿ-ਫ਼ਰੀਦੀ* (ਫ਼ਾਰਸੀ) ਅਨੁਸਾਰ ਬਾਬਾ ਜੀ ਦਾ ਦਾਦਾ, ਕਾਜ਼ੀ ਸ਼ੁਐਬ, ਆਪਣੇ ਪਰਿਵਾਰ ਸਮੇਤ, ਅਫ਼ਗਾਨਿਸਤਾਨ ਤੋਂ ਪੰਜਾਬ ਵਿਚ 519 ਹਿ. ਜਾਂ 1125 ਈ. ਵਿਚ ਪਹੁੰਚਿਆ।[1] ਪੰਜਾਬ ਵਿਚ ਪਹੁੰਚ ਕੇ ਉਸ ਦਾ ਪੱਕਾ ਟਿਕਾਣਾ ਮੁਲਤਾਨ ਦੀ ਜੂਹ ਵਿਚਲੇ ਇਕ ਪਿੰਡ ਕੋਠੇਵਾਲ[2] ਵਿਚ ਹੋਇਆ।

ਇਸ ਸ਼ਰਨਾਰਥੀ ਪਰਿਵਾਰ ਨੂੰ ਪੱਛਮੀ-ਪੰਜਾਬ ਵਿਚ ਰਹਿੰਦਿਆਂ ਅੱਧੀ ਸਦੀ ਦੇ ਕਰੀਬ ਸਮਾਂ ਲੰਘ ਚੁੱਕਾ ਸੀ, ਜਦੋਂ ਕਾਜ਼ੀ ਜੀ ਦੇ ਇਕ ਸੁਪੁੱਤਰ ਜਮਾਲੁਦ-ਦੀਨ ਸੁਲੇਮਾਨ ਦੇ ਘਰ 'ਮਸਊਦ' ਦਾ ਜਨਮ ਹੋਇਆ।

ਮਸ'ਊਦ, ਕੋਠੇਵਾਲ ਪਿੰਡ ਵਿਚ ਪਲਿਆ, ਪਿੰਡ ਦੇ ਹਾਣੀ ਬੱਚਿਆਂ ਨਾਲ ਖੇਡਦਾ ਰਿਹਾ, ਘਰ ਵਿਚ ਕੰਮ ਕਰਨ ਵਾਲੇ ਸੇਵਾਦਾਰਾਂ ਤੇ ਸੇਵਾਦਾਰਨੀਆਂ ਪਾਸੋਂ, ਹਟਵਾਣੀਆਂ ਤੇ ਗਲੀਆਂ-ਬਜ਼ਾਰਾਂ ਵਿਚ ਫਿਰਦੇ ਪੇਂਡੂਆਂ ਪਾਸੋਂ, ਉਨ੍ਹਾਂ ਦੀ ਦੇਸੀ ਭਾਸ਼ਾ ਸੁਣਦਾ, ਸਿੱਖਦਾ ਤੇ ਬੋਲਦਾ ਰਿਹਾ। ਸੋ ਉਹ ਵੱਡਾ ਹੋ

---

* ਇਸ ਲੇਖ ਦਾ ਵੱਡਾ ਭਾਗ *ਸਮਕਾਲੀ ਸਾਹਿਤ*, ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ, ਜੁਲਾਈ-ਦਸੰਬਰ 2003 ਦੇ ਅੰਕ ਵਿਚ ਛਪ ਚੁੱਕਾ ਹੈ।



1. ਸਫ਼ਾ 183.
2. ਬਾਬਾ ਫ਼ਰੀਦ ਜੀ ਨਾਲ ਸੰਬੰਧ ਰੱਖਣ ਵਾਲੀਆਂ ਅਨੇਕ ਫ਼ਾਰਸੀ, ਉਰਦੂ, ਅੰਗਰੇਜ਼ੀ, ਪੰਜਾਬੀ ਤੇ ਹਿੰਦੀ ਕਿਤਾਬਾਂ ਵਿਚ ਇਸ ਪਿੰਡ ਦੇ ਅਜੀਬ ਅਜੀਬ ਨਾਂ ਮਿਲਦੇ ਹਨ ਪਰ ਸੁਰਗਵਾਸੀ ਜਨਾਬ ਮੁਹੱਮਦ ਆਸਿਫ਼ ਖ਼ਾਨ ਅਨੁਸਾਰ ਠੀਕ ਨਾਂ ਹੈ 'ਕੋਠੇਵਾਲ'। ਵੇਖੋ, *ਆਖਿਆ ਬਾਬਾ ਫ਼ਰੀਦ ਨੇ*, 1978, ਲਾਹੌਰ, ਪਾਕਿਸਤਾਨ, ਪੰਜਾਬੀ ਅਦਬੀ ਬੋਰਡ, ਸਫ਼ਾ 32.

ਕੇ ਆਪਣੇ ਇਲਾਕੇ ਦੀ ਦੇਸੀ ਬੋਲੀ ਬੜੀ ਆਸਾਨੀ ਨਾਲ ਬੋਲ, ਪੜ੍ਹ ਤੇ ਲਿਖ ਸਕਦਾ ਹੋਵੇਗਾ। ਘਰ ਵਿਚ ਅਰਬੀ-ਫ਼ਾਰਸੀ ਦੀ ਵਰਤੋਂ ਹੁੰਦੀ ਸੀ, ਸੋ ਇਨ੍ਹਾਂ ਭਾਸ਼ਾਵਾਂ ਉੱਤੇ ਉਸ ਦਾ ਅਧਿਕਾਰ ਪੂਰਾ ਸੀ। ਵੱਡੇ ਹੋ ਕੇ ਆਪਣੇ ਨੌਜਵਾਨ ਸਿਖਿਆਰਥੀਆਂ ਨਾਲ ਉਹ ਅਰਬੀ ਜਾਂ ਫ਼ਾਰਸੀ ਵਿਚ ਵਾਰਤਾਲਾਪ ਕਰਦਾ ਹੋਵੇਗਾ, ਜਿਹੜੀਆਂ ਪਾਠ-ਪੁਸਤਕਾਂ ਪੜ੍ਹਾਉਂਦੇ ਸਨ ਉਹ ਸਾਰੀਆਂ ਹੀ ਅਰਬੀ ਜਾਂ ਫ਼ਾਰਸੀ ਵਿਚ ਸਨ ਪਰ ਇਤਿਹਾਸਿਕ ਹਵਾਲਿਆਂ ਤੋਂ ਸਿੱਧ ਹੈ ਕਿ ਦਾਸੀਆਂ ਜਾਂ ਪੇਂਡੂ ਮੁਲਾਕਾਤੀਆਂ ਨਾਲ ਉਹ ਆਪਣੇ ਇਲਾਕੇ ਦੇ ਠੇਠ ਪੰਜਾਬੀ ਲਹਿਜੇ ਵਿਚ ਗੱਲ-ਬਾਤ ਕਰਦਾ ਸੀ।



ਜਦੋਂ ਬਾਬਾ ਫ਼ਰੀਦ ਜੀ ਦੇ ਮੁਰਸ਼ਦ ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ ਜੀ ਨੇ ਆਪਣੇ ਅੰਤ ਸਮੇਂ ਬਾਬਾ ਫ਼ਰੀਦ ਜੀ ਨੂੰ ਆਪਣਾ ਉੱਤਰ-ਅਧਿਕਾਰੀ ਥਾਪ ਕੇ ਉਨ੍ਹਾਂ ਦੀ ਯੋਗਤਾ ਤੇ ਪ੍ਰਮੁਖਤਾ ਉੱਤੇ ਪਰਵਾਨਗੀ ਦੀ ਮੁਹਰ ਲਾ ਦਿੱਤੀ ਤਾਂ ਆਪਣੇ ਕਾਰਜ-ਖੇਤਰ ਲਈ ਕੇਂਦਰ ਦੀ ਚੋਣ ਦਾ ਫ਼ੈਸਲਾ ਉਨ੍ਹਾਂ ਨੇ ਆਪ ਕਰਨਾ ਸੀ। ਕੀ ਉਹ ਆਪਣੇ ਮੁਰਸ਼ਦ ਵਾਂਗ ਦਿੱਲੀ ਵਿਚ ਰਿਹਾਇਸ਼ ਜਾਰੀ ਰੱਖਣ ? ਦਿੱਲੀ ਸ਼ਹਿਨਸ਼ਾਹੀ ਸ਼ਹਿਰ ਸੀ। ਗਹਿਮਾ-ਗਹਿਮੀ, ਫੂੰ-ਫਾਂ, ਅੜ੍ਹਕ-ਮੜ੍ਹਕ, ਦੰਭ, ਭੇਖ, ਕੁਟਿਲਤਾ, ਮਾਇਆ ਦਾ ਲੋਭ ਤੇ ਉਦਰ-ਪੂਰਤੀ ਇਸ ਸ਼ਹਿਰ ਦੇ ਨਿੱਤ ਦੇ ਵਿਹਾਰ ਸਨ, ਜਿਵੇਂ ਕਿ ਹਰ ਸ਼ਹਿਨਸ਼ਾਹੀ ਸ਼ਹਿਰ ਦੇ ਹੁੰਦੇ ਹਨ, ਪਰ ਬਾਬਾ ਜੀ ਦੇ ਜੀਵਨ ਦੀ ਸ਼ੈਲੀ ਵਿਚ ਇਨ੍ਹਾਂ ਦੀ ਕੋਈ ਥਾਂ ਨਹੀਂ ਸੀ। ਨਿਰਸੰਦੇਹ, ਉਨ੍ਹਾਂ ਨੇ ਆਪਣੇ ਆਪ ਨੂੰ ਸਵਾਲ ਕੀਤਾ ਹੋਵੇਗਾ, "ਦਿੱਲੀ ਦੇ ਰੱਤ-ਪੀਣੇ ਹਾਕਮਾਂ, ਨਿਰਦਈ ਅਧਿਕਾਰੀਆਂ, ਜੀ-ਹਜ਼ੂਰੀ ਕਰਮਚਾਰੀਆਂ, ਧਨਾਢ ਵਪਾਰੀਆਂ ਤੇ ਅਧਰਮੀ ਧਰਮ-ਸ਼ਾਸਤ੍ਰੀਆਂ ਨੂੰ ਮੇਰੀ ਬਹੁਤੀ ਲੋੜ ਹੈ ਕਿ ਨਿਰਸਾਧਨ, ਨਿਰੱਖਰ, ਉਜੱਡ ਤੇ ਸਿੱਧੜ ਪੇਂਡੂਆਂ ਨੂੰ, ਜਿਨ੍ਹਾਂ ਵਿੱਚੋਂ ਉੱਠ ਕੇ ਮੈਂ ਇਹ ਸਾਰੀ ਪ੍ਰਾਪਤੀ ਕੀਤੀ ਹੈ ਤੇ ਜਿਨ੍ਹਾਂ ਵੱਲ ਸਹਿਨਸ਼ੀਲ ਤੇ ਹਿਤਕਾਰੀ ਦ੍ਰਿਸ਼ਟੀ ਦੀ ਮੈਂ ਆਪਣੇ ਮੁਰਸ਼ਦ ਪਾਸੋਂ ਸਿਖਲਾਈ ਲਈ ਹੈ ?"

ਬਾਬਾ ਫ਼ਰੀਦ ਜੀ ਨੂੰ ਫ਼ੈਸਲਾ ਕਰਨ ਵਿਚ ਦੇਰ ਨਹੀਂ ਲੱਗੀ ਹੋਣੀ ਕਿਉਂਕਿ ਪੀਰੀ ਦੇ ਆਸਣ ਉੱਤੇ ਬੈਠਣ ਦੇ ਕੁੱਝ ਚਿਰ ਪਿੱਛੋਂ ਹੀ ਆਪ ਆਪਣੀਆਂ ਸਰਗਰਮੀਆਂ ਦਾ ਯੋਗ ਕੇਂਦਰ ਲੱਭਣ ਵਿਚ ਜੁੱਟ ਗਏ। ਪਹਿਲਾਂ ਹਾਂਸੀ ਟਿਕਾਣਾ ਕੀਤਾ। ਹੋਰ ਵੀ ਕਈ ਟਿਕਾਣੇ ਅਜ਼ਮਾਉਣ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਵਿਚ ਉੱਚ ਤੇ ਕੋਠੇਵਾਲ ਦੇ ਨਾਂ ਖ਼ਾਸ ਹਨ, ਪਰ ਅਖ਼ੀਰ ਪੱਕੇ ਟਿਕਾਣੇ ਬਾਰੇ ਫ਼ੈਸਲਾ 'ਅਜੋਧਨ'[3] ਦੇ ਹੱਕ ਵਿਚ ਹੋਇਆ। ਕਿਹਾ ਜਾਂਦਾ ਹੈ ਕਿ ਓਦੋਂ ਬਾਬਾ ਜੀ ਸੱਤਰਾਂ ਸਾਲਾਂ ਦੇ ਸਨ।

'ਅਜੋਧਨ' ਇਕ ਪੁਰਾਣੀ ਪਰ ਬੇਰੌਣਕ ਵਸਤੀ ਸੀ, ਜਿੱਥੋਂ ਦੇ ਲੋਕ ਬਾਬਾ ਜੀ ਦੇ ਆਪਣੇ ਪਿੰਡ ਕੋਠੇਵਾਲ ਦੇ ਲੋਕਾਂ ਵਰਗੇ ਸਨ ਤੇ ਜਿਨ੍ਹਾਂ ਦੀ ਬੋਲੀ ਉਨ੍ਹਾਂ ਦੀ ਆਪਣੀ ਪੇਂਡੂ ਬੋਲੀ ਵਰਗੀ ਹੀ ਸੀ।

ਇਹੀ ਅਜੋਧਨ, ਪਿੱਛੋਂ, ਬਾਬਾ ਜੀ ਦੇ ਸੰਪਰਕ ਕਰਕੇ, 'ਪਾਕ ਪਟਨ' ਅਖਵਾਇਆ।

ਚਿਸ਼ਤੀ ਸੰਪ੍ਰਦਾਇ ਦੇ ਸਾਰੇ ਪ੍ਰਮਾਣਿਕ ਗ੍ਰੰਥਾਂ ਤੋਂ ਪਤਾ ਲੱਗਦਾ ਹੈ ਕਿ ਉਸ ਵੇਲੇ ਨੀਲੀਬਾਰ ਵਿਚ ਜਾਦੂ-ਟੂਣੇ ਕਰਨ ਵਾਲੇ ਜੋਗੀਆਂ ਦਾ ਬੜਾ ਜ਼ੋਰ ਸੀ। ਕਈ ਜੋਗੀ ਆਪ ਨੂੰ ਆਪ ਦੇ ਡੇਰੇ ਵਿਚ ਆ ਕੇ ਮਿਲਦੇ ਤੇ ਵਿਚਾਰ-ਵਟਾਂਦਰਾ ਵੀ ਕਰਦੇ ਰਹਿੰਦੇ ਸਨ।

ਇਸ ਬਾਰ ਵਿਚ ਬਾਬਾ ਫ਼ਰੀਦ ਜੀ ਦੇ ਪ੍ਰਵੇਸ਼ ਨੂੰ ਜੋਗੀਆਂ ਨੇ ਆਪਣੇ ਅਧਿਕਾਰ-ਖੇਤਰ ਉੱਤੇ ਹਮਲਾ ਸਮਝਿਆ ਪਰ ਜਿਉਂ ਜਿਉਂ ਬਾਬਾ ਜੀ ਦਾ ਸਰਲ, ਨਿੱਘਾ ਤੇ ਮਾਨਵ-ਹਿਤੈਸ਼ੀ ਬਿੰਬ ਲੋਕਾਂ ਵਿਚ ਉੱਘੜਦਾ ਗਿਆ, ਤਿਉਂ ਤਿਉਂ ਜੋਗੀਆਂ ਦਾ ਵਿਰੋਧ ਵਧਦਾ ਤੇ ਪ੍ਰਭਾਵ ਘਟਦਾ ਗਿਆ। ਏਥੋਂ ਤਕ ਕਿ ਬਾਰ ਦੇ ਘਰ ਘਰ ਵਿਚ ਬਾਬੇ ਦਾ ਨਾਂ ਗੂੰਜਣ ਲੱਗ ਪਿਆ।

ਬਾਬਾ ਫ਼ਰੀਦ ਜੀ ਹਿੰਦੁਸਤਾਨ ਦੀਆਂ ਸਰਹੱਦਾਂ ਤੋਂ ਬਾਹਰ ਨਹੀਂ ਸਨ ਗਏ, ਪਰ ਉਨ੍ਹਾਂ ਦੀ ਸ਼ੁਹਰਤ ਦੂਰ ਦੂਰ ਤਕ ਪਹੁੰਚ ਗਈ ਸੀ।[4] ਤੁਰ ਫਿਰ ਕੇ ਪ੍ਰਚਾਰ ਕਰਨ ਦੀ ਥਾਂ ਬਾਬਾ ਫ਼ਰੀਦ ਜੀ ਦਾ ਚਿਤ ਇੱਕੋ

3. ਪੁਸਤਕਾਂ ਵਿਚ ਇਸ ਪਿੰਡ ਦਾ ਸਭ ਤੋਂ ਵੱਧ ਪ੍ਰਚਲਿਤ ਪੁਰਾਣਾ ਨਾਂ 'ਅਜੋਧਨ' ਮਿਲਦਾ ਹੈ, ਪਰ ਸੁਰਗਵਾਸੀ ਗੁਰਚਰਨ ਸਿੰਘ ਸੈਂਹਸਰਾ, ਜੋ ਸਿਆਸੀ ਗੁਪਤਵਾਸ ਵਾਲੇ ਦਿਨਾਂ ਵਿਚ ਕਾਫ਼ੀ ਦੇਰ ਇਸ ਇਲਾਕੇ ਵਿਚ ਰਹਿੰਦੇ ਰਹੇ ਸਨ, ਨਿਸਚਿਤ ਸਨ ਕਿ ਪਿੰਡ ਦਾ ਪ੍ਰਾਚੀਨ ਨਾਂ 'ਅਜਵਰਧਨ' ਸੀ।

4. "ਸ਼ੈਖ਼ ਫ਼ਰੀਦੁਦ-ਦੀਨ ਕੀ ਸ਼ੁਹਰਤ ਉਨ ਕੀ ਜ਼ਿੰਦਗੀ ਹੀ ਮੇਂ ਬਰਿ-ਸਗ਼ੀਰ ਪਾਕਿਸਤਾਨ ਵ ਹਿੰਦ ਸੇ ਬਾਹਰ ਦੂਰ ਦੂਰ ☛



ਥਾਂ ਟਿਕ ਕੇ ਸੰਜਮੀ ਜੀਵਨ ਬਿਤਾਉਣ ਤੇ ਇਸੇ ਅਨੁਸਾਰ ਮੁਰੀਦਾਂ ਦੇ ਜੀਵਨ ਢਾਲਣ ਉੱਤੇ ਵਧੇਰੇ ਟਿਕਦਾ ਸੀ।

ਜਿਹੜੇ ਮੁਰੀਦ ਜਾਂ ਸਿਖਿਆਰਥੀ ਬਾਬਾ ਜੀ ਪਾਸੋਂ ਸਿੱਖਿਆ-ਦੀਖਿਆ ਲੈਣ ਲਈ ਉਨ੍ਹਾਂ ਪਾਸ ਆਉਂਦੇ ਸਨ, ਉਨ੍ਹਾਂ ਦੇ ਠਹਿਰਨ ਲਈ ਇਕ 'ਜਮਾਅਤ ਖ਼ਾਨਾ' ਜਾਂ ਸਾਂਝੀ ਰਿਹਾਇਸ਼ਗਾਹ ਬਣਾਈ ਹੋਈ ਸੀ। ਏਥੇ ਦਾਖ਼ਲ ਹੋਣ ਵਾਲਿਆਂ ਨੂੰ ਕਰੜੇ, ਨਿਯਮ-ਬੱਧ ਸੰਜਮ ਅਨੁਸਾਰ ਰਹਿਣਾ ਪੈਂਦਾ ਸੀ। ਸਿਖਿਆਰਥੀਆਂ ਨੂੰ ਪੜ੍ਹਾਉਣ ਵਾਲਿਆਂ ਵਿਚ ਮੁਖੀ ਬਾਬਾ ਜੀ ਆਪ ਸਨ, ਜੋ *ਕੁਰਆਨ* ਸ਼ਰੀਫ਼ ਤੋਂ ਛੁੱਟ ਸੂਫ਼ੀਵਾਦ ਦੇ ਪ੍ਰਸਿੱਧ ਸ਼ਾਸਤਰਾਂ, ਜਿਵੇਂ *ਕਸ਼ਫ਼ੁਲ-ਮਹਜੂਬ* ਤੇ *ਅਵਾਰਿਫ਼ੁਲ-ਮਆਰਿਫ਼*, ਆਦਿ ਦਾ ਘੋਖਵਾਂ ਅਧਿਐਨ ਕਰਾਉਂਦੇ ਸਨ। ਪ੍ਰਸਿੱਧ ਫ਼ਰੀਦ-ਵਿਸ਼ੇਸ਼ੱਗ ਸੱਯਦ ਅਫ਼ਜ਼ਲ ਹੈਦਰ, ਬਾਬਾ ਜੀ ਦੇ 'ਜਮਾਅਤਖ਼ਾਨੇ' ਨੂੰ ਉਸ ਵੇਲੇ ਦੀ 'ਰਿਹਾਇਸ਼ੀ ਯੂਨੀਵਰਸਿਟੀ' ਦਾ ਨਾਂ ਦੇਂਦੇ ਹਨ। ਇਸ ਯੂਨੀਵਰਸਿਟੀ ਦੇ ਸੰਜਮ ਵਿੱਚੋਂ ਲੰਘ ਕੇ ਹੀ ਉਨ੍ਹਾਂ ਦੇ ਖ਼ਲੀਫ਼ਿਆਂ ਦਾ ਉਹ ਜੱਥਾ ਤਿਆਰ ਹੋਇਆ, ਜਿਸ ਵਿਚ ਨਿਜ਼ਾਮੁਦ-ਦੀਨ ਔਲੀਆ, ਨਜੀਬੁਦ-ਦੀਨ ਮੁਤਵੱਕਿਲ (ਬਾਬਾ ਜੀ ਦੇ ਸੱਕੇ ਵੀਰ), ਸ਼ੈਖ਼ ਬਦ੍ਰੂਦ-ਦੀਨ ਇਸਹਾਕ ਤੇ ਸ਼ੈਖ਼ ਆਰਿਫ਼ ਵਰਗੇ ਚਿਸ਼ਤੀ ਸੰਪ੍ਰਦਾਇ ਤੇ ਇਸਲਾਮ ਦੇ ਸਿਰਕੱਢ ਸੇਵਕ ਤੇ ਪ੍ਰਚਾਰਕ ਸ਼ਾਮਿਲ ਸਨ। ਉਸਤਾਦ ਦੀ ਸਿੱਖਿਆ ਦਾ ਅਸਲ ਪਤਾ ਉਸ ਦੇ ਸ਼ਾਗਿਰਦਾਂ ਦੇ ਕੱਦ-ਕਾਠ ਤੋਂ ਹੀ ਲੱਗਦਾ ਹੈ ਤੇ ਇਸ ਇਮਤਿਹਾਨ ਵਿਚ ਬਾਬਾ ਫ਼ਰੀਦ ਜੀ ਸਿਖਰਲੀ ਹੱਦ ਤਕ ਸਫਲ ਕਹੇ ਜਾ ਸਕਦੇ ਹਨ।

ਬਾਬਾ ਜੀ *ਕੁਰਆਨ* ਸ਼ਰੀਫ ਦੇ ਸ਼ੁੱਧ ਉੱਚਾਰਣ ਦੇ ਮਾਹਰ ਤੇ ਸ਼ਬਦਾਰਥ ਤੇ ਭਾਵਾਰਥ ਦੇ ਡੂੰਘੇ ਵਿਦਵਾਨ; ਏਕਾਂਤ-ਵਾਸ ਤੇ ਸਿਮਰਨ ਦੇ ਸ਼ੈਦਾਈ; ਸ਼ਰਈ ਕਰਮ-ਕਾਂਡ ਦੇ ਵਿਧੀ-ਵਤ ਸਾਧਕ; ਹਰ ਪ੍ਰਕਾਰ ਦੇ ਵਿਖਾਵੇ ਤੋਂ ਕੰਨੀ ਕਤਰਾਉਣ ਵਾਲੇ, ਲੋਕਾਂ ਦਾ ਦੁਖ-ਸੁਖ ਵੰਡਾਉਣ ਲਈ ਹਰ ਵੇਲੇ ਸਮਾਂ ਕੱਢਣ ਵਾਲੇ ਅਤੇ ਇਸਲਾਮ ਦੇ ਨਾਲ ਨਾਲ ਚਿਸ਼ਤੀ ਸੰਪ੍ਰਦਾਇ ਦੇ ਸ਼ਾਂਤਮਈ ਵਾਧੇ ਦੇ ਇੱਛਕ ਸੂਫ਼ੀ ਸਨ।

ਆਪ ਦੇ ਡੇਰੇ ਵਿਚ ਲੰਗਰ ਸਦਾ ਤਿਆਰ ਰਹਿੰਦਾ ਸੀ, ਜਿੱਥੋਂ ਉਹ ਆਪ ਵੀ ਖਾਂਦੇ ਸਨ, ਸਾਰੇ ਸਿਖਿਆਰਥੀ ਵੀ ਖਾਂਦੇ ਤੇ ਆਏ ਗਏ ਨੂੰ ਵੀ ਖਵਾਉਂਦੇ ਸਨ। ਲੰਗਰ ਦਾ ਤੋਰਾ, ਆਮ ਤੌਰ ਉੱਤੇ, ਆਸ-ਪਾਸ ਦੇ ਜੰਗਲ ਦੀ ਕੁਦਰਤੀ ਉਪਜ ਨਾਲ ਤੁਰਦਾ ਸੀ। ਜਿਸ ਤਰ੍ਹਾਂ ਦੀ ਰੁੱਖੀ-ਮਿੱਸੀ ਸਿਖਿਆਰਥੀਆਂ ਨੂੰ ਕਦੀ ਮਿਲਦੀ ਸੀ ਤੇ ਕਦੀ ਨਹੀਂ ਸੀ ਮਿਲਦੀ, ਉਹੋ ਜਿਹੀ ਕਿਸੇ ਹੋਰ ਸੰਸਥਾ ਵਿਚ ਮਿਲਦੀ ਹੁੰਦੀ ਤਾਂ ਸਿਖਿਆਰਥੀ ਕਦੇ ਦੇ ਭੱਜ ਜਾਂਦੇ, ਪਰ ਬਾਬਾ ਜੀ ਦੀ ਸ਼ੁੱਧ ਜ਼ਾਤੀ ਜ਼ਿੰਦਗੀ ਜਿਸ ਵਿਚ ਇਲਮ ਦੇ ਨਾਲ ਅਮਲ ਬਰਾਬਰ ਗੁੰਨ੍ਹਿਆ ਹੋਇਆ ਸੀ, ਉਨ੍ਹਾਂ ਨੂੰ ਬਾਬਾ ਜੀ ਦੇ ਤਪੱਸਵੀ ਜੀਵਨ ਦਾ ਭਾਈਵਾਲ ਬਣੇ ਰਹਿਣ ਲਈ ਪ੍ਰੇਰਦਾ ਰਹਿੰਦਾ ਸੀ। ਉਨ੍ਹਾਂ ਦਿਆਂ ਦਿਲਾਂ ਵਿਚ ਬਾਬਾ ਜੀ ਦੀ ਅਜ਼ਮਤ ਲਈ ਅਸੀਮ ਅਦਬ, ਸ਼ਰਧਾ ਤੇ ਆਦਰ-ਸਤਿਕਾਰ ਭਰਿਆ ਹੁੰਦਾ ਸੀ।

ਪੈਸਾ ਇਕੱਠਾ ਕਰਨ ਤੇ ਜਾਇਦਾਦ ਬਣਾਉਣ ਵੱਲ ਬਾਬਾ ਜੀ ਦਾ ਉੱਕਾ ਕੋਈ ਧਿਆਨ ਨਹੀਂ ਸੀ। ਜਿਹੜਾ ਅੱਜ ਦੇ ਰਿਹਾ ਹੈ, ਉਹੀ ਕੱਲ੍ਹ ਵੀ ਦੇਵੇਗਾ—ਅਸੀਂ ਫ਼ਿਕਰ ਕਿਉਂ ਕਰੀਏ ? ਢਿੱਡ ਦੀ ਮਸ਼ਕ ਭਰ ਲਈ, ਖ਼ਾਲੀ ਕਰ ਲਈ, ਫੇਰ ਭਰ ਲਈ, ਫੇਰ ਖ਼ਾਲੀ ਕਰ ਲਈ—ਕੀ ਏਸ ਕੰਮ ਲਈ ਰੱਬ ਨੇ ਬੰਦੇ ਨੂੰ ਪੈਦਾ ਕੀਤਾ ਹੈ ? ਬਾਬਾ ਜੀ ਏਸ ਕੰਮ ਨੂੰ ਸਭ ਤੋਂ ਨਖਿੱਧ ਸਮਝਦੇ ਸਨ। ਉੱਤਮ ਕੰਮ ਸਰੀਰ ਦੀ ਤ੍ਰਿਪਤੀ ਦਾ ਨਹੀਂ, ਰੂਹ ਦੀ ਤ੍ਰਿਪਤੀ ਦਾ ਹੈ, ਜੋ ਖ਼ੁਦਾ ਦੀ ਪੈਦਾ ਕੀਤੀ ਖ਼ਲਕਤ ਦੀ ਭਲਾਈ ਵਿੱਚੋਂ ਪ੍ਰਾਪਤ ਹੁੰਦੀ ਹੈ।

---

☛ ਕੇ ਮੁਲਕੋਂ ਮੇਂ ਪਹੁੰਚੀ ਥੀ। ਚੁਨਾਂਚਿ ਮਸ਼ਹੂਰ ਮਰਾਕਸ਼ੀ ਸੱਯਾਹ ਇਬਨ ਬਤੂਤਾ, ਜੋ ਸ਼ੈਖ਼ ਕੀ ਵਫ਼ਾਤ ਸੇ ਕੋਈ 65 ਸਾਲ ਬਾਅਦ ਅਜੋਧਨ (ਪਾਕ ਪਟਨ) ਆਇਆ, ਅਪਨੇ ਸਫ਼ਰਨਾਮੇ ਮੇਂ ਦੋ ਮਕਾਮਾਤ ਪਰ ਸ਼ੈਖ਼ ਕਾ ਤਜ਼ਕਿਰਹ ਕਰਤਾ ਹੈ। ਉਸ ਨੇ ਅਪਨੇ ਪਹਿਲੇ ਸਫ਼ਰ 725 ਹਿ./1325 ਈ. ਤਾ 730 ਹਿ./1330 ਈ. ਕੇ ਦੌਰਾਨ ਮੇਂ ਸਿਕੰਦਰੀਅਹ ਕੇ ਏਕ ਸ਼ੈਖ਼ ਬੁਰਹਾਨੁਦ-ਦੀਨ ਅਲ-ਅ'ਅਰਜ ਸੇ ਸ਼ੈਖ਼ ਫ਼ਰੀਦੂਦ-ਦੀਨ ਕਾ ਨਾਮ ਸੁਨਾ (ਕਯਾਮ ਸਿਕੰਦਰੀਅਹ 726 ਹਿ./1326 ਈ., ਇਬਨ ਬਤੂਤਾ, *ਰਿਹਲਤ*) ਔਰ ਸਫ਼ਰਿ-ਸਿੰਧ ਵ ਹਿੰਦ (734 ਹਿ./1333 ਈ. ਤਾ 735 ਹਿ./1334 ਈ.) ਕੇ ਦੌਰਾਨ ਮੇਂ ਪਾਕ ਪਟਨ ਪਹੁੰਚ ਕਰ ਕੁਤਬੁਲ-ਅਕਤਾਬ ਸ਼ੈਖ਼ ਫ਼ਰੀਦੂਦ-ਦੀਨ ਕੇ ਮਕਬਰੇ ਕੀ ਜ਼ਿਆਰਤ ਕੀ ਔਰ ਉਨ ਕੇ ਪੋਤੇ ਔਰ ਸੱਜਾਦਾ-ਨਸ਼ੀਨ ਸ਼ੈਖ਼ ਅਲਾਉਦ-ਦੀਨ ਸੇ ਮੁਲਾਕਾਤ ਕੀ-ਇਬਨ ਬਤੂਤਾ, *ਰਿਹਲਤ*, ਪੈਰਿਸ, 1874 ਈ.।" ਵੇਖੋ, ਸੱਯਦ ਅਫ਼ਜ਼ਲ ਹੈਦਰ, *ਜ਼ਿਕ੍ਰਿ-ਫ਼ਰੀਦ*, 2002, ਲਾਹੌਰ, ਕਲਾਸੀਕ, ਸਫ਼ੇ 100-101.



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਤੋਂ ਛੁੱਟ, ਆਪ ਦੇ ਮੁਖ਼ਾਰਬਿੰਦ ਤੋਂ ਨਿਕਲੇ ਕੁੱਝ ਅਹਿਮ ਬਚਨ ਅਜਿਹੇ ਹਨ, ਜੋ *ਸਿਅਰੁਲ-ਔਲੀਆ* ਦੇ ਲੇਖਕ ਨੇ ਸਾਂਭ ਲਏ ਸਨ, ਪਰ ਅਫ਼ਸੋਸ ਹੈ, ਪੂਰਬੀ ਪੰਜਾਬ ਦੇ ਅਨੇਕ ਵਿਦਵਾਨਾਂ ਦੀ ਦ੍ਰਿਸ਼ਟੀ ਤੋਂ ਇਹ ਖ਼ਜਾਨਾ, ਬਹੁਤ ਹੱਦ ਤਕ, ਓਝਲ ਹੀ ਰਿਹਾ ਹੈ। ਇਹ ਬਚਨ ਵੀ, ਸਲੋਕਾਂ ਤੇ ਸ਼ਬਦਾਂ ਵਾਂਗ, ਬਾਬਾ ਜੀ ਦੇ ਜੀਵਨ ਦੇ ਧਾਰਮਿਕ, ਦਾਰਸ਼ਨਿਕ, ਮਾਨਸਿਕ, ਸਮਾਜਿਕ ਤੇ ਸਦਾਚਾਰਕ ਥੰਮਾਂ ਦੇ ਲਖਾਇਕ ਤੇ ਨਿੱਤ ਦੇ ਅਮਲੀ ਵਿਹਾਰ ਵਿਚ ਅਜ਼ਮਾਈ ਸਿਆਣਪ ਦੇ ਸੂਚਕ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਫ਼ਰੀਦ-ਬਾਣੀ ਨਾਲ ਇਨ੍ਹਾਂ ਬਚਨਾਂ ਦੀ ਤੁਲਨਾ ਦੀ ਲੋੜ ਪ੍ਰਤੱਖ ਹੈ। ਇਸ ਲਈ ਵਿਦਵਾਨ ਪਾਠਕਾਂ ਦੀ ਸਹੂਲਤ ਨੂੰ ਮੁਖ ਰੱਖ ਕੇ ਏਥੇ *ਸਿਅਰੁਲ-ਔਲੀਆ* ਵਿਚ ਸਾਂਭੇ ਬਚਨਾਂ ਵਾਲੇ ਪੂਰੇ ਅਧਿਆਇ ਦਾ ਪੰਜਾਬੀ ਵਿਚ ਖੁੱਲ੍ਹਾ ਅਨੁਵਾਦ ਦਿੱਤਾ ਜਾ ਰਿਹਾ ਹੈ :

## ਛੇਵਾਂ ਨੁਕਤਾ

ਇਸ ਨੁਕਤੇ ਵਿਚ ਬਾਬਾ ਫ਼ਰੀਦ ਜੀ ਦੇ ਕੁੱਝ ਬਚਨਾਂ ਦਾ ਬਿਆਨ ਹੋਵੇਗਾ।

ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਜੀ, ਆਪਣੇ ਹੱਥ ਨਾਲ ਬਾਬਾ ਜੀ ਦਾ ਇਹ ਕਥਨ ਲਿਖ ਗਏ ਹਨ ਕਿ ਸੱਤ ਸੌ ਪੀਰਾਂ ਤੋਂ ਚਾਰ ਸਵਾਲ ਪੁੱਛੇ ਗਏ, ਸਭ ਦੇ ਜਵਾਬ ਸਮਾਨ ਨਿਕਲੇ। ਪਹਿਲਾ ਸਵਾਲ ਸੀ : ਸਭ ਤੋਂ ਸਿਆਣਾ ਕੌਣ ਹੈ ? ਜਵਾਬ ਸੀ : ਦੁਨੀਆ ਦਾ ਤਿਆਗੀ; ਦੂਜਾ ਸਵਾਲ ਸੀ : ਸਭ ਤੋਂ ਵੱਡਾ ਕੌਣ ਹੈ ? ਉੱਤਰ ਸੀ : ਜਿਸ ਨੂੰ ਕੋਈ ਸ਼ੈ ਭੁਲਾ ਨਹੀਂ ਸਕਦੀ; ਤੀਜਾ ਸਵਾਲ ਸੀ : ਸਭ ਤੋਂ ਵੱਧ ਮਾਲਦਾਰ ਕੌਣ ਹੈ ? ਜਵਾਬ ਮਿਲਿਆ : ਸੰਤੋਖੀ; ਚੌਥਾ ਸਵਾਲ ਸੀ : ਸਭ ਤੋਂ ਵੱਧ ਮੁਥਾਜ ਕੌਣ ਹੈ ? ਜਵਾਬ ਮਿਲਿਆ; ਸੰਤੋਖ ਦਾ ਤਿਆਗੀ।

ਆਪ ਨੇ [ਅਰਥਾਤ ਬਾਬਾ ਫ਼ਰੀਦ ਜੀ ਨੇ] ਇਹ ਵੀ ਫ਼ਰਮਾਇਆ ਸੀ ਕਿ ਜਦੋਂ ਰੱਬ, ਹੱਥ ਟੱਡਣ ਵਾਲੇ ਬੰਦੇ ਨੂੰ ਨਾਮੁਰਾਦ ਮੋੜਦਾ ਹੈ ਤਾਂ ਉਹ ਆਪ ਵੀ ਸ਼ਰਮਿੰਦਾ ਹੁੰਦਾ ਹੈ।

ਇਹ ਵੀ ਆਪ ਦਾ ਹੀ ਇਕ ਦਾਰਸ਼ਨਿਕ ਬੋਲ ਹੈ ਕਿ ਜੇ ਹੈ ਤਾਂ ਗ਼ਮ ਨਹੀਂ ਪਰ ਜੇ ਨਹੀਂ ਹੈ ਤਾਂ ਗ਼ਮ ਕਾਹਦਾ ? ਅਰਥਾਤ, ਬੰਦੇ ਨੂੰ ਹਰ ਹਾਲ ਵਿਚ ਮਸਤ ਰਹਿਣਾ ਚਾਹੀਦਾ ਹੈ।

ਇਹ ਕਥਨ ਵੀ ਆਪ ਦਾ ਹੈ ਕਿ ਨਾਮੁਰਾਦੀ ਤੇ ਨਾਕਾਮਯਾਬੀ ਦਾ ਦਿਨ ਬੰਦੇ ਲਈ ਮਿ'ਅਰਾਜ ਦੀ ਰਾਤ ਵਰਗਾ ਹੁੰਦਾ ਹੈ।

ਆਪ ਨੇ ਇਮਾਮ ਸ਼ਾਫ਼ਿਈ ਦੇ ਮੂੰਹੋਂ ਨਿਕਲੀ ਇਕ ਗੱਲ ਸੁਣਾਈ ਸੀ ਜਿਸ ਵਿਚ ਉਨ੍ਹਾਂ ਕਿਹਾ ਸੀ ਕਿ ਮੈਂ ਪੂਰੇ ਦਸ ਵਰ੍ਹੇ ਸੂਫ਼ੀਆਂ-ਸਾਧਕਾਂ ਅੱਗੇ ਗੋਡੇ ਟੇਕੇ, ਫੇਰ ਕਿਤੇ ਜਾ ਕੇ ਹੀ ਮੈਨੂੰ ਵਕਤ ਦੀ ਕਦਰ ਕਰਨ ਦਾ ਵੱਲ ਆਇਆ।

ਇਹ ਵੀ ਆਪ ਨੇ ਹੀ ਫ਼ਰਮਾਇਆ ਸੀ ਕਿ ਆਪਣਾ ਕੰਮ ਨਿਰੰਤਰ ਜਾਰੀ ਰੱਖਣਾ ਚਾਹੀਦਾ ਹੈ, ਨਿਰਾਸ ਲੋਕਾਂ ਦੀਆਂ ਗੱਲਾਂ ਤੋਂ ਗੁਮਰਾਹ ਨਹੀਂ ਹੋਣਾ ਚਾਹੀਦਾ।

ਅੱਗੇ ਦਿੱਤਾ ਬੈਤ ਆਪ ਦੇ ਹੀ ਰਸੇ ਹੋਏ ਜ਼ਿਹਨ ਦੀ ਉਪਜ ਹੈ :

> ਬ-ਕਦਰਿ-ਰੰਜ ਯਾਬੀ ਸਰਵਰੀ ਰਾ
> ਬ-ਸ਼ਬ ਬੇਦਾਰ ਬੂਦਨ ਮਿਹਤਰੀ ਰਾ॥
> (ਕੋਈ ਜਿੰਨਾ ਵੱਡਾ ਦੁਖ ਝੱਲੇਗਾ, ਉਸ ਨੂੰ ਓਨੀ ਹੀ ਵੱਡੀ ਵਡਿਆਈ ਮਿਲੇਗੀ। ਸਰਦਾਰੀ ਦੇ ਇੱਛਕ ਨੂੰ ਜਗਰਾਤੇ ਤਾਂ ਕੱਟਣੇ ਹੀ ਪੈਂਦੇ ਨੇ।)

ਇਹ ਅਗਲਾ ਫ਼ਲਸਫ਼ੀਆਨਾ ਕਥਨ ਵੀ ਆਪ ਦਾ ਹੈ : ਸੂਫ਼ੀ ਉਹ ਹੁੰਦਾ ਹੈ ਜੋ ਹਰ ਸ਼ੈ ਨੂੰ ਨਿਰਮਲਤਾ ਬਖ਼ਸ਼ੇ ਤੇ ਕੋਈ ਵੀ ਮਲੀਨਤਾ ਉਸ ਨੂੰ ਮੈਲਾ ਨਾ ਕਰ ਸਕੇ।

ਇਹ ਦੱਸ ਵੀ ਆਪ ਦੀ ਹੀ ਪਾਈ ਹੋਈ ਹੈ ਕਿ ਇਸਲਾਮ ਦੇ ਸ਼ੈਖ਼ ਜਲਾਲੁਦ-ਦੀਨ ਨੇ, ਅੱਲਾਹ ਉਨ੍ਹਾਂ ਦੀ ਕਬਰ ਨੂੰ ਨੂਰ ਵਾਲੀ ਬਣਾਏ, ਫ਼ਰਮਾਇਆ ਸੀ ਕਿ ਗੱਲਾਂ ਤਾਂ ਬਥੇਰੀਆਂ ਹੁੰਦੀਆਂ ਨੇ ਜੋ ਦਿਲ ਨੂੰ ਅਵੇਸਲਾ ਜਾਂ ਬਦਮਸਤ ਬਣਾ ਕੇ ਰੱਖ ਦੇਂਦੀਆਂ ਨੇ ਪਰ ਆਪਣੇ ਮੂੰਹ ਤੋਂ ਉਹੀ ਗੱਲ ਕੱਢਣੀ ਚਾਹੀਦੀ ਹੈ ਜਿਸ ਦਾ ਆਦਿ ਵੀ ਖ਼ੁਦਾ ਨਾਲ ਹੋਵੇ ਤੇ ਅੰਤ ਵੀ, ਵਰਨਾ ਚੁੱਪ ਹੀ ਭਲੀ ਹੁੰਦੀ ਹੈ।





ਆਪ ਦਾ ਇਕ ਫ਼ਰਮਾਨ ਇਹ ਸੀ ਕਿ ਜਦੋਂ ਵੀ ਫ਼ਕੀਰ ਨਵਾਂ ਕਪੜਾ ਪਾਵੇ ਤਾਂ ਉਸ ਨੂੰ ਇਉਂ ਮਹਿਸੂਸ ਕਰਨਾ ਚਾਹੀਦਾ ਹੈ ਜਿਵੇਂ ਉਹ ਖੱਫਣ ਪਾ ਰਿਹਾ ਹੈ।

ਇਹ ਬਚਨ ਵੀ ਆਪ ਦਾ ਹੀ ਹੈ ਕਿ ਨਬੀ ਕਬਰਾਂ ਵਿਚ ਵੀ ਜੀਉਂਦੇ ਹਨ।

ਅਰਬੀ ਦੀ ਇਕ ਰੁਬਾਈ ਵੀ ਆਪ ਦੀ ਸੁਯੋਗ ਤੇ ਸੰਤੁਲਿਤ ਤਬੀਅਤ ਦਾ ਫ਼ੌਰੀ ਸਿੱਟਾ ਹੈ, ਜਿਸ ਦੇ ਅਰਥ ਇਹ ਹਨ ਕਿ: ਜੇ ਵਿਦਿਆ ਲੋਚਣ ਜਾਂ ਇੱਛਣ ਨਾਲ ਹੀ ਮਿਲ ਸਕਦੀ ਤਾਂ ਦੁਨੀਆ ਭਰ ਵਿਚ ਇਕ ਵੀ ਮੂੜ੍ਹ ਨਹੀਂ ਸੀ ਰਹਿਣਾ, ਸੋ ਤੈਨੂੰ ਆਲਸ ਤੇ ਅਵੇਸਲਾਪਨ ਛੱਡ ਕੇ ਸੰਘਰਸ਼ ਕਰਨਾ ਚਾਹੀਦਾ ਹੈ, ਕਿਉਂਕਿ ਪਰਲੋਕ ਵਿਚ ਆਲਸੀਆਂ ਤੇ ਅਵੇਸਲਿਆਂ ਨੂੰ ਸ਼ਰਮਿੰਦਾ ਹੋਣਾ ਪੈਣਾ ਹੈ।

ਅੱਗੇ ਦਿੱਤਾ ਕਥਨ, ਜਿਸ ਵਿਚ ਖ਼ੁਦਾ ਬੋਲਦਾ ਹੈ, ਆਪ ਦਾ ਹੀ ਹੈ: "ਮੈਂ ਇਕ ਗੁਪਤ-ਲੁਪਤ ਖ਼ਜ਼ਾਨਾ ਸਾਂ। ਮੈਂ ਚਾਹਿਆ ਕਿ ਪਛਾਣਿਆ ਜਾਵਾਂ, ਸੋ ਮੈਂ ਆਪਣੀ ਪਛਾਣ ਲਈ ਖ਼ਲਕਤ ਪੈਦਾ ਕਰ ਲਈ।"

ਅਗਲਾ ਤੱਤ ਵੀ ਆਪ ਦਾ ਹੀ ਕੱਢਿਆ ਹੋਇਆ ਹੈ: ਤੈਨੂੰ ਹਮੇਸ਼ਾ ਆਪਣੀ ਅਸਲ ਹਾਲਤ ਆਪਣੇ ਸਾਹਮਣੇ ਰੱਖਣੀ ਚਾਹੀਦੀ ਹੈ ਕਿਉਂਕਿ [ਅੱਗੇ ਚੱਲ ਕੇ] ਤੇਰੀ ਅਸਲੀਅਤ ਹੀ ਪੇਸ਼ ਹੋਵੇਗੀ।

ਇਹ ਫ਼ਰਮਾਨ ਵੀ ਆਪ ਦਾ ਹੀ ਹੈ: "ਖ਼ੁਦਾ ਦਾ ਇਕ ਛਿਨ-ਭੰਗਰੀ ਜਜ਼ਬਾਤੀ ਅਨੁਭਵ ਵੀ, ਜਿੰਨਾਂ ਤੇ ਇਨਸਾਨਾਂ ਦੀਆਂ ਸਾਰੀਆਂ ਇਬਾਦਤਾਂ ਤੋਂ ਸ੍ਰੇਸ਼ਟ ਤੇ ਉੱਤਮ ਹੁੰਦਾ ਹੈ।"

ਆਪ ਦਾ ਇਕ ਹੋਰ ਬਚਨ ਹੈ: ਹਜ਼ਰਤ ਮੁਹੱਮਦ ਨਬੀ ਕਰੀਮ ਦਾ ਫ਼ਰਮਾਨ ਹੈ ਕਿ 'ਉਹ ਬੰਦਾ ਧੰਨ ਹੈ, ਜਿਸ ਦਾ ਆਪਣਾ ਐਬ, ਲੋਕਾਂ ਦੇ ਐਬ ਵੇਖਣ ਤੇ ਉਨ੍ਹਾਂ ਨੂੰ ਨਸ਼ਰ ਕਰਨ ਤੋਂ ਰੋਕਦਾ ਹੈ।'

ਅਰਬੀ ਭਾਸ਼ਾ ਵਿਚ ਆਪ ਦਾ ਇਕ ਹੋਰ ਸ਼ਿਅਰ ਹੈ ਜਿਸ ਦੇ ਅਰਥ ਹਨ: ਅਸੀਂ ਅੱਲਾਹ ਵੱਲੋਂ ਬਖ਼ਸ਼ੇ ਗਏ ਆਪਣੇ ਭਾਗ ਉੱਤੇ ਸੰਤੁਸ਼ਟ ਹਾਂ—ਸਾਡੇ ਲਈ ਇਲਮ ਤੇ ਮੂੜ੍ਹਾਂ ਲਈ ਪੈਸਾ।

ਇਕ ਹੋਰ ਬੜਾ ਸਿਆਣਾ ਬਚਨ ਵੀ ਆਪ ਦਾ ਹੈ: ਜੇ ਤੁਸੀਂ ਬਜ਼ੁਰਗਾਂ ਵਾਲੇ ਰੁਤਬੇ ਉੱਤੇ ਪਹੁੰਚਣਾ ਚਾਹੁੰਦੇ ਹੋ ਤਾਂ [ਵੇਲੇ ਦੇ] ਬਾਦਸ਼ਾਹਾਂ ਵੱਲ ਬੇਰੁਖ਼ੀ ਵਰਤਣ ਨੂੰ ਵੀ ਜ਼ਰੂਰੀ ਸਮਝੋ।

ਰੁਬਾਈ
ਦੋਸ਼ੀਨਾ ਸ਼ਬਨਮ ਦਿਲਿ-ਹਜ਼ੀਨਮ ਬਿਗਰਿਫ਼ਤ
ਵ ਅੰਦੇਸ਼ਹਿ-ਯਾਰਿ-ਨਾਜ਼ਨੀਨਮ ਬਿਗਰਿਫ਼ਤ
ਗੁਫ਼ਤਮ ਬ-ਸਰੋ-ਦੀਦਹ ਰਵਮ ਬਰ ਦਰਿ-ਤੂ
ਅਸ਼ਕਮ ਬਿਦਵੀਦੋ ਆਸਤੀਨਮ ਬਿਗਰਿਫ਼ਤ।

(ਅਰਥਾਤ, ਕੱਲ੍ਹ ਰਾਤ ਤ੍ਰੇਲ ਨੇ ਮੇਰੇ ਮਸੋਸੇ ਹੋਏ ਮਨ ਨੂੰ ਇਉਂ ਗ੍ਰਸਿਆ ਕਿ ਮੈਨੂੰ ਆਪਣੇ ਨਖ਼ਰੀਲੇ ਯਾਰ ਦੀ ਯਾਦ ਨੇ ਆ ਮੱਲਿਆ। ਮੈਂ ਕਿਹਾ, ਮੈਂ ਸਿਰ ਤੇ ਅੱਖਾਂ ਦੇ ਭਾਰ ਤੇਰੇ ਦਰ ਉੱਤੇ ਹਾਜ਼ਰ ਹੋਵਾਂਗਾ ਪਰ ਮੇਰੇ ਹੰਝੂਆਂ ਨੇ ਵਗ ਵਗ ਕੇ ਮੇਰੀ ਆਸਤੀਨ ਭਿਉਂ ਛੱਡੀ।)

ਅਗਲਾ ਬਚਨ ਵੀ ਆਪ ਦਾ ਹੀ ਹੈ: ਦੋ ਬੰਦਿਆਂ ਵਿਚਕਾਰ ਆਪਸੀ ਸੰਬਾਦ, ਇਕੱਲੇ ਬੰਦੇ ਦੇ ਦੋ ਸਾਲਾਂ ਦੇ ਆਤਮ-ਮੰਥਨ ਤੋਂ ਚੰਗੇਰਾ ਹੁੰਦਾ ਹੈ।

ਬੈਤ: ਐ ਮੁੱਦਈ ਬ-ਦਾਅਵਾ ਚੰਦੀਂ ਮਕੁਨ ਦਲੇਰੀ
ਯਕ ਹਰਫ਼ ਰਾ ਜ਼ਿ ਮਾਅਨੀ ਸਿਹ ਸਦ ਜਵਾਬ ਬਾਸ਼ਦ।

(ਸੱਜਣਾ! ਆਪਣੇ ਦਾਅਵੇ ਬਾਰੇ ਏਨੀਆਂ ਫੜਾਂ ਨਾ ਮਾਰ ਕਿਉਂਕਿ [ਤੈਨੂੰ ਪਤਾ ਹੋਣਾ ਚਾਹੀਦੈ ਕਿ] ਇਕ ਇਕ ਅੱਖਰ ਵਿਚ ਤਿੰਨ ਤਿੰਨ ਸੌ ਅਰਥ ਸਮਾਏ ਹੁੰਦੇ ਨੇ।)

ਆਪ ਦਾ ਇਕ ਹੋਰ ਬਚਨ ਹੈ: ਮਨ ਦੀ ਮਤਿ ਤਾਂ ਨਿਰੀ ਆਫ਼ਤ ਹੈ, ਇਸ ਤੋਂ ਬਚਣਾ ਹੈ ਤਾਂ ਆਪਣਾ ਸਾਰਾ ਕਾਰੋਬਾਰ ਖ਼ੁਦਾ ਦੇ ਹਵਾਲੇ ਕਰ ਦਿਓ।

ਅੱਗੇ-ਦਿੱਤਾ ਬਚਨ ਵੀ ਆਪ ਦਾ ਹੀ ਹੈ: ਵਿਦਵਾਨ ਸਭ ਤੋਂ ਉੱਚੇ ਹੁੰਦੇ ਹਨ ਪਰ ਫ਼ਕੀਰ ਉਨ੍ਹਾਂ ਤੋਂ ਵੀ ਉਚੇਰੇ ਹੁੰਦੇ ਨੇ।

ਅਗਲਾ ਬਚਨ ਵੀ ਆਪ ਦਾ ਹੀ ਹੈ: ਵਿਦਵਾਨਾਂ ਦੀ ਭੀੜ ਵਿਚ ਫ਼ਕੀਰ ਤਾਰਿਆਂ ਦੇ ਜਮਘਟੇ ਵਿਚ ਚੌਦਵੀਂ ਦੇ ਚੰਨ ਵਾਂਗ ਚਮਕਦਾ ਹੈ।



ਆਪ ਦਾ ਇਕ ਹੋਰ ਕਥਨ ਹੈ: ਦੁਨੀਆ ਵਿਚ ਉਸ ਬੰਦੇ ਨੂੰ ਸਭ ਤੋਂ ਘਟੀਆ ਤੇ ਕਮੀਨਾ ਸਮਝੋ ਜੋ ਖਾਣ ਤੇ ਪਹਿਨਣ ਤੋਂ ਛੁੱਟ ਹੋਰ ਕੁੱਝ ਵੀ ਕਰਨ ਜੋਗਾ ਨਹੀਂ।

ਕਿਸੇ ਬਜ਼ੁਰਗ ਨੇ ਜਨਾਬ ਦੁਨੀਆ ਦੇ ਸ਼ੈਖ਼ਾਂ ਦੇ ਸ਼ੈਖ਼, ਹੱਕ ਤੇ ਦੀਨ ਦੇ ਫ਼ਰੀਦ, ਉਨ੍ਹਾਂ ਦਾ ਪਿਆਰਾ ਭੇਤ ਪਵਿੱਤਰ ਰਹੇ, ਦੇ ਬਚਨਾਂ ਤੇ ਤਾਤਵਿਕ ਕਥਨਾਂ ਵਿੱਚੋਂ ਪੰਜ ਸੌ ਚੋਣਵੇਂ ਬਚਨ ਇਕੱਤਰ ਕੀਤੇ ਹਨ, ਜਿਨ੍ਹਾਂ ਵਿੱਚੋਂ ਕੁੱਝ ਏਥੇ ਸੰਖੇਪ ਰੂਪ ਵਿਚ ਪੇਸ਼ ਕੀਤੇ ਜਾ ਰਹੇ ਹਨ, ਜਿਵੇਂ:



1. ਬੰਦੇ ਦਾ ਸਰੋਕਾਰ ਅੱਲਾਹ ਨਾਲ ਅੱਛਾ ਹੋਵੇ ਤਾਂ ਸਾਰੀ ਦੁਨੀਆ ਪਰਵਾਨਗੀ ਦੀ ਨਜ਼ਰ ਨਾਲ ਵੇਖਣ ਲੱਗ ਪੈਂਦੀ ਹੈ।
2. ਹਰ ਇਕ ਦਾ ਦਾਤਾ ਉਹੀ ਹੈ ਤੇ ਉਹ ਜਦੋਂ ਦੇਂਦਾ ਹੈ ਤਾਂ ਕੋਈ ਖੋਹ ਨਹੀਂ ਸਕਦਾ।
3. ਆਪਣੇ ਆਪ ਤੋਂ ਭੱਜਣਾ, ਅੱਲਾਹ ਤਕ ਪਹੁੰਚਣਾ ਹੈ।
4. ਸਰੀਰ ਦੀਆਂ ਮੰਗਾਂ ਉੱਤੇ ਕੰਨ ਨਾ ਧਰੋ ਕਿਉਂਕਿ ਉਹ ਹਰ ਵੇਲੇ ਮੂੰਹ ਟੱਡੀ ਰੱਖਦਾ ਹੈ।
5. ਜਾਹਿਲ ਤੇ ਅਨਜਾਣ ਨੂੰ ਜੀਉਂਦਾ ਨਾ ਸਮਝੋ।
6. ਜਿਹੜਾ ਅਗਿਆਨੀ ਆਪਣੇ ਗਿਆਨ ਦਾ ਢੋਲ ਵਜਾਉਂਦਾ ਫਿਰੇ, ਓਸ ਤੋਂ ਸਦਾ ਬਚ ਕੇ ਰਹੋ।
7. ਜਿਹੜਾ ਸੱਚ ਝੂਠ ਵਰਗਾ ਹੋਵੇ, ਉਸ ਨੂੰ ਮੂੰਹੋਂ ਨਾ ਹੀ ਕੱਢੋ।
8. ਦੁਨਿਆਵੀ ਪਦਵੀਆਂ ਤੇ ਮਾਲ-ਮੱਤੇ ਬਾਰੇ ਚਿੰਤਾ ਕਰਨੀ ਛੱਡ ਦਿਓ।
9. ਹਰ ਕਿਸੇ ਦੀ ਰੋਟੀ ਆਪਣੇ ਮੂੰਹ ਵਿਚ ਨਾ ਪਾਓ, ਪਰ ਵਿਦਵਾਨਾਂ ਨੂੰ, ਬਿਨਾਂ ਕਿਸੇ ਭੇਦ-ਭਾਵ ਦੇ, ਰੱਜ ਕੇ ਖਵਾਓ।
10. ਮੌਤ ਨੂੰ ਕਦੀ ਤੇ ਕਿਸੇ ਥਾਂ ਨਾ ਭੁੱਲੋ।
11. ਅਟਕਲਪੱਚੂ ਗੱਲ ਕਰਨ ਤੋਂ ਬਚੋ।
12. ਜਦੋਂ ਕੋਈ ਆਫ਼ਤ ਜਾਂ ਮੁਸੀਬਤ ਆ ਪਏ, ਉਸ ਨੂੰ ਆਪਣੀ ਕਾਮ-ਵਾਸ਼ਨਾ ਤੇ ਪਾਪਾਂ ਦਾ ਫਲ ਸਮਝ ਛੱਡੋ।
13. ਪਾਪ ਕਰ ਕੇ ਉਸ ਬਾਰੇ ਸ਼ੇਖ਼ੀਆਂ ਮਾਰਦੇ ਫਿਰਨਾ ਵੱਡਾ ਐਬ ਹੈ।
14. ਦਿਲ ਨੂੰ ਸ਼ੈਤਾਨ ਦਾ ਖਿਡੌਣਾ ਨਾ ਬਣਨ ਦਿਓ।
15. ਅੰਦਰ ਨੂੰ ਬਾਹਰ ਨਾਲੋਂ ਸ੍ਰੇਸ਼ਟ ਤੇ ਵਧੀਆ ਰੱਖੋ।
16. ਆਪਣੇ ਸ਼ਿੰਗਾਰ ਤੇ ਵਿਖਾਵੇ ਲਈ ਕੋਈ ਜਤਨ ਨਾ ਕਰੋ।
17. ਆਪਣੇ ਮਨ ਨੂੰ ਪਦਵੀ ਜਾਂ ਪੈਸੇ ਪਿੱਛੇ ਨੀਚ ਤੇ ਨਿਕਦਰਾ ਨਾ ਬਣਨ ਦਿਓ।
18. ਗ਼ਰੀਬ ਤੇ ਨਵੇਂ-ਬਣੇ ਅਮੀਰ ਪਾਸੋਂ ਉਧਾਰ ਨਾ ਲਵੋ।
19. ਆਪਣੇ ਕਦੀਮ ਖ਼ਾਨਦਾਨ ਦੀ ਇੱਜ਼ਤ ਤੇ ਆਬਰੂ ਨੂੰ ਸੰਭਾਲ ਕੇ ਰੱਖੋ।
20. ਨਿੱਤ ਨਵੀਂ ਤੇ ਸੱਜਰੀ ਦੌਲਤ ਦੀ ਭਾਲ ਕਰੋ।
21. ਔਰਤਾਂ ਪ੍ਰਤੀ ਗਾਲ੍ਹ-ਮੰਦੇ ਵਾਲੇ ਵਤੀਰੇ ਤੋਂ ਬਚਣ ਦੀ ਸਿਰਤੋੜ ਕੋਸ਼ਿਸ਼ ਕਰੋ।
22. ਨਿਆਮਤਾਂ ਲਈ [ਰੱਬ ਦਾ] ਸ਼ੁਕਰ ਕਰੋ।
23. ਕਿਸੇ ਨੂੰ [ਉਸ ਉੱਤੇ ਕੀਤਾ] ਇਹਸਾਨ ਨਾ ਜਤਾਓ।
24. ਮਾਨਸਿਕ ਸੁਖ ਤੇ ਸਿਹਤ ਨੂੰ ਬੜੀ ਵੱਡੀ ਨਿਆਮਤ ਸਮਝੋ।
25. ਜਿਸ ਨੇ ਤੁਹਾਡੇ ਨਾਲ ਭਲਾ ਕੀਤਾ ਹੋਵੇ, ਉਸ ਦੀ ਭਲਾਈ ਨੂੰ ਆਪਣੀ ਭਲਾਈ ਵਾਂਗ ਚੇਤੇ ਰੱਖੋ।
26. ਜਿਸ ਗੱਲ ਨੂੰ ਤੁਹਾਡਾ ਚਿੱਤ ਬੁਰਾਈ ਮੰਨੇ, ਉਸ ਤੋਂ ਬਹੁਤ ਛੇਤੀ ਛੁਟਕਾਰਾ ਪਾ ਲਓ।
27. ਜਿਹੜਾ ਗ਼ੁਲਾਮ ਵਿਕਣਾ ਚਾਹੇ, ਉਸ ਨੂੰ ਆਪਣੇ ਕੋਲ ਨਹੀਂ ਰੱਖਣਾ ਚਾਹੀਦਾ।
28. ਨੇਕੀ ਕਰਨ ਲਈ ਬਹਾਨੇ ਲੱਭਣ ਦੀ ਆਦਤ ਪਾਓ।
29. ਕਰੜੇ ਤੇ ਕਮੀਨੇ ਰਵਈਏ ਨੂੰ ਆਪਣਾ ਅਵਗੁਣ ਸਮਝੋ।
30. ਵੈਰੀ ਤੋਂ, ਭਾਵੇਂ ਤੁਹਾਡੇ ਨਾਲ ਖ਼ੁਸ਼ ਹੀ ਕਿਉਂ ਨਾ ਹੋਵੇ, ਨਿਡਰ ਨਾ ਰਹੋ।
31. ਜਿਹੜਾ ਤੁਹਾਥੋਂ ਡਰਦਾ ਹੈ, ਉਸ ਤੋਂ ਡਰੋ।
32. ਆਪਣੇ ਬਲ ਜਾਂ ਸ਼ਕਤੀ ਉੱਤੇ ਭਰੋਸਾ ਨਾ ਕਰੋ।
33. ਜਦੋਂ ਕਾਮ-ਵਾਸ਼ਨਾ ਭੜਕੇ, ਉਸ ਵੇਲੇ ਆਪਣੇ ਆਪ ਨੂੰ ਸਾਂਭਣ ਦੀ ਸਭ ਤੋਂ ਵੱਧ ਲੋੜ ਹੁੰਦੀ ਹੈ।



34. ਜਦੋਂ ਧਨੀ ਲੋਕਾਂ ਵਿਚ ਬੈਠੋ ਤਾਂ ਧਰਮ ਨੂੰ ਨਾ ਭੁੱਲੋ।
35. ਇਨਸਾਫ਼ ਕਰਨ ਵਿਚ ਹੀ [ਬੰਦੇ ਦੀ] ਇੱਜ਼ਤ ਤੇ ਸ਼ਾਨ ਹੁੰਦੀ ਹੈ।
36. ਧਨ ਤੇ ਸੰਪੱਤੀ ਵਾਲੇ ਬਣ ਜਾਓ ਤਾਂ ਦਿਲ ਵੀ ਵੱਡਾ ਬਣਾ ਲਓ।
37. ਧਰਮ ਦਾ ਕੋਈ ਬਦਲ ਨਹੀਂ ਹੋ ਸਕਦਾ।
38. ਵਕਤ ਦਾ ਵੀ ਕੋਈ ਬਦਲ ਨਹੀਂ ਹੈ।
39. ਉਦਾਰਤਾ ਦੀ ਦਾਦ ਸੱਚੇ ਦਿਲੋਂ ਦਿਓ। ਹੈਂਕੜਬਾਜ਼ਾਂ ਤੇ ਘੁਮੰਡੀਆਂ ਉੱਤੇ ਧੌਂਸ ਵਾਜਬ ਹੁੰਦੀ ਹੈ।
40. ਪ੍ਰਾਹੁਣਿਆਂ ਨਾਲ ਓਪਰਾਪਨ ਨਾ ਵਰਤੋ।
41. ਅਕਲ ਤੇ ਵਿਵੇਕ ਦਾ ਸਰਮਾਇਆ ਇਕੱਠਾ ਕਰੋ।
42. ਜਦੋਂ ਖ਼ੁਦਾ ਵੱਲੋਂ ਭੇਜੀ ਕਿਸੇ ਤਕਲੀਫ਼ ਦਾ ਮੂੰਹ ਤੇਰੇ ਵੱਲ ਹੋਵੇ ਤਾਂ ਓਸ ਤੋਂ ਭੱਜਣ ਦੀ ਲੋੜ ਨਹੀਂ ਹੁੰਦੀ।
43. ਜਿਸ ਦਰਵੇਸ਼ ਨੂੰ ਮਾਲ-ਮੱਤੇ ਦੀ ਝਾਕ ਹੋਣ ਲੱਗ ਪਵੇ ਤਾਂ ਸਮਝ ਲਓ ਉਹ ਲਾਲਚ ਦਾ ਸ਼ਿਕਾਰ ਹੋ ਗਿਆ ਹੈ।
44. ਮੁਲਕ ਨੂੰ ਖ਼ੁਦਾ ਤੋਂ ਡਰਨ ਵਾਲੇ ਵਜ਼ੀਰ ਦੇ ਹੱਥ ਸੌਂਪਣਾ ਚਾਹੀਦਾ ਹੈ।
45. ਵੈਰੀ ਤੋਂ ਮਸ਼ਵਰਾ ਨਹੀਂ ਲੈਣਾ ਚਾਹੀਦਾ।
46. ਮਿੱਤਰ ਦੀ ਅਜਿਹੀ ਆਓ-ਭਗਤ ਕਰੋ ਕਿ ਉਹ ਤੁਹਾਥੋਂ ਵਾਰੇ ਵਾਰੇ ਜਾਵੇ।
47. ਦੁਨੀਆ ਵਿਚ ਖਚਿਤ ਹੋਣ ਨੂੰ ਅਚਾਨਕ ਆ ਪਈ ਬਲਾਅ ਮੰਨੋ।
48. ਆਪਣੇ ਐਬ ਨੂੰ ਹਮੇਸ਼ਾ ਆਪਣੇ ਸਾਹਮਣੇ ਰੱਖੋ।
49. ਦੌਲਤ ਨੂੰ ਹੁਨਰ ਦੇ ਜਾਲ ਵਿਚ ਫਸਾਈ ਰੱਖੋ ਤਾਂ ਜੋ ਸਦੀਵੀ ਬਣ ਜਾਏ।
50. ਹੁਨਰ ਸਿੱਖਣ ਲਈ ਖ਼ੁਆਰੀ ਵੀ ਸਹਿ ਲਓ।
51. ਆਪਣੇ ਉੱਤੇ ਦੁਸ਼ਮਨ ਦੀਆਂ ਕੌੜੀਆਂ-ਕਸੈਲੀਆਂ ਗੱਲਾਂ ਦਾ ਅਸਰ ਨਾ ਹੋਣ ਦਿਓ।
52. ਦੁਸ਼ਮਨ ਤੋਂ ਸਦਾ ਬਚ ਕੇ ਰਹੋ।
53. ਜੇ ਤੁਸੀਂ ਜ਼ਲੀਲ ਤੇ ਬਦਨਾਮ ਨਹੀਂ ਹੋਣਾ ਚਾਹੁੰਦੇ ਤਾਂ ਕਦੀ ਵੀ ਕਿਸੇ ਨਾਲ ਝਗੜਾ ਨਾ ਕਰੋ।
54. ਜੇ ਤੁਸੀਂ ਸਾਰੇ ਜੱਗ ਨੂੰ ਆਪਣਾ ਵੈਰੀ ਬਣਾਉਣਾ ਹੋਵੇ ਤਾਂ ਆਪਣਾ ਸੁਭਾ ਹੈਂਕੜੀ ਬਣਾ ਲਓ।
55. ਆਪਣੀ ਨੇਕੀ-ਬਦੀ ਨੂੰ ਢੱਕ ਕੇ ਰੱਖੋ।
56. ਧਰਮ ਦੀ ਰੱਖਿਆ ਇਲਮ ਨਾਲ ਕਰੋ।
57. ਜੇ ਮਾਣ-ਸਤਕਾਰ ਤੇ ਬੁਲੰਦੀ ਦੇ ਚਾਹਵਾਨ ਹੋ ਤਾਂ ਗ਼ਰੀਬ-ਗ਼ੁਰਬੇ ਤੇ ਫਟੇ-ਹਾਲ ਲੋਕਾਂ ਵਿਚ ਜਾ ਕੇ ਬੈਠੋ।
58. ਜੇ ਸੁਖ-ਚੈਨ ਤੇ ਆਰਾਮ ਨਾਲ ਜੀਉਣਾ ਚਾਹੁੰਦੇ ਹੋ ਤਾਂ ਈਰਖਾ ਛੱਡ ਦਿਓ।
59. ਸਿਰਤੋੜ ਜਤਨ ਕਰੋ ਕਿ ਮਰਨ ਪਿੱਛੋਂ ਹਮੇਸ਼ਾ ਦੀ ਜ਼ਿੰਦਗੀ ਮਿਲੇ।

x x x

ਹਜ਼ਰਤ ਨਿਜ਼ਾਮੁਦ-ਦੀਨ ਜੀ ਨੇ ਫ਼ਰਮਾਇਆ ਸੀ ਕਿ ਬਾਬਾ ਫ਼ਰੀਦ ਜੀ ਦੀ ਹਜ਼ੂਰੀ ਵਿਚ ਪੇਸ਼ ਹੋ ਕੇ ਇਕ ਬੰਦੇ ਨੇ ਬੇਨਤੀ ਕੀਤੀ ਕਿ ਮੈਂ ਕਣਕ ਦੇ ਕੁੱਝ ਦਾਣੇ ਚਿੜੀਆਂ ਨੂੰ ਪਾਏ ਸਨ। ਅਗਲੇ ਹੀ ਦਿਨ ਇਕ ਮਣ ਕਣਕ, ਇਕ ਖਰੇ ਸਿੱਕੇ ਸਮੇਤ, ਮੈਨੂੰ ਪਹੁੰਚ ਗਈ। ਬਾਬਾ ਫ਼ਰੀਦ ਜੀ ਦੀ ਮੁਬਾਰਕ ਜ਼ਬਾਨ ਤੋਂ ਝੱਟ ਇਹ ਬੈਤ ਜਾਰੀ ਹੋਇਆ :

ਖ਼ੁਰਸ਼ ਦਿਹ ਬ-ਕੰਜੁਸ਼ਕੋ-ਕੁਬਕੋ-ਹਮਾਮ
ਕਿ ਨਾਗਹ ਹੁਮਾਏ ਦਰ ਉਫ਼ਤਦ ਬ-ਦਾਮ
(ਚਿੜੀਆਂ, ਚਕੋਰਾਂ ਤੇ ਕਬੂਤਰਾਂ ਨੂੰ ਚੋਗਾ ਪਾਓ; ਕੀ ਪਤਾ ਤੁਹਾਡੇ ਜਾਲ ਵਿਚ ਕਦੇ ਕੋਈ ਹੁਮਾ[5] ਆ ਹੀ ਫਸੇ।)

---

5. ਹੁਮਾ : ਇਕ ਕਲਪਿਤ ਪੰਛੀ, ਜਿਸ ਕਿਸੇ ਦੇ ਸਿਰ ਉੱਤੋਂ ਲੰਘ ਜਾਏ, ਉਹ ਬਾਦਸ਼ਾਹ ਬਣ ਜਾਂਦਾ ਹੈ।



ਇਤਬਾਰੀ ਤੇ ਸਿੱਕੇਬੰਦ ਲੋਕਾਂ ਤੋਂ ਇਹ ਗੱਲ ਤੁਰੀ ਆਈ ਹੈ ਕਿ ਇਕ ਵਾਰੀ ਸ਼ੈਖ਼ ਬਹਾਉਦ-ਦੀਨ ਜ਼ਕਰੀਆ ਬਾਬਾ ਫ਼ਰੀਦ ਜੀ ਵੱਲ ਕੋਈ ਸਨੇਹਾ ਭੇਜ ਬੈਠੇ ਜੋ ਬਾਬਾ ਫ਼ਰੀਦ ਜੀ ਦੀ ਸ਼ਾਨ ਦੇ ਯੋਗ ਨਹੀਂ ਸੀ। ਜਦੋਂ ਸ਼ੈਖ਼ ਬਹਾਉਦ-ਦੀਨ ਜੀ ਨੂੰ ਇਸ ਦੀ ਸੋਝੀ ਹੋਈ ਤਾਂ ਆਪ ਨੇ ਬਾਬਾ ਜੀ ਦੀ ਸੇਵਾ ਵਿਚ ਇਕ ਮੁਆਫ਼ੀਨਾਮਾ ਲਿਖ ਭੇਜਿਆ, ਜਿਸ ਵਿਚ ਇਹ ਸ਼ਬਦ ਵੀ ਲਿਖੇ ਹੋਏ ਸਨ ਕਿ 'ਮੇਰੇ ਤੇ ਤੁਹਾਡੇ ਵਿਚਕਾਰ ਇਸ਼ਕਬਾਜ਼ੀ ਹੈ।' ਬਾਬਾ ਜੀ ਨੇ ਓਸੇ ਵੇਲੇ ਇਸ ਖਿਮਾ-ਯਾਚਨਾ ਦੇ ਉੱਤਰ ਵਿਚ ਲਿਖ ਭੇਜਿਆ, "ਮੇਰੇ ਤੇ ਤੁਹਾਡੇ ਅੰਦਰ 'ਇਸ਼ਕ' ਤਾਂ ਹੈ, 'ਬਾਜ਼ੀ' (ਖੇਡ) ਨਹੀਂ ਹੈ।"

x x x

ਉਪਰੋਕਤ ਬਚਨ-ਲੜੀ ਤੋਂ ਬਾਬਾ ਫ਼ਰੀਦ ਜੀ ਦੀ ਜਿਸ ਤਰ੍ਹਾਂ ਦੀ ਸ਼ਖ਼ਸੀਅਤ ਉੱਘੜਦੀ ਹੈ, ਉਹ ਉਨ੍ਹਾਂ ਦੇ ਅਮਲੀ ਜੀਵਨ ਦੀ ਉਸ ਸ਼ੈਲੀ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ, ਜੋ ਉਨ੍ਹਾਂ ਦੇ ਨੇੜੇ ਦੀਆਂ ਕਿਤਾਬਾਂ ਵਿਚ ਮਿਲਦੀ ਹੈ। ਕਿਹੋ ਜਿਹੇ ਸਨ ਬਾਬਾ ਫ਼ਰੀਦ ਜੀ ? ਆਪਣੇ ਪ੍ਰਭੂ ਨਾਲ ਇਕਸੁਰ, ਲੋਕ-ਹਿਤੈਸ਼ੀ, ਉਦਾਰ, ਵਿਦਵਾਨ, ਇਸਤਰੀਆਂ ਦੇ ਹਮਦਰਦ, ਪਦਵੀ ਤੇ ਪੈਸੇ ਨੂੰ ਤੁੱਛ ਜਾਣਨ ਵਾਲੇ, ਰਾਜਿਆਂ ਵੱਲ ਪਿੱਠ ਕਰ ਕੇ ਰੰਕਾਂ ਦੇ ਸਨਮੁਖ ਹੋਣ ਵਾਲੇ, ਉੱਚੀਆਂ ਰੂਹਾਨੀ ਤੇ ਸਦਾਚਾਰਕ ਕਦਰਾਂ ਦੇ ਸੰਘਰਸ਼ਮਈ ਧਾਰਨੀ, ਘੱਟ ਖਾਣ ਤੇ ਘੱਟ ਸੌਣ ਵਾਲੇ, ਲੋਕਾਂ ਦੇ ਦੁਖ ਚੂਸ ਲੈਣ ਵਾਲੇ ਦਰਵੇਸ਼, ਜੋ ਜ਼ਿੰਦਗੀ ਦੇ ਲੰਮੇ ਤਜਰਬੇ ਤੋਂ ਨਿਚੋੜ ਕੇ ਕੱਢੇ ਤੱਤ, ਜਣੇ-ਖਣੇ ਨੂੰ ਸਮਝ ਆਉਣ ਵਾਲੇ ਮੁਹਾਵਰੇ ਵਿਚ, ਚੁਪਾਸੀਂ ਪ੍ਰਕਾਸ਼ਦੇ ਫਿਰਦੇ ਸਨ, ਕਿਸੇ ਮੇਘ-ਦੂਤ ਵਾਂਗ।

x x x

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਫਰੀਦ' ਜੀ ਦਾ ਥੋੜ੍ਹਾ ਜਿਹਾ ਕਲਾਮ ਹੀ ਦਰਜ ਹੈ—ਕੁੱਲ 112 ਸਲੋਕ ਤੇ 4 ਸ਼ਬਦ। ਜਦੋਂ ਇਸ ਥੋੜੀ ਜਿਹੀ ਰਚਨਾ ਦੇ ਰਚਣਹਾਰ ਦਾ ਨਾਮ, 'ਸੇਖ ਫਰੀਦ', ਸਿਰਲੇਖ ਵਿਚ ਦਿੱਤਾ ਗਿਆ ਹੋਵੇਗਾ, ਓਦੋਂ ਇਸ ਸਿਰਲੇਖ ਨੂੰ ਦੇਣ ਵਾਲੇ ਵਿਅਕਤੀ ਦੇ ਮਨ ਵਿਚ 'ਕਬੀਰ', 'ਰਵਿਦਾਸ', 'ਨਾਮਦੇਵ', ਆਦਿ ਹੋਰ ਲੇਖਕਾਂ ਵਾਂਗ ਕਿਸੇ ਅਜਿਹੇ ਪ੍ਰਸਿੱਧ ਵਿਅਕਤੀ ਦਾ ਬਿੰਬ ਹੀ ਮੌਜੂਦ ਹੋਵੇਗਾ, ਜਿਸ ਬਾਰੇ ਕਿਸੇ ਵਿਆਖਿਆ ਦੀ ਲੋੜ ਨਹੀਂ ਸੀ ਸਮਝੀ ਗਈ ਪਰ ਸਿਰਲੇਖ ਦੇਣ ਵਾਲਿਆਂ ਨੂੰ ਕੀ ਪਤਾ ਸੀ ਕਿ ਪੰਜਾਬੀ ਦੇ ਵਿਦਵਾਨਾਂ ਨੇ 'ਸੇਖ ਫਰੀਦ' ਦੇ ਅਰਥ 'ਸ਼ੈਖ਼ ਫ਼ਰੀਦੁਦ-ਦੀਨ ਮਸ'ਊਦ ਸ਼ਕਰਗੰਜ' ਦੀ ਥਾਂ 'ਸ਼ੈਖ਼ ਇਬਰਾਹੀਮ' ਕੱਢ ਲੈਣੇ ਹਨ ? ਇਸ ਬਾਣੀ ਦੇ ਰਚਿਆਰ ਬਾਰੇ ਬੜੇ ਅਜੀਬ ਅਜੀਬ ਲੱਖਣ ਲਾਏ ਗਏ, ਜਿਵੇਂ ਕਿ ਇਸ ਕਿਤਾਬ ਵਿਚ ਪਹਿਲਾਂ ਦੱਸਿਆ ਜਾ ਚੁੱਕਿਆ ਹੈ, ਪਰ ਜੇ 'ਸੇਖ ਫਰੀਦ' ਦੇ ਅਰਥ ਪੰਜਾਬ ਵਿਚ ਸਭ ਤੋਂ ਵੱਧ ਜਾਣੇ ਜਾਂਦੇ ਪਾਕ ਪਟਨ ਵਾਲੇ ਫ਼ਰੀਦ ਦੇ ਨਹੀਂ ਸਨ ਲੈਣੇ ਤਾਂ 'ਫ਼ਰੀਦ ਗੁੱਦੜ' ਵਾਲੇ ਅਰਥ ਕਿਉਂ ਨਹੀਂ ਕੱਢ ਲਏ ਗਏ ? ਜ਼ਿਲਾ ਗੁਰਦਾਸਪੁਰ ਦੇ ਇਕ ਪਿੰਡ 'ਕਾਸਤੀਵਾਲ' ਵਿਚ 'ਗੁੱਦੜ ਫ਼ਰੀਦ' ਦੀ ਬੜੀ ਸ਼ਾਨਦਾਰ ਦਰਗਾਹ ਦੇ ਖੰਡਰ ਅੱਜ ਵੀ ਦੇਖੇ ਜਾ ਸਕਦੇ ਹਨ। 'ਗੁੱਦੜ ਫ਼ਰੀਦ' ਦਾ ਜ਼ਿਕਰ *ਜਵਾਹਰਿ-ਫ਼ਰੀਦੀ* ਵਿਚ ਮੌਜੂਦ ਹੈ।[6] ਇਹ 'ਗੁੱਦੜ ਫ਼ਰੀਦ' ਉਸੇ ਸ਼ੈਖ਼ ਇਬਰਾਹੀਮ ਦਾ ਖ਼ਲੀਫ਼ਾ ਸੀ ਜਿਸ ਦੀ ਮੁਲਾਕਾਤ ਗੁਰੂ ਨਾਨਕ ਦੇਵ ਜੀ ਨਾਲ ਹੋਈ ਸੀ। ਕਾਸਤੀਵਾਲ ਗੁਰੂ ਜੀ ਦੇ ਕਰਤਾਰਪੁਰ ਵਾਲੇ ਡੇਰੇ ਦੇ ਨੇੜੇ ਪੈਂਦਾ ਹੈ ਤੇ 'ਗੁੱਦੜ ਫ਼ਰੀਦ' ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝਣ ਤੋਂ ਪਹਿਲਾਂ ਦਾ ਸੂਫ਼ੀ ਸੀ, ਇਸ ਲਈ ਬਾਬਾ ਫ਼ਰੀਦ ਤੋਂ ਇਨਕਾਰੀ ਵਿਦਵਾਨਾਂ ਨੂੰ ਸ਼ੈਖ਼ ਇਬਰਾਹੀਮ ਨਾਲੋਂ ਵਧੇਰੇ ਸੂਤ ਬੈਠ ਸਕਦਾ ਸੀ। ਉਂਜ, ਅਜੇ ਵੀ ਸਾਰੇ ਦੇਸੀ ਤੇ ਬਦੇਸੀ ਇਨਕਾਰੀ ਜੱਥੇ ਨੂੰ ਮੇਰੀ ਸਨਿੱਮਰ ਸਲਾਹ ਹੈ ਕਿ ਅੱਕੀਂ-ਪਲਾਹੀਂ ਹੱਥ ਮਾਰਨ ਨਾਲੋਂ ਸਿੱਧੇ ਪਾਕ ਪਟਨ ਵਾਲੇ ਬਾਬਾ ਫ਼ਰੀਦ ਜੀ ਦੀ ਸ਼ਰਨ ਵਿਚ ਹੀ ਆ ਜਾਣ।



6. *ਜਵਾਹਰਿ-ਫ਼ਰੀਦੀ* (ਫ਼ਾਰਸੀ), ਸਫ਼ਾ 314.



# ਕਰਾਮਾਤੋਂ-ਵਿਰਵਾ ਫ਼ਰੀਦ*

ਕਰਾਮਾਤ, ਹਰ ਸੰਗਠਿਤ ਧਰਮ ਦਾ ਅਨਿੱਖੜ ਹਿੱਸਾ ਹੈ। ਧਰਮ ਜਿੰਨਾ ਵੱਧ ਪੁਰਾਣਾ ਹੋਵੇਗਾ, ਓਨੀ ਹੀ ਵੱਧ ਗਿਣਤੀ ਹੋਵੇਗੀ ਉਸ ਦੇ ਮਹਾਪੁਰਖਾਂ ਨਾਲ ਜੁੜੀਆਂ ਕਰਾਮਾਤਾਂ ਦੀ। ਭਗਵਾਨ ਮਹਾਵੀਰ ਹੈ ਜਾਂ ਮਹਾਤਮਾ ਬੁੱਧ, ਈਸਾ ਮਸੀਹ ਹੈ ਜਾਂ ਹਜ਼ਰਤ ਮੁਹੰਮਦ, ਕਰਾਮਾਤਾਂ ਦੇ ਮਾਮਲੇ ਵਿਚ ਸਮੇਂ ਨੇ ਸਭ ਨਾਲ ਇੱਕੋ ਜਿਹਾ ਸਲੂਕ ਕੀਤਾ ਹੈ। ਸਿੱਖ ਧਰਮ ਕਰਾਮਾਤਾਂ ਦਾ ਵਿਸ਼ਵਾਸੀ ਨਹੀਂ, ਸਿੱਧ ਗੁਰੂ ਨਾਨਕ ਦੇਵ ਜੀ ਨੂੰ ਆਪਣੀਆਂ ਕਰਾਮਾਤਾਂ ਵਿਖਾ ਕੇ ਆਪ ਨੂੰ ਕਹਿੰਦੇ ਹਨ "ਕੁੱਝ ਦਿਖਾਇ ਅਸਾਂ ਨੂੰ ਭੀ ਤੂੰ ਕਿਉਂ ਢਿੱਲ ਅਜੇਹੀ ਲਾਈ" ? (ਭਾਈ ਗੁਰਦਾਸ, ਵਾਰ ਪਹਿਲੀ, 42, 2) ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਗੁਰੂ ਜੀ ਨੇ ਜਵਾਬ ਵਿਚ ਫ਼ਰਮਾਇਆ, "ਬਾਝਹੁੰ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ" (ਉਹੀ, 43, 2)। ਬਾਬਾ ਫ਼ਰੀਦ ਜੀ ਦੀ ਸ਼ਖ਼ਸੀਅਤ ਦੂਰ-ਪ੍ਰਭਾਵੀ ਸੀ, ਨਾਲੇ ਉਹ ਸੂਫ਼ੀਆਂ ਦੀ ਉਸ ਪ੍ਰਸਿੱਧ ਗੱਦੀ ਦੇ ਵਾਰਿਸ ਸਨ, ਜਿਸ ਉੱਤੇ ਬੈਠ ਚੁੱਕੇ ਆਗੂਆਂ ਬਾਰੇ ਬੜੀਆਂ ਪਰਾ-ਸਰੀਰਿਕ ਕਥਾਵਾਂ ਅੱਗੇ ਹੀ ਚਾਲੂ ਸਨ, ਇਸ ਲਈ ਬਾਬਾ ਜੀ ਨਾਲ ਕਰਾਮਾਤਾਂ ਦਾ ਜੁੜ ਜਾਣਾ ਅਸਲੋਂ ਸੁਭਾਵਿਕ ਸੀ। ਬਾਬਾ ਜੀ ਦੇ ਸਭ ਤੋਂ ਨੇੜੇ ਦੀ ਕਿਤਾਬ *ਫ਼ਵਾਇਦੁਲ-ਫ਼ੁਆਦ* ਵਿਚ ਸਿਰਫ਼ 10 ਅਜਿਹੀਆਂ ਘਟਨਾਵਾਂ ਦਾ ਜ਼ਿਕਰ ਹੈ, ਜਿਨ੍ਹਾਂ ਨੂੰ ਉਨ੍ਹਾਂ ਦੇ ਕਈ ਸ਼ਰਧਾਲੂ ਕਰਾਮਾਤਾਂ ਦੀ ਸ਼੍ਰੇਣੀ ਵਿਚ ਰੱਖਣਾ ਪਸੰਦ ਕਰਨਗੇ, ਪਰ ਮੇਰੀ ਜਾਚੇ, ਇਨ੍ਹਾਂ ਵਿੱਚੋਂ ਬਹੁਗਿਣਤੀ ਉਨ੍ਹਾਂ ਘਟਨਾਵਾਂ ਦੀ ਹੈ, ਜਿਨ੍ਹਾਂ ਨੂੰ ਬਾਬਾ ਜੀ ਦੀ ਦੂਰ-ਦਰਸ਼ਤਾ, ਪਾਰ-ਦਰਸ਼ਤਾ ਜਾਂ ਅੰਤਰਜਾਮਤਾ ਦਾ ਨਤੀਜਾ ਮੰਨਿਆ ਜਾ ਸਕਦਾ ਹੈ, ਨਾ ਕਿ ਉਨ੍ਹਾਂ ਦੀ ਕਿਸੇ ਪਰਾਸਰੀਰਿਕ ਕਰਾਮਾਤੀ ਸ਼ਕਤੀ ਦਾ। ਇਨ੍ਹਾਂ ਸਾਰੀਆਂ ਘਟਨਾਵਾਂ ਦੀ, ਕਿਸੇ ਨਾ ਕਿਸੇ ਤਰ੍ਹਾਂ, ਤਰਕਸ਼ੀਲ ਵਿਆਖਿਆ ਹੋ ਸਕਦੀ ਹੈ। ਪਰ ਜਦੋਂ ਫ਼ਰੀਦੀ ਚਰਿੱਤਰ ਦਾ ਭਾਲਕ *ਫ਼ਵਾਇਦੁਲ-ਫ਼ੁਆਦ* ਤੋਂ *ਸਿਅਰੁਲ-ਔਲੀਆ* ਤਕ ਪਹੁੰਚਦਾ ਹੈ ਤਾਂ ਨਾ ਕੇਵਲ ਕੁੱਝ ਸਾਖੀਆਂ ਦੀ ਪ੍ਰਕਿਰਤੀ ਵਿਚ ਗੁਣਾਤਮਕ ਫ਼ਰਕ ਪੈਣਾ ਸ਼ੁਰੂ ਹੋ ਜਾਂਦਾ ਹੈ ਬਲਕਿ ਪਰਾਸਰੀਰਿਕ ਘਟਨਾਵਾਂ ਦੀ ਗਿਣਤੀ ਵੀ ਵਧ ਜਾਂਦੀ ਹੈ। ਇਸ ਮਹਾ ਗ੍ਰੰਥ *ਸਿਅਰੁਲ-ਔਲੀਆ* ਵਿਚ ਯੂਸਫ਼ ਨਾਂ ਦਾ ਇਕ ਬੰਦਾ ਅਜੋਧਨ ਵਿਚ ਬਾਬਾ ਜੀ ਦੇ ਸਾਹਮਣੇ ਉੱਚ ਸ਼ਰੀਫ਼ ਦੇ ਵਸਨੀਕਾਂ ਦੀ ਧਾਰਮਿਕਤਾ ਦੀ ਬੜੀ ਸ਼ਲਾਘਾ ਕਰਦਾ ਹੈ। ਬਾਬਾ ਜੀ ਵੁਜ਼ੂ ਕਰਨ ਦੇ ਬਹਾਨੇ ਬਾਹਰ ਨਿਕਲ ਕੇ ਉੱਚ ਜਾ ਪਹੁੰਚਦੇ ਹਨ ਤੇ ਓਥੇ ਇਕ ਗੇੜਾ ਮਾਰ ਕੇ ਵਾਪਸ ਅਜੋਧਨ ਆ ਜਾਂਦੇ ਹਨ। ਇਕ ਹੋਰ ਕਰਾਮਾਤ ਅਨੁਸਾਰ ਬਹਾਉਦ-ਦੀਨ ਖ਼ਾਲਿਦ ਨਾਂ ਦਾ ਇਕ ਬੰਦਾ ਅਚਾਨਕ ਅਜੋਧਨ ਪਹੁੰਚਦਾ ਹੈ। ਮਸੀਤ ਦੀ ਮਹਿਰਾਬ ਵਿਚ ਪਈ ਹੋਈ ਇਕ ਤਰੇੜ ਵਿਚ ਇਕ ਕਾਗ਼ਜ਼ ਦਾ ਟੁਕੜਾ ਅੜੁੰਗਿਆ ਹੋਇਆ ਵੇਖਦਾ ਹੈ। ਉਹ ਕੱਢਦਾ ਹੈ ਤਾਂ ਉਸ ਉੱਤੇ ਲਿਖਿਆ ਹੋਇਆ ਸੀ, "ਫ਼ਰੀਦ ਵੱਲੋਂ ਖ਼ਾਲਿਦ ਨੂੰ ਸਲਾਮ।" ਅਗਲੀ ਕਰਾਮਾਤ ਅਨੁਸਾਰ ਬਾਬਾ ਜੀ ਇਕ ਬੰਦੇ ਨੂੰ, ਜਿਸ ਦੀ ਪਤਨੀ ਧਾੜਵੀ ਲੈ ਗਏ ਹੁੰਦੇ ਹਨ, ਭਰੋਸਾ ਦਿੰਦੇ ਹਨ ਕਿ ਤੈਨੂੰ ਤੇਰੀ ਪਤਨੀ ਮਿਲ ਜਾਏਗੀ ਤੇ ਅੰਤ ਵਿਚ ਉਹ ਬੜੇ ਨਾਟਕੀ ਅੰਦਾਜ਼ ਵਿਚ ਮਿਲ ਵੀ ਜਾਂਦੀ ਹੈ। ਇਕ ਹੋਰ ਸਾਖੀ ਵਿਚ ਫ਼ਰੀਦ ਜੀ ਇਕ ਦੋਖੀ ਕਾਜ਼ੀ ਨੂੰ ਦੁਰ ਅਸੀਸ ਦੇਂਦੇ ਹਨ। ਉਹ ਬੀਮਾਰ ਪੈ ਕੇ ਮਰ ਜਾਂਦਾ ਹੈ। ਇਸੇ ਤਰ੍ਹਾਂ, ਇਕ ਮਾਸ਼ਕੀ ਦੀ ਪਿੱਠ ਵਿਚ ਦਰਦ ਉੱਠਦਾ ਹੈ। ਬਾਬਾ

---

* ਇਹ ਲੇਖ ਸਰਕਾਰੀ ਕਾਲਜ, ਲੁਧਿਆਣਾ ਵੱਲੋਂ 2 ਫ਼ਰਵਰੀ, 1974 ਨੂੰ ਕਰਵਾਏ ਗਏ ਸੈਮੀਨਾਰ ਵਿਚ ਪੜ੍ਹਿਆ ਗਿਆ ਤੇ ਪਹਿਲੀ ਵਾਰ ਕਾਲਜ ਦੇ ਅਪ੍ਰੈਲ, 1974 ਦੇ ਰਿਸਾਲੇ 'ਸਤਲੁਜ' ਵਿਚ ਛਪਿਆ ਸੀ।

ਜੀ ਉਸ ਦੀ ਪਿੱਠ ਉੱਤੇ ਹੱਥ ਫੇਰਦੇ ਹਨ ਤਾਂ ਸਾਰੀ ਉਮਰ ਫੇਰ ਕਦੀ ਉਸ ਦੀ ਪਿੱਠ ਵਿਚ ਦਰਦ ਨਹੀਂ ਹੁੰਦਾ। ਇਕ ਹੋਰ ਘਟਨਾ ਵਿਚ ਤਲਵਾਰ ਫੜੀ ਇਕ ਡਾਕੂ ਫ਼ਰੀਦ ਜੀ ਦੇ ਮੁਰੀਦਾਂ ਉੱਤੇ ਆ ਪੈਂਦਾ ਹੈ, ਅੱਗੋਂ ਮੁਰੀਦ ਆਪਣੇ ਪੀਰ ਨੂੰ ਧਿਆਉਂਦੇ ਹਨ। ਡਾਕੂ ਤਲਵਾਰ ਸੁੱਟ ਕੇ ਮੁਰੀਦਾਂ ਦੇ ਚਰਨਾਂ ਉੱਤੇ ਡਿਗ ਪੈਂਦਾ ਹੈ।



*ਸਿਅਰੁਲ-ਔਲੀਆ* ਨੇ ਕੁੱਝ ਕਰਾਮਾਤਾਂ *ਫ਼ਵਾਇਦੁਲ-ਫ਼ੁਆਦ* ਤੋਂ ਲਈਆਂ ਤੇ ਕੁੱਝ, ਜਿਹੜੀਆਂ ਸਮੇਂ ਦੇ ਬੀਤਣ ਨਾਲ ਲੋਕ-ਮਨ ਨੇ ਬਾਬਾ ਫ਼ਰੀਦ ਜੀ ਦੇ ਦੁਆਲੇ ਉਣ ਦਿੱਤੀਆਂ ਜਾਂ ਹੋਰਨਾਂ ਪਾਸਿਆਂ ਤੋਂ ਆ ਆ ਕੇ ਉਨ੍ਹਾਂ ਨਾਲ ਜੁੜਦੀਆਂ ਗਈਆਂ, ਉਹ ਸਾਰੀਆਂ ਸਾਂਭ ਲਈਆਂ, ਪਰ ਜਿਉਂ ਜਿਉਂ ਸਮਾਂ ਬੀਤਦਾ ਗਿਆ ਤੇ ਫ਼ਰੀਦ ਜੀ ਪ੍ਰਤੀ ਸ਼ਰਧਾ ਦਾ ਘੇਰਾ ਚੌੜਾ ਹੁੰਦਾ ਗਿਆ, ਤਿਉਂ ਤਿਉਂ ਲੋਕ-ਮਨ ਵਿੱਚੋਂ ਫ਼ਰੀਦ ਜੀ ਦਾ ਮਾਨਵੀ ਪੱਖ ਲੋਪ ਹੁੰਦਾ ਗਿਆ ਤੇ ਨਿਰੋਲ ਕਰਾਮਾਤੀ, ਅਰਥਾਤ ਕੁਦਰਤ ਉੱਪਰ ਅਸਾਧਾਰਨ ਅਧਿਕਾਰ ਦਰਸਾਉਣ ਵਾਲਾ ਅੰਸ਼ ਵਧਦਾ ਗਿਆ। ਗੁਲਾਮ ਸਰਵਰ ਲਾਹੌਰੀ ਦੀ ਕਿਤਾਬ *ਖ਼ਜ਼ੀਨਤੁਲ-ਅਸਫ਼ੀਅਹ* (ਫ਼ਾਰਸੀ) 1284 ਹਿਜਰੀ ਜਾਂ ਸੰਨ 1867 ਈ. ਵਿਚ ਛਪੀ ਸੀ। ਉਸ ਵਿਚ ਬਾਬਾ ਜੀ ਨਾਲ ਜਿਸ ਤਰ੍ਹਾਂ ਦੀਆਂ ਅਨਹੋਣੀਆਂ ਕਥਾਵਾਂ ਜੁੜੀਆਂ ਮਿਲਦੀਆਂ ਹਨ, ਉਹ ਕਰਾਮਾਤਾਂ ਦੀ ਉਪਜ ਦੇ ਪਿੱਛੇ ਕੰਮ ਕਰਦੀ ਸਮੂਹਿਕ ਲੋਕ-ਬਿਰਤੀ ਦੇ ਕਿਸੇ ਵੀ ਗੰਭੀਰ ਖੋਜੀ ਲਈ ਬੜਾ ਵੱਡਾ ਤੇ ਸੁਆਦਲਾ ਖ਼ਜ਼ਾਨਾ ਹਨ। ਕਰਾਮਾਤਾਂ ਦੀਆਂ ਕੁੱਝ ਸਾਖੀਆਂ ਵਿਚ ਉਨ੍ਹਾਂ ਦੇ ਘਾੜਿਆਂ ਦੀਆਂ ਸੋਚ-ਉਡਾਰੀਆਂ ਹੈਰਾਨ ਕਰ ਦੇਣ ਵਾਲੀਆਂ ਹਨ। ਵੇਖੋ ਕੁੱਝ ਨਮੂਨੇ :

ਇਕ ਦਿਨ ਫ਼ਰੀਦ ਜੀ ਉਜਾੜ ਵਿੱਚੋਂ ਲੰਘ ਰਹੇ ਸਨ, ਤ੍ਰੇਹ ਦੇ ਮਾਰੇ ਖੂਹ ਉੱਤੇ ਤਾਂ ਪਹੁੰਚ ਗਏ ਪਰ ਓਥੇ ਨਾ ਵਰ੍ਹੀ ਸੀ, ਨਾ ਡੋਲ, ਸੋ ਦਿਲ ਛੱਡ ਬੈਠੇ। ਏਨੇ ਨੂੰ ਦੋ ਹਿਰਨ ਤ੍ਰੇਹ ਮਿਟਾਉਣ ਲਈ ਚੁੰਗੀਆਂ ਭਰਦੇ ਆਏ; ਉਨ੍ਹਾਂ ਲਈ ਪਾਣੀ ਆਪਣੇ ਆਪ ਮੰਡ ਤੱਕ ਚੜ੍ਹ ਆਇਆ। ਉਹ ਪੀ ਕੇ ਤੁਰਦੇ ਬਣੇ। ਜਦੋਂ ਫ਼ਰੀਦ ਜੀ ਪਾਣੀ ਪੀਣ ਲਈ ਅਗਾਂਹ ਵਧੇ ਤਾਂ ਪਾਣੀ ਉਤਰ ਗਿਆ ਤੇ ਅਵਾਜ਼ ਆਈ, "ਤੂੰ ਰੱਸੀ ਤੇ ਡੋਲ ਦਾ ਆਸਰਾ ਭਾਲਦਾ ਸੈਂ, ਜਦ ਕਿ ਹਿਰਨਾਂ ਨੇ ਕੇਵਲ ਮੇਰਾ ਆਸਰਾ ਤਕਾਇਆ।" ਇਹ ਸੁਣ ਕੇ ਫ਼ਰੀਦ ਜੀ ਨੇ ਪੂਰੇ ਚਾਲੀ ਦਿਨ ਪਾਣੀ ਨੂੰ ਮੂੰਹ ਨਾ ਲਾਇਆ ਤੇ ਓਸੇ ਖੂਹ ਵਿਚ ਪੁੱਠੇ ਛਿਲੇ ਵੀ ਕੱਟੇ। ਜਦੋਂ ਇਹ ਸਾਰੀ ਤਪੱਸਿਆ ਮੁਕਾ ਕੇ, ਆਪ ਨੇ ਰੋਜ਼ਾ ਖੋਲ੍ਹਣ ਲਈ, ਮਿੱਟੀ ਦੀ ਮੁੱਠੀ ਮੂੰਹ ਵਿਚ ਪਾਈ ਤਾਂ ਸ਼ੱਕਰ ਦੀ ਢੇਲੀ ਬਣ ਗਈ! ਇਕ ਤੀਵੀਂ ਕਿਸੇ ਜੋਗੀ ਵਾਸਤੇ ਦੁੱਧ ਲਿਜਾਇਆ ਕਰਦੀ ਸੀ। ਇਕ ਦਿਨ ਬਾਬਾ ਜੀ ਨੇ ਕਿਹਾ, "ਇਹ ਦੁੱਧ ਦਰਵੇਸ਼ਾਂ ਨੂੰ ਪਿਆ ਦੇ।" ਉਸ ਨੇ ਪਿਆ ਦਿੱਤਾ, ਪਰ ਜੋਗੀ ਦੀ ਕਰੋਪੀ ਤੋਂ ਡਰਦੀ ਕੰਬਣ ਲੱਗ ਪਈ। ਏਨੇ ਨੂੰ ਜੋਗੀ ਦਾ ਚੇਲਾ ਆ ਕੇ ਲੱਗਾ ਉੱਚਾ-ਨੀਵਾਂ ਬੋਲਣ। ਫ਼ਰੀਦ ਜੀ ਦੇ ਟੋਕਣ ਉੱਤੇ ਉਸ ਦੀ ਬੋਲਣ ਦੀ ਸ਼ਕਤੀ ਜਾਂਦੀ ਰਹੀ ਤੇ ਜਿੱਥੇ ਖੜਾ ਸੀ ਓਥੇ ਦਾ ਓਥੇ ਹੀ ਜਕੜਿਆ ਗਿਆ। ਹੋਰ ਚੇਲੇ ਆਏ ਤਾਂ ਉਨ੍ਹਾਂ ਨਾਲ ਵੀ ਇਹੀ ਕੁੱਝ ਵਾਪਰਿਆ। ਫੇਰ ਜੋਗੀ ਆਪ ਆਇਆ ਤੇ ਲੱਗਾ ਗੰਦ ਬਕਣ, ਪਰ ਫ਼ਰੀਦ ਜੀ ਦੇ ਇੱਛਣ ਉੱਤੇ ਉਸ ਦਾ ਵੀ ਹਿੱਲਣ-ਜੁੱਲਣ ਤਕਰੀਬਨ ਬੰਦ ਹੋ ਗਿਆ। ਅਖ਼ੀਰ, ਉਸ ਨੇ ਨੱਕ ਨਾਲ ਲੀਕਾਂ ਕੱਢੀਆਂ ਤੇ ਇਲਾਕੇ ਵਿੱਚੋਂ ਚਲੇ ਜਾਣ ਦਾ ਬਚਨ ਦਿੱਤਾ। ਫੇਰ ਕਿਤੇ ਜਾ ਕੇ ਉਹ ਬਖ਼ਸ਼ਿਆ ਗਿਆ। ਇਕ ਵਾਰੀ ਬਾਬਾ ਜੀ ਨੇ ਦਾਤਨ ਕਰ ਕੇ ਜ਼ਮੀਨ ਵਿਚ ਗੱਡ ਦਿੱਤੀ। ਉਹ ਉਸੇ ਵੇਲੇ ਹਰਾ-ਭਰਾ ਰੁੱਖ ਬਣ ਗਈ। ਬਾਬਾ ਜੀ ਓਥੋਂ ਤੁਰੇ ਤਾਂ ਰੁੱਖ ਵੀ ਉਨ੍ਹਾਂ ਦੇ ਮਗਰੇ-ਮਗਰ ਤੁਰ ਪਿਆ। ਬਾਬਾ ਜੀ ਨੇ ਪਿੱਛੇ ਪਰਤ ਜਾਣ ਦਾ ਹੁਕਮ ਦਿੱਤਾ ਪਰ ਉਹ ਨਾ ਟਲਿਆ। ਬਾਬਾ ਜੀ ਪਿੱਛੇ ਮੁੜੇ ਤੇ ਉਸ ਨੂੰ ਪਟਕਾ ਕੇ ਮੂਧਾ ਵਗਾਹ ਮਾਰਿਆ ਤੇ ਉਸੇ ਥਾਂ ਟਿਕੇ ਰਹਿਣ ਦਾ ਹੁਕਮ ਦਿੱਤਾ। *ਖ਼ਜ਼ੀਨਤੁਲ-ਅਸਫ਼ੀਅਹ* ਅਨੁਸਾਰ ਉਹ ਰੁੱਖ, ਹੁਣ ਵੀ, ਓਸੇ ਤਰ੍ਹਾਂ ਮੌਜੂਦ ਹੈ—ਜੜ੍ਹਾਂ ਉੱਪਰ ਵੱਲ ਤੇ ਟਾਹਣੀਆਂ ਥੱਲੇ। ਸ਼ੈਖ਼ ਜਮਾਲੁਦ-ਦੀਨ ਹਾਂਸਵੀ ਨਾਲ ਬਾਬਾ ਫ਼ਰੀਦ ਜੀ ਨੂੰ ਬੜਾ ਪਿਆਰ ਸੀ। ਖ਼੍ਵਾਜਾ ਬਹਾਉਦ-ਦੀਨ ਜ਼ਕਰੀਆ ਜੀ ਉਸ ਨੂੰ ਬਾਬਾ ਜੀ ਪਾਸੋਂ ਆਪਣੇ ਪਾਸ ਲਿਜਾਣਾ ਚਾਹੁੰਦੇ ਸਨ, ਪਰ ਬਾਬਾ ਜੀ ਮੰਨ ਨਹੀਂ ਸਨ ਰਹੇ। ਬਾਅਦ ਵਿਚ ਜਮਾਲ ਆਪ ਖਹਿੜੇ ਪੈ ਗਿਆ ਕਿ ਮੈਂ ਜ਼ਕਰੀਆ ਜੀ ਪਾਸ ਜਾਣਾ ਚਾਹੁੰਦਾ ਹਾਂ। ਗੁੱਸੇ ਵਿਚ ਫ਼ਰੀਦ ਜੀ ਦੇ ਮੂੰਹੋਂ ਨਿਕਲ ਗਿਆ,



'ਜਾਹ, ਜੋ ਮੁਕਾਲਾ ਕਰਨਾ ਈਂ, ਕਰ ਲੈ।' ਜਮਾਲ ਦਾ ਮੂੰਹ ਓਸੇ ਵੇਲੇ ਕਾਲਾ ਸ਼ਾਹ ਹੋ ਗਿਆ। ਇਕ ਜ਼ਮੀਨ ਦਾ ਟੋਟਾ ਫ਼ਰੀਦ ਜੀ ਦੀ ਮਲਕੀਅਤ ਸੀ, ਪਰ ਕਿਸੇ ਨੇ ਮੁਕੱਦਮੇਬਾਜ਼ੀ ਖੜੀ ਕਰ ਦਿੱਤੀ। ਅਦਾਲਤ ਨੇ ਮਲਕੀਅਤ ਦੇ ਕਾਗ਼ਜ਼ ਮੰਗ ਭੇਜੇ। ਬਾਬਾ ਜੀ ਨੇ ਕਿਹਾ, "ਮੇਰੇ ਬਚਨਾਂ ਉੱਤੇ ਇਸ ਧੌਣ-ਟੁੱਟੇ ਨੂੰ ਇਤਬਾਰ ਨਹੀਂ ਹੈ ਤਾਂ ਧਰਤੀ ਨੂੰ ਪੁੱਛ ਵੇਖੋ।" ਧਰਤੀ ਬੋਲੀ, "ਮੇਰਾ ਸਾਈਂ ਫ਼ਰੀਦ ਹੈ।" ਬਾਬੇ ਦੇ ਬਚਨਾਂ ਉੱਤੇ ਇਤਬਾਰ ਨਾ ਕਰਨ ਵਾਲੇ ਦਾ ਘੋੜਾ ਤਿੜਕਿਆ ਤੇ ਉਹ ਉਸ ਉੱਤੋਂ ਡਿੱਗ ਕੇ ਆਪਣੀ ਧੌਣ ਦਾ ਮਣਕਾ ਤੁੜਾ ਬੈਠਾ। ਬਾਬਾ ਫ਼ਰੀਦ ਜੀ ਨੂੰ ਜਨਾਬ ਬਹਾਉਦ-ਦੀਨ ਜ਼ਕਰੀਆ ਜੀ ਨੇ ਪੁੱਛਿਆ, "ਸੁਣਾਓ ਪਿਆਰਿਓ! ਕਿੰਨੀ ਕੁ ਕਮਾਈ ਕਰ ਲਈ ਜੇ?"

ਫ਼ਰੀਦ ਜੀ ਨੇ ਕਿਹਾ, "ਏਨੀ, ਕਿ ਜੇ ਮੈਂ ਤੁਹਾਡੀ ਕੁਰਸੀ ਨੂੰ ਕਹਾਂ, ਹਵਾ ਵਿਚ ਲਟਕ ਜਾ ...।"

ਅਜੇ ਏਨਾ ਹੀ ਕਿਹਾ ਸੀ ਕਿ ਕੁਰਸੀ ਉੱਡ ਕੇ, ਸਣੇ ਬਹਾਉਦ-ਦੀਨ ਜ਼ਕਰੀਆ ਜੀ ਦੇ, ਹਵਾ ਵਿਚ ਜਾ ਲਟਕੀ...। ਇਕ ਦਿਨ ਫ਼ਰੀਦ ਜੀ ਨੇ ਕੁੱਝ ਮੁਸਾਫ਼ਰਾਂ ਨੂੰ ਰਾਹ ਦੇ ਖ਼ਰਚ ਵਜੋਂ ਖਜੂਰਾਂ ਦੀਆਂ ਗਿਟਕਾਂ ਦੇ ਕੇ ਤੋਰ ਦਿੱਤਾ। ਉਨ੍ਹਾਂ ਨੇ ਮੁੱਠਾਂ ਖੋਲ੍ਹੀਆਂ ਤਾਂ ਮੁਹਰਾਂ ਸਨ...। ਇਕ ਵਾਰੀ ਔਹਦੁਦ-ਦੀਨ ਕਿਰਮਾਨੀ ਨੇ ਆਪਣੇ ਦੁਆਲੇ ਬੈਠੇ ਸੂਫ਼ੀਆਂ ਨੂੰ ਕਰਾਮਾਤਾਂ ਵਿਖਾਉਣ ਲਈ ਕਿਹਾ। ਫੇਰ ਉਸ ਨੇ ਆਪ ਪਹਿਲ ਕਰਦਿਆਂ ਕਿਹਾ, "ਸ਼ਹਿਰ ਦਾ ਹਾਕਮ, ਖੇਡ ਦੇ ਮੈਦਾਨ ਤੋਂ, ਪਤਾ ਨਹੀਂ ਜੀਉਂਦਾ ਮੁੜਦਾ ਵੀ ਹੈ ਕਿ ਨਹੀਂ।" ਏਨੇ ਨੂੰ ਘੋੜੇ ਤੋਂ ਡਿੱਗ ਕੇ ਹਾਕਮ ਦੇ ਮਰਨ ਦੀ ਖ਼ਬਰ ਆ ਗਈ। ਫ਼ਰੀਦ ਜੀ ਦੀ ਵਾਰੀ ਆਈ ਤਾਂ ਉਨ੍ਹਾਂ ਨੇ ਕਿਹਾ, "ਤੁਸੀਂ ਸਾਰੇ ਅੱਖਾਂ ਮੀਟੋ।" ਅੱਖਾਂ ਮੀਟਣ ਦੀ ਦੇਰ ਸੀ ਕਿ ਸਭ ਕਾਅਬੇ ਵਿਚ ਪਹੁੰਚ ਗਏ ...। ਕੁੱਝ ਦਰਵੇਸ਼ ਕਾਅਬੇ ਦੀ ਯਾਤਰਾ ਤੋਂ ਮੁੜ ਕੇ ਆਏ। ਫ਼ਰੀਦ ਨੂੰ ਵੇਖ ਕੇ ਉਨ੍ਹਾਂ ਵਿੱਚੋਂ ਇਕ ਨੇ ਕਿਹਾ, "ਸ਼ੈਖ਼ ਸਾਹਿਬ! ਤੁਹਾਨੂੰ ਤਾਂ ਅਸੀਂ ਹਰ ਰੋਜ਼ ਕਾ'ਅਬੇ ਵਿਚ ਝਾੜੂ ਦੇਂਦਿਆਂ ਵੇਖਦੇ ਸਾਂ?" ਬਾਬਾ ਫ਼ਰੀਦ ਜੀ ਨੇ ਕਿਹਾ, "ਤੂੰ ਮੈਨੂੰ ਬਚਨ ਦਿੱਤਾ ਸੀ ਕਿ ਇਹ ਗੱਲ ਕਿਸੇ ਨਾਲ ਨਹੀਂ ਕਰੇਂਗਾ, ਫੇਰ ਇਹ ਭੇਤ ਏਥੇ ਕਿਉਂ ਖੋਲ੍ਹਿਆ?" ਇਕ ਜੋਗੀ ਨੇ ਆ ਕੇ ਬਾਬਾ ਜੀ ਦੇ ਸਾਹਮਣੇ ਮੱਥਾ ਟੇਕਿਆ, ਪਰ ਸਿਰ ਧਰਤੀ ਨਾਲ ਹੀ ਜੁੜ ਗਿਆ। ਬੜੀ ਦੇਰ ਪਿੱਛੋਂ ਸਿਰ ਚੁੱਕਣ ਜੋਗਾ ਹੋਇਆ ਤਾਂ ਬਾਬਾ ਜੀ ਨੇ ਪੁੱਛਿਆ, "ਭਾਈ! ਤੂੰ ਆਇਆ ਕਿਵੇਂ ਸਾਏਂ?" ਉਹ ਬੋਲਣ ਦਾ ਜਤਨ ਕਰਦਾ ਰਿਹਾ ਪਰ ਬੋਲ ਨਾ ਸਕਿਆ। ਉਹ ਗੂੰਗਾ ਹੋ ਚੁੱਕਾ ਸੀ। ਅਖ਼ੀਰ ਬਾਬਾ ਜੀ ਨੇ ਦੱਸਿਆ ਕਿ ਇਹ ਜੋਗੀ ਮੇਰੇ ਨਾਲ ਵਿਵਾਦ ਕਰਨ ਦਾ ਮਨ ਬਣਾ ਕੇ ਆਇਆ ਸੀ। ਜਦੋਂ ਉਸ ਨੇ ਮੱਥਾ ਟੇਕਿਆ ਤਾਂ ਮੈਂ ਦਿਲ ਵਿਚ ਕਿਹਾ, "ਜੇ ਇਹ ਬੰਦਾ ਇਸੇ ਤਰ੍ਹਾਂ ਹੀ ਪਿਆ ਰਹੇ ਤਾਂ ਕੀ ਹਰਜ ਹੈ?" ਮੇਰੇ ਇਉਂ ਸੋਚਣ ਦੀ ਦੇਰ ਸੀ ਕਿ ਜੋਗੀ ਦਾ ਹਿੱਲਣਾ-ਜੁੱਲਣਾ ਬੰਦ ਹੋ ਗਿਆ। ਇਸ ਨੇ ਅੰਦਰੇ-ਅੰਦਰ ਮੁਆਫ਼ੀ ਮੰਗੀ ਤਾਂ ਮੈਂ ਇਸ ਨੂੰ ਹਿੱਲਣ ਦਿੱਤਾ। ਇਸ ਦੀ ਜ਼ਬਾਨਬੰਦੀ ਵੀ ਮੈਂ ਹੀ ਕੀਤੀ ਸੀ। ਫੇਰ ਬਾਬਾ ਜੀ ਨੇ ਪੁੱਛਿਆ, "ਤੂੰ ਕੀ ਕਰ ਸਕਦਾ ਹੈਂ?" ਜੋਗੀ ਨੇ ਕਿਹਾ, "ਜੀ ਮੈਨੂੰ ਉੱਡਣ ਦਾ ਵੱਲ ਆਉਂਦੈ।" ਇਹ ਕਹਿ ਕੇ ਉਹ ਹਵਾ ਵਿਚ ਉੱਡ ਗਿਆ। ਬਾਬਾ ਜੀ ਨੇ ਆਪਣੀਆਂ ਜੁੱਤੀਆਂ ਦਾ ਜੋੜਾ ਉਸ ਦੇ ਪਿੱਛੇ ਉਡਾ ਦਿੱਤਾ। ਜੋੜਾ ਜਾ ਕੇ ਉਸ ਦੇ ਸਿਰ ਉੱਤੇ ਵੱਜਣ ਲੱਗ ਪਿਆ ਤੇ ਉਸ ਨੂੰ ਘੇਰ ਕੇ ਥੱਲੇ ਲਾਹ ਲਿਆਇਆ। ਇਕ ਵਾਰੀ ਬਾਬਾ ਜੀ ਇਕ ਰੁੱਖ ਹੇਠ ਬੈਠੇ ਸਨ। ਇਕ ਟਾਹਣ ਟੁੱਟ ਕੇ ਉਨ੍ਹਾਂ ਦੇ ਸਿਰ ਉੱਤੇ ਡਿੱਗਣ ਹੀ ਲੱਗਾ ਸੀ ਕਿ ਉਨ੍ਹਾਂ ਨੇ ਉਸ ਵੱਲ ਝਾਕਿਆ। ਟੁੱਟਿਆ ਟਾਹਣ ਹਵਾ ਵਿਚ ਹੀ ਲਟਕ ਗਿਆ ਤੇ *ਖ਼ਜ਼ੀਨਤੁਲ-ਅਸਫ਼ੀਅਹ* ਦੇ ਲੇਖਕ ਅਨੁਸਾਰ ਅੱਜ ਤਕ ਓਸੇ ਤਰ੍ਹਾਂ ਹਵਾ ਵਿਚ ਲਟਕਦਾ ਵੇਖਿਆ ਜਾ ਸਕਦਾ ਹੈ।

ਇਸ ਵੰਨਗੀ ਦੀਆਂ 12-13 ਹੋਰ ਕਥਾਵਾਂ ਇਕੱਲੇ *ਖ਼ਜ਼ੀਨਤੁਲ-ਅਸਫ਼ੀਅਹ* ਗ੍ਰੰਥ ਵਿਚ ਮੌਜੂਦ ਹਨ, ਪਰ ਇਨ੍ਹਾਂ ਤੋਂ ਵੀ, ਚੜ੍ਹੰਦੀਆਂ, ਉਰਦੂ-ਫ਼ਾਰਸੀ ਦੇ ਹੋਰ ਫ਼ਰੀਦ-ਸਾਹਿੱਤ ਵਿਚ ਬਥੇਰੀਆਂ ਮਿਲ ਜਾਂਦੀਆਂ ਹਨ। ਪਰ ਹੁਣ ਅਸੀਂ ਜਾਣ ਚੁੱਕੇ ਹਾਂ ਕਿ ਜਿਸ ਤਰ੍ਹਾਂ ਦੇ ਚਮਤਕਾਰੀ ਜਾਂ ਕਰਾਮਾਤੀ ਪੁਰਸ਼ ਦਾ ਗਾੜ੍ਹਾ ਰੰਗ ਇਹ ਕਥਾਵਾਂ ਬਾਬਾ ਜੀ ਦੀ ਸ਼ਖ਼ਸੀਅਤ ਉੱਤੇ ਚਾੜ੍ਹਦੀਆਂ ਹਨ, ਉਹ ਉਨ੍ਹਾਂ ਦੇ ਵਾਸਤਵਿਕ ਜੀਵਨ ਉੱਤੇ ਨਹੀਂ ਸੀ ਚੜ੍ਹਿਆ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਨਵੀ 'ਸੇਖ ਫਰੀਦ' ਦੀ ਬਾਣੀ

ਅਤੇ ਚਿਸ਼ਤੀ ਸੰਪ੍ਰਦਾਇ ਦੇ ਚੌਦਵੀਂ ਸਦੀ ਈਸਵੀ ਦੇ ਲੇਖਕਾਂ ਵੱਲੋਂ ਫ਼ਾਰਸੀ ਵਿਚ ਰਚੀਆਂ ਪ੍ਰਮਾਣਿਕ ਰਚਨਾਵਾਂ ਤੋਂ ਆਪ ਦਾ, ਇਕ ਸ਼ਾਂਤ ਚਿੱਤ ਵਾਲਾ ਮਹਾਪੁਰਖੀ ਚਿਤਰ ਹੀ ਉੱਘੜਦਾ ਹੈ, ਨਾ ਕਿ ਗੱਲ ਗੱਲ ਉੱਤੇ ਕਰਾਮਾਤਾਂ ਕਰਨ ਵਾਲੇ ਜਾਦੂਗਰਾਂ ਵਰਗੇ ਕਿਸੇ ਚਪਲ ਸਾਧ ਦਾ। ਕਰਾਮਾਤਾਂ ਦੇ ਮਾਮਲੇ ਵਿਚ ਮੈਂ ਫ਼ਾਰਸੀ ਦੀ ਉਸ ਪ੍ਰਸਿੱਧ ਕਹਾਵਤ ਦਾ ਕਾਇਲ ਹਾਂ ਜੋ ਕਹਿੰਦੀ ਹੈ, "ਪੀਰਾਂ ਨਮੀ ਪਰੰਦ, ਮੁਰੀਦਾਂ ਮੀ ਪਰਾਨੰਦ", ਅਰਥਾਤ "ਪੀਰ ਨਹੀਂ ਉੱਡਿਆ ਕਰਦੇ, ਉਨ੍ਹਾਂ ਨੂੰ ਉਨ੍ਹਾਂ ਦੇ ਮੁਰੀਦ ਉਡਾਇਆ ਕਰਦੇ ਹਨ।" ਹੁਣ ਵੇਖਦੇ ਹਾਂ ਉਸ ਫ਼ਰੀਦ ਜੀ ਨੂੰ, ਜੋ ਕਰਾਮਾਤਾਂ ਤੋਂ ਵਿਰਵਾ ਹੈ।



-2-

ਸ਼ੇਖ਼ ਫ਼ਰੀਦ ਜੀ ਦੇ ਜੀਵਨ-ਚਰਿੱਤਰ ਬਾਰੇ ਸਾਡੇ ਪਾਸ ਕਾਫ਼ੀ ਇਤਿਹਾਸਿਕ ਸਾਮੱਗਰੀ ਮੌਜੂਦ ਹੈ। ਮੁਸਲਮਾਨਾਂ ਵਿਚ ਹਰ ਤਰ੍ਹਾਂ ਦੇ ਇਤਿਹਾਸ ਨੂੰ ਸਾਂਭਣ ਦੀ ਜੋ ਲਗਨ ਸੀ, ਉਹ ਬਾਬਾ ਫ਼ਰੀਦ ਜੀ ਦੇ ਜੀਵਨ ਦੀਆਂ ਅਨੇਕ ਅੱਖੀਂ-ਡਿੱਠੀਆਂ ਤੇ ਕੰਨੀਂ-ਸੁਣੀਆਂ ਗੱਲਾਂ ਤੇ ਘਟਨਾਵਾਂ ਨੂੰ ਸਾਂਭਣ ਦਾ ਕਾਰਨ ਵੀ ਬਣੀ ਹੈ। ਅਸੀਂ ਇਸ ਜੀਵਨ-ਚਰਿੱਤਰ ਦਾ ਆਧਾਰ *ਫ਼ਵਾਇਦੁਲ-ਫ਼ੁਆਦ*, *ਖ਼ੈਰੁਲ-ਮਜਾਲਿਸ* ਤੇ *ਸਿਅਰੁਲ-ਔਲੀਆ* ਨੂੰ ਬਣਾਇਆ ਹੈ। ਪ੍ਰੋ. ਮੁਹੱਮਦ ਹਬੀਬ ਨੇ ਅਮੀਰ ਖ਼ੁਸਰੌ ਦੇ ਨਾਂ ਹੇਠ ਚੱਲ ਰਹੇ ਤਜ਼ਕਰੇ *ਅਫ਼ਜ਼ਲੁਲ-ਫ਼ਵਾਇਦ* ਤੇ ਇਸ ਦੇ ਦੂਜੇ ਭਾਗ ਰਾਹਤੁਲ-ਮੁਹਿੱਬੀਨ ਦੀ ਪ੍ਰਮਾਣਿਕਤਾ ਉੱਤੇ ਗੰਭੀਰ ਕਿੰਤੂ-ਪਰੰਤੂ ਕੀਤੇ ਹਨ, ਇਸ ਲਈ ਉਨ੍ਹਾਂ ਤੋਂ ਕੋਈ ਲਾਭ ਨਹੀਂ ਉਠਾਇਆ ਗਿਆ।

ਫ਼ਰੀਦ ਜੀ ਇਕ ਕਾਜ਼ੀ (ਇਸਲਾਮੀ ਸ਼ਰਅ ਅਨੁਸਾਰ ਨਿਆਂ ਕਰਨ ਵਾਲਾ ਜੱਜ) ਦੇ ਘਰਾਣੇ ਦੀ ਉਪਜ ਸਨ। ਮਾਲੂਮ ਇਹ ਹੁੰਦਾ ਹੈ ਕਿ ਉਨ੍ਹਾਂ ਦੇ ਬਜ਼ੁਰਗ ਉਨ੍ਹਾਂ ਨੂੰ ਕਾਜ਼ੀ ਹੀ ਬਣਾਉਣਾ ਲੋਚਦੇ ਸਨ, ਸੋ ਉਨ੍ਹਾਂ ਨੂੰ ਬਚਪਨ ਤੋਂ, ਉਸ ਸਮੇਂ ਦੀ ਪਿਰਤ ਅਨੁਸਾਰ, ਦੀਨੀ ਤੇ ਦੁਨਿਆਵੀ ਵਿਦਿਆ ਦੀ ਸਿਖਲਾਈ ਵੱਲ ਲਾਇਆ ਗਿਆ। ਇਸ ਵਿਦਿਆ ਦਾ ਆਧਾਰ *ਕੁਰਆਨ* ਸ਼ਰੀਫ਼ ਦਾ ਸਰਬ-ਪੱਖੀ ਅਧਿਐਨ ਹੁੰਦਾ ਸੀ। ਇਸ ਅਧਿਐਨ ਵਿਚ ਸ਼ੁੱਧ ਉੱਚਾਰਨ, ਸ਼ਬਦਾਰਥ, ਵਿਆਕਰਨ, ਇਤਿਹਾਸ, ਹਦੀਸ (ਅਰਥਾਤ ਹਜ਼ਰਤ ਮੁਹੱਮਦ ਸਾਹਿਬ ਦੇ ਕਥਨਾਂ ਤੇ ਅਮਲਾਂ ਦੇ ਪ੍ਰਮਾਣਿਕ ਬਿਉਰੇ) ਤੇ ਤਫ਼ਸੀਰ (ਭਾਵ ਭਾਸ਼ ਤੇ ਟੀਕਾ, ਆਦਿ) ਦੇ ਗਿਆਨ ਤੋਂ ਇਲਾਵਾ, ਸ਼ਰਅ ਦੇ ਸਾਰੇ ਕਰਮ-ਕਾਂਡ ਦੀ ਵਾਕਫ਼ੀ ਵੀ ਸ਼ਾਮਿਲ ਸੀ। 'ਫ਼ਿਕਹ' ਜਾਂ 'ਸ਼ਰਅ ਦੇ ਵਿਧਾਨ ਜਾਂ ਕਾਨੂੰਨ' ਦਾ ਗਿਆਨ ਜ਼ਰੂਰੀ ਸੀ। ਫ਼ਰੀਦ ਜੀ ਪਹਿਲਾਂ ਘਰ ਵਿਚ ਤੇ ਪਿੱਛੋਂ ਮੁਲਤਾਨ ਜਾ ਕੇ ਇਸ ਸਾਰੀ ਵਿਦਿਆ ਦੀ ਪ੍ਰਾਪਤੀ ਵਿਚ ਜਤਨਸ਼ੀਲ ਰਹੇ। ਇਸ ਦਾ ਨਤੀਜਾ ਇਹ ਨਿਕਲਿਆ ਕਿ ਉਹ ਅਰਬੀ ਭਾਸ਼ਾ ਦੇ ਸ਼ੁੱਧ ਉੱਚਾਰਣ ਵਿਚ ਪ੍ਰਬੀਨ ਹੋ ਗਏ। ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦੀ ਗਵਾਹੀ ਅਨੁਸਾਰ ਇਕ ਵਾਰੀ ਆਪ ਨੇ ਬਾਬਾ ਫ਼ਰੀਦ ਜੀ ਦੀ ਦੱਸੀ ਦੁਆ ਯਾਦ ਕਰ ਕੇ ਸੁਣਾਈ ਤਾਂ ਉਨ੍ਹਾਂ ਨੇ ਇਕ ਸ਼ਬਦ ਦੇ ਉੱਚਾਰਣ ਵਿਚ ਇਕ ਲਗ ਦੀ ਸੁਧਾਈ ਕਰਦਿਆਂ ਕਿਹਾ, "ਇਉਂ ਨਹੀਂ, ਇਉਂ ਪੜ੍ਹੋ।" ਤਤਕਾਲੀ ਸਿੱਖਿਆ ਦਾ ਰੂੜ੍ਹੀ-ਬੱਧ ਢੰਗ ਹਰ ਸਿਖਿਆਰਥੀ ਨੂੰ ਭਾਸ਼ਾ-ਸੰਜਮ ਵਿਚ ਪ੍ਰਬੀਨ ਬਣਾਉਣ ਦਾ ਜਤਨ ਕਰਦਾ ਸੀ। ਇਸ ਸੰਜਮ ਵਿਚ ਬਾਬਾ ਜੀ ਦਾ ਗਿਆਨ ਕੇਵਲ ਉੱਚਾਰਣ, ਸ਼ਬਦਾਰਥ ਤੇ ਵਿਆਕਰਨ ਤਕ ਹੀ ਸੀਮਿਤ ਨਹੀਂ ਸੀ, ਉਹ ਭਾਸ਼ਾ ਦੀ ਸ਼ਿਸ਼ਟ ਵਰਤੋਂ ਵਿਚ ਵੀ ਕਾਫ਼ੀ ਅੱਗੇ ਵਧੇ ਹੋਏ ਸਨ। ਸ਼ਬਦਾਂ ਦੀ ਇਸੇ ਸ਼ਿਸ਼ਟ ਤੇ ਸੁਚੱਜੀ ਵਰਤੋਂ ਕਰ ਕੇ ਹੀ ਆਪ ਨੇ ਸ਼ੈਖ਼ ਕੁਤਬੁਦ-ਦੀਨ ਕਾਕੀ ਨੂੰ, ਪਹਿਲੇ ਮੇਲ ਵਿਚ ਹੀ ਮੋਹ ਲਿਆ ਸੀ।

ਸ਼ਿਸ਼ਟਾਚਾਰ, ਸ਼ਬਦ-ਵਰਤੋਂ ਦਾ ਚੱਜ ਅਤੇ ਸਮੇਂ ਤੇ ਸਥਾਨ ਦੇ ਅਨੁਕੂਲ ਢੁੱਕਵੇਂ ਸ਼ਿਅਰਾਂ ਦੀ ਵਰਤੋਂ ਵਾਲੇ ਗੁਣ, ਭਾਵੀ ਮੁਰਸ਼ਦ ਸ਼ੈਖ਼ ਕੁਤਬੁਦ-ਦੀਨ ਨੂੰ ਮਿਲਣ ਤੋਂ ਪਹਿਲਾਂ ਵੀ ਬਾਬਾ ਫ਼ਰੀਦ ਜੀ ਵਿਚ ਕਾਫ਼ੀ ਮਾਤਰਾ ਵਿਚ ਮੌਜੂਦ ਸਨ। ਗੁਰੂ ਦੀ ਸਿਖਲਾਈ ਉਪਰੰਤ ਸੋਨੇ ਉੱਤੇ ਸੁਹਾਗੇ ਦਾ ਕੰਮ ਹੋ ਗਿਆ। ਇਸ ਦੀਆਂ ਆਪ ਦੇ ਜੀਵਨ ਵਿਚ ਕਈ ਮਿਸਾਲਾਂ ਮਿਲਦੀਆਂ ਹਨ, ਬਲਬਨ ਵੱਲ ਲਿਖੀ ਸਿਫ਼ਾਰਸ਼ੀ ਚਿੱਠੀ ਤੇ ਸ਼ੇਖ਼ ਬਹਾਉਦ-ਦੀਨ ਜ਼ਕਰੀਆ ਦੇ ਪੱਤਰ ਦਾ ਉੱਤਰ, ਜਿਨ੍ਹਾਂ ਵਿੱਚੋਂ ਦੋ ਹਨ। ਹਜ਼ਰਤ ਨਿਜ਼ਾਮੁਦ-ਦੀਨ ਨੇ ਬਾਬਾ ਫ਼ਰੀਦ ਜੀ ਪਾਸੋਂ *ਕੁਰਆਨ* ਸ਼ਰੀਫ਼ ਦੇ ਕੁੱਝ ਪਾਰੇ ਤੇ ਸ਼ੈਖ਼ ਸ਼ਿਹਾਬੁਦ-ਦੀਨ ਸੁਹਰਵਰਦੀ



ਦੇ ਪ੍ਰਸਿੱਧ ਸੂਫ਼ੀ ਸ਼ਾਸਤਰ *ਅਵਾਰਿਫ਼ੁਲ-ਮਆਰਿਫ਼* ਦੇ ਕੁੱਝ ਕਾਂਡਾਂ ਦੀ ਸੰਥਿਆ ਲਈ ਸੀ। ਇਸ ਗ਼ਾਤੀ ਅਨੁਭਵ ਦੇ ਆਧਾਰ ਉੱਤੇ ਜੋ ਸਨਦ ਔਲੀਆ ਜੀ ਨੇ ਆਪਣੇ ਆਚਾਰੀਆ ਬਾਬਾ ਫ਼ਰੀਦ ਜੀ ਦੇ ਸੁਭਾਸ਼ ਅਧਿਆਪਨ ਨੂੰ ਦਿੱਤੀ ਹੈ, ਉਹੋ ਜਿਹੀ ਸਨਦ ਉੱਤੇ ਹਰ ਸਮੇਂ ਦਾ ਹਰ ਅਧਿਆਪਕ ਫ਼ਖ਼ਰ ਕਰ ਸਕਦਾ ਹੈ। ਔਲੀਆ ਜੀ ਅਨੁਸਾਰ, "ਆਪ ਪਾਸੋਂ ਸਬਕ ਲੈਣ ਪਿੱਛੋਂ ਵਿਦਿਆਰਥੀਆਂ ਵਿਚ ਇੱਕੋ ਬਲਵਾਨ ਇੱਛਾ ਪੈਦਾ ਹੁੰਦੀ ਸੀ ਕਿ ਜੋ ਪਰਮ ਆਨੰਦ ਇਸ ਵੇਲੇ ਆਇਆ ਹੋਇਆ ਹੈ ਉਸ ਦੇ ਹੁੰਦਿਆਂ ਹੁੰਦਿਆਂ ਸਦਾ ਦੀ ਨੀਂਦਰ ਸੌਂ ਜਾਈਏ ਤਾਂ ਠੀਕ ਹੈ, ਵਰਨਾ ਇਸ ਤੋਂ ਪਿੱਛੋਂ ਜੀਉਣ ਦਾ ਕੀ ਹੱਜ ?"

ਬਾਬਾ ਫ਼ਰੀਦ ਜੀ ਵਿਦਵਾਨ ਸਨ। ਸਮੇਂ ਦੇ ਸਿਰ-ਕੱਢ ਸ਼ੈਖ਼ ਸਨ ਤੇ ਦੂਰ ਦੂਰ ਤਕ ਜਾਣੇ ਜਾਂਦੇ ਸਨ, ਪਰ ਉਨ੍ਹਾਂ ਦੀ ਰਹਿਤ-ਬਹਿਤ ਬਿਲਕੁਲ ਸਾਦਾ ਸੀ। ਉਨ੍ਹਾਂ ਦੇ ਕਪੜੇ ਅਸਲੋਂ ਸਾਧਾਰਨ ਹੁੰਦੇ ਸਨ। ਲੋਕਾਂ ਵਿਚ ਬੈਠੇ ਉਹ ਵੱਖਰੇ ਨਹੀਂ ਸਨ ਦਿੱਸਦੇ, ਉਨ੍ਹਾਂ ਦਾ ਹੀ ਇਕ ਭਾਗ ਲੱਗਦੇ ਸਨ। ਉਨ੍ਹਾਂ ਦਾ ਖਾਣ-ਪੀਣ ਵੀ ਅਸਲੋਂ ਗ਼ਰੀਬ ਪੇਂਡੂ ਲੋਕਾਂ ਵਰਗਾ ਸੀ। ਹੁਣ ਵਾਲੇ ਪਾਕ-ਪਟਨ ਵਾਲੀ ਥਾਂ ਨੂੰ ਟਿਕਾਣਾ ਬਣਾ ਲੈਣ ਤੋਂ ਪਿੱਛੋਂ ਵੀ ਆਪ ਜੰਗਲੀ ਕੰਦ-ਮੂਲ ਖਾ ਕੇ ਗੁਜ਼ਾਰਾ ਕਰਦੇ ਤੇ ਹੋਰਨਾਂ ਨੂੰ ਵੀ ਇਹੋ ਖਵਾਉਂਦੇ ਸਨ। ਵਰਤ ਬਹੁਤ ਰੱਖਦੇ ਸਨ ਤੇ ਰੋਜ਼ਿਆਂ ਦੇ ਦਿਨਾਂ ਵਿਚ, ਜਦੋਂ ਰੋਜ਼ੇ ਤੋਂ ਪਹਿਲਾਂ ਤੇ ਪਿੱਛੋਂ, ਨਿੱਤ ਗੱਜ-ਵੱਜ ਕੇ ਪੇਟ ਭਰਿਆ ਜਾਂਦਾ ਹੈ, ਆਪ ਬੜੇ ਸੰਕੋਚ ਨਾਲ ਖਾਂਦੇ ਸਨ ਤੇ ਜੋ ਕੁੱਝ ਖਾਂਦੇ-ਪੀਂਦੇ ਸਨ, ਉਹੀ ਹਾਜ਼ਰ ਸੰਗਤ ਨਾਲ ਵੰਡ ਲਿਆ ਕਰਦੇ ਸਨ। ਆਪਣੇ ਪਾਸ ਜਮ੍ਹਾਂ ਕੁੱਝ ਨਹੀਂ ਸਨ ਕਰਦੇ। ਆਪ ਦਾ ਬਚਨ ਹੈ :

> ਦਾਨ (ਜ਼ਕਾਤ) ਤਿੰਨ ਤਰ੍ਹਾਂ ਦਾ ਹੁੰਦਾ ਹੈ—ਇਕ ਸ਼ਰੀਅਤ ਦਾ, ਦੂਜਾ ਤਰੀਕਤ ਦਾ ਤੇ ਤੀਜਾ ਹਕੀਕਤ ਦਾ। ਸ਼ਰੀਅਤ ਦੇ ਦਾਨ ਵਿਚ 20/- ਵਿੱਚੋਂ 5/- ਰੁਪੈ ਦੇ ਦਿੱਤੇ ਜਾਂਦੇ ਹਨ। ਤਰੀਕਤ ਦੇ ਦਾਨ ਵਿਚ 5/- ਰੱਖ ਕੇ ਬਾਕੀ ਦੇ ਦਿੱਤੇ ਜਾਂਦੇ ਹਨ, ਪਰ ਹਕੀਕਤ ਦੇ ਦਾਨ ਵਿਚ ਆਪਣੇ ਪੱਲੇ ਕੁੱਝ ਵੀ ਨਹੀਂ ਰੱਖੀਦਾ, ਸਭ ਕੁੱਝ ਦੇ ਦੇਈਦਾ ਹੈ।

ਬਾਬਾ ਫ਼ਰੀਦ ਜੀ ਆਪਣੀ ਸਿੱਖਿਆ ਉੱਤੇ ਆਪ ਅਮਲ ਵੀ ਕਰਦੇ ਸਨ। *ਫ਼ਵਾਇਦੁਲ-ਫ਼ੁਆਦ* ਦੀ ਚੌਥੀ ਜਿਲਦ ਦੀ 61ਵੀਂ ਗੋਸ਼ਟ ਵਿਚ ਦੱਸਿਆ ਗਿਆ ਹੈ :

> ਜੋ ਪੈਸਾ-ਧੇਲਾ ਬਾਬਾ ਫ਼ਰੀਦ ਜੀ ਪਾਸ ਆਉਂਦਾ ਸੀ, ਉਹ ਸਭ ਵੰਡ-ਵੰਡਾ ਦੇਂਦੇ ਸਨ। ਇਕ ਵਾਰੀ ਇਕ ਧਨਾਢ ਦਰਵੇਸ਼ ਦਾ ਜ਼ਿਕਰ ਬਾਬਾ ਜੀ ਦੀ ਸੰਗਤ ਵਿਚ ਛਿੜ ਪਿਆ। ਦੱਸਿਆ ਗਿਆ ਕਿ ਉਹ ਪੈਸਾ ਨਾ ਖ਼ਰਚਣ ਦਾ ਬਹਾਨਾ ਇਹ ਲਾਉਂਦਾ ਹੈ ਕਿ ਮੈਨੂੰ ਇਸ ਦੇ ਖ਼ਰਚਣ ਦੀ ਆਗਿਆ ਨਹੀਂ ਹੈ। ਸੁਣ ਕੇ ਬਾਬਾ ਜੀ ਨੇ ਫ਼ਰਮਾਇਆ, 'ਉਸ ਦਾ ਧਨ ਮੈਨੂੰ ਲਿਆ ਦਿਓ, ਦੋ ਤਿੰਨ ਦਿਨਾਂ ਦੇ ਅੰਦਰ-ਅੰਦਰ ਸਾਰਾ ਖ਼ਰਚ ਕਰ ਦਿਆਂਗਾ ਤੇ ਉਹ ਵੀ ਪੈਸੇ-ਪੈਸੇ ਦੀ ਆਗਿਆ ਲੈ ਕੇ'।

ਬਾਬਾ ਜੀ ਨੇ ਗ਼ਰੀਬੀ ਨੂੰ ਸੋਚ-ਸਮਝ ਕੇ ਆਪਣੇ ਜੀਵਨ ਦੀ ਸ਼ੈਲੀ ਬਣਾਇਆ ਹੋਇਆ ਸੀ। ਤੰਗੀ ਕੱਟੀ, ਭੁੱਖ ਸਹੀ ਪਰ ਪੈਸੇ ਤੇ ਜਾਇਦਾਦ ਦੀ ਲਾਗ ਤੋਂ ਬਚੇ ਰਹੇ, ਬਲਕਿ ਪੈਸੇ ਨੂੰ ਸਾਰੇ ਪੁਆੜਿਆਂ ਦੀ ਜੜ੍ਹ ਦੱਸਿਆ। ਗ਼ਰੀਬ ਲੋਕਾਂ ਵਿਚ ਅਮੀਰ ਪਿਛੋਕੜ ਵਾਲਾ ਬੰਦਾ, ਆਪਣੀ ਇੱਛਾ ਨਾਲ ਗ਼ਰੀਬ ਬਣ ਕੇ ਰਹੇ ਤਾਂ ਲੋਕ ਸਿਰ ਅੱਖਾਂ ਉੱਤੇ ਬਿਠਾਉਂਦੇ ਹਨ। ਬਾਬਾ ਫ਼ਰੀਦ ਜੀ ਨਾਲ ਵੀ ਇਵੇਂ ਹੀ ਹੋਇਆ। ਜਦੋਂ ਬਾਬਾ ਜੀ, ਜਰਨੈਲਾਂ ਤੇ ਬਾਦਸ਼ਾਹਾਂ ਵੱਲੋਂ ਉਨ੍ਹਾਂ ਦੇ ਨਾਂ ਲਵਾਏ ਪਿੰਡਾਂ ਦੇ ਪਟੇ 'ਮੈਨੂੰ ਲੋੜ ਨਹੀਂ' ਕਹਿ ਕੇ ਮੋੜਦੇ ਹੋਣਗੇ ਤਾਂ ਕੀ ਬਾਰ ਦੇ ਜਾਂਗਲੀ ਤੇ ਕੀ ਗ਼ੈਰ-ਜਾਂਗਲੀ, ਸਾਰਿਆਂ ਲੋਕਾਂ ਵਿਚ ਉਹ ਜੀਉਂਦੇ-ਜੀ, ਆਕਰਸ਼ਕ ਦੰਦ-ਕਥਾਵਾਂ ਦੇ ਕਥਾਨਕ ਨਹੀਂ ਬਣਦੇ ਹੋਣਗੇ ? ਉਹ ਲੋਕ-ਮਨ ਨੂੰ ਚੰਗੀ ਤਰ੍ਹਾਂ ਸਮਝਣ ਵਾਲੇ ਦਰਵੇਸ਼ ਸਨ। ਇਸੇ ਲਈ ਉਨ੍ਹਾਂ ਬਾਰੇ ਲਿਖੀਆਂ ਗਈਆਂ ਕਿਤਾਬਾਂ ਅਨੁਸਾਰ ਲੋਕ ਹਜ਼ਾਰਾਂ, ਬਲਕਿ ਲੱਖਾਂ ਦੀ ਗਿਣਤੀ ਵਿਚ ਉਨ੍ਹਾਂ ਵੱਲ ਉੱਲਰ ਪਏ। ਏਥੋਂ ਤੱਕ ਕਿ *ਜਵਾਹਿਰ ਫ਼ਰੀਦੀ* ਤੇ ਹੋਰ ਕਈਆਂ ਕਿਤਾਬਾਂ ਵਿਚ ਉਨ੍ਹਾਂ ਬਾਰੇ ਇਹ ਵੀ ਦੱਸਿਆ ਗਿਆ ਹੈ ਕਿ ਪੱਛਮੀ ਪੰਜਾਬ ਦੀ ਧਰਤੀ ਦੇ ਕਈ ਜੱਟ, ਰਾਜਪੂਤ, ਆਦਿ ਕਬੀਲੇ ਉਨ੍ਹਾਂ ਦੀ ਪ੍ਰੇਰਨਾ ਨਾਲ ਇਸਲਾਮ ਧਾਰਨ ਕਰ ਗਏ, ਹਾਲਾਂਕਿ ਇਤਿਹਾਸਿਕ ਤੌਰ 'ਤੇ ਇਹ ਕਥਾ ਨਿਰਮੂਲ ਸਾਬਤ ਹੋਈ ਹੈ, ਜਿਵੇਂ ਕਿ Prof. Richard M. Eaton ਨੇ ਪ੍ਰੋ. ਇਰਫ਼ਾਨ ਹਬੀਬ ਦੇ ਹਵਾਲੇ ਤੇ ਸਿਆਲ ਗੋਤ ਦੇ ਮੁਖੀਆਂ ਦੀਆਂ ਕਈ ਪੀੜ੍ਹੀਆਂ ਦਿਆਂ ਨਾਂਵਾਂ

ਨੂੰ ਆਧਾਰ ਬਣਾ ਕੇ ਸਿੱਧ ਕੀਤਾ ਹੈ ਕਿ ਬਾਬਾ ਜੀ ਵੱਲੋਂ ਧਰਮ-ਬਦਲੀ ਕਰਾਉਣ ਦੀਆਂ ਕਥਾਵਾਂ ਨਿਰਾਧਾਰ ਹਨ।[1]

ਆਪਣੇ ਬੋਲ ਉੱਤੇ ਬਾਬਾ ਫ਼ਰੀਦ ਜੀ ਦਾ ਬੜਾ ਜ਼ਬਤ ਸੀ। ਉਹ ਤਿੱਖੀ ਸੁਰ ਕਦੀ ਨਹੀਂ ਸਨ ਕੱਢਦੇ। ਗ਼ੁੱਸਾ ਬੜਾ ਘੱਟ ਹੰਢਾਉਂਦੇ ਸਨ। ਇਕ ਵਾਰੀ ਇਕ ਬੜਬੋਲਾ ਬੰਦਾ ਉਨ੍ਹਾਂ ਨੂੰ ਕਹਿਣ ਲੱਗਾ, "ਆਪਣੇ ਆਪ ਦੀ ਬੁੱਤਾਂ ਵਾਂਗ ਪੂਜਾ ਕਿਉਂ ਕਰਵਾ ਰਹੇ ਓ ?" ਬਾਬਾ ਜੀ ਨੇ ਗ਼ੁੱਸੇ ਹੋਣ ਦੀ ਥਾਂ ਕਿਹਾ, "ਮੈਂ ਕੁੱਝ ਨਹੀਂ ਕਰਵਾ ਰਿਹਾ, ਜੋ ਕੁੱਝ ਅੱਲਾਹ ਨੂੰ ਮਨਜ਼ੂਰ ਹੈ, ਉਹੀ ਕੁੱਝ ਹੋ ਰਿਹਾ ਹੈ।"



ਬਾਬਾ ਫ਼ਰੀਦ ਜੀ ਕੋਲ ਜਣੇ-ਖਣੇ ਦੀ ਪਹੁੰਚ ਹੋ ਸਕਦੀ ਸੀ। ਉਨ੍ਹਾਂ ਦੇ ਘਰ ਲੋੜਵੰਦਾਂ ਦਾ ਮੇਲਾ ਲੱਗਾ ਰਹਿੰਦਾ ਸੀ। ਲੋਕ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਬਾਬਾ ਜੀ ਪਾਸ ਪਹੁੰਚਦੇ ਸਨ ਤੇ ਉਹ ਹਰ ਕਿਸੇ ਲਈ ਦੁਆ ਕਰਦੇ, ਹਰ ਕਿਸੇ ਨੂੰ ਖਿੜੇ ਮੱਥੇ ਮਿਲਦੇ। ਜੇ ਕੋਈ ਤਵੀਤ ਲਈ ਜ਼ੋਰ ਪਾਉਂਦਾ ਤਾਂ ਤਵੀਤ ਵੀ ਲਿਖ ਦੇਂਦੇ। ਇਉਂ ਫ਼ਰੀਦ ਜੀ ਆਪਣੀ ਵਿਦਵਤਾ, ਮਾਇਆ-ਤਿਆਗ, ਪੇਂਡੂ ਬਾਣੇ, ਸੰਜਮੀ ਤੇ ਸਾਦਾ ਖਾਧ-ਖ਼ੁਰਾਕ, ਖੁੱਲ੍ਹੇ ਲੋਕ-ਸੰਪਰਕ ਤੇ ਮਿੱਠੇ ਬੋਲ ਦੇ ਕਾਰਨ, ਅਨੇਕ ਲੋਕਾਂ ਦੇ ਦਿਲਾਂ ਵਿਚ ਆਪਣਾ ਨਿੱਘਾ ਅਸਥਾਨ ਬਣਾਉਣ ਵਿਚ ਸਫਲ ਹੋਏ।

ਬਾਬਾ ਫ਼ਰੀਦ ਇਸਲਾਮੀ ਕਰਮ-ਕਾਂਡ ਦੇ ਬੜੇ ਪਾਬੰਦ ਸਨ। ਜਿਨ੍ਹਾਂ ਨੂੰ ਕਾਦਿਰੀ ਸੂਫ਼ੀ ਸੰਪ੍ਰਦਾਇ ਦੇ ਮੋਢੀ ਸ਼ੈਖ਼ ਅਬਦੁਲ-ਕਾਦਿਰ ਜੀਲਾਨੀ ਵੱਲੋਂ ਥਾਪੀ ਰਹਿਤ-ਮਰਿਆਦਾ ਦਾ ਗਿਆਨ ਹੈ (ਜਿਸ ਮਰਿਆਦਾ ਨੂੰ ਬਾਅਦ ਦੀਆਂ ਤਕਰੀਬਨ ਸਾਰੀਆਂ ਸੂਫ਼ੀ ਸੰਪ੍ਰਦਾਵਾਂ ਨੇ ਮਾਮੂਲੀ ਘਾਟ-ਵਾਧ ਨਾਲ ਜਾਰੀ ਰੱਖਿਆ), ਉਨ੍ਹਾਂ ਨੂੰ ਬਾਬਾ ਜੀ ਦੇ ਵਿਹਾਰ ਉੱਤੇ ਹੈਰਾਨੀ ਨਹੀਂ ਹੁੰਦੀ। ਨਮਾਜ਼ ਨਾ ਬਾਬਾ ਜੀ ਆਪ ਖੁੰਝਾਉਂਦੇ ਸਨ, ਨਾ ਖੁੰਝਾਉਣ ਦੇਂਦੇ ਸਨ। ਮਰਨ-ਕਿਨਾਰੇ ਪਿਆਂ ਨੂੰ ਵੀ ਨਮਾਜ਼ ਨਹੀਂ ਸੀ ਭੁੱਲੀ। ਹਰ ਕਾਰਜ-ਸਿੱਧੀ ਲਈ ਉਹ ਕਿਸੇ ਨਾ ਕਿਸੇ ਨਿਸਚਿਤ ਪ੍ਰਕਾਰ ਦੀ ਨਮਾਜ਼ ਦੀ ਸਿਫ਼ਾਰਸ਼ ਕਰਦੇ ਹੁੰਦੇ ਸਨ ਤੇ ਖ਼ਾਸ ਖ਼ਾਸ ਮੌਕਿਆਂ ਲਈ ਖ਼ਾਸ ਖ਼ਾਸ ਦੁਆਵਾਂ ਦੇ ਨੁਸਖ਼ੇ ਤੇ ਤਵੀਤ ਵੀ ਦਿਆ ਕਰਦੇ ਸਨ। ਪ੍ਰਤੀਤ ਹੁੰਦਾ ਹੈ ਕਿ ਆਪਣੇ ਪੀਰ ਦੇ ਸਨਮੁਖ ਮੱਥਾ ਟੇਕਣ ਦੀ ਹਿੰਦੁਸਤਾਨੀ ਰਸਮ ਨਾਲ ਉਨ੍ਹਾਂ ਨੂੰ ਸਮਝੌਤਾ ਕਰਨਾ ਪੈ ਗਿਆ ਸੀ ਤੇ ਉਨ੍ਹਾਂ ਦੇ ਸਾਹਮਣੇ ਮੱਥਾ ਟੇਕਣ ਵਾਲਿਆਂ ਨੂੰ ਉਨ੍ਹਾਂ ਨੇ ਵਰਜਣਾ ਛੱਡ ਦਿੱਤਾ ਸੀ, ਕਿਉਂਕਿ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਇਕ ਥਾਂ ਆਪਣੇ ਸਾਹਮਣੇ ਮੱਥੇ ਟੇਕਣ ਵਾਲਿਆਂ ਨੂੰ ਨਾ ਹਟਕਣ ਦਾ ਕਾਰਨ ਫ਼ਰੀਦੀ ਰਿਵਾਜ ਦੱਸਦੇ ਹਨ, ਬਲਕਿ ਮੱਥਾ ਟੇਕਣ ਨੂੰ ਮੁਰੀਦਾਂ ਦੀ ਆਤਮਕ ਉੱਨਤੀ ਵਿਚ ਸਹਾਇਕ ਹੋਣ ਦੀ ਚਰਚਾ ਵੀ ਕਰਦੇ ਹਨ।

ਕੁੱਝ ਇਹੋ ਜਿਹਾ ਮਾਨਵੀ ਚਿਤਰ ਉੱਘੜਦਾ ਹੈ ਬਾਬਾ ਫ਼ਰੀਦ ਜੀ ਦਾ ਪ੍ਰਮਾਣਿਕ ਪੁਸਤਕਾਂ ਵਿੱਚੋਂ। ਜੋ ਕਰਾਮਾਤਾਂ ਆਪ ਦੇ ਨਾਂ ਨਾਲ ਜੁੜੀਆਂ ਹੋਈਆਂ ਹਨ ਤੇ ਜਿਨ੍ਹਾਂ ਵਿੱਚੋਂ ਨਮੂਨੇ ਮਾਤਰ, ਕੁੱਝ ਇਸ ਲੇਖ ਦੇ ਮੁੱਢ ਵਿਚ ਦਿੱਤੀਆਂ ਗਈਆਂ ਹਨ, ਉਨ੍ਹਾਂ ਦਾ ਸੰਬੰਧ ਸੱਚੀ-ਮੁੱਚੀ ਦੇ ਬਾਬਾ ਫ਼ਰੀਦ ਜੀ ਨਾਲ ਹੈ ਜਾਂ ਉਨ੍ਹਾਂ ਦੇ ਸ਼ਰਧਾਲੂਆਂ ਦੀ ਕਲਪਨਾ ਦੇ ਸਾਜੇ ਹੋਏ ਫ਼ਰੀਦ ਨਾਲ, ਉੱਪਰ ਪਰੋਸੀ ਜਾਂ ਚੁੱਕੀ ਸਾਮੱਗਰੀ ਦੇ ਹੁੰਦਿਆਂ, ਕਿਸੇ ਵੀ ਪਾਠਕ ਲਈ ਇਸ ਦਾ ਨਿਰਣਾ ਕਰਨਾ ਔਖਾ ਨਹੀਂ ਹੋਣਾ ਚਾਹੀਦਾ। ਬਾਬਾ ਫ਼ਰੀਦ ਦੇ ਨਿੱਤ ਦੇ ਜੀਵਨ ਬਾਰੇ ਉਨ੍ਹਾਂ ਦੇ ਨੇੜੇ ਦੀਆਂ ਪ੍ਰਮਾਣਿਕ ਕਿਤਾਬਾਂ ਵਿਚ ਏਨੀ ਭਰਪੂਰ ਵਾਕਫ਼ੀ ਮਿਲਦੀ ਹੈ ਕਿ ਉਨ੍ਹਾਂ ਦੀ, ਕਰਾਮਾਤਾਂ ਤੋਂ ਸੱਖਣੀ ਜੀਵਨੀ ਬੜੇ ਆਰਾਮ ਨਾਲ ਸਿਰਜੀ ਜਾ ਸਕਦੀ ਹੈ। ਹਾਲਾਂਕਿ ਬਾਬਾ ਜੀ ਨੂੰ ਗੁਜ਼ਰਿਆਂ ਸੱਤ ਸੌ ਤੋਂ ਵੱਧ ਵਰ੍ਹੇ ਬੀਤ ਚੁੱਕੇ ਹਨ, ਫੇਰ ਵੀ ਅੱਜ ਅਸੀਂ ਉਨ੍ਹਾਂ ਦੀ ਜਿਉਂਦੀ-ਜਾਗਦੀ ਸ਼ਖ਼ਸੀਅਤ ਆਪਣੀਆਂ ਅੱਖਾਂ ਨਾਲ ਵੇਖ ਸਕਦੇ ਹਾਂ। ਇਸ ਦੇ ਮੁਕਾਬਲੇ ਉੱਤੇ ਗੁਰੂ ਨਾਨਕ ਦੇਵ ਜੀ ਅਜੇ ਕੱਲ੍ਹ ਹੋਏ ਹਨ, ਪਰ ਕਰਾਮਾਤਾਂ ਦਾ ਉਛਾੜ ਲਾਹ ਦੇਈਏ ਤਾਂ ਸਾਡੇ ਪਾਸ ਉਨ੍ਹਾਂ ਦੇ ਨਿੱਤ ਦੇ ਜੀਵਨ ਦੀ ਪ੍ਰਮਾਣਿਕ ਸੂਚਨਾ ਨਾਮ-ਮਾਤਰ ਹੀ ਰਹਿ ਜਾਂਦੀ ਹੈ। ਇਸ ਫ਼ਰਕ ਦਾ ਭੇਤ ਲੱਭਿਆ ਜਾ ਸਕਦਾ ਹੈ ਇਤਿਹਾਸ ਬਾਰੇ ਇਸਲਾਮੀ ਤੇ ਹਿੰਦਵਾਣੀ ਸੰਕਲਪਾਂ ਦੇ ਵਖਰੇਵੇਂ ਵਿੱਚੋਂ।



1. ਵੇਖੋ Barbara Daly Metcalf ਵੱਲੋਂ ਸੰਪਾਦਿਤ ਕਿਤਾਬ *Moral Conduct and Authority* (The Place of *Adab* in South Asian Islam) ਵਿਚ ਈਟਨ ਸਾਹਿਬ ਦਾ ਲੇਖ The Political and Religious Authority of the Shrine of Baba Farid.



# ਸ਼ਕਰਗੰਜ*

ਅੱਜ, ਬਿਨਾਂ ਕਿਸੇ ਕਿੰਤੂ, ਬਾਬਾ ਫ਼ਰੀਦ ਜੀ ਦੀ ਬਾਣੀ ਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ* ਦਾ ਇਕ ਅਨਿੱਖੜ ਅੰਗ ਮੰਨਿਆ ਜਾਂਦਾ ਹੈ, ਪਰ ਕੁੱਝ ਵਿਦਵਾਨ ਅਜੇਹੇ ਵੀ ਹੋਏ ਹਨ, ਬਲਕਿ ਹਨ, ਜਿਨ੍ਹਾਂ ਦਾ ਮਤਿ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੀ *ਆਦਿ ਬੀੜ* ਵਿਚ ਬਾਬਾ ਫ਼ਰੀਦ ਜੀ ਦਾ ਕਲਾਮ ਸ਼ਾਮਿਲ ਨਹੀਂ ਸੀ ਕੀਤਾ। ਇਹ ਕਲਾਮ ਅਣਅਧਿਕਾਰੀਆਂ ਵੱਲੋਂ ਬਾਅਦ ਵਿਚ ਕੀਤੀ ਗਈ 'ਕਰਤੂਤ' ਦਾ ਸਿੱਟਾ ਹੈ। ਇਹ ਵਿਦਵਾਨ ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਹੀ ਨਹੀਂ, ਗੁਰੂ ਸਾਹਿਬਾਨ ਦੀ ਆਪਣੀ ਬਾਣੀ ਤੋਂ ਛੁੱਟ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਿਲਿਤ ਹੋਰ ਤਕਰੀਬਨ ਸਾਰੀ ਬਾਣੀ ਨੂੰ, ਜਿਸ ਵਿਚ ਸਾਰੇ ਭਗਤਾਂ ਤੇ ਭੱਟਾਂ, ਆਦਿ ਦੀ ਰਚਨਾ ਸ਼ਾਮਿਲ ਹੈ, ਅਣ-ਅਧਿਕਾਰੀਆਂ ਵੱਲੋਂ ਪਿਆ ਰਲਾ ਸਮਝਦੇ ਹਨ। ਸੁਰਗਵਾਸੀ ਗਿਆਨੀ ਲਾਲ ਸਿੰਘ ਸੰਗਰੂਰ ਵਾਲੇ, ਕਵੀ-ਰਾਜ ਭਾਈ ਨਾਰਾਇਣ ਸਿੰਘ ਬੱਲਭ ਨਿਆਮਤਪੁਰੀ, ਬਾਬੂ ਹੀਰਾ ਸਿੰਘ, ਕਪਤਾਨ ਸ਼ਮਸ਼ੇਰ ਸਿੰਘ, ਆਦਿ, ਇਸ ਵਿਚਾਰ-ਧਾਰਾ ਦੇ ਮੋਹਰੀਆਂ ਵਿੱਚੋਂ ਰਹੇ ਹਨ। ਇਨ੍ਹਾਂ ਵਿੱਚੋਂ ਸਭ ਤੋਂ ਪਹਿਲਾਂ ਸ਼ਾਇਦ ਗਿਆਨੀ ਲਾਲ ਸਿੰਘ ਜੀ ਮੈਦਾਨ ਵਿਚ ਉਤਰੇ। ਉਨ੍ਹਾਂ ਨੇ ਆਪਣੀ ਇਕ ਪੁਸਤਕ *ਭਗਤਿ ਮਤਿ ਤੇ ਗੁਰਮਤਿ* (1945), ਪੰਚ ਖ਼ਾਲਸਾ ਦੀਵਾਨ, ਪੰਚ ਖੰਡ, ਭਸੌੜ, ਜ਼ਿਲਾ ਸੰਗਰੂਰ ਵੱਲੋਂ ਛਪਵਾਈ[1]। ਇਸ ਵਿਚ ਫ਼ਰੀਦ-ਬਾਣੀ ਨੂੰ, ਸਾਰੀ ਭਗਤ-ਬਾਣੀ ਸਮੇਤ, ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਿਤ ਮੂਲ ਪੋਥੀ (*ਆਦਿ ਬੀੜ*) ਦਾ ਅਧਿਕਾਰੀ ਭਾਗ ਮੰਨਣ ਤੋਂ ਇਨਕਾਰ ਕੀਤਾ ਗਿਆ ਹੈ। ਦਲੀਲ ਵੱਜੋਂ ਕੁੱਝ ਇਸ ਤਰ੍ਹਾਂ ਦੇ ਬਿਆਨ ਮਿਲਦੇ ਹਨ :

i) ਸੇਖ ਫਰੀਦ ਜੀ ਦੀ ਰਚਨਾ ਵਿਖੇ ਗੁਰਮਤਿ ਤੋਂ ਵਿਰੁੱਧ ਇਸਲਾਮ ਮਤਿ ਦਾ ਪ੍ਰਚਾਰ ਕਾਫੀ ਹੈ ... (ਸਫ਼ਾ 54)

ii) ਫਕੀਰੀ ਦੇ ਲਿਵਾਸ ਅਤੇ ਦਰਵੇਸ਼ੀ ਦੀ ਖੁਮਾਰੀ ਵਿਚ ਆਪ ਨੇ ਇਸਤ੍ਰੀ ਜਾਤੀ ਨੂੰ ਜ਼ਹਿਰ ਦੀਆਂ ਗੰਦਲਾਂ ਲਿਖਿਆ ਹੈ ... ਜੇ ਇਹ ਇਸਤ੍ਰੀ ਨਿੰਦਿਆ ਨਹੀਂ ਹੈ ਤਾਂ ਵਿਸ ਗੰਦਲਾਂ ਹੋਰ ਕੌਣ ਹਨ ... ? (ਸਫ਼ਾ 73)

iii) ...ਸ਼ੇਖ ਜੀ ਨੂੰ ਕੇਵਲ ਆਪਣਾ ਹੀ ਫਿਕਰ ਹੈ, ਦੂਜੇ ਪਏ ਸੜਨ... (ਸਫ਼ਾ 100)

ਕਵੀਰਾਜ ਨਾਰਾਇਣ ਸਿੰਘ 'ਬੱਲਭ' ਨੇ ਬੜੇ ਜੋਸ਼, ਬਲਕਿ ਗ਼ੁੱਸੇ ਨਾਲ, ਗੁਰੂ ਸਾਹਿਬਾਨ ਦੀ ਬਾਣੀ ਤੋਂ ਛੁੱਟ, ਬਾਕੀ ਸਾਰੀ ਦੀ ਸਾਰੀ ਬਾਣੀ ਨੂੰ ਦੁਰਕਾਰਨ ਦਾ ਕੰਮ ਆਪਣੀ ਪੁਸਤਕ *ਗੁਰਬਾਣੀ ਗੌਰਵਤਾ* ਰਾਹੀਂ, 1952 ਵਿਚ ਛੋਹਿਆ। ਬੱਲਭ ਜੀ ਅਨੁਸਾਰ, 'ਕੱਚੀ ਬਾਣੀ' ਨੂੰ ਬੀੜ ਵਿਚ ਸ਼ਾਮਿਲ ਕਰਨ ਦਾ 'ਪਾਪ' ਭਾਈ ਗੁਰਦਾਸ ਨੇ ਕੀਤਾ ਸੀ, ਜੋ ਅੰਦਰ-ਖਾਤੇ ਇਕ ਉਦਾਸੀ ਸੀ। ਵਿਦਵਾਨ ਲੇਖਕ ਦਾ ਵਿਸ਼ਵਾਸ

---

* ਇਹ ਲੇਖ ਪਹਿਲਾਂ ਅਕਤੂਬਰ 1974 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਬਾਬਾ ਫ਼ਰੀਦ ਮੈਮੋਰੀਅਲ ਸੋਸਾਇਟੀ, ਨਵੀਂ ਦਿੱਲੀ ਦੇ ਸਹਿਯੋਗ ਨਾਲ ਅੰਮ੍ਰਿਤਸਰ ਵਿਚ ਹੋਏ ਸੈਮੀਨਾਰ ਵਿਚ ਪੜ੍ਹੇ ਗਏ ਲੇਖਾਂ ਦੇ ਸੰਕਲਨ *ਸ਼ੱਕਰਗੰਜ* (1982) ਦੀ ਭੂਮਿਕਾ ਵਜੋਂ ਛਪਿਆ ਸੀ। ਏਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਧੰਨਵਾਦ ਸਹਿਤ ਕੁੱਝ ਵਾਧਿਆਂ ਸਮੇਤ ਮੁੜ ਛਾਪਿਆ ਜਾ ਰਿਹਾ ਹੈ।

1. ਇਸ ਪੁਸਤਕ ਦੀ ਦੂਜੀ ਛਾਪ, 1956 ਵਿਚ, ਹਰਭਜਨ ਸਿੰਘ, ਜੱਥੇਦਾਰ, ਪੰਚ ਖ਼ਾਲਸਾ ਦੀਵਾਨ, ਧਾਂਦਰਾ, ਜ਼ਿਲਾ ਲੁਧਿਆਣਾ ਵੱਲੋਂ ਛਪੀ ਸੀ।



ਹੈ ਕਿ ਭਾਈ ਗੁਰਦਾਸ ਜੀ ਨੇ ਕੱਟੜ ਤੇ ਸ਼ਰਈ ਸ਼ੇਖ਼ ਫ਼ਰੀਦ ਦਾ ਕਲਾਮ, *ਆਦਿ ਬੀੜ* ਵਿਚ, ਕੇਵਲ ਜਹਾਂਗੀਰ ਨੂੰ ਖ਼ੁਸ਼ ਕਰਨ ਦੀ ਨੀਅਤ ਨਾਲ ਸ਼ਾਮਿਲ ਕੀਤਾ ਸੀ :



ਜਹਾਂਗੀਰ ਕਹੀ ਸੁ ਕਰੀ ਨਾ ਗੁਰੂ ਪੰਚਮ ਨੇ,
ਸੋਈ ਗੁਰਦਾਸ ਕੀਤੀ ਖੋਹ ਹੈ ਉਡਾਈ ਜੋ।
ਹਿੰਦੂ ਤੇ ਮੁਸਲਮਾਨ ਕੀਤੇ ਹੈਂ ਉਦਾਸੀ ਖੁਸ਼,
ਜਹਾਂਗੀਰ ਨਾਲ ਤਾਂ ਪ੍ਰੀਤ ਖਾਸ ਲਾਈ ਜੋ।
ਪੱਕਾ ਥੀ ਉਦਾਸੀ ਗੁਰਦਾਸ ਪੰਥ ਧੋਖੇ ਵਿਚ,
ਭੱਜ ਗਿਆ ਕਾਸ਼ੀ ਮੁਹਰਾਂ ਗੁਰੂ ਦੀ ਚੁਰਾਈ ਜੋ॥33॥[2]

ਭਾਈ ਗੁਰਦਾਸ ਤੋਂ ਛੁੱਟ, ਲੇਖਕ ਨੇ, ਭਾਈ ਬੰਨੋ ਅਤੇ ਬਾਬਾ ਪਿਰਥੀ ਚੰਦ ਦੀ ਔਲਾਦ ਨੂੰ, "ਖੰਡ ਵਿਚ ਰੇਤ ਮਿਲਾਉਣ" ਦਾ ਦੋਸ਼ੀ ਮੰਨਿਆ ਹੈ। ਬਾਬਾ ਫ਼ਰੀਦ ਬਾਰੇ, ਜੋ ਕਵੀਰਾਜ ਹੁਰਾਂ ਲਈ 'ਖੰਡ ਵਿਚ ਰੇਤ' ਦੇ ਤੁੱਲ ਹੈ, ਇਸ ਪੁਸਤਕ ਵਿਚ ਬੜੇ ਸਖ਼ਤ ਸ਼ਬਦ ਵਰਤੇ ਗਏ ਹਨ ਤਾਂ ਜੋ ਸਿੱਖ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਕ-ਦਮ ਛੇਕਣ ਦੀ ਨੀਤੀ ਅਪਣਾਉਣ ਲਈ ਤਿਆਰ ਹੋ ਜਾਣ :

- ਦੋਹਿਰਾ -

ਬਾਣੀ ਸ਼ੇਖ ਫਰੀਦ ਦੀ, ਮੁਸਲਮਾਨ ਪਰਚਾਰ॥
ਗੁਰੂ ਗ੍ਰੰਥ ਵਿਚ ਏਸਦਾ, ਮੂਲ ਨਹੀਂ ਅਧਿਕਾਰ॥88॥
ਬੇ-ਨਮਾਜ਼ੇ ਪੁਰਸ਼ ਨੂੰ, ਕੁੱਤਾ ਕਹੇ ਪੁਕਾਰ॥
ਪੜ੍ਹਦਾ ਪੰਥ ਨਮਾਜ਼ ਨਾ, ਗਾਲਾਂ ਰਿਹਾ ਸਹਾਰ॥89॥
ਕੌਣ ਕਹੇ ਇਹ ਭਗਤ ਹੈ, ਇਹ ਤਾਂ ਕੋਈ ਚੰਡਾਲ॥
ਸੰਗਤ ਗਾਲ੍ਹਾਂ ਖਾਏ ਕਿਉਂ, ਬੋਲੇ ਮੂੰਹ ਸੰਭਾਲ॥90॥
ਭੀਖਨ ਹਾਫਿਜ਼ ਕੁਰਾਨ ਦਾ, ਨਾਲੇ ਸ਼ੇਖ ਫ਼ਰੀਦ॥
ਗੁਰ ਮਰਿਯਾਦਾ ਨਾ ਕਰੀ, ਰੱਖੇ ਰੋਜ਼ੇ ਈਦ॥91॥[3]

ਕਵੀਰਾਜ ਜੀ ਆਪਣੀ ਕਿਤਾਬ ਵਿਚ ਮੁੜ ਮੁੜ ਇਸੇ ਤਰ੍ਹਾਂ ਦੀ ਫ਼ਰੀਦ-ਵਿਰੋਧੀ ਸੁਰ ਕੱਢਦੇ ਦਿੱਸਦੇ ਹਨ :

- ਕਬਿੱਤ -

ਕੈਸਾ ਗੁਰੂ ਗ੍ਰੰਥ ਜੋ ਮਸੀਤ ਪਿਛੇ ਗਾਲ੍ਹਾਂ ਦੇਵੇ,
ਗੁਰੂ ਜੀ ਦੀ ਸੰਗਤ ਨੂੰ ਕੁੱਤੇ ਹੈ ਪੁਕਾਰਦਾ॥
ਕਹੋ ਕਿਹੜਾ ਗੁਰੂ ਕਦੋਂ ਗਿਆ ਥੀ ਮਸੀਤ ਵਿਚ,
ਗੁਰੂ ਨਾਲ ਕਹੋ ਕੀ ਹੈ ਘੱਟ ਇਹ ਗੁਜ਼ਾਰਦਾ॥
ਮਿਹਰ ਮਸੀਤ ਸੰਦਾ ਗੁਰੂ ਦਾ ਸ਼ਬਦ ਪੜ੍ਹੋ,
ਜਾਇਗੀ ਮਸੀਤ ਤੇ ਫਰੀਦ ਧਾਹਾਂ ਮਾਰਦਾ॥
ਜਦੋਂ ਤਾਈਂ ਕੱਚੀ ਬਾਣੀ ਕਰੇਂ ਨਾ ਬਾਹਰ ਪੰਥ
'ਬੱਲਭ' ਸੁਣਾਵੇ ਰਹੀਂ ਗਾਲ੍ਹਾਂ ਹੀ ਸਹਾਰਦਾ॥376॥

- ਬੀਰ ਛੰਦ -

ਕੈਸਾ ਗੁਰੂ ਗ੍ਰੰਥ ਇਹ ਬਣਿਆਂ, ਭੇਜ ਰਿਹਾ ਜੋ ਵਿਚ ਮਸੀਤ
ਮਰਜੋ ਸਿੰਘੋ ਮੌਹਰਾ ਖਾ ਕੇ, ਕਿਉਂ ਕਰਦੇ ਇਸਦੀ ਪਰਤੀਤ॥[4]

ਸੁਰਗਵਾਸੀ ਗਿਆਨੀ ਲਾਲ ਸਿੰਘ ਜੀ ਸੰਗਰੂਰ ਵਾਲਿਆਂ ਦੀ ਇਕ ਹੋਰ ਪੁਸਤਕ, *ਗੁਰਮਤਿ ਕਸੌਟੀ ਸਾਰ*,[5] ਬਹੁਤ ਕਰ ਕੇ ਉਨ੍ਹਾਂ ਦੀ ਪਹਿਲੀ ਪੁਸਤਕ *ਭਗਤਿ ਮਤਿ ਤੇ ਗੁਰਮਤਿ* (1945) ਦਾ ਹੀ ਨਵਾਂ ਰੂਪ ਹੈ। ਕੁੱਝ ਵੇਰਵਿਆਂ ਵਿਚ, ਇਹ ਪੁਸਤਕ ਕਵੀਰਾਜ ਜੀ ਦੀ ਪੁਸਤਕ ਤੋਂ ਵੱਖਰੀ ਹੈ; ਮਿਸਾਲ ਵਜੋਂ,

2. *ਗੁਰਬਾਣੀ ਗੌਰਵਤਾ*, 1952, ਲੁਧਿਆਣਾ, ਗੁਰਮਤ ਪ੍ਰੈਸ, ਸਫ਼ਾ 14.
3. *ਉਹੀ*, ਸਫ਼ਾ 26.
4. *ਉਹੀ*, ਸਫ਼ਾ 90.
5. ਕਿਤਾਬ ਉੱਤੇ ਕੇਵਲ 'ਰਚਿਤ ਗਿਆਨੀ ਲਾਲ ਸਿੰਘ, ਸੰਗਰੂਰ' ਹੀ ਛਪਿਆ ਹੈ, ਤੇ ਛਾਪਕ ਦੇ ਨਾਂ, ਥਾਂ ਜਾਂ ਪ੍ਰਕਾਸ਼ਨ ਦੇ ਸਾਲ, ਆਦਿ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਹੋਈ।



ਲੇਖਕ ਭਗਤ-ਬਾਣੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਵੇਸ਼ ਦਾ ਜ਼ਿੰਮੇਵਾਰ, ਭਾਈ ਗੁਰਦਾਸ ਜੀ ਦੀ ਥਾਂ, ਬਾਬਾ ਮੋਹਨ ਜੀ ਦੇ ਸੁਪੁੱਤਰ ਤੇ ਗੁਰੂ ਅਮਰ ਦਾਸ ਜੀ ਦੇ ਪੋਤਰੇ, ਬਾਬਾ ਸਹੰਸਰ ਦਾਸ ਜੀ ਨੂੰ ਮੰਨਦਾ ਹੈ :

> ਨਿਰੋਲ ਗੁਰਬਾਣੀ ਦੀ ਪੋਥੀ ਦੇ ਮੁਕਾਬਲੇ ਪਰ ਬਾਬਾ ਮੋਹਨ ਜੀ ਦੇ ਪੁਤ੍ਰ ਬਾਵਾ ਸਹੰਸਰ ਦਾਸ ਨੇ ਇਕ ਪੋਥੀ ਲਿਖੀ... ਅਤੇ ਭਗਤ ਬਾਣੀ ਦਾ ਪੰਜਾਬੀ ਗੁਰਮੁਖੀ ਵਿਚ ਉਲਥਾ ਕਰਕੇ ਉਸੀ ਪੋਥੀ ਵਿਚ ਲਿਖਿਆ। ਤੀਜੇ ਗੁਰੂ ਦੇ ਸਾਹਮਣੇ ਜਦੋਂ ਭਗਤ ਬਾਣੀ ਆਈ ਤਾਂ ਆਪ ਨੇ ਗੁਰਮਤਿ ਕਸੌਟੀ ਪਰ ਪਰਖ ਕੇ ਕਈ ਕੁ ਨੋਟ ਚਾੜ੍ਹ ਕੇ ਖੰਡਣ ਕੀਤਾ ਤੇ ਹੁਕਮ ਕੀਤਾ, "ਸਤਿਗੁਰ ਬਿਨਾ ਹੋਰ ਕਚੀ ਹੈ ਬਾਣੀ।" ...ਪੰਚਮ ਗੁਰੂ ਜੀ ਨੂੰ ਗੋਇੰਦਵਾਲ ਵਾਲੀਆਂ ਇਨ੍ਹਾਂ ਪੋਥੀਆਂ ਦਾ ਇਲਮ ਸੀ... ਗੋਇੰਦਵਾਲ ਤੋਂ ਜੋ ਭਗਤ ਰਚਨਾ ਆਈ, ਪੰਚਮ ਗੁਰੂ ਜੀ ਨੇ ਹੋਰ ਨੋਟ ਚਾੜ੍ਹਕੇ ਗੁਰਸਿੱਖਾਂ ਨੂੰ ਨਿਰਸੰਸੇ ਕੀਤਾ ਕਿ ਇਹ ਰਚਨਾ ਗੁਰਬਾਣੀ ਦੇ ਤੁਲ ਦੀ ਨਹੀਂ ਹੈ। ਨੋਟ ਦੇਣ ਦਾ ਹੋਰ ਕੋਈ ਭੀ ਮਤਲਬ ਨਹੀਂ ਹੈ... (ਸਫ਼ਾ 10-11)

ਬਾਬਾ ਫ਼ਰੀਦ ਜੀ ਦੀ ਬਾਣੀ ਬਾਰੇ ਗਿਆਨੀ ਜੀ ਨੇ ਜੋ ਵਿਚਾਰ ਪ੍ਰਗਟ ਕੀਤੇ ਹਨ, ਉਨ੍ਹਾਂ ਵਿਚ ਕਵੀਰਾਜ ਜੀ ਤੋਂ ਕਿਤੇ ਵੱਧ ਵਿਸਤਾਰ ਨਾਲ, ਫ਼ਰੀਦ ਜੀ ਦੇ ਇਸਲਾਮੀ ਅੰਸ਼ਾਂ ਨੂੰ ਕਿੰਤੂ-ਅਧੀਨ ਲਿਆਂਦਾ ਗਿਆ ਹੈ, ਜਿਵੇਂ ਕਿ ਅੱਗੇ ਦਿੱਤੀਆਂ ਕੁੱਝ ਟੂਕਾਂ ਤੋਂ ਸਪਸ਼ਟ ਹੈ :

> ...ਇਹ ਬਾਤ ਸੋਲਾਂ ਆਨੇ ਠੀਕ ਹੈ, ਕਿ ਫਰੀਦ ਜੀ ਆਵਾਗਵਨ ਨੂੰ ਨਹੀਂ ਮੰਨਦੇ ਅਤੇ ਰੂਹਾਂ ਦਾ ਵਾਸਾ ਕਿਆਮਤ ਤੀਕ ਕਬਰਾਂ ਵਿਚੇ ਮੰਨਦੇ ਹਨ ।... *(ਸ.ਫਾ 54-55)*
>
> ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥ *(ਪੰਨਾ 58)*
>
> ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ (੧੫) *(ਪੰਨਾ 1378)*
>
> ਨੋਟ : ਇਸਲਾਮ ਅਤੇ ਇਸਾਈ ਮਤਿ ਵਿਖੇ ਸ਼ੈਤਾਨ ਇਕ ਫ਼ਰਿਸ਼ਤਾ (ਦੇਵਤਾ) ਮੰਨਿਆ ਹੈ... ਇਹ ਹਮੇਸ਼ਾ ਜੀਵਾਂ ਨੂੰ ਖ਼ੁਦਾ ਥੀਂ ਬੇਮੁਖ ਕਰਦਾ ਰਹਿੰਦਾ ਹੈ। ਗੁਰਮਤਿ ਵਿਖੇ ਐਸੇ ਕਿਸੇ ਦੇਵਤੇ ਦੀ ਹੋਂਦ ਨਹੀਂ ਮੰਨੀ ਗਈ ਜੋ ਰੱਬ ਦਾ ਸ਼ਰੀਕ ਹੋਵੇ ... ਗੁਰਬਾਣੀ ਵਿਖੇ ਫ਼ਰੀਦ ਸਿਧਾਂਤਾਂ ਦਾ ਕਾਫ਼ੀ ਖੰਡਣ ਹੈ। ਤਾਂ ਤੇ ਸ਼ੇਖ ਰਚਨਾ ਗੁਰਮਤਿ ਆਸ਼ੇ ਤੋਂ ਉਲਟ ਹੈ। *(ਸਫ਼ਾ 60)*
>
> ...ਸਰੀਰ ਨੂੰ ਦੁਖ ਦੇਣ ਵਾਲੇ ਤਪਾਂ ਬਾਰੇ ਕਾਫੀ ਜ਼ੋਰ ਦਿੱਤਾ ਹੈ, ਜੋ ਗੁਰਮਤਿ ਵਿਰੁਧ ਸਿਧਾਂਤ ਹੈ । *(ਸ.ਫਾ 60)*
>
> ...ਇਸ ਤਰ੍ਹਾਂ ਫਰੀਦ ਰਚਨਾ ਦਾ ਥਾਂ ਥਾਂ ਜ਼ੋਰਦਾਰ ਖੰਡਣ ਹੈ। ਜੋ ਸੱਜਣ ਸ਼ੇਖ ਜੀ ਨੂੰ ਹੱਠਾਂ ਤਪਾਂ ਤੋਂ ਬਰੀ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ "ਤਨ ਸੁਕਾ ਪਿੰਜਰੁ ਥੀਆ", ਸਲੋਕ 90 ਅਤੇ "ਕਾਗਾ ਕਰੰਗ ਢੰਢੋਲਿਆ", ਸਲੋਕ 91, "ਕਾਗਾ ਚੂੰਡਿ ਨ ਪਿੰਜਰਾ", ਸਲੋਕ 92, ਗਹੁ ਨਾਲ ਪੜ੍ਹਨੇ ਚਾਹੀਦੇ ਹਨ॥ ਕਿ ਸ਼ੇਖ਼ ਜੀ ਕਿਵੇਂ ਸਰੀਰ ਨੂੰ ਤਪੌਂਦੇ ਫਿਰੇ ਸਨ। "ਏ ਦੁਇ ਨੈਨਾ ਮਤਿ ਛੁਹਉ ॥91॥" ਇਥੇ ਰੱਬ ਹਿਆਲੀਐ ਸਿਧਾਂਤ ਸਮਝਦੇ ਤਾਂ ਕਦੀ ਨਾ ਰੱਬ ਨੂੰ ਨੈਨਾ ਦਾ ਵਿਸ਼ਾ ਦਸਦੇ (ਨਾਨਕ ਸੇ ਆਖੜੀਆਂ ਬਿਅੰਨਿ) ...ਸਪਸ਼ਟ ਹੈ ਕਿ ਫ਼ਰੀਦ ਸਿਧਾਂਤਾਂ ਨੂੰ ਗੁਰਬਾਣੀ ਖੰਡਣ ਕਰਦੀ ਹੈ, ਫਿਰ ਰਚਨਾ ਪਰ ਅਮਲ ਕਿਵੇਂ ਹੋਵੇਗਾ ? *(ਸ.ਫਾ 63-64)*
>
> ...ਸ਼ੇਖ ਜੀ ਸੂਫੀ ਫਕੀਰ ਮੁਸਲਮਾਨ ਸਨ। ਅਤੇ ਓਹ ਆਪਣਾ ਵੇਸ (ਭੇਖ) ਲੋਕਾਂ ਥੀਂ ਅਡਰਾ ਦਰਸੌਂਦੇ ਸਨ, ਸ਼ੇਖ ਜੀ ਦੀ ਰਚਨਾ ਤੋਂ ਇਹ ਬਾਤ ਸਿੱਧ ਹੈ :
>
> ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
> ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥ (੨) *(ਪੰਨਾ 1377)*
>
> ਨੋਟ : ਨਾਨਕ ਸਤਿਗੁਰੁ ਭੇਟਿਐ ਪੂਰੀ ਹੋਵੈ ਜੁਗਤਿ॥
> ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ *(ਪੰਨਾ 522)*
> *(ਰਾਗ ਗੂਜਰੀ ਵਾਰ ਮ: ੫)*
>
> ...ਗ੍ਰਹਿਸਤ ਤੋਂ ਨਿਕਲ ਕੇ ਵਖਰੀ ਫਕੀਰੀ ਦਸਣੀ ਪਾਖੰਡ ਹੈ। *(ਸ.ਫਾ 70-71)*
>
> ਨੋਟ : ਸ਼ੇਖ ਜੀ ਤਾਂ ਸੰਸਾਰ ਵਲੋਂ ਇਤਨੇ ਦੁਖੀ ਸਨ ਕਿ ਆਤਮ ਘਾਤ ਜਗਤ ਕਸਾਈ ਮ: ੩ ਅਨੁਸਾਰ ਵਰਤੋਂ ਕਰਨ ਪਰ ਤੁਲ ਰਹੇ ਸਨ :



ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥ (੭੬) *(ਪੰਨਾ 1381)*

ਜੇ ਕੋਈ ਦਾਈ ਕਿਤੇ ਅੱਜ ਕਲ ਸ਼ੇਖ ਜੀ ਦੇ ਆਖੇ ਲਗਕੇ 'ਬੱਚੇ ਦਾ ਗਲਾ ਕਪ ਸੁਟੇ' ਸਾਇਦ ਕਾਨੂੰਨ ਫਾਂਸੀ ਦੀ ਸਜ਼ਾ ਦੇਵੇ।

'ਸੇਖ ਫਰੀਦੈ ਖੈਰੁ ਦੀਜੈ ਬੰਦਗੀ' (ਆਸਾ ਫਰੀਦ) ਸ਼ੇਖ ਇਕ ਖਿਤਾਬ ਜਾਂ ਫਕੀਰਾਂ ਦੀ ਉਚ ਡਿਗਰੀ ਹੈ, 'ਆਪ ਦੇ ਨਾਮ ਨਾਲ ਆਪੇ ਵਰਤਣਾਂ ਸੋਭਾ ਮਾਨ ਕਿਵੇਂ? ਫ਼ਰੀਦ ਰਚਨਾ ਸੂਫੀ ਫਕੀਰੀ ਦੀ ਪ੍ਰਚਾਰਕ ਹੈ:

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ॥ (੨) *(ਪੰਨਾ 1377)*

ਇਹ ਸੂਫੀ ਫਕੀਰੀ ਦਾ ਪ੍ਰਚਾਰ ਹੈ।

"ਦਰਵੇਸਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ" (੬੦) *(ਪੰਨਾ 1381)*

ਇਸ ਤੋਂ ਸਾਬਤ ਹੈ ਕਿ ਆਪ ਸੂਫ਼ੀ ਦਰਵੇਸ਼ਾਂ ਦਾ ਅਡਰਾ ਫਿਰਕਾ ਮੰਨਦੇ ਸਨ:

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥ (੧੧੧) *(ਪੰਨਾ 1383)*

"ਫਕੀਰੀ ਮਿਸਲ ਸਾਬਤ ਕਰਨ ਤੋਂ ਸਾਫ ਹੈ ਕਿ ਆਪ ਸੂਫੀ ਫਕੀਰਾਂ ਦੇ ਪ੍ਰਚਾਰਕ ਸਨ ਅਤੇ ਉਨ੍ਹਾਂ ਦੇ ਲਿਬਾਸ ਨੂੰ ਸਤਿਕਾਰਦੇ ਸਨ। ਇਸ ਪਰਚਾਰ ਨਾਲ ਸਿਖ ਧਰਮ ਦਾ ਕੀ ਸੰਬੰਧ ਹੈ?" *(ਸਫ਼ਾ 72)*

...ਸ਼ੇਖ ਜੀ ਨੇ ਇਸ ਸ਼ਲੋਕ ਵਿਚ 'ਨਿਮਾਜ ਨ ਪੜ੍ਹਨੇ ਵਾਲਿਆਂ ਨੂੰ ਕੁੱਤੇ ਦੱਸਿਆ ਹੈ ਅਤੇ ਪੰਜ ਵੇਲੇ ਮਸੀਤ ਵਿਚ ਜਾ ਕੇ ਨਿਮਾਜ ਪੜ੍ਹਨੇ ਵਾਸਤੇ ਤਾਕੀਦ ਕੀਤੀ ਹੈ। ਇਹ ਹੁਕਮ ਕਿਨ੍ਹਾਂ ਵਾਸਤੇ ਹੈ? ਸਿੱਖਾਂ ਵਾਸਤੇ ਤਾਂ ਗੁਰੂ ਜੀ ਦਾ ਹੁਕਮ ਹੈ 'ਗੁਰ ਸਤਿਗੁਰ ਕਾ ਜੋ ਸਿਖ ਅਖਾਏ ਭਲਕੇ ਉਠ ਹਰਿਨਾਮ ਧਿਆਵੇ (ਸਾਰਾ ਸਬਦ ਵੀਚਾਰੋ) ਅਤੇ ਸਿੱਖ ਮਸੀਤੇ ਜਾ ਕੇ ਮੱਕੇ ਵੱਲ ਰੁਖ ਕਰਕੇ ਬੈਠਕਾਂ ਉਠਕਾਂ ਦੀ ਕਵਾਇਦ ਨਾਲ ਨਿਮਾਜਾਂ ਕਿਉਂ ਪੜ੍ਹਨ? ...ਇਹ ਪ੍ਰਚਾਰ ਸਾਫ ਹੀ ਸਿਖ ਧਰਮ ਤੋਂ ਉਲਟ ਤੇ ਗੁਰਬਾਣੀ ਦਾ ਖੰਡਣ ਹੈ। ਅਤੀ ਹੈਰਾਨੀ ਹੈ ਕਿ ਗੁਰੂ ਜੀ ਨੇ ਨਿਮਾਜ਼ਾ ਪੜ੍ਹੌਣ ਵਾਲੀ ਬਾਣੀ ਨੂੰ ਪਰਵਾਨਗੀ ਕਿਵੇਂ ਦੇ ਦਿੱਤੀ, ਜਦੋਂ ਕਿ ਗੁਰੂ ਜੀ ਨਿਮਾਜ਼ਾ ਰੋਜਿਆਂ, ਸੁਨੱਤਾਂ ਆਦਿ ਦਾ ਖੰਡਣ ਕਰਦੇ ਹਨ? *(ਸਫ਼ਾ 74-75)*

...ਇਹ ਕਹਿਣਾ ਭੁੱਲ ਹੈ ਕਿ ਸਤਿਗੁਰੂ ਨਾਨਕ ਜੀ ਨੇ ਸ਼ੇਖ ਬ੍ਰਹਮ ਤੋਂ ਸ਼ੇਖ ਫਰੀਦ ਦੀ ਰਚਨਾ ਲੈ ਕੇ ਉਸ ਅਨੁਸਾਰ ਆਪਣੀ ਰਚਨਾ ਢਾਲੀ ਜਾਂ ਮਿਲਾਈ ਹੈ। *(ਸਫ਼ਾ 101)*

...ਬਾਦਸ਼ਾਹ ਜਹਾਂਗੀਰ, ਦਾਰਾ ਸ਼ਿਕੋਹ ਆਦਿ ਫਰੀਦ ਗੱਦੀ ਦੇ ਸ਼ਾਗਿਰਦ ਸਨ। 'ਫ਼ਰੀਦ ਰਚਨਾ ਦਾ ਬੀੜ ਵਿਚ ਸ਼ਾਮਿਲ ਕਰ ਕੇ' ਪਰਚਾਰ ਕਰੌਣਾ ਬਾਦਸ਼ਾਹ ਜਹਾਂਗੀਰ ਦੀ ਖੁਸ਼ਨੂਦੀ ਦਾ ਮੁਖ ਕਾਰਨ ਸੀ। *(ਸਫ਼ਾ 146)*

x x x

ਬਾਬੂ ਹੀਰਾ ਸਿੰਘ[6], ਕਪਤਾਨ ਸ਼ਮਸ਼ੇਰ ਸਿੰਘ,[7] ਆਦਿ ਦੀਆਂ ਦਲੀਲਾਂ ਦੇ ਸੋਮੇ, ਗਿਆਨੀ ਲਾਲ ਸਿੰਘ ਤੇ ਕਵੀਰਾਜ ਜੀ ਹੀ ਹਨ, ਇਸ ਲਈ ਉਨ੍ਹਾਂ ਨੂੰ ਵੱਖਰੇ ਤੌਰ ਉੱਤੇ ਵਿਚਾਰਨ ਦੀ ਲੋੜ ਨਹੀਂ।

---

6. ਕਰਤਾ, *ਸ੍ਰੀ ਕਰਤਾਰਪੁਰੀ ਬੀੜ ਤੇ ਖਾਰੀ ਬੀੜਾਂ ਬਾਰੇ*, ਗੁਰਮਤਿ ਰਹਿਣੀ, ਸ਼ੇਰਪੁਰ ਬਾਈਪਾਸ, ਲੁਧਿਆਣਾ, 1974, ਅਤੇ *ਰਚਨਾ ਸ਼ੇਖ਼ ਫ਼ਰੀਦ ਤੇ ਗੁਰਮਤਿ*।
7. ਕਰਤਾ, *ਪਵਿਤ੍ਰ ਹਜ਼ੂਰੀ ਬੀੜ ਦੀ ਲੋੜ*, ਸੰਸ਼ੋਧਕ ਬਾਬਾ ਹੀਰਾ ਸਿੰਘ, ਪ੍ਰਕਾਸ਼ਕ ਭਾਈ ਹਰਚੰਦ ਸਿੰਘ ਖ਼ਾਲਸਾ, ਭਗਤਾ ਭਾਈ, ਜ਼ਿਲਾ ਬਠਿੰਡਾ, ਦੂਜਾ ਸੋਧਿਆ ਹੋਇਆ ਐਡੀਸ਼ਨ, 1964.



## II

ਬਾਬਾ ਫ਼ਰੀਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਾ ਮੰਨਣ ਦੇ ਹੱਕ ਵਿਚ, ਗਿਆਨੀ ਜੀ, ਕਵੀਰਾਜ ਜੀ ਤੇ ਹੋਰਨਾਂ ਵੱਲੋਂ ਜੋ ਦਲੀਲਾਂ ਦਿੱਤੀਆਂ ਗਈਆਂ ਹਨ, ਉਹ ਕੁੱਲ ਮਿਲਾ ਕੇ ਦੋ ਬਣਦੀਆਂ ਹਨ :

i) ਭਾਈ ਗੁਰਦਾਸ ਨੇ, ਜੋ ਆਪ, ਸਿੱਖ ਦੇ ਭੇਖ ਵਿਚ ਉਦਾਸੀ ਸੀ, ਜਾਂ ਕਿਸੇ ਹੋਰ ਨੇ, ਜਹਾਂਗੀਰ ਨੂੰ ਖ਼ੁਸ਼ ਕਰਨ ਲਈ, ਬਾਬਾ ਫ਼ਰੀਦ ਜੀ ਦੀ ਬਾਣੀ, *ਆਦਿ ਬੀੜ* ਵਿਚ ਸ਼ਾਮਿਲ ਕਰ ਦਿੱਤੀ ਸੀ।

ii) ਫ਼ਰੀਦ ਜੀ ਦੀ ਬਾਣੀ ਵਿਚ ਗੁਰਮਤਿ-ਵਿਰੋਧੀ, ਇਸਲਾਮ-ਪੱਖੀ, ਬਲਕਿ ਇਸਲਾਮ-ਪ੍ਰਚਾਰਕ ਅੰਸ਼ ਮੌਜੂਦ ਹਨ ਤੇ ਇਨ੍ਹਾਂ ਦੀ ਹੋਂਦ ਆਪਣੇ ਆਪ ਵਿਚ ਇਕ ਵੱਡਾ ਸਬੂਤ ਹੈ ਕਿ ਗੁਰੂ-ਸੰਪਾਦਕ ਵੱਲੋਂ ਇਸ ਬਾਣੀ ਨੂੰ *ਆਦਿ ਬੀੜ* ਵਿਚ ਸ਼ਾਮਿਲ ਨਹੀਂ ਸੀ ਕੀਤਾ ਜਾ ਸਕਦਾ।

ਪਹਿਲੀ ਦਲੀਲ ਵਿਚ ਉੱਕਾ ਕੋਈ ਵਜ਼ਨ ਨਹੀਂ ਹੈ ਕਿਉਂਕਿ ਭਾਈ ਗੁਰਦਾਸ ਜੀ ਦੀ ਗੁਰੂ-ਮਤਿ ਦੀ ਸੋਝੀ ਜਾਂ ਵਿਆਖਿਆ ਬਾਰੇ ਤਾਂ ਸ਼ਾਇਦ ਦੋ ਰਾਵਾਂ ਹੋਣ, ਪਰ ਜਹਾਂਗੀਰ ਨੂੰ ਖ਼ੁਸ਼ ਕਰਨ ਦੀ ਖ਼ਾਤਰ ਉਸ ਦੇ ਗੁਰਮਤਿ-ਦੋਖੀ ਬਣ ਜਾਣ ਬਾਰੇ ਨਾ ਸਿੱਖਾਂ ਵਿਚ ਕੋਈ ਰਿਵਾਇਤ ਹੈ ਤੇ ਨਾ ਉਸ ਵੇਲੇ ਦੀਆਂ ਜਾਂ ਮਗਰੋਂ ਦੀਆਂ ਸਰਕਾਰੀ ਜਾਂ ਗ਼ੈਰ-ਸਰਕਾਰੀ ਦਸਤਾਵੇਜ਼ਾਂ ਵਿਚ ਹੀ ਉਸ ਨੂੰ ਮੁਲਜ਼ਮ ਠਹਿਰਾਉਣ ਵਾਲਾ ਕੋਈ ਹਵਾਲਾ ਪ੍ਰਾਪਤ ਹੈ। ਉਸ ਦੀਆਂ *ਵਾਰਾਂ* ਜਾਂ *ਕਬਿੱਤ-ਸਵੱਯਾਂ* ਵਿਚ ਵੀ ਉਸ ਨੂੰ ਦੂਸ਼ਿਤ ਕਰਨ ਵਾਲੀ ਕੋਈ ਸਾਮੱਗਰੀ ਨਹੀਂ ਮਿਲਦੀ।

ਦੂਜੀ ਦਲੀਲ ਵਿਚ ਕੁੱਝ ਵਜ਼ਨ ਜ਼ਰੂਰ ਹੈ, ਕਿਉਂਕਿ ਜਿਨ੍ਹਾਂ ਧਾਰਮਿਕ ਵਿਸ਼ਵਾਸਾਂ ਦਾ, ਗੁਰੂ ਸਾਹਿਬਾਨ ਦੇ ਮਨੌਤ-ਪ੍ਰਬੰਧ ਵਿਚ ਕਾਫ਼ੀ ਸੰਚਾਰ ਹੈ (ਜਿਵੇਂ ਆਵਾਗਵਨ), ਉਨ੍ਹਾਂ ਨੂੰ ਬਾਬਾ ਫ਼ਰੀਦ ਜੀ ਦਾ ਸਮਰਥਨ ਨਹੀਂ ਮਿਲਦਾ। ਇਸੇ ਤਰ੍ਹਾਂ, ਨਮਾਜ਼, ਮਸੀਤ, ਸ਼ੈਤਾਨ, ਦਰਵੇਸ਼, ਫ਼ਕੀਰ, ਵੁਜ਼ੂ, ਆਦਿ ਬਾਬਾ ਫ਼ਰੀਦ ਜੀ ਦੇ ਸੰਸਕ੍ਰਿਤੀ-ਸੰਸਾਰ ਦੇ ਸਹਿਜ ਭਾਗ ਹਨ, ਪਰ ਗੁਰੂ ਸਾਹਿਬਾਨ ਲਈ ਕੁੱਝ ਓਪਰੇ। ਇਸ ਤੋਂ ਪਹਿਲਾਂ ਕਿ ਇੱਕੋ ਧਰਮ-ਗ੍ਰੰਥ ਵਿਚ ਇਸ ਵਿਰੋਧਾਭਾਸ ਦਾ ਨਿਰਣਾ ਕੀਤਾ ਜਾਵੇ, ਇਹ ਗੱਲ ਜ਼ਰੂਰ ਸਾਫ਼ ਹੋ ਜਾਣੀ ਚਾਹੀਦੀ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਗੁਰੂ-ਘਰ ਵਿਚ ਤਕਰੀਬਨ ਸ਼ੁਰੂ ਤੋਂ ਹੀ ਪ੍ਰਚਲਿਤ ਸੀ ਤੇ ਇਸ ਨਾਲ ਸਿੱਖ-ਸਾਧਕਾਂ ਦਾ ਵਾਹਵਾ ਪਰਚਾ ਸੀ, ਵਰਨਾ ਪਹਿਲੇ, ਤੀਜੇ, ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਨੂੰ ਬਾਬਾ ਫ਼ਰੀਦ ਦੀ ਬਾਣੀ ਦਾ ਉਚੇਚਾ ਨੋਟਿਸ ਨਾ ਲੈਣਾ ਪੈਂਦਾ। ਖ਼ੁਦ ਗੁਰੂ ਅਰਜਨ ਦੇਵ ਜੀ ਨੇ, ਜੋ *ਆਦਿ ਬੀੜ* ਦੇ ਸੰਪਾਦਕ ਸਨ, ਬਾਬਾ ਫ਼ਰੀਦ ਜੀ ਦੇ ਅੱਠ ਸਲੋਕਾਂ ਨੂੰ ਮੁਖ ਰੱਖ ਕੇ ਆਪਣੇ ਸਲੋਕ ਉਚਾਰੇ। ਵੈਸੇ ਤਾਂ ਇਹ ਇੱਕੋ ਤੱਥ ਬਾਬਾ ਫ਼ਰੀਦ ਜੀ ਦੀ ਬਾਣੀ ਦੇ *ਆਦਿ ਬੀੜ* ਦਾ ਭਾਗ ਹੋਣ ਦੇ ਹੱਕ ਵਿਚ ਕਾਫ਼ੀ ਹੈ ਕਿਉਂਕਿ ਜੇ ਇਸ ਦਾ ਸਿੱਖਾਂ ਵਿਚ ਪਰਚਾ ਨਹੀਂ ਸੀ ਤਾਂ ਏਨੇ ਗੁਰੂ ਸਾਹਿਬਾਨ ਨੂੰ ਉਸ ਦੇ ਸਲੋਕਾਂ ਦੇ ਉੱਤਰ, ਵਿਆਖਿਆ ਜਾਂ ਵਿਰੋਧ ਵਿਚ ਸਲੋਕ ਰਚਣ ਦੀ ਕੀ ਲੋੜ ਸੀ ? ਪੰਜਾਬੀ ਵਿਚ ਬਾਣੀ ਜਾਂ ਕਵਿਤਾ ਕਹਿਣ ਵਾਲੇ ਤਾਂ ਹੋਰ ਸੈਂਕੜੇ ਹੋਣਗੇ, ਗੁਰੂ ਸਾਹਿਬਾਨ ਨੇ ਕੇਵਲ ਫ਼ਰੀਦ ਵੱਲ ਹੀ ਕਿਉਂ ਧਿਆਨ ਦਿੱਤਾ ? ਪਰ ਗਿਆਨੀ ਲਾਲ ਸਿੰਘ ਹੋਰਾਂ ਇਸੇ ਦਲੀਲ ਰਾਹੀਂ ਫ਼ਰੀਦ-ਬਾਣੀ ਦੇ ਖੰਡਨ ਦਾ ਨਿਰਬਲ ਜਿਹਾ ਜਤਨ ਕੀਤਾ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਗੁਰੂ ਸਾਹਿਬਾਨ ਨੇ ਫ਼ਰੀਦ ਜੀ ਦੇ ਸਲੋਕਾਂ ਦੇ ਵਿਰੁੱਧ ਸਲੋਕ ਰਚੇ ਹਨ, ਇਸ ਲਈ ਫ਼ਰੀਦ-ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਜਾਣਾ ਸੰਭਵ ਨਹੀਂ ਸੀ। ਸਾਡਾ ਵਿਚਾਰ ਹੈ ਕਿ ਗਿਆਨੀ ਜੀ ਦੀ ਇਹ ਦਲੀਲ ਆਪਣੇ ਆਪ ਵਿਚ ਫ਼ਰੀਦ-ਬਾਣੀ ਦੇ ਖੰਡਨ ਲਈ ਉੱਕਾ ਕਾਫ਼ੀ ਨਹੀਂ ਹੈ। ਪਰ ਇਹ ਮੰਨਣ ਦੇ ਬਾਵਜੂਦ ਕਿ ਫ਼ਰੀਦ-ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਪੂਰੀ ਜ਼ਿੰਮੇਵਾਰੀ ਨਾਲ ਆਪਣੀ ਬੀੜ ਵਿਚ ਸ਼ਾਮਿਲ ਕੀਤਾ ਸੀ, ਅਸਲ ਸਵਾਲ ਫੇਰ ਵੀ ਜਿਉਂ ਦਾ ਤਿਉਂ ਨਿਰੁੱਤਰ ਖੜਾ ਰਹਿੰਦਾ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ, ਆਪਣੇ ਸਮੁੱਚੇ ਇਸਲਾਮੀ ਸੰਸਕਾਰਾਂ ਦੇ ਹੁੰਦਿਆਂ, ਕਿਨ੍ਹਾਂ ਕਾਰਨਾਂ ਕਰ ਕੇ *ਆਦਿ ਬੀੜ* ਵਿਚ ਸ਼ਾਮਿਲ ਕਰਨ-ਜੋਗ ਸਮਝੀ ਗਈ ?

ਇਸ ਸੰਬੰਧ ਵਿਚ ਸਾਨੂੰ ਇਹ ਵੀ ਚੇਤੇ ਰੱਖਣ ਦੀ ਲੋੜ ਹੈ ਕਿ ਭਗਤ ਕਬੀਰ ਜੀ ਵੀ, ਜਿਨ੍ਹਾਂ

ਦੀ ਬਾਣੀ ਕਾਫ਼ੀ ਮਾਤਰਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ, ਮੁਸਲਮਾਨ ਸਨ। ਇਹ ਵੱਖਰੀ ਗੱਲ ਹੈ ਕਿ ਮੱਧ-ਕਾਲ ਦੀ ਭਗਤੀ-ਚੇਤਨਾ ਨੇ ਕਬੀਰ ਜੀ ਨੂੰ, ਉਨ੍ਹਾਂ ਦੇ ਮੁਸਲਮਾਨ ਹੋਣ ਦੇ ਬਾਵਜੂਦ, ਭਗਤੀ ਦੇ ਪ੍ਰਮਾਣ ਦੀ ਹੈਸੀਅਤ ਵਿਚ ਪਰਵਾਨ ਕਰ ਲਿਆ ਸੀ। *ਸਤਯ ਕਬੀਰ ਕੀ ਸਾਖੀ* ਨੇ ਇਹ ਤੱਤ ਇਨ੍ਹਾਂ ਸ਼ਬਦਾਂ ਵਿਚ ਪੇਸ਼ ਕੀਤਾ ਹੈ:



ਭਕ੍ਤਿ ਦ੍ਰਾਵੜ ਊਪਜੀ, ਲਾਏ ਰਾਮਾਨੰਦ
ਪਰਗਟ ਕੀਯਾ ਕਬੀਰ ਨੇ, ਸਪ੍ਤ ਦ੍ਵੀਪ, ਨਵ ਖੰਡ॥[8]

ਇਸਲਾਮ ਨੂੰ ਭਾਰਤੀ ਬਣਾਉਣ ਦੀ ਰੁਚੀ ਨੇ, ਕਬੀਰ ਜੀ ਨਾਲ, ਵੱਧ ਤੋਂ ਵੱਧ ਇਹ ਜ਼ਿਆਦਤੀ ਕੀਤੀ ਹੈ ਕਿ ਉਨ੍ਹਾਂ ਨੂੰ ਨਿਰੋਲ ਮੁਸਲਮਾਨ ਮੰਨ ਲੈਣ ਦੀ ਥਾਂ, ਹਿੰਦੂ ਦੇ ਘਰ ਜੰਮਿਆ ਤੇ ਮੁਸਲਮਾਨ ਦੇ ਘਰ ਪਲਿਆ ਦੱਸਿਆ ਹੈ,[9] ਪਰ ਜਿੱਥੋਂ ਤਕ ਆਪ ਦੀ ਭਗਤੀ-ਖੇਤਰ ਵਿਚ ਸਿਰਮੌਰਤਾ ਦਾ ਸਵਾਲ ਹੈ, ਉਸ ਬਾਰੇ ਕੱਟੜ ਤੋਂ ਕੱਟੜ ਭਾਰਤੀਵਾਦੀ ਨੇ ਵੀ ਕਦੀ ਕੋਈ ਸੰਦੇਹ ਪ੍ਰਗਟ ਨਹੀਂ ਕੀਤਾ। ਬਿਲਕੁਲ ਇਸੇ ਤਰ੍ਹਾਂ ਦਾ ਦਾਅਵਾ ਬਾਬਾ ਫ਼ਰੀਦ ਜੀ ਬਾਰੇ ਨਹੀਂ ਹੋ ਸਕਦਾ। ਭਾਰਤੀ ਭਗਤੀ-ਮੰਦਿਰ ਵਿਚ ਬਾਬਾ ਫ਼ਰੀਦ ਜੀ ਦੇ ਪ੍ਰਵੇਸ਼ ਦੀ ਚਰਚਾ ਕਦੀ ਛਿੜੀ ਹੀ ਨਹੀਂ—ਕਿਸੇ 'ਭਗਤ ਮਾਲ' ਨੇ ਉਨ੍ਹਾਂ ਨੂੰ ਭਗਤਾਂ ਦੀ ਪੰਗਤ ਵਿਚ ਨਹੀਂ ਬਿਠਾਇਆ। ਲੋਕ-ਪੱਧਰ ਉੱਤੇ, ਬਾਬਾ ਫ਼ਰੀਦ ਜੀ ਦਾ ਭਾਰਤੀਕਰਨ ਕੀਤਾ ਗਿਆ, ਜਿਵੇਂ *ਮਸਲੇ ਸੇਖ ਫਰੀਦ ਕੇ*[10] ਵਿਚ ਵੇਖਿਆ ਜਾ ਸਕਦਾ ਹੈ, ਪਰ ਓਥੇ ਵੀ ਬਾਬਾ ਜੀ ਦੇ ਇਸਲਾਮੀ ਮੂਲ ਨੂੰ ਪੂਰੀ ਤਰ੍ਹਾਂ ਸ੍ਵੀਕਾਰਿਆ ਗਿਆ ਹੈ। ਅਜਿਹੀ ਹਾਲਤ ਵਿਚ ਇਸ ਸਵਾਲ ਦਾ ਮਨ ਵਿਚ ਪੈਦਾ ਹੋਣਾ ਕੁਦਰਤੀ ਹੈ ਕਿ ਜਿਸ ਮਹਾਨ ਵਿਅਕਤੀ ਨੂੰ ਭਾਰਤ ਦੀ ਸਮੁੱਚੀ ਭਗਤੀ-ਆਤਮਾ ਆਪਣਾ ਸੱਕਾ-ਸਹੋਦਰਾ ਮੰਨਣ ਤੋਂ ਇਨਕਾਰੀ ਸੀ, ਉਸ ਨੂੰ ਗੁਰੂ ਅਰਜਨ ਦੇਵ ਜੀ ਨੇ, ਹੋਰ ਭਗਤਾਂ ਦੇ ਅੰਗ-ਸੰਗ, *ਆਦਿ ਬੀੜ* ਵਿਚ ਅਸਥਾਨ ਦੇਣ ਦੇ ਯੋਗ ਕਿਵੇਂ ਸਮਝ ਲਿਆ? ਅਸਲ ਵਿਚ, ਜਦੋਂ ਗਿਆਨੀ ਲਾਲ ਸਿੰਘ ਜੀ ਜਾਂ ਕਵੀ-ਰਾਜ ਨਾਰਾਇਣ ਸਿੰਘ ਜੀ ਜਾਂ ਉਨ੍ਹਾਂ ਵਰਗੇ ਹੋਰ ਸੱਜਨ, ਬਾਬਾ ਫ਼ਰੀਦ ਜੀ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲੇ ਅਸਥਾਨ ਬਾਰੇ ਸ਼ੰਕਾ ਪ੍ਰਗਟ ਕਰਦੇ ਹਨ ਤਾਂ ਉਹ ਇਸੇ ਇਕੱਲੇ ਪ੍ਰਸ਼ਨ ਦੀ ਕੰਧ ਨਾਲ ਸਿਰ ਪਟਕਾਉਂਦੇ ਦਿੱਸਦੇ ਹਨ।

## III

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਸਿਰਲੇਖਾਂ ਦੇ ਅਧਿਐਨ ਤੋਂ ਪ੍ਰਤੀਤ ਹੁੰਦਾ ਹੈ ਕਿ 'ਸੇਖ ਫਰੀਦ' ਜੀ ਨੂੰ, ਭਗਤ-ਸ਼੍ਰੇਣੀ ਦੇ ਨਾਲ ਇੱਕੋ ਛਤਰ ਹੇਠ ਬਿਠਾਉਣ ਦੇ ਬਾਵਜੂਦ, ਉਨ੍ਹਾਂ ਦੀ ਵਿਲੱਖਣਤਾ ਵੀ ਕਿਸੇ ਹੱਦ ਤਕ ਪਰਵਾਨ ਕੀਤੀ ਗਈ ਹੈ। ਇਹ ਕਥਨ ਅੱਗੇ-ਦਿੱਤੇ ਕੁੱਝ ਸਿਰਲੇਖਾਂ ਤੋਂ ਸਪਸ਼ਟ ਹੋ ਜਾਣਾ ਚਾਹੀਦਾ ਹੈ:[11]

ਗਉੜੀ ਰਾਗ ਵਿਚ ਜਿੱਥੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਮੁੱਕਦੀ ਹੈ, ਓਥੇ ਮੰਗਲ ਦੇ ਪਿੱਛੋਂ ਇਹ ਸੂਚਨਾ ਦਿੱਤੀ ਹੋਈ ਹੈ: "ਰਾਗ ਗਉੜੀ ਭਗਤਾਂ ਕੀ ਬਾਣੀ" (ਸਫ਼ਾ 323)। ਉਪਰੰਤ, ਕ੍ਰਮਵਾਰ, ਭਗਤ ਕਬੀਰ ਜੀ, ਨਾਮਦੇਉ ਜੀ ਤੇ ਰਵਿਦਾਸ ਜੀ ਦੀ ਬਾਣੀ ਦਰਜ ਹੈ। ਇਨ੍ਹਾਂ ਤਿੰਨਾਂ ਲਈ, ਇਨ੍ਹਾਂ ਦੀਆਂ ਬਾਣੀਆਂ ਦੇ ਉੱਤੇ ਦਿੱਤੇ ਹੋਏ ਸਿਰਲੇਖਾਂ ਵਿਚ, ਕਿਤੇ ਵੀ, 'ਭਗਤ' ਜਾਂ ਕਿਸੇ ਹੋਰ ਵਿਸ਼ੇਸ਼ਣ ਦੀ ਵਰਤੋਂ ਕੀਤੀ ਨਹੀਂ ਮਿਲਦੀ, ਪਰ ਤਿੰਨਾਂ ਭਗਤਾਂ ਦੀ ਬਾਣੀ ਉਤਲੇ ਸਾਂਝੇ ਸਿਰਲੇਖ ਤੋਂ ਸਪਸ਼ਟ ਹੈ ਕਿ ਸੰਪਾਦਕ ਜੀ ਨੇ, ਕਬੀਰ, ਨਾਮਦੇਉ ਤੇ ਰਵਿਦਾਸ, ਤਿੰਨਾਂ ਨੂੰ, 'ਭਗਤ' ਮੰਨਿਆ ਹੈ।

---

8. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ, *ਕਬੀਰ*, 1973, ਦਿੱਲੀ, ਰਾਜਕਮਲ ਪ੍ਰਕਾਸ਼ਨ, ਸਫ਼ਾ 151.
9. ਸ੍ਰੀ ਨਾਭਾ ਦਾਸ ਜੀ ਕ੍ਰਿਤ *ਭਗਤ ਮਾਲ*, (ਟੀਕਾਕਾਰ ਪ੍ਰਿਯ ਦਾਸ), 1952, ਲਖਨਊ, ਤੇਜ ਕੁਮਾਰ ਪ੍ਰੈਸ ਬੁਕ ਡਿਪੋ, ਸਫ਼ਾ 481.
10. 1962, ਪਟਿਆਲਾ, ਭਾਸ਼ਾ ਵਿਭਾਗ।
11. ਇਹ ਸਿਰਲੇਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ *ਸੰਥਾ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸੈਂਚੀ ਪਹਿਲੀ, ਸੰਨ 2003 ਵਿੱਚੋਂ ਲਏ ਗਏ ਹਨ।



ਸਲੋਕਾਂ ਨੂੰ ਛੱਡ ਕੇ, ਬਾਬਾ ਫ਼ਰੀਦ ਜੀ ਦੀ ਸਾਰੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਰਾਗਾਂ ਹੇਠ ਮਿਲਦੀ ਹੈ—ਰਾਗ ਆਸਾ ਤੇ ਰਾਗ ਸੂਹੀ। ਰਾਗ ਆਸਾ ਵਿਚ, ਗੁਰੂ ਨਾਨਕ ਦੇਵ ਜੀ ਦੀ ਵਾਰ ਤੋਂ ਪਿੱਛੋਂ ਭਗਤ-ਬਾਣੀ ਦਾ ਆਰੰਭ ਹੁੰਦਾ ਹੈ। ਓਥੇ ਮੰਗਲ ਦੇ ਕੇ ਇਉਂ ਸੂਚਨਾ ਦਿੱਤੀ ਹੋਈ ਹੈ: "ਰਾਗ ਆਸਾ ਬਾਣੀ ਭਗਤਾਂ ਕੀ" (ਸਫ਼ਾ 475)। ਇਸ ਰਾਗ ਵਿਚ 'ਕਬੀਰ ਜੀਉ', 'ਨਾਮਦੇਉ ਜੀਉ' ਤੇ 'ਰਵਿਦਾਸ ਜੀਉ' ਤੋਂ ਛੁੱਟ ਦੋ ਹੋਰ ਨਾਂ ਆਉਂਦੇ ਹਨ: 'ਭਗਤ ਧੰਨਾ' ਤੇ 'ਸੇਖ ਫਰੀਦ ਜੀਉ'। ਸਪਸ਼ਟ ਹੈ ਕਿ 'ਸੇਖ ਫਰੀਦ ਜੀਉ' ਨੂੰ ਇਸ ਥਾਂ ਸ਼ਾਮਿਲ ਕਰਨ ਵਾਲੇ ਨੇ 'ਭਗਤ' ਸਿਰਲੇਖ ਉਸ ਉੱਤੇ ਵੀ ਓਸੇ ਤਰ੍ਹਾਂ ਲਾਗੂ ਕੀਤਾ ਹੈ, ਜਿਵੇਂ ਕਬੀਰ ਜੀ, ਨਾਮਦੇਉ ਜੀ, ਰਵਿਦਾਸ ਜੀ ਤੇ ਧੰਨਾ ਜੀ ਉੱਤੇ ਕੀਤਾ ਹੈ, ਭਾਵੇਂ 'ਸੇਖ' ਵਾਲੀ ਉਪਾਧੀ ਦੇ ਕੇ ਉਸ ਦੇ ਬਾਕੀਆਂ ਨਾਲੋਂ ਵੱਖਰੇ ਹੋਣ ਦੀ ਸੂਚਨਾ ਵੀ ਨਾਲ ਹੀ ਦੇ ਦਿੱਤੀ ਹੈ।

ਰਾਗ ਸੂਹੀ ਦੀ ਭਗਤ-ਬਾਣੀ ਦਾ ਆਰੰਭ, ਮੰਗਲ ਉਪਰੰਤ, ਇਸ ਤਰ੍ਹਾਂ ਹੋਇਆ ਹੈ:

"ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ" *(ਸਫ਼ਾ 792)*

ਅੱਗੋਂ ਬਾਣੀ ਦੀ ਤਰਤੀਬ ਇਸ ਤਰ੍ਹਾਂ ਹੈ:

i) ਕਬੀਰ;
ii) ਸ੍ਰੀ ਰਵਿਦਾਸ;
iii) ਸੇਖ ਫਰੀਦ

ਏਥੇ ਵੀ ਰਾਗ ਆਸਾ ਵਾਂਗ, ਫ਼ਰੀਦ ਜੀ ਨੂੰ 'ਸਭਨਾ ਭਗਤਾਂ' ਦੀ ਸ਼੍ਰੇਣੀ ਵਿਚ ਥਾਂ ਦੇ ਕੇ ਉਸ ਦੇ 'ਸੇਖ' ਹੋਣ ਦਾ ਪਤਾ ਦਿੱਤਾ ਹੋਇਆ ਹੈ।

'ਸਲੋਕਾਂ' ਵਿਚ ਕ੍ਰਮਵਾਰ, ਸਿਰਲੇਖ ਇਸ ਤਰ੍ਹਾਂ ਹਨ:

i) ਸਲੋਕ ਭਗਤ ਕਬੀਰ ਜੀਉ ਕੇ।
ii) ਸਲੋਕ ਸੇਖ ਫਰੀਦ ਕੇ।

ਇਉਂ, ਬਾਬਾ ਫ਼ਰੀਦ ਨੂੰ ਤਿੰਨਾਂ ਹੀ ਥਾਵਾਂ ਉੱਤੇ 'ਸੇਖ' ਵਿਸ਼ੇਸ਼ਣ ਨਾਲ ਯਾਦ ਫ਼ਰਮਾਇਆ ਗਿਆ ਹੈ। ਧਿਆਨਜੋਗ ਗੱਲ ਇਹ ਹੈ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫ਼ਰੀਦ ਜੀ ਤੋਂ ਛੁੱਟ ਕਿਸੇ ਹੋਰ ਬਾਣੀਕਾਰ ਨਾਲ 'ਸੇਖ' ਪਦ ਨਹੀਂ ਵਰਤਿਆ ਗਿਆ।

ਅਸੀਂ ਜਾਣਦੇ ਹਾਂ ਕਿ 'ਸੇਖ', ਸੂਫ਼ੀ ਬਜ਼ੁਰਗਾਂ ਲਈ ਵਰਤਿਆ ਜਾਣ ਵਾਲਾ ਆਦਰ-ਵਾਚੀ ਸ਼ਬਦ ਹੈ। 'ਸ਼ੈਖ਼' ਅਬਦੁਲ-ਕਾਦਿਰ ਜੀਲਾਨੀ (ਕਾਦਿਰੀ), 'ਸ਼ੈਖ਼' ਸ਼ਿਹਾਬੁਦ-ਦੀਨ (ਸੁਹਰਵਰਦੀ), 'ਸ਼ੈਖ਼' ਮੁਈਨੁਦ-ਦੀਨ ਸਿਜਜ਼ੀ (ਚਿਸ਼ਤੀ), ਸਭ ਮਹਾਨ ਸੂਫ਼ੀ ਆਗੂ ਹੋਏ ਹਨ ਤੇ ਸਦਾ 'ਸ਼ੈਖ਼' ਪਦ ਨਾਲ ਯਾਦ ਕੀਤੇ ਜਾਂਦੇ ਰਹੇ ਹਨ। ਇਸ ਪੱਖੋਂ ਵੇਖਿਆਂ ਇਉਂ ਦਿੱਸਦਾ ਹੈ ਕਿ ਬਾਬਾ ਫ਼ਰੀਦ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੇ ਸੂਫ਼ੀਪਣੇ ਕਰਕੇ ਥਾਂ ਪ੍ਰਾਪਤ ਹੋਈ। ਇਹ ਵੀ ਸਪਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਦ੍ਰਿਸ਼ਟੀ ਵਿਚ ਇਸਲਾਮੀ ਜਗਤ ਦੀ ਭਗਤੀ ਲਹਿਰ, ਵਿਸ਼ੇਸ਼ ਕਰ ਕੇ ਚਿਸ਼ਤੀ ਮਤਿ ਵਾਲੀ ਵਿਚ, ਤੇ ਹਿੰਦੂ ਜਗਤ ਦੀ ਭਗਤੀ ਲਹਿਰ, ਵਿਸ਼ੇਸ਼ ਕਰ ਕੇ ਗੁਰਮਤਿ ਦੇ ਸਰੂਪ ਵਾਲੀ ਭਗਤੀ ਵਿਚ, ਇਕ ਬੁਨਿਆਦੀ ਸਾਂਝ ਸੀ ਤੇ, ਸਾਡੀ ਜਾਚੇ, ਇਸੇ ਬੁਨਿਆਦੀ ਸਾਂਝ ਕਰਕੇ ਬਾਬਾ ਫ਼ਰੀਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ-ਗਣ ਵਿਚ ਅਸਥਾਨ ਮਿਲ ਸਕਿਆ।

## IV

ਹੁਣ ਅਸੀਂ ਜ਼ਰਾ ਵੇਰਵੇ ਨਾਲ ਵੇਖਣਾ ਚਾਹਾਂਗੇ ਕਿ ਜਿਸ ਫ਼ਰੀਦੀ ਕਲਾਮ ਨੂੰ ਗੁਰੂ-ਸੰਪਾਦਕ ਨੇ ਆਪਣੇ ਧਰਮ ਦੇ ਮੁਖ ਗ੍ਰੰਥ ਵਿਚ ਥਾਂ ਦਿੱਤੀ, ਕੀ ਉਹ ਸੱਚ-ਮੁੱਚ ਉਨ੍ਹਾਂ ਦੇ ਆਪਣੇ ਮਤਿ ਦੀਆਂ ਜੜ੍ਹਾਂ ਕੱਟਣ ਵਾਲਾ ਹੈ, ਜਿਵੇਂ ਕਿ ਗਿਆਨੀ ਲਾਲ ਸਿੰਘ ਜੀ ਨੇ ਜਾਂ ਕਵੀਰਾਜ ਨਾਰਾਇਣ ਸਿੰਘ ਹੁਰਾਂ ਸਮਝਿਆ ਹੈ?



ਸਲੋਕਾਂ ਤੇ ਸ਼ਬਦਾਂ ਵਿਚ ਬਾਬਾ ਫ਼ਰੀਦ ਜੀ ਦਾ ਇਸਲਾਮੀ ਰੰਗ ਦੋ ਤਰ੍ਹਾਂ ਪ੍ਰਗਟ ਹੁੰਦਾ ਹੈ : ਇਕ, ਨਿਰੋਲ ਇਸਲਾਮੀ ਮਨੌਤ-ਪ੍ਰਬੰਧ ਦੇ ਸ਼ਬਦਾਂ ਦੀ ਸਹਿਜ-ਸੁਭਾ ਵਰਤੋਂ ਰਾਹੀਂ, ਜਿਵੇਂ, "ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ" (ਸਫ਼ਾ 1377) ਵਿਚ 'ਮਲਕੁ' (ਫ਼ਰਿਸ਼ਤਾ), ਅਰਥਾਤ, ਮੌਤ ਦਾ ਫ਼ਰਿਸ਼ਤਾ (ਇਜ਼ਰਾਈਲ)।[12] ਇਸੇ ਤਰ੍ਹਾਂ "ਵਾਲਹੁ ਨਿਕੀ ਪੁਰਸਲਾਤ" (ਸਫ਼ਾ 1377) ਵਿਚ 'ਪੁਰਸਲਾਤ' (= ਪੁਲਿ ਸਰਾਤ), "ਜੋ ਸੈਤਾਨਿ ਵੰਞਾਇਆ" (ਸਫ਼ਾ 1378) ਵਿਚ 'ਸੈਤਾਨਿ' ਤੇ "ਅਗੈ ਦੋਜਕੁ ਤਪਿਆ" ਵਿਚ 'ਦੋਜਕੁ' (ਦੋਜ਼ਖ਼) (ਸਫ਼ਾ 1383), ਆਦਿ। ਇਹ ਸਾਰੇ ਸ਼ਬਦ ਇਸਲਾਮੀ ਧਾਰਮਿਕ ਸ਼ਬਦ-ਕੋਸ਼ ਵਿੱਚੋਂ ਆਏ ਹੋਏ ਹਨ। ਇਸੇ ਤਰ੍ਹਾਂ 'ਗੋਰ', 'ਨਿਵਾਜ' (ਨਮਾਜ਼), 'ਮਸੀਤ' (ਮਸਜਿਦ) ਤੇ 'ਉਜੂ' (ਵੁਜ਼ੂ), ਵਰਗੇ ਸ਼ਬਦ ਵੀ ਇਸੇ ਸੋਮੇ ਵਿੱਚੋਂ ਸਾਡੇ ਤਕ ਪਹੁੰਚੇ ਹਨ, ਪਰ ਕੇਵਲ ਇਸ ਲਈ ਕਿ ਕਿਸੇ ਬਾਨੀ ਵਿਚ ਇਨ੍ਹਾਂ ਸ਼ਬਦਾਂ ਦੀ ਵਰਤੋਂ ਹੋਈ ਹੈ, ਕਿਸੇ ਨੂੰ ਇਸ ਬਾਨੀ ਦੇ ਵਿਰੁੱਧ ਹੋਣ ਦੀ ਲੋੜ ਨਹੀਂ, ਕਿਉਂਕਿ ਇਸਲਾਮੀ ਸ਼ਬਦਾਵਲੀ ਤਾਂ ਗੁਰੂ ਸਾਹਿਬਾਨ ਦੀ ਆਪਣੀ ਬਾਨੀ ਵਿਚ ਵੀ ਵਰਤੀ ਹੋਈ ਮਿਲ ਜਾਂਦੀ ਹੈ। ਇਹੋ ਜਿਹੇ ਅਨੇਕ ਸ਼ਬਦ ਮੁਸਲਮਾਨਾਂ ਦੇ ਰਚੇ ਹੋਏ ਕਿੱਸਿਆਂ ਵਿਚ ਵਰਤੇ ਹੋਏ ਮਿਲ ਜਾਂਦੇ ਹਨ। ਬਾਬਾ ਫ਼ਰੀਦ ਜੀ ਦੇ ਵਿਰੋਧੀਆਂ ਦਾ ਅਸਲ ਇਤਰਾਜ਼ ਏਨਾ ਏਸ ਸ਼ਬਦਾਵਲੀ ਬਾਰੇ ਨਹੀਂ, ਜਿੰਨਾ ਬਾਬਾ ਜੀ ਦੇ ਇਸਲਾਮੀ ਵਿਸ਼ਵਾਸਾਂ ਬਾਰੇ ਹੈ। ਮਸਲਨ, ਇਸਲਾਮੀ ਰਿਵਾਜ ਅਨੁਸਾਰ ਮੁਰਦੇ ਕਬਰਾਂ ਵਿਚ ਦੱਬੇ ਜਾਂਦੇ ਹਨ, ਫੂਕੇ ਨਹੀਂ ਜਾਂਦੇ; ਸਭ ਨੂੰ ਇਨ੍ਹਾਂ ਕਬਰਾਂ ਵਿੱਚੋਂ ਕਿਆਮਤ ਵਾਲੇ ਦਿਨ ਮੁੜ ਕੇ ਖੜੇ ਹੋਣਾ ਪੈਣਾ ਹੈ। ਆਵਾਗਉਣ ਦੇ ਵਿਸ਼ਵਾਸੀ ਕਿਆਮਤ ਤਕ ਕਬਰ ਵਿਚ ਪਏ ਰਹਿਣ ਵਾਲੀ ਗੱਲ ਨਹੀਂ ਮੰਨਦੇ। ਇਸ ਲਈ, ਪਹਿਲੀ ਨਜ਼ਰੇ ਲੱਗਦਾ ਹੈ ਕਿ ਬਾਬਾ ਫ਼ਰੀਦ ਜੀ ਇਕ ਗੱਲ ਮੰਨਦੇ ਹਨ ਤੇ ਗੁਰੂ ਸਾਹਿਬਾਨ ਦੂਜੀ ਗੱਲ, ਪਰ ਵੇਖਣ ਵਾਲੀ ਗੱਲ ਇਹ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਜਿੱਥੇ ਕਿਤੇ ਕਬਰ ਦੀ ਗੱਲ ਛਿੜੀ ਹੈ, ਉਥੇ ਉਨ੍ਹਾਂ ਨੇ ਆਪਣੇ ਇਸਲਾਮੀ ਮੁਹਾਵਰੇ ਵਿਚ, ਜੋ ਉਨ੍ਹਾਂ ਲਈ ਕੁਦਰਤੀ ਸੀ, ਕਿਹਾ ਕੀ ਹੈ ? ਨਿਰਣੇ ਲਈ, ਇਹ ਹਵਾਲੇ ਇਕ ਇਕ ਕਰ ਕੇ ਵੇਖਦੇ ਹਾਂ :

ੳ) ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥ (੪੫) *(ਪੰਨਾ 1380)*

ਇਸ ਸਲੋਕ ਵਿਚ ਰਾਜਾ-ਸ਼੍ਰੇਣੀ ਦਾ ਅੰਤ ਯਤੀਮਾਂ ਵਾਂਗ ਹੁੰਦਾ ਦ੍ਰਿੜਾਇਆ ਹੈ ਤਾਂ ਜੋ ਲੋਕ ਆਪਣਾ ਸਾਰਾ ਜੀਵਨ 'ਦਮਾਮੇ', 'ਛਤੁ', 'ਭੇਰੀ', 'ਸਡੋ' ਤੇ 'ਰਡ' ਦੀ ਫੋਕੀ ਸ਼ਾਨ ਵਿਚ ਹੀ ਨਾ ਗਾਲ ਦੇਣ, ਹੋਰ ਉਚੇਰੀਆਂ ਕਦਰਾਂ ਵੱਲ ਧਿਆਨ ਦੇਣ ਲਈ ਵੀ ਸਮਾਂ ਕੱਢਣ।

ਅ) ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ (੪੬) *(ਪੰਨਾ 1380)*

ਇਹ ਸਲੋਕ ਪਹਿਲੇ ਸਲੋਕ ਦਾ ਸਮਾਨਾਰਥ ਹੀ ਹੈ।

ੲ) ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥ (੫੪) *(ਪੰਨਾ 1380)*

ਅੱਲਾਹ ਨਾਲ ਵਸਲ ਦੇ ਜਤਨ ਨੂੰ ਪਿਛਲੇਰੀ ਉਮਰ ਲਈ ਮੁਲਤਵੀ ਨਹੀਂ ਕੀਤਾ ਜਾ ਸਕਦਾ, ਕਿਉਂਕਿ ਮੌਤ ਦਾ ਕੋਈ ਪਤਾ ਨਹੀਂ ਕਦੋਂ ਆ ਸੰਘੀ ਨੱਪੇ। ਮੌਕਾ ਖੁੰਝਾ ਲਿਆ ਤਾਂ ਫੇਰ ਪੱਲੇ ਝੋਰਾ ਹੀ ਝੋਰਾ ਰਹਿ ਜਾਵੇਗਾ :

ਸ) ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥ (੫੭) *(ਪੰਨਾ 1380)*

ਅਰਥ ਸਪਸ਼ਟ ਹਨ : ਉੱਪਰਲੇ (ੳ) ਤੇ (ਅ) ਵਾਲੇ ਸਲੋਕਾਂ ਵਿਚ ਆਏ ਭਾਵਾਂ ਦਾ ਹੀ ਦੁਹਰਾਉ ਹੈ।

ਹ) ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥ (੬੭) *(ਪੰਨਾ 1381)*



12. ਵੇਖੋ, 100ਵੇਂ ਸਲੋਕ ਵਿਚ 'ਮਲਕਲ ਮਉਤ' (ਮੌਤ ਦਾ ਫ਼ਰਿਸ਼ਤਾ), ਤੇ 68ਵੇਂ ਸਲੋਕ ਵਿਚ 'ਅਜਰਾਈਲੁ ਫਰੇਸਤਾ' ਦੀ ਵਰਤੋਂ।

ਕਬਰ ਵਿਚ ਜੋ ਹਾਲ ਹੋਣਾ ਹੈ, ਉਹ ਤਾਂ ਸਪਸ਼ਟ ਹੀ ਹੈ, ਇਸ ਤੋਂ ਬਚਣ ਲਈ ਜੋ ਕੁੱਝ ਵੀ ਹੋ ਸਕਦਾ ਹੈ, ਉਹ ਜੀਉਂਦੇ-ਜੀਅ ਹੀ ਹੋ ਸਕਦਾ ਹੈ। ਖੱਟਣ-ਕਮਾਉਣ ਦੇ ਵੇਲੇ ਸੌਂ ਜਾਣ ਵਾਲਿਆਂ ਨੂੰ ਲੰਮੀ ਭਿਆਨਕ ਦਸ਼ਾ ਦਾ ਡਰਾਵਾ ਦਿੱਤਾ ਗਿਆ ਹੈ।

ਕ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥ (੯੩) *(ਪੰਨਾ 1382)*

ਉੱਪਰਲੇ ਸਲੋਕਾਂ ਵਿਚ ਮੌਤ ਦੇ ਡਰਾਵੇ ਤੋਂ ਕੰਮ ਲਿਆ ਸੀ। ਏਥੇ ਬਾਬਾ ਫ਼ਰੀਦ ਜੀ ਮੌਤ ਦੀ ਅਟਲਤਾ ਨੂੰ ਸ੍ਵੀਕਾਰ ਕਰਨ ਵੱਲ ਪ੍ਰੇਰ ਰਹੇ ਹਨ।

ਖ) ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥ (੯੭) *(ਪੰਨਾ 1382)*

ਇਕ ਪਾਸੇ ਖ਼ੂਬਸੂਰਤ ਮਹੱਲ, ਦੂਜੇ ਪਾਸੇ ਨਿਮਾਣੀਆਂ ਕਬਰਾਂ—ਬਾਬਾ ਜੀ ਦਾ ਨਤੀਜਾ? ਵੇਲੇ ਸਿਰ ਬੰਦਗੀ।

ਇਨ੍ਹਾਂ ਸਲੋਕਾਂ ਵਿਚ ਕੱਢੇ ਸਾਰੇ ਤੱਤ, ਗੁਰੂ ਸਾਹਿਬਾਨ ਨੂੰ ਪਰਵਾਨ ਸਨ। ਹੋਰ ਵੀ ਜਿੱਥੇ ਕਿਤੇ ਕਬਰ ਵਾਲੇ ਬਿੰਬ ਦੀ ਵਰਤੋਂ ਕੀਤੀ ਗਈ ਹੈ, ਕੋਈ ਨਾ ਕੋਈ ਐਸਾ ਤੱਤ ਹੀ ਕੱਢਿਆ ਗਿਆ ਹੈ, ਜਿਸ ਨੂੰ ਗੁਰੂ ਸਾਹਿਬਾਨ ਪਰਵਾਨ ਕਰਦੇ ਸਨ।

ਦੂਜਾ ਵੱਡਾ ਇਸਲਾਮੀ ਹਵਾਲਾ ਨਮਾਜ਼ ਨਾਲ ਸੰਬੰਧਿਤ ਹੈ। 'ਨਮਾਜ਼' ਦੇ ਕੋਸ਼ੀ ਅਰਥ ਹਨ ਮੱਥਾ ਟੇਕਣਾ, ਸਿਰ ਨਿਵਾਉਣਾ, ਦਾਸਤਾ-ਭਾਵ ਦਾ ਪ੍ਰਗਟਾਵਾ ਕਰਨਾ, ਆਦਿ। ਨਮਾਜ਼ ਵਾਲੇ ਸਲੋਕ ਇਸ ਤਰ੍ਹਾਂ ਹਨ:

ੳ) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥ (੭੦) *(ਪੰਨਾ 1381)*

ਅ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ (੭੧) *(ਪੰਨਾ 1381)*

ੲ) ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ (੭੨) *(ਪੰਨਾ 1381)*

ਸੱਤਰਵੇਂ ਸਲੋਕ ਵਿਚ ਪੰਜੇ ਵੇਲੇ ਮਸੀਤ ਵਿਚ ਪਹੁੰਚ ਕੇ ਨਮਾਜ਼ ਪੜ੍ਹਨ ਦੀ ਪ੍ਰੇਰਨਾ ਹੈ। ਇਕੱਤਰਵੇਂ ਵਿਚ ਫ਼ਜਰ ਦੀ ਨਮਾਜ਼ ਪੜ੍ਹਨ ਲਈ ਕਿਹਾ ਹੈ, ਪਰ ਨਾਲ ਹੀ ਸਪਸ਼ਟ ਕਰ ਦਿੱਤਾ ਹੈ ਕਿ ਨਮਾਜ਼ ਦਾ ਅਰਥ ਹੈ, 'ਸਾਈਂ ਅੱਗੇ ਸਿਰ ਨਿਵਾਉਣਾ'। ਬਹੱਤਰਵੇਂ ਸਲੋਕ ਵਿਚ ਇਸੇ ਨੁਕਤੇ ਨੂੰ ਹੋਰ ਵਧੇਰੇ ਸਪਸ਼ਟ ਕਰ ਦਿੱਤਾ ਗਿਆ ਹੈ: ਜੋ ਧੌਣ ਆਪਣੇ ਸਾਈਂ ਅੱਗੇ ਨਹੀਂ ਨਿਉਂਦੀ ਉਸ ਨੂੰ ਤਾਂ ਨਿਰਾ ਬਾਲਣ ਹੀ ਸਮਝਣਾ ਚਾਹੀਦਾ ਹੈ। ਬਾਬਾ ਫ਼ਰੀਦ, ਇਨ੍ਹਾਂ ਸਲੋਕਾਂ ਵਿਚ, 'ਨਮਾਜ਼' ਨੂੰ ਸਾਈਂ ਦੀ ਵਡਿਆਈ ਦੇ ਸਾਹਮਣੇ ਆਪਣੀ ਤੁੱਛਤਾ ਜਤਾਉਣ ਦਾ ਸਾਧਨ ਤੇ ਹਉਂ ਨੂੰ ਸਾਈਂ ਦੇ ਭੈ ਵਿਚ ਨਿਵਾਈ ਰੱਖਣ ਦਾ ਇਕ ਢੰਗ ਸਮਝਦੇ ਦਿੱਸ ਰਹੇ ਹਨ। ਅੱਜ ਤਕ ਕਦੇ ਕਿਸੇ ਸਿੱਖ ਜਾਂ ਸਹਿਜਧਾਰੀ ਨੇ ਬਾਬਾ ਫ਼ਰੀਦ ਜੀ ਦੇ ਇਨ੍ਹਾਂ ਤਿੰਨਾਂ ਸਲੋਕਾਂ ਤੋਂ ਪ੍ਰੇਰਿਤ ਹੋ ਕੇ ਨਮਾਜ਼ ਪੜ੍ਹਨੀ ਸ਼ੁਰੂ ਨਹੀਂ ਕੀਤੀ। ਕਾਰਨ ਇਹ ਹੈ ਕਿ ਹਰ ਸ਼ਰਧਾਲੂ ਜਾਣਦਾ ਹੈ ਕਿ ਬਾਬਾ ਫ਼ਰੀਦ ਜੀ, ਸਾਈਂ ਅੱਗੇ ਸਿਰ ਨਿਵਾਉਣ ਦੀ ਗੱਲ ਉੱਤੇ ਜ਼ੋਰ ਦੇ ਰਹੇ ਹਨ, ਪਰ ਦੇ ਰਹੇ ਹਨ ਆਪਣੇ ਇਸਲਾਮੀ ਮੁਹਾਵਰੇ ਵਿਚ। ਇਸੇ ਕਰਕੇ ਇਸ ਥਾਂ ਅਰਥ, ਨਮਾਜ਼ ਦੀ ਰਸਮ ਵਾਲੇ ਨਹੀਂ, ਉਸ ਦੇ ਤੱਤ-ਭਾਵ ਵਾਲੇ ਕਰਨੇ ਪੈਣਗੇ। ਨਮਾਜ਼ ਵਿਚਲੇ ਬੁਨਿਆਦੀ ਅਸੂਲ ਨੂੰ ਤਾਂ ਗੁਰੂ ਨਾਨਕ ਦੇਵ ਜੀ ਨੇ ਵੀ ਪਰਵਾਨ ਕੀਤਾ ਹੈ; ਜੇ ਨਿੰਦਾ ਕੀਤੀ ਹੈ ਤਾਂ ਫੋਕਟ ਰਸਮ ਜਾਂ ਭੇਖ ਦੀ ਕੀਤੀ ਹੈ। ਇਸ ਲਈ ਸਾਡਾ ਵਿਚਾਰ ਹੈ ਕਿ ਬਾਬਾ ਫ਼ਰੀਦ ਜੀ ਦੇ ਇਨ੍ਹਾਂ ਸਲੋਕਾਂ ਦੇ ਤਾਤਵਿਕ ਅਰਥਾਂ ਤੋਂ ਅਣਗਹਿਲੇ ਹੋ ਕੇ ਕੇਵਲ ਸ਼ਾਬਦਿਕ ਅਰਥਾਂ ਉੱਤੇ ਬਲ ਦੇਣ ਕਾਰਨ ਕੁੱਝ ਵਿਦਵਾਨਾਂ ਨੂੰ ਬਾਬਾ ਫ਼ਰੀਦ ਜੀ ਦੇ ਸਮਝਣ ਵਿਚ ਟਪਲਾ ਲੱਗਾ ਹੈ। ਸ਼ਾਬਦਿਕ ਅਰਥਾਂ ਦਾ ਲੜ ਫੜਿਆਂ ਤਾਂ ਸ਼ਾਇਦ ਗੁਰੂ ਸਾਹਿਬਾਨ ਦੀ ਆਪਣੀ ਬਾਣੀ ਨੂੰ ਸਮਝਣਾ ਵੀ ਔਖਾ ਹੋ ਜਾਵੇ।

ਜੇ ਤਾਂ ਗੁਰੂ-ਸ੍ਵੀਕਾਰਤਾ ਵਿਰੁੱਧ ਕੇਵਲ ਇਹੀ ਇਤਰਾਜ਼ ਹਨ ਤਦ ਤਾਂ ਇਨ੍ਹਾਂ ਵਿਚ ਕੋਈ ਬਹੁਤਾ ਵਜ਼ਨ ਨਹੀਂ ਹੈ, ਪਰ ਜੇ ਕੱਲ੍ਹ ਨੂੰ, ਬਹੁਤ ਪ੍ਰਮਾਣਿਕ, ਸੰਨ-ਸੰਮਤ ਵਾਲੀਆਂ ਬੀੜਾਂ ਦੇ ਆਧਾਰ ਉੱਤੇ ਇਹ ਸਿੱਧ ਕਰਨ ਦਾ ਦਾਅਵਾ ਕੀਤਾ ਜਾਵੇ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਗੁਰੂ ਅਰਜਨ ਦੇਵ ਜੀ ਵਾਲੀ ਮੂਲ ਪੋਥੀ ਦਾ ਭਾਗ ਨਹੀਂ ਸੀ ਤਾਂ ਇਸ ਬਾਰੇ ਕੋਈ ਨਿਰਣਾ ਨਵੀਂ ਗਵਾਹੀ ਦੇ ਚਾਨਣ ਵਿਚ ਹੀ ਸੰਭਵ ਹੋਵੇਗਾ; ਪਰ ਇਸ ਵੇਲੇ, ਐਸੀ ਕਲਪਿਤ ਦਸ਼ਾ ਬਾਰੇ ਕੁੱਝ ਵੀ ਕਹਿਣਾ ਔਖਾ ਹੈ। ਸੋ, ਅਜੇ ਸਾਡਾ ਨਿਰਣਾ ਇਹੀ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਖ਼ੁਦ *ਆਦਿ ਬੀੜ* ਵਿਚ ਸ਼ਾਮਿਲ ਕੀਤਾ ਸੀ।



## V

ਸੂਫ਼ੀਆਂ ਵਿੱਚੋਂ ਇਸ ਸੂਫ਼ੀ, ਬਾਬਾ ਫ਼ਰੀਦ ਵਿਚ ਖ਼ਾਸ ਕਿਹੜੀ ਗੱਲ ਸੀ ਜਿਸ ਨੇ *ਆਦਿ ਬੀੜ* ਦੇ ਸੰਕਲਨ ਵੇਲੇ ਗੁਰੂ ਅਰਜਨ ਦੇਵ ਜੀ ਦਾ ਉਚੇਚਾ ਸਤਕਾਰ-ਭਰਿਆ ਧਿਆਨ ਆਪਣੇ ਵੱਲ ਖਿੱਚਿਆ ? ਇਸ ਨੁਕਤੇ ਨੂੰ ਸਮਝਣ ਲਈ ਚਿਸ਼ਤੀ ਸੰਪ੍ਰਦਾਇ ਦੀਆਂ ਕੁੱਝ ਪਰੰਪਰਾਵਾਂ ਦਾ ਪਤਾ ਹੋਣਾ ਚਾਹੀਦਾ ਹੈ :

i) ਚਿਸ਼ਤੀ ਆਗੂ ਗ੍ਰਿਹਸਥੀ ਹੁੰਦੇ ਸਨ।
ii) ਚਿਸ਼ਤੀ ਸੰਪ੍ਰਦਾਇ ਦਾ, ਮੁਰਸ਼ਦ ਜਾਂ ਗੁਰੂ ਵਿਚ ਅਨਿੰਨ ਵਿਸ਼ਵਾਸ ਸੀ।
iii) ਚਿਸ਼ਤੀ ਸੰਪ੍ਰਦਾਇ ਦੀ ਬਾਕਾਇਦਾ ਗੁਰ-ਗੱਦੀ ਚੱਲਦੀ ਰਹੀ।
iv) ਗੱਦੀ ਦਾ ਵਾਰਿਸ ਨਿਯੁਕਤ ਕਰਨ ਦਾ ਪੂਰਾ ਅਧਿਕਾਰ ਗੱਦੀ ਉੱਤੇ ਬੈਠੇ ਸ਼ੈਖ਼ ਨੂੰ ਹੁੰਦਾ ਸੀ।
v) ਉੱਤਰ-ਅਧਿਕਾਰੀ ਦਾ ਪਿਛਲੇ ਸ਼ੈਖ਼ ਨਾਲ ਖ਼ੂਨ ਦਾ ਰਿਸ਼ਤਾ ਜ਼ਰੂਰੀ ਨਹੀਂ ਸੀ ਹੁੰਦਾ; ਸਭ ਤੋਂ ਯੋਗ ਚੇਲੇ ਨੂੰ ਮੁਖੀ ਥਾਪ ਦਿੱਤਾ ਜਾਂਦਾ ਸੀ।
vi) ਇਸ ਸੰਪ੍ਰਦਾਇ ਵਿਚ ਸੰਗੀਤ-ਪ੍ਰੇਮ ਦਾ ਇਤਿਹਾਸ ਲੰਮਾ ਹੈ।
vii) ਇਸ ਸੰਪ੍ਰਦਾਇ ਦੇ ਡੇਰਿਆਂ ਵਿਚ ਸਾਂਝੇ ਲੰਗਰ ਦਾ ਪ੍ਰਬੰਧ ਹੁੰਦਾ ਸੀ।
viii) ਚਿਸ਼ਤੀ ਆਗੂਆਂ ਦੇ ਗ਼ੈਰ-ਮੁਸਲਮਾਨਾਂ ਨਾਲ ਕਾਫ਼ੀ ਸਨੇਹ-ਭਰੇ ਸੰਬੰਧ ਸਨ।

ਇਹ ਸਾਰੇ ਗੁਣ-ਲੱਛਣ ਗੁਰੂ ਨਾਨਕ ਦੇਵ ਜੀ ਦੀ ਚਾਲੂ ਕੀਤੀ ਗੁਰੂ-ਪਰੰਪਰਾ ਵਿਚ ਵੀ ਮੌਜੂਦ ਸਨ। ਇਹ ਸਾਰੇ ਮੇਲ, ਸੁਤੇ-ਸਿੱਧ ਹੀ ਵਾਪਰ ਗਏ ਜਾਂ ਇਨ੍ਹਾਂ ਪਿੱਛੇ ਗੁਰੂ ਨਾਨਕ ਦੇਵ ਜੀ ਦੇ ਚਿਸ਼ਤੀ ਸੰਪ੍ਰਦਾਇ ਨਾਲ ਸਿੱਧੇ ਸੰਪਰਕ ਦਾ ਵੀ ਕੋਈ ਹੱਥ ਸੀ—ਇਸ ਸਵਾਲ ਦਾ ਅੰਤਿਮ ਨਿਰਣਾ ਕਰਨ ਲਈ ਅਜੇ ਵਧੇਰੇ ਖੋਜ ਦੀ ਲੋੜ ਹੈ। ਇਸ ਸੰਬੰਧ ਵਿਚ ਇਕ ਚੇਤੇ-ਰੱਖਣ-ਵਾਲੀ ਗੱਲ ਇਹ ਹੈ ਕਿ ਬਾਅਦ ਵਿਚ, ਸੇਵਾ-ਪੰਥੀ ਸਿੱਖ ਸੰਪ੍ਰਦਾਇ ਦਾ ਚਿਸ਼ਤੀ ਸਾਹਿੱਤ ਨਾਲ ਸ਼ੁਰੂ ਤੋਂ ਹੀ ਉਚੇਚਾ ਪਿਆਰ ਬਣਿਆ ਰਿਹਾ। ਇਨ੍ਹਾਂ ਵੱਲੋਂ ਇਮਾਮ ਅਲਗ਼ੱਜ਼ਾਲੀ ਦੀ ਪ੍ਰਸਿੱਧ ਕਿਤਾਬ *ਕੀਮੀਆਇ-ਸਆਦਤ* ਦਾ ਅਨੁਵਾਦ, *ਪਾਰਸ ਭਾਗ*, ਵੀਹ-ਵਿਸਵੇ, ਇਸ ਲਈ ਕੀਤਾ ਤੇ ਅਪਣਾਇਆ ਗਿਆ ਕਿ ਉਹ ਚਿਸ਼ਤੀ ਸੰਪ੍ਰਦਾਇ ਦੀ ਇਕ ਆਦਰਜੋਗ ਪਾਠ-ਪੁਸਤਕ ਸੀ। ਚਿਸ਼ਤੀ ਸੰਪ੍ਰਦਾਇ ਦੇ ਸ਼ੈਖ਼ਾਂ ਬਾਰੇ ਸੂਚਨਾ ਤੇ ਉਨ੍ਹਾਂ ਦੇ ਕਥਨਾਂ ਦੇ ਸੰਗ੍ਰਹਿਆਂ ਦੇ ਪੰਜਾਬੀ ਰੂਪ ਵੀ ਸੇਵਾ-ਪੰਥੀਆਂ ਰਾਹੀਂ ਹੀ ਸਾਡੇ ਤਕ ਪਹੁੰਚੇ ਹਨ।

ਚਿਸ਼ਤੀਆਂ ਨਾਲ ਸਾਂਝ ਤੋਂ ਛੁੱਟ, ਕੋਈ ਵੱਡੀ ਗੱਲ ਨਹੀਂ, ਇਕ ਹੋਰ ਨੁਕਤਾ ਵੀ ਗੁਰੂ-ਦ੍ਰਿਸ਼ਟੀ ਦੇ ਸਨਮੁਖ ਰਿਹਾ ਹੋਵੇ : ਆਪਣੀ *ਆਦਿ ਬੀੜ* ਵਿਚ ਭਗਤ-ਬਾਣੀ ਨੂੰ ਥਾਂ ਦੇ ਕੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਿੱਖਾਂ ਲਈ ਇਕ ਭਾਰਤ-ਮੁਖੀ ਖਿੜਕੀ ਖੋਲ੍ਹ ਦਿੱਤੀ ਸੀ। ਇਸ ਦੇ ਹੁੰਦਿਆਂ ਉਨ੍ਹਾਂ ਦੇ ਸਿੱਖ ਭਾਰਤ ਦੇ ਠੇਠ ਧਾਰਮਿਕ, ਦਾਰਸ਼ਨਿਕ ਤੇ ਸਭਿਆਚਾਰਕ ਮੁਹਾਵਰੇ ਨੂੰ ਬੜੀ ਸੌਖ ਨਾਲ ਸਮਝ ਸਕਦੇ ਸਨ। ਪਰ ਗੁਰੂ ਸਾਹਿਬ ਦੇ ਵੇਲੇ ਦੇ ਪੰਜਾਬ ਵਿਚ ਭਾਰਤ-ਮੁਖਤਾ ਹੀ ਸੰਪੂਰਨ ਸਭਿਆਚਾਰਕ ਸੱਚ ਨਹੀਂ ਸੀ, ਸਾਮੀ-ਇਸਲਾਮੀ ਦੇਸਾਂ ਨਾਲ ਸਾਂਝ ਵੀ ਉਜੇਹਾ ਹੀ ਸਭਿਆਚਾਰਕ ਸੱਚ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਸੱਚ ਵੱਲ ਪਿੱਠ ਕਰਨ ਨਾਲੋਂ, ਉਸ ਨਾਲ ਸੰਪਰਕ ਪੈਦਾ ਕਰ ਕੇ, ਉਸ ਨੂੰ ਸਮਝਣ-ਸਮਝਾਉਣ



ਵਾਲਾ ਰਾਹ ਫੜਿਆ ਸੀ। ਗੁਰੂ ਅਰਜਨ ਦੇਵ ਜੀ ਵੀ, ਆਪਣੇ ਸਿੱਖਾਂ ਲਈ, ਖੁੱਲ੍ਹੀ ਚੁੱਕੀ ਪੱਛਮੋਤਰੀ ਖਿੜਕੀ ਬੰਦ ਨਹੀਂ ਸਨ ਕਰਨੀ ਚਾਹੁੰਦੇ। ਬਾਬਾ ਫ਼ਰੀਦ, ਜਿਸ ਦੀ ਪਦਵੀ ਸੂਫ਼ੀਆਂ ਵਿਚ "ਸ਼ੈਖ਼ੁਸ਼-ਸ਼ੱਯੂਖ਼" (ਸ਼ੈਖ਼ਾਂ ਸਿਰ ਸ਼ੈਖ਼) ਵਾਲੀ ਸੀ, ਇਸ ਕਾਰਜ ਲਈ ਗੁਰੂ ਸਾਹਿਬ ਨੂੰ ਸਭ ਤੋਂ ਵਧੇਰੇ ਸੂਤ ਬੈਠ ਸਕਦੇ ਸਨ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਤਕ ਦੇ ਗੁਰੂ-ਬਾਣੀਕਾਰਾਂ ਦੀ ਬਾਣੀ ਵਿਚ ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਘਟਦੀ ਮਾਤਰਾ, ਭਾਵੇਂ ਗੁਰੂ-ਸੋਚ ਦੇ ਕਿਸੇ ਨਿਸਚਿਤ ਪੈਂਤੜੇ ਦੀ ਸੂਚਕ ਹੋਵੇ, ਭਾਵੇਂ ਕੋਈ ਰੱਬ-ਸਬੱਬੀ ਵਾਪਰੀ ਘਟਨਾ ਹੋਵੇ, ਪਰ ਜਿਉਂ ਜਿਉਂ ਸਿੱਖਾਂ ਦੇ ਰਾਜਸੀ ਰਸੂਖ਼ ਵਿਚ ਵਾਧਾ ਹੋਇਆ, ਤਿਉਂ ਤਿਉਂ, ਦੇਸ ਦੀ ਵੰਡ ਤਕ, ਉਨ੍ਹਾਂ ਦਾ ਘੱਟੋ-ਘੱਟ ਸਿਆਸੀ ਰੁਖ਼, ਭਾਰਤ-ਮੁਖੀ ਹੋਣ ਦੀ ਥਾਂ ਫ਼ਰੀਦ ਵਾਲੇ ਪਾਸੇ ਦੇ ਪੱਛਮੋਤਰੀ ਦੇਸ, ਬਲਕਿ ਉਸ ਤੋਂ ਵੀ ਪਰੇ-ਪਰੇਡੇ ਦੇ ਇਸਲਾਮੀ ਦੇਸਾਂ ਵੱਲ ਹੋਇਆ—ਇਹ ਇਕ ਇਤਿਹਾਸਿਕ ਸਚਾਈ ਹੈ। ਇਨ੍ਹਾਂ ਸਾਰੇ ਇਸਲਾਮੀ ਦੇਸਾਂ ਦੇ ਸਭਿਆਚਾਰਕ ਮੁਹਾਵਰੇ ਉੱਤੇ ਸੂਫ਼ੀ ਛਾਏ ਹੋਏ ਸਨ ਤੇ ਇਸ ਮੁਹਾਵਰੇ ਨੂੰ ਸਮਝਣ ਲਈ, ਬਾਬਾ ਫ਼ਰੀਦ ਜੀ ਗੁਰੂ ਦੇ ਸਿੱਖਾਂ ਲਈ ਇਕ ਉੱਤਮ ਕੁੰਜੀ ਬਣ ਸਕਦੇ ਸਨ।

## VI

ਇਸ ਚਿਸ਼ਤੀ ਫ਼ਰੀਦ ਲਈ ਆਪਣੇ ਸਮੇਂ ਦੀ ਪੰਜਾਬੀ ਵਿਚ ਜਾਂ ਕਿਸੇ ਹੋਰ ਦੇਸੀ ਭਾਸ਼ਾ ਵਿਚ ਕਾਵਿ-ਰਚਨਾ ਕਰਨੀ ਸੰਭਵ ਸੀ ਜਾਂ ਨਹੀਂ, ਤੇ ਉਸ ਦੀ ਜੋ ਰਚਨਾ, ਇਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਉਸ ਦਾ ਰਚਣਹਾਰ ਸ਼ੈਖ਼ ਫ਼ਰੀਦੁਦ-ਦੀਨ ਮਸਊਦ 'ਸ਼ਕਰਗੰਜ' ਸੀ ਜਾਂ ਨਹੀਂ—ਇਹ ਵੀ ਪੰਜਾਬੀ ਸਾਹਿੱਤ ਦਾ ਇਕ ਸਦਾ-ਬਹਾਰ ਮਜ਼ਮੂਨ ਹੈ। ਇਸ ਉੱਤੇ ਬਹੁਤ ਕੁੱਝ ਲਿਖਿਆ ਜਾ ਚੁੱਕਾ ਹੈ ਤੇ ਜਿਉਂ ਜਿਉਂ ਭਾਸ਼ਾ, ਸਾਹਿੱਤ ਤੇ ਇਤਿਹਾਸ ਦੇ ਖੇਤਰਾਂ ਵਿਚ ਹੋ ਰਹੀ ਨਵੀਂ ਖੋਜ, ਨਵੀਆਂ ਗਵਾਹੀਆਂ ਬੇਪੜਦ ਕਰਦੀ ਜਾਵੇਗੀ, ਤਿਉਂ ਤਿਉਂ ਇਸ ਵਿਸ਼ੇ ਉੱਤੇ, ਵੱਖ ਵੱਖ ਪੱਖਾਂ ਤੋਂ ਪੁਨਰ-ਵਿਚਾਰ ਹੁੰਦੇ ਰਹਿਣ ਦੀ ਆਸ ਹੈ। ਮੈਂ ਇਸ ਵਿਸ਼ੇ ਉੱਤੇ ਹੋ ਚੁੱਕੀ ਚਰਚਾ ਨੂੰ ਦੁਹਰਾਉਣਾ ਨਹੀਂ ਚਾਹੁੰਦਾ, ਕੇਵਲ ਇਕ ਦੋ ਨਵੇਂ ਹਵਾਲਿਆਂ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ, ਜੋ ਅਜੇ ਤਕ ਪੰਜਾਬੀ ਸਾਹਿੱਤ ਦੇ ਇਤਿਹਾਸਕਾਰਾਂ ਦੀ ਦ੍ਰਿਸ਼ਟੀ ਤੋਂ ਉਹਲੇ ਰਹੇ ਹਨ।

ਸ਼ੈਖ਼ ਰਿਜ਼ਕ-ਅੱਲਾਹ 'ਮੁਸ਼ਤਾਕੀ', ਜੋ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸੀ (ਮ੍ਰਿਤੂ : 1572 ਈ.) ਆਪਣੀ ਪੁਸਤਕ *ਵਾਕਿ'ਆਤਿ-ਮੁਸ਼ਤਾਕੀ* ਵਿਚ, ਜੋ 1565 ਈ. ਵਿਚ ਲਿਖੀ ਗਈ ਸੀ, ਇਕ ਅਮੀਰ ਦੇ ਘਰ ਦੀ ਲੁੱਟ ਨੂੰ ਵੇਖ ਕੇ ਉਸ ਬਾਰੇ ਆਪਣੇ ਪ੍ਰਤੀਕਰਮ ਦੱਸਣ ਲਈ ਬਾਬਾ ਫ਼ਰੀਦ ਜੀ ਦਾ ਇਕ ਪੰਜਾਬੀ ਦੋਹਰਾ ਉੱਧ੍ਰਿਤ ਕਰਦਾ ਹੈ, ਜਿਸ ਦਾ ਪਾਠ ਕੁੱਝ ਇਸ ਤਰ੍ਹਾਂ ਪੜ੍ਹਿਆ ਜਾਂਦਾ ਹੈ :

ਜਿਤ ਘਰ ਜ਼ਿਮੀਂ ਨ ਪਾਈਐ ਬਇਆ ਬੰਧੇ ਤਿੱਤ॥
ਚਿਤ ਪਰਦੇਸੀ ਪਾਹੁਣਾ ਰਹੇ ਉਨਾਹੀ ਜਿੱਤ॥[13]

ਫ਼ਾਰਸੀ ਖਰੜਿਆਂ ਵਿਚ ਮਿਲਦੇ ਪੰਜਾਬੀ ਸ਼ਿਅਰਾਂ ਦਾ ਪਾਠ ਪੂਰੀ ਤਰ੍ਹਾਂ ਉਠਾਉਣ ਵਿਚ ਕਾਫ਼ੀ ਔਖ ਹੁੰਦੀ ਹੈ। *ਸਿਅਰੁਲ-ਔਲੀਆ* ਵਿਚ ਬਾਬਾ ਫ਼ਰੀਦ ਜੀ ਦੇ ਮੂੰਹੋਂ ਨਿਕਲਿਆ ਦੋਹਰਾ ਮੌਜੂਦ ਹੈ, ਪਰ ਅਜੇ ਤਕ ਪੂਰੀ ਤਰ੍ਹਾਂ ਪੜ੍ਹਿਆ ਨਹੀਂ ਜਾ ਸਕਿਆ। *ਵਾਕਿਆਤਿ-ਮੁਸ਼ਤਾਕੀ* ਵਾਲਾ ਦੋਹਰਾ ਵੀ ਅੱਧ-ਪਚੱਧ ਹੀ ਪੜ੍ਹਿਆ ਜਾ ਸਕਿਆ ਹੈ, ਪਰ ਜੋ ਨੁਕਤਾ ਇਹ ਦੋਹਰਾ ਸਿੱਧ ਕਰਦਾ ਹੈ, ਉਹ ਇਹ ਹੈ ਕਿ ਫ਼ਾਰਸੀ ਦੇ ਇਕ ਲੇਖਕ ਨੂੰ, ਇਕ ਦੁਖਦਾਈ ਘਟਨਾ ਵੇਖ ਕੇ, ਪ੍ਰਸੰਗ ਦੇ ਅਨੁਕੂਲ ਬਾਬਾ ਫ਼ਰੀਦ ਦੇ ਇਕ ਪੰਜਾਬੀ ਦੋਹਰੇ ਦਾ ਚੇਤਾ ਆਉਂਦਾ ਹੈ। ਮੁਸ਼ਤਾਕੀ ਨੂੰ ਪਤਾ ਹੈ ਕਿ ਬਾਬਾ ਫ਼ਰੀਦ ਪੰਜਾਬੀ ਦਾ ਕਵੀ ਹੈ ਤੇ ਇਹ ਵੀ ਕਿ ਫ਼ਰੀਦ ਨੇ ਦੋਹਰੇ ਲਿਖੇ ਹਨ। ਇਸ ਦੋਹਰੇ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਬਾਬਾ

13. ਇਸ ਸੂਚਨਾ ਲਈ ਲੇਖਕ ਡਾ. ਇਕਤਿਦਾਰ ਹੁਸੈਨ, ਇਤਿਹਾਸ ਵਿਭਾਗ, ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਦਾ ਸ਼ੁਕਰ-ਗੁਜ਼ਾਰ ਹੈ। ਸ਼ੈਖ਼ ਰਿਜ਼ਕ-ਅੱਲਾਹ ਹਿੰਦੀ ਵਿਚ 'ਰਾਜਨ' ਤੇ ਫ਼ਾਰਸੀ ਵਿਚ 'ਮੁਸ਼ਤਾਕ' ਤਖ਼ੱਲੁਸ ਦੀ ਵਰਤੋਂ ਕਰਦੇ ਸਨ।

ਫ਼ਰੀਦ ਦੀ ਸਾਰੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਸੀ ਕੀਤੀ ਗਈ। ਇਸ ਤੋਂ ਪਹਿਲਾਂ ਜਨਾਬ ਅਖ਼ਲਾਕ ਹੁਸੈਨ ਦਿਹਲਵੀ, 1471 ਈਸਵੀ ਦੀ ਇਕ ਕਥਨਾਵਲੀ *ਜਮਆਤਿ-ਸ਼ਾਹੀ* ਵਿਚ ਫ਼ਰੀਦ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੇ ਇਕ ਹੋਰ ਸਲੋਕ ਦੀ ਹੋਂਦ ਦੀ ਸੂਚਨਾ ਦੇ ਚੁੱਕੇ ਹਨ :

ਅਸਾ ਕੇਰੀ ਬਹੀ ਸੁ ਰੀਤ
ਜਾਉਂ ਨਾਇ ਕਿ ਜਾਉਂ ਮਸੀਤ ?[14]



ਮੁਸ਼ਤਾਕੀ ਵਾਲਾ ਹਵਾਲਾ ਉਪਰੋਕਤ ਹਵਾਲੇ ਦਾ ਸਮਰਥਕ ਸਮਝਣਾ ਚਾਹੀਦਾ ਹੈ।

ਅਜੇ ਤਕ ਲੇਖਕ ਦਾ ਵਿਸ਼ਵਾਸ ਡੋਲਿਆ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਬਾਣੀ ਬਾਬਾ ਫ਼ਰੀਦ 'ਸ਼ਕਰਗੰਜ' ਜੀ ਦੀ ਹੈ, ਪਰ ਡਾ. ਪਰਮਾਨੰਦ ਜੀ ਨੇ ਫ਼ਰੀਦੀ ਛੰਦ-ਵਿਧਾਨ ਦੀ ਪੜਚੋਲ ਕਰਦਿਆਂ ਜਿਹੜਾ ਨੁਕਤਾ ਸਾਹਮਣੇ ਲਿਆਂਦਾ ਹੈ ਕਿ ਬਾਬਾ ਜੀ ਦੇ ਬਹੁਤ ਸਲੋਕਾਂ ਵਿਚ 'ਫਰੀਦ' ਜਾਂ 'ਫਰੀਦਾ' ਤਖ਼ਲੁੱਸ ਦੀ ਵਰਤੋਂ ਛੰਦ ਤੋਂ ਬਾਹਰੀ ਹੈ।[15] ਇਸ ਦਾ ਤਸੱਲੀਬਖ਼ਸ਼ ਜਵਾਬ ਛੰਦ-ਗਿਆਨੀਆਂ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਹੋਈ ਸਾਰੀ ਬਾਣੀ, ਹੋਰ ਸਮਕਾਲੀ ਜਾਂ ਪੂਰਬ-ਕਾਲੀ ਰਚਨਾਵਾਂ ਤੇ ਲੋਕ-ਗੀਤਾਂ ਦੇ ਛੰਦ-ਵਿਧਾਨਾਂ ਨੂੰ ਸਾਹਮਣੇ ਰੱਖ ਕੇ, ਦੇਣਾ ਬਣਦਾ ਹੈ। ਜੇ ਫ਼ਰੀਦ-ਬਾਣੀ ਦੇ ਇਸ ਲੱਛਣ ਦਾ ਜਵਾਬ ਨਾ ਦਿੱਤਾ ਗਿਆ ਤਾਂ ਡਾ. ਸਾਹਿਬ ਦੀ ਲੱਭਤ ਕਈ ਨਜਿੱਠੇ ਜਾ ਚੁੱਕੇ ਸਵਾਲ ਫੇਰ ਖੜੇ ਕਰ ਸਕਦੀ ਹੈ—ਕੀ ਬਾਬਾ ਫ਼ਰੀਦ, ਪਿੰਗਲ ਅਨੁਸਾਰ ਛੰਦ-ਰਚਣ ਦੀ ਕਿਰਿਆ ਤੋਂ ਅਞਾਣ ਸਨ ? ਕੀ ਅਰਬੀ-ਫ਼ਾਰਸੀ ਵਿਚ 'ਅਰੂਜ਼' ਅਨੁਸਾਰ ਠੀਕ ਸ਼ਿਅਰ ਕਹਿ ਸਕਣ ਵਾਲਾ ਵਿਦਵਾਨ ਠੇਠ ਪੰਜਾਬੀ ਵਿਚ ਰਚਨਾ ਕਰਨੀ ਸ਼ੁਰੂ ਕਰ ਦੇਵੇ ਤਾਂ ਉਸ ਲਈ ਪਿੰਗਲ ਉੱਤੇ ਪੂਰਾ ਉਤਰਨਾ ਅਸੰਭਵ ਹੋ ਜਾਂਦਾ ਹੈ ? ਕੀ ਇਹ ਰਚਨਾ ਕਿਸੇ ਅਜੇਹੇ ਗੁਮਨਾਮ ਰਚਣਹਾਰ ਦੀ ਤਾਂ ਨਹੀਂ, ਜਿਸ ਨੇ ਆਪਣੇ-ਰਚੇ ਸਲੋਕਾਂ ਵਿਚ ਆਪਣੇ ਨਾਮ ਦੀ ਥਾਂ, ਆਪਣੇ ਨਾਲੋਂ ਵਧੇਰੇ ਪ੍ਰਸਿੱਧ 'ਫਰੀਦ' ਦਾ ਨਾਮ ਜੜ ਦਿੱਤਾ ਹੈ ? ਕੀ ਇਹ ਕਿਸੇ ਐਸੇ ਕਵੀ ਦੀ ਰਚਨਾ ਹੈ ਜਿਸ ਦਾ ਨਾਮ ਫ਼ਰੀਦ ਤਾਂ ਹੈ, ਪਰ ਜੋ 'ਸ਼ਕਰਗੰਜ' ਤੋਂ ਵੱਖ ਹੈ ? ਕੀ ਸਲੋਕਾਂ ਦਾ ਕਵੀ, ਛੰਦਾ-ਬੰਦੀ ਦੀ ਕਿਸੇ ਐਸੀ ਲੋਕ-ਪ੍ਰਥਾ ਵਿਚ ਰਚਨਾ ਕਰ ਰਿਹਾ ਸੀ, ਜਿਸ ਵਿਚ ਕੁੱਝ ਮਾਤਰਾਵਾਂ ਦੇ ਘੱਟ ਜਾਂ ਵੱਧ ਹੋਣ ਨੂੰ ਦੋਸ਼ ਨਹੀਂ ਸੀ ਸਮਝਿਆ ਜਾਂਦਾ ? ਖੋਜੀ ਮਨ ਵਿਚ ਇਸ ਤਰ੍ਹਾਂ ਦੇ ਉਟੰਕਣਾਂ ਦਾ ਖੜਾ ਹੋਣਾ ਸੁਭਾਵਿਕ ਹੈ, ਪਰ ਕਿਸੇ ਨਕਾਰਨੀ ਨਿਰਣੇ ਉੱਤੇ ਪਹੁੰਚਣ ਤੋਂ ਪਹਿਲਾਂ ਇਕ ਤਾਂ ਛੰਦ-ਗਿਆਨੀਆਂ ਨੂੰ ਆਪਣੀ ਸਫ਼ਾਈ ਪੇਸ਼ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ, ਦੂਜੇ ਮੇਰੀ ਅੱਗੇ ਦਿੱਤੀ ਜਾ ਰਹੀ ਸੂਚਨਾ ਉੱਤੇ ਵੀ ਵਿਚਾਰ ਕਰ ਲੈਣ :

ਬਾਬਾ ਫ਼ਰੀਦ ਦੇ 112 ਸਲੋਕਾਂ ਵਿੱਚੋਂ, 70 ਸਲੋਕਾਂ ਵਿਚ 'ਫਰੀਦ' ਜਾਂ 'ਫਰੀਦਾ' ਸ਼ਬਦ ਦੀ ਵਰਤੋਂ ਛੰਦੋਂ-ਬਾਹਰੀ ਹੈ (ਵੇਖੋ ਸਲੋਕ ਨੰਬਰ 4, 6, 8, 11, 12, 14, 18-20, 22-24, 26-29, 33-35, 38, 39, 42-44, 47-51, 53-60, 62, 63, 66, 70, 73, 74, 76, 80, 85, 87, 90, 93, 103, 105-107, 110 ਤੇ 111) ਪਰ 20 ਸਲੋਕ ਅਜੇਹੇ ਹਨ ਜਿਨ੍ਹਾਂ ਵਿਚ 'ਫਰੀਦ' ਤਖ਼ੱਲੁਸ, ਛੰਦਾਂ ਦਾ ਅਨਿੱਖੜ ਭਾਗ ਹੈ (ਵੇਖੋ ਸਲੋਕ ਨੰਬਰ 1, 2, 18, 15-17, 21, 36, 46, 61, 75, 78, 79, 81-83, 108, 109 ਤੇ 118)। ਗੁਰੂ ਅਰਜਨ ਦੇਵ ਜੀ ਨੇ, ਜਿਹੜੇ ਗੁਰੂ-ਸਲੋਕ, ਫਰੀਦੀ ਸਲੋਕਾਂ ਦੇ ਵਿਚਕਾਰ ਗੁੰਦੇ ਹਨ, ਉਨ੍ਹਾਂ ਵਿੱਚੋਂ ਕੇਵਲ ਪੰਜਾਂ ਵਿਚ 'ਫਰੀਦ' ਸ਼ਬਦ ਦੀ ਵਰਤੋਂ ਮਿਲਦੀ ਹੈ। ਇਕ, ਜਿਸ ਵਿਚ ਇਹ ਵਰਤੋਂ ਛੰਦੋਂ-ਬਾਹਰੀ ਨਹੀਂ ਹੈ, ਗੁਰੂ ਅਮਰਦਾਸ ਜੀ ਰਚਿਤ ਹੈ (ਸਲੋਕ ਨੰਬਰ 13)। ਬਾਕੀ ਚਾਰੇ ਸਲੋਕ ਗੁਰੂ ਅਰਜਨ ਦੇਵ ਜੀ ਦੇ ਰਚੇ ਹੋਏ ਹਨ। ਇਨ੍ਹਾਂ ਵਿੱਚੋਂ ਤਿੰਨਾਂ ਵਿਚ (82, 83 ਤੇ 105), 'ਫਰੀਦ' ਸ਼ਬਦ ਦੀ ਵਰਤੋਂ ਛੰਦੋਂ-ਬਾਹਰੀ ਹੈ ਤੇ ਇਕ ਵਿਚ ਛੰਦ-ਗਤ (75)। ਜੇ ਸ੍ਰੀ

14. ਵੇਖੋ *Journal of Sikh Studies*, ਫ਼ਰਵਰੀ 1978, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਸਫ਼ਾ 52.
15. ਵੇਖੋ ਪ੍ਰੀਤਮ ਸਿੰਘ ਸੰਪਾਦਿਤ *ਸ਼ਕਰਗੰਜ* (1982) ਵਿਚ ਡਾ. ਪਰਮਾਨੰਦ ਦਾ ਲੇਖ 'ਬਾਬਾ ਫ਼ਰੀਦ ਦਾ ਛੰਦ-ਵਿਧਾਨ', ਸਫ਼ੇ 245-265.



ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਸਲੋਕਾਂ ਦਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਫ਼ਰੀਦ ਜੀ ਦੇ ਸਲੋਕਾਂ ਵਾਂਗ ਹੀ, 'ਕਬੀਰ' ਤਖ਼ੱਲੁਸ ਦੀ ਵਰਤੋਂ, ਛੰਦ-ਗਤ ਵੀ ਮਿਲੇਗੀ ਤੇ ਛੰਦੋਂ-ਬਾਹਰੀ ਵੀ।

ਪ੍ਰੋ. ਸੰਤ ਸਿੰਘ ਸੇਖੋਂ, ਗੁਰਬਾਣੀ ਤੇ ਪੰਜਾਬੀ ਸਾਹਿੱਤ ਵਿਚ ਛੰਦ ਦੀ ਵਰਤੋਂ ਬਾਰੇ ਵਿਚਾਰ ਕਰਨ ਉਪਰੰਤ ਇਸ ਨਤੀਜੇ ਉੱਤੇ ਪਹੁੰਚੇ ਸਨ ਕਿ, "ਕਵੀਆਂ ਨੇ...ਗਣ-ਪ੍ਰਬੰਧ ਤੇ ਭਰਮ-ਕ੍ਰਿਆ [?] ਦੀ ਬਹੁਤੀ ਪਰਵਾਹ ਨਹੀਂ ਕੀਤੀ... ਮਾਤਰਾ ਦੀ ਗਿਣਤੀ ਵਿਚ ਨਿਯਤ ਪ੍ਰਬੰਧ ਨੂੰ ਵੀ ਕਵੀਆਂ ਨੇ ਇਕ ਲੋਹੇ ਦੀ ਕੜੀ ਨਹੀਂ ਬਣਨ ਦਿੱਤਾ। ਇਸ ਵਿਚ ਵੀ ਬਹੁਤ ਖੁੱਲ੍ਹਾਂ ਲਈਆਂ ਗਈਆਂ ਹਨ।"[16] ਕਾਫ਼ੀ ਚਿਰ ਹੋਇਆ ਪੰਜਾਬੀ ਛੰਦਾ-ਬੰਦੀ ਵਿਚ ਫ਼ਾਰਸੀ-ਅਰਬੀ ਵਾਲੀ ਚੁਸਤ ਬੰਦਸ਼ ਦੀ ਅਣਹੋਂਦ ਦੀ ਸ਼ਿਕਾਇਤ, ਡਾਕਟਰ ਸਰ ਮੁਹੰਮਦ ਇਕਬਾਲ ਨੇ ਕਰਨਲ ਭੋਲਾ ਨਾਥ ਹੁਰਾਂ ਨਾਲ ਇਕ ਮੁਲਾਕਾਤ ਵਿਚ ਕੀਤੀ ਸੀ। ਇਹ ਮੁਲਾਕਾਤ ਕਰਨਲ ਸਾਹਿਬ ਦੇ ਪੰਜਾਬੀ ਰਿਸਾਲੇ 'ਸਾਰੰਗ' ਵਿਚ ਛਪੀ ਸੀ। ਇਸ ਪਿਛੋਕੜ ਨੂੰ ਮੁਖ ਰੱਖਦਿਆਂ, ਪੰਜਾਬੀ ਛੰਦਾ-ਬੰਦੀ ਦੀ ਇਸ ਰਵਾਇਤ ਅਨੁਸਾਰ ਪੰਜਾਬੀ ਵਿਚ ਕੀਤੀ ਗਈ ਛੰਦਾ-ਬੰਦੀ ਨੂੰ, ਦੂਸ਼ਿਤ ਨਹੀਂ ਮੰਨਿਆ ਜਾਣਾ ਚਾਹੀਦਾ। ਇਸ ਲਈ ਅਸੀਂ ਡਾ. ਪਰਮਾਨੰਦ ਜੀ ਦੀ ਲੱਭਤ ਨੂੰ, ਆਪਣੇ ਆਪ ਵਿਚ, ਫ਼ਰੀਦ ਸ਼ਕਰਗੰਜ ਜੀ ਦੇ ਸਿਰੋਂ ਫ਼ਰੀਦ-ਬਾਣੀ ਦੀ ਰਚਨਾ ਦਾ ਸਿਹਰਾ ਲਾਹੁਣ ਲਈ ਕਾਫ਼ੀ ਨਹੀਂ ਸਮਝਦੇ। ਹਾਂ, ਇਉਂ ਸਮਝਣ ਦੀ ਲੋੜ ਜ਼ਰੂਰ ਪ੍ਰਤੀਤ ਹੋ ਜਾਂਦੀ ਜੇ ਕੋਈ ਭਾਸ਼ਾ ਵਿਗਿਆਨੀ ਮੂਲ ਦੇ ਅਫ਼ਗਾਨੀ ਫ਼ਰੀਦ ਦੀ ਸ਼ਬਦਾਵਲੀ ਦੇ ਵਿਸ਼ਲੇਸ਼ਣ ਉਪਰੰਤ, ਇਹ ਦਾਅਵਾ ਕਰਦਾ ਕਿ ਉਸ ਦੇ ਪੰਜਾਬ ਵਿਚ ਆ ਟਿਕੇ ਬਜ਼ੁਰਗਾਂ ਦੇ ਬੱਚਿਆਂ ਲਈ ਗ਼ੈਰ ਧਰਮ, ਗ਼ੈਰ ਸਭਿਆਚਾਰ ਤੇ ਗ਼ੈਰ ਭਾਸ਼ਾਵਾਂ ਦੇ ਮਾਹੌਲ ਵਿਚ, ਫ਼ਰੀਦੁਦ-ਦੀਨ ਮਸਊਦ ਸ਼ਕਰਗੰਜ ਦੀ ਪਹੁੰਚ, ਪੰਜਾਬ ਦੇ ਲੋਕ-ਸਭਿਆਚਾਰ ਦੇ ਧੁਰ ਢਿੱਡ ਵਿਚ ਪਏ ਬਿੰਬਾਂ ਤੇ ਸ਼ਬਦਾਂ ਤਕ ਸੰਭਵ ਹੀ ਨਹੀਂ ਸੀ। ਜਨਤਾ ਕਾਲਜ, ਕਰਤਾਰਪੁਰ (ਜਲੰਧਰ) ਦੀ ਅਧਿਆਪਕਾ ਮਿਸ ਊਸ਼ਾ ਖੰਨਾ ਨੇ ਪਿੱਛੇ ਜਿਹੇ ਫ਼ਰੀਦ-ਸ਼ਬਦਾਵਲੀ ਬਾਰੇ ਇਕ ਅਧਿਐਨ ਪ੍ਰਕਾਸ਼ਿਤ ਕਰਵਾਇਆ ਹੈ।[17] ਖ਼ਿਆਲ ਹੋ ਸਕਦਾ ਸੀ ਕਿ ਉਨ੍ਹਾਂ ਨੇ ਸ਼ਬਦ-ਕੋਸ਼ ਦਾ ਵਿਸਤ੍ਰਿਤ ਵਿਸ਼ਲੇਸ਼ਣ ਕੀਤਾ ਹੋਵੇਗਾ, ਪਰ ਅਫ਼ਸੋਸ ਹੈ, ਉਨ੍ਹਾਂ ਨੇ ਇਉਂ ਕੀਤਾ ਨਹੀਂ। ਡਾ. ਸ਼ੈਕਲ ਵੱਲੋਂ ਹੋਈ ਇਸ ਤਰ੍ਹਾਂ ਦੀ ਖੋਜ ਦੀ ਕਨਸੋ ਤਾਂ ਜ਼ਰੂਰ ਪਹੁੰਚੀ ਹੈ, ਪਰ ਅਜੇ ਉਸ ਤਕ ਰਸਾਈ ਨਹੀਂ ਹੋ ਸਕੀ, ਇਸ ਲਈ ਉਸ ਬਾਰੇ ਕੋਈ ਵੀ ਰਾਏ ਬਣਾਉਣੀ ਸੰਭਵ ਨਹੀਂ। ਅਜੇ ਵੀ ਮਨੋ-ਵਿਗਿਆਨੀਆਂ ਤੇ ਸਮਾਜ-ਵਿਗਿਆਨੀਆਂ ਦੇ ਸਹਿਯੋਗ ਨਾਲ ਭਾਸ਼ਾ-ਵਿਗਿਆਨੀ, ਇਸ ਪੱਖ ਵਿਚ ਬੜੀ ਉਪਯੋਗੀ ਤੇ ਮਹੱਤਾ-ਭਰਪੂਰ ਖੋਜ ਕਰ ਸਕਦੇ ਹਨ ਤੇ ਸਾਡਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਨਿਰਣੇ ਅੰਤਿਮ ਰੂਪ ਵਿਚ ਫ਼ਰੀਦ-ਪੱਖੀ ਹੀ ਹੋਣਗੇ। ਉਹ ਫ਼ਰੀਦ-ਭਾਸ਼ਾ ਬਾਰੇ ਜੋ ਵੀ ਨਤੀਜਾ ਕੱਢਣਗੇ, ਉਸ ਬਾਰੇ ਤਾਂ ਕੋਈ ਗੱਲ ਕਰਨੀ ਉਸ ਵੇਲੇ ਹੀ ਸੰਭਵ ਹੋਵੇਗੀ, ਪਰ ਓਨੀ ਦੇਰ, ਜਿਵੇਂ ਅਸੀਂ ਉੱਪਰ ਕਹਿ ਆਏ ਹਾਂ, ਸਾਡੇ ਲਈ ਫ਼ਰੀਦ-ਬਾਣੀ ਦਾ ਕਰਤਾ ਫ਼ਰੀਦ ਸ਼ਕਰਗੰਜ ਹੀ ਰਹੇਗਾ।

---

16. *ਸਾਹਿਤਿਆਰਥ*, 1957, ਪਹਿਲੀ ਛਾਪ, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ਾ 111.

17. *ਫ਼ਰੀਦ : ਸ਼ਬਦਾਵਲੀ ਅਧਿਐਨ ਤੇ ਸ਼ਬਦ-ਕੋਸ਼*, ਮਿਤੀ-ਰਹਿਤ, ਪਟਿਆਲਾ, ਅਸੀਮ ਪ੍ਰਕਾਸ਼ਨ।



# ਬਾਬਾ ਫ਼ਰੀਦ ਜੀ ਤੇ ਗੁਰੂ ਸਾਹਿਬਾਨ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਢਲੇ ਸਰੂਪ (1604 ਈ.) ਤੋਂ ਪਹਿਲਾਂ ਦੇ ਕੁੱਝ ਫ਼ਾਰਸੀ ਖਰੜਿਆਂ ਵਿਚ ਫੁਟਕਲ ਫ਼ਰੀਦੀ ਸਲੋਕ ਮਿਲ ਜਾਂਦੇ ਹਨ, ਪਰ ਉਨ੍ਹਾਂ ਦਾ ਸ਼ੁੱਧ ਪਾਠ ਦੁਨੀਆ ਦੇ ਵਿਦਵਾਨਾਂ ਲਈ ਇਕ ਵੱਡਾ ਮਸਲਾ ਬਣਿਆ ਹੋਇਆ ਹੈ। ਸਭ ਤੋਂ ਪਹਿਲੀ ਕਿਤਾਬ ਜਿਸ ਵਿਚ ਬਾਬਾ ਜੀ ਦੀ ਮੁਬਾਰਕ ਜ਼ਬਾਨ ਤੋਂ ਨਿਕਲਿਆ ਇਕ ਦੋਹਰਾ (ਸਲੋਕ) ਨਕਲ ਕੀਤਾ ਮਿਲਦਾ ਹੈ, *ਸਿਅਰੁਲ-ਔਲੀਆ* ਹੈ। ਇਸ ਕਿਤਾਬ ਵਾਲਾ ਦੋਹਰਾ, ਜੋ ਠੀਕ ਤਰ੍ਹਾਂ ਪੜ੍ਹਿਆ ਨਹੀਂ ਜਾ ਸਕਿਆ, ਹਥਲੀ ਕਿਤਾਬ ਵਿਚ ਦਿੱਤਾ ਜਾ ਚੁੱਕਾ ਹੈ। *ਸਿਅਰੁਲ-ਔਲੀਆ* ਦੀ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਪਹਿਲਾਂ ਹੋ ਚੁੱਕੀ ਸੀ। ਨਾ *ਸਿਅਰੁਲ-ਔਲੀਆ* ਵਿੱਚੋਂ ਤੇ ਨਾ ਫ਼ਾਰਸੀ ਦੀ ਕਿਸੇ ਹੋਰ ਹੱਥ-ਲਿਖਤ ਵਿੱਚੋਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਾਲਾ ਕੋਈ ਫ਼ਰੀਦੀ ਸਲੋਕ ਮਿਲਿਆ ਸੀ ਪਰ ਜਿਵੇਂ ਕਿ ਇਸ ਕਿਤਾਬ ਦੇ ਇਕ ਕਾਂਡ 'ਚੌਦਵੀਂ ਸਦੀ ਦੇ ਮਹਾਰਾਸ਼ਟ੍ਰ ਵਿਚ ਬਾਬਾ ਫ਼ਰੀਦ' ਵਿਚ ਵਿਸਤਾਰ ਨਾਲ ਸਪਸ਼ਟ ਕੀਤਾ ਗਿਆ ਹੈ, ਚਿਸ਼ਤੀਆਂ ਦੇ ਖ਼ੁਲਦਾਬਾਦ ਵਿਚ ਪਏ ਇਕ ਖਰੜੇ ਵਿੱਚੋਂ ਬਾਬਾ ਫ਼ਰੀਦ ਜੀ ਦਾ ਸੱਤਵਾਂ ਸਲੋਕ (...ਜੋ ਤੈ ਮਾਰਨਿ ਮੁਕੀਆਂ... ਪੈਰ ਤਿਨ੍ਹਾ ਦੇ ਚੁੰਮਿ॥ ਪੰਨਾ 1378॥) ਲੱਭ ਪਿਆ ਹੈ। ਇਸ ਲੱਭਤ ਨੇ ਯਕੀਨਨ, 'ਸੇਖ ਫਰੀਦ' ਜੀ ਦੀ ਪਛਾਣ ਨੂੰ ਨਿਸਚਿਤ ਬਣਾ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਵਾਲਾ 'ਸੇਖ ਫਰੀਦ' ਪਾਕ ਪਟਨ ਵਾਲਾ ਸ਼ੈਖ਼ ਫ਼ਰੀਦੁਦ-ਦੀਨ ਮਸਊਦ ਸ਼ਕਰਗੰਜ ਹੀ ਹੈ। ਪੁਰਾਣੀਆਂ ਫ਼ਾਰਸੀ ਲਿਖਤਾਂ ਦੇ ਲੇਖਕ ਬਾਬਾ ਫ਼ਰੀਦ ਜੀ ਦੇ ਦੋਹਰਿਆਂ (ਸਲੋਕਾਂ) ਤੋਂ, ਆਮ ਤੌਰ ਉੱਤੇ, ਚੱਲ ਰਹੇ ਪ੍ਰਸੰਗ ਦੀ ਪੁਸ਼ਟੀ ਦਾ ਕੰਮ ਹੀ ਲੈਂਦੇ ਸਨ, ਇਸ ਲਈ ਇਨ੍ਹਾਂ ਵਿੱਚੋਂ ਕਿਸੇ ਲੇਖਕ ਦਾ ਧਿਆਨ ਆਪ ਦੇ ਸਾਰੇ ਪ੍ਰਾਪਤ ਕਲਾਮ ਦੇ ਸੰਕਲਨ ਤੇ ਸੰਪਾਦਨ ਵੱਲ ਨਹੀਂ ਸੀ ਗਿਆ। ਸਾਹਿੱਤ ਦੀ ਦੁਨੀਆ ਵਿਚ ਇਕੱਲਾ ਸ੍ਰੀ ਗੁਰੂ ਅਰਜਨ ਦੇਵ ਵਾਲਾ ਗ੍ਰੰਥ ਹੀ ਹੈ, ਜਿਸ ਵਿਚ 'ਸੇਖ ਫਰੀਦ' ਜੀ ਦੀ ਕਾਫ਼ੀ ਬਾਣੀ, ਹੋਰ ਭਗਤਾਂ ਦੀਆਂ ਬਾਣੀਆਂ ਵਾਂਗ, ਸੁਰੱਖਿਅਤ ਕੀਤੀ ਮਿਲਦੀ ਹੈ—'ਸਲੋਕ' ਵੱਖਰੀ ਥਾਂ ਉੱਤੇ (ਪੰਨੇ 1377 ਤੋਂ 1384 ਤੱਕ) ਤੇ 'ਸ਼ਬਦ' ਵੱਖੋ-ਵੱਖਰੀਆਂ ਥਾਵਾਂ ਉੱਤੇ (488; 794)। ਬਾਬਾ ਫ਼ਰੀਦ ਜੀ ਨੂੰ ਛੱਡ ਕੇ, ਜਿਵੇਂ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੇ ਕਿਸੇ ਛੋਟੇ ਜਾਂ ਵੱਡੇ ਪੰਜਾਬੀ ਕਵੀ ਦਾ ਨਾਂ-ਨਿਸ਼ਾਨ ਨਹੀਂ ਮਿਲਦਾ, ਕੌਣ ਕਹਿ ਸਕਦਾ ਹੈ ਕਿ ਬਾਬਾ ਜੀ ਦਾ ਪੰਜਾਬੀ ਕਲਾਮ ਵੀ ਗੁਰੂ ਸਾਹਿਬਾਨ ਦੀ ਸੰਭਾਲ ਤੋਂ ਬਿਨਾਂ, ਲੋਪ ਨਹੀਂ ਸੀ ਹੋ ਜਾਣਾ, ਜਦ ਕਿ ਇਹ ਕੋਈ ਲੁਕੀ-ਛਿਪੀ ਗੱਲ ਨਹੀਂ ਕਿ ਉਨ੍ਹਾਂ ਦੇ ਪੰਜਾਬੀ ਕਲਾਮ ਦੀ ਕੋਈ ਪ੍ਰਮਾਣਿਕ ਲਿਖਤ, ਅੰਸ਼ਿਕ ਹੀ ਸਹੀ, ਉਨ੍ਹਾਂ ਦੇ ਨਾਦੀ ਜਾਂ ਬਿੰਦੀ ਵਾਰਿਸਾਂ ਪਾਸ ਨਹੀਂ ਹੈ। ਇਸੇ ਲਈ ਮੈਂ ਕਹਿੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਗੱਦੀਨਸ਼ੀਨਾਂ ਨੇ ਸ਼ਬਦ-ਸਲੋਕ ਸਾਂਭ ਕੇ ਦੁਨੀਆ ਦੇ ਵਿਦਵਾਨਾਂ ਉੱਤੇ ਬੜਾ ਵੱਡਾ ਉਪਕਾਰ ਕੀਤਾ ਹੈ। ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਦਾ ਨਾਤਾ ਬਾਬਾ ਫ਼ਰੀਦ ਜੀ ਨਾਲ ਅਜਿਹਾ ਨਿੱਘਾ ਜੋੜ ਦਿੱਤਾ ਹੈ ਕਿ ਬਾਬਾ ਜੀ ਸਦਾ ਲਈ ਉਨ੍ਹਾਂ ਦੀ ਸ਼ਰਧਾ ਦੇ ਪਾਤਰ ਬਣ ਗਏ ਹਨ।

ਏਸ ਗ਼ਾਇਬਾਨਾ ਸੰਪਰਕ ਨਾਲ ਸ਼ੁਰੂ ਹੋਇਆ ਸੰਬੰਧ ਹੋਰ ਵੀ ਪੱਕਾ ਹੋ ਗਿਆ, ਜਦੋਂ ਗੁਰੂ ਸਾਹਿਬਾਨ ਨੇ ਉਸ ਦੇ ਕੁੱਝ ਚੋਣਵੇਂ ਸਲੋਕਾਂ-ਸ਼ਬਦਾਂ ਨੂੰ ਮੁਖ ਰੱਖ ਕੇ ਆਪ ਵੀ ਸਲੋਕ ਤੇ ਸ਼ਬਦ ਰਚੇ। ਇਨ੍ਹਾਂ ਨੂੰ ਤੇ ਗੁਰੂ ਸਾਹਿਬਾਨ ਦੇ ਰਚੇ ਹੋਏ ਸਲੋਕਾਂ ਵਿੱਚੋਂ ਚੁਣੇ ਕੁੱਝ ਹੋਰ ਸਲੋਕਾਂ ਨੂੰ ਗੁਰੂ ਅਰਜਨ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਤੇ ਸ਼ਬਦਾਂ ਵਿਚ ਥਾਓਂ-ਥਾਈਂ ਗੁੰਦ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ





ਹੋਰ ਕਿਸੇ ਭਗਤ ਨੇ ਗੁਰੂ ਸਾਹਿਬਾਨ ਦਾ ਏਨਾ ਧਿਆਨ ਆਪਣੇ ਵੱਲ ਨਹੀਂ ਖਿੱਚਿਆ ਜਿੰਨਾ ਬਾਬਾ ਫ਼ਰੀਦ ਜੀ ਦੀ ਰਚਨਾ ਨੇ ਖਿੱਚਿਆ। ਭਗਤ ਕਬੀਰ ਜੀ ਦੇ ਕੁੱਲ 237 ਸਲੋਕ ਹਨ। ਇਨ੍ਹਾਂ ਵਿੱਚੋਂ ਕੇਵਲ 2 ਸਲੋਕਾਂ ਬਾਰੇ ਗੁਰੂ ਅਰਜਨ ਦੇਵ ਜੀ ਦੇ 5 ਸਲੋਕ ਹਨ ਤੇ ਇਕ ਸਲੋਕ ਬਾਰੇ ਗੁਰੂ ਅਮਰਦਾਸ ਜੀ ਨੇ ਆਪਣਾ ਸਲੋਕ ਰਚਿਆ ਹੈ। ਇਸ ਤਰ੍ਹਾਂ ਕੇਵਲ 6 ਸਲੋਕ ਹਨ ਗੁਰੂ ਸਾਹਿਬਾਨ ਦੇ। ਪਰ ਬਾਬਾ ਫ਼ਰੀਦ ਜੀ ਦੇ 13 ਸਲੋਕਾਂ ਤੋਂ ਪ੍ਰੇਰਿਤ ਹੋ ਕੇ ਜਾਂ ਉਨ੍ਹਾਂ ਦੇ ਪਰਥਾਇ ਚਾਰ ਗੁਰੂ ਸਾਹਿਬਾਨ ਨੇ 18 ਸਲੋਕ ਰਚੇ। ਇਸ ਉਚੇਚ ਦਾ ਕਾਰਨ ਕੀ ਹੋ ਸਕਦਾ ਸੀ ? ਇਸ ਕਾਰਨ ਦੀ ਤਲਾਸ਼ ਕਈ ਵਿਦਵਾਨਾਂ ਦੇ ਅਧਿਐਨ ਦਾ ਵਿਸ਼ਾ ਬਣਦੀ ਰਹੀ ਹੈ ਤੇ ਆਪਣੇ ਇਸ ਲੇਖ ਨੂੰ ਮੈਂ ਵੀ ਇਸੇ ਤਲਾਸ਼ ਦੇ ਲੇਖੇ ਲਾਉਣਾ ਹੈ।

ਫ਼ਰੀਦੀ ਸਲੋਕਾਂ ਵਿਚ ਦਰਜ ਗੁਰੂ ਸਾਹਿਬਾਨ ਦੇ ਸਲੋਕਾਂ ਨੂੰ ਵਿੱਚੇ ਗਿਣ ਕੇ ਸਲੋਕਾਂ ਦੀ ਕੁੱਲ ਗਿਣਤੀ 130 ਬਣਦੀ ਹੈ। ਅਨਾੜੀ ਲੋਕ ਇਸ ਗਿਣਤੀ ਦੇ ਅਖ਼ੀਰਲੇ ਅੰਕ (੧੩੦) ਤੋਂ ਭੁਲੇਖਾ ਖਾ ਕੇ ਕਹਿ ਦੇਂਦੇ ਹਨ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਬਾਬਾ ਫ਼ਰੀਦ ਜੀ ਦੇ 130 ਸਲੋਕ ਮਿਲਦੇ ਹਨ। ਜਿਨ੍ਹਾਂ ਗੁਰੂ-ਵਿਅਕਤੀਆਂ ਦੇ ਸਲੋਕ 'ਸੇਖ ਫਰੀਦ' ਜੀ ਦੀ ਬਾਣੀ ਵਿਚ ਦਰਜ ਹਨ, ਉਨ੍ਹਾਂ ਦੇ ਸ਼ੁਭ ਨਾਂ ਹਨ : ਸ੍ਰੀ ਗੁਰੂ ਨਾਨਕ ਦੇਵ ਜੀ (4 ਸਲੋਕ), ਸ੍ਰੀ ਗੁਰੂ ਅਮਰ ਦਾਸ ਜੀ (5 ਸਲੋਕ), ਸ੍ਰੀ ਗੁਰੂ ਰਾਮ ਦਾਸ ਜੀ (1 ਸਲੋਕ) ਤੇ ਖ਼ੁਦ ਸੰਪਾਦਕ, ਸ੍ਰੀ ਗੁਰੂ ਅਰਜਨ ਦੇਵ ਜੀ (8 ਸਲੋਕ)। ਗੁਰੂ ਅੰਗਦ ਦੇਵ ਜੀ ਦਾ ਕੋਈ ਸਲੋਕ ਇਸ ਸ਼੍ਰੇਣੀ ਵਿਚ ਨਹੀਂ ਮਿਲਦਾ। ਹੋ ਸਕਦਾ ਹੈ ਪਹਿਲੇ, ਤੀਜੇ ਤੇ ਚੌਥੇ ਗੁਰੂ ਸਾਹਿਬਾਨ ਨੇ ਆਪਣੇ ਸਲੋਕ, ਫੁਟਕਲ ਸ਼ਿਅਰਾਂ ਵਾਂਗ, ਵੱਖ ਵੱਖ ਸਮਿਆਂ ਵਿਚ ਉਚਾਰੇ ਹੋਣ ਕਿਉਂਕਿ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਲੰਮੀ ਬਾਣੀ ਦਾ ਹਿੱਸਾ ਨਹੀਂ ਹਨ, ਸੁਤੰਤਰ ਰਚਨਾਵਾਂ ਹਨ। ਕਿਸ ਗੁਰੂ-ਸਲੋਕ ਨੂੰ ਕਿਸ ਵਾਰ ਦੀ ਕਿਹੜੀ ਪਉੜੀ ਨਾਲ ਜੋੜਨਾ ਹੈ ਜਾਂ ਕਿਹੜੇ ਫ਼ਰੀਦੀ ਸਲੋਕ ਨਾਲ ਨੱਥੀ ਕਰਨਾ ਹੈ, ਜਾਂ ਦੁਹਾਂ ਥਾਵਾਂ ਉੱਤੇ ਟਿਕਾਉਣਾ ਹੈ, ਇਹ ਨਿਰਣਾ, ਸੰਪਾਦਕ ਦੀ ਹੈਸੀਅਤ ਵਿਚ, ਗੁਰੂ ਅਰਜਨ ਦੇਵ ਜੀ ਨੇ ਕੀਤਾ। ਇਸ ਨਿੱਕੀ ਜਿਹੀ ਗੱਲ ਤੋਂ ਇਹ ਨਤੀਜਾ ਆਪਣੇ ਆਪ ਨਿਕਲ ਆਉਂਦਾ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਪਹਿਲੇ ਚਾਰਾਂ ਹੀ ਗੁਰੂ ਸਾਹਿਬਾਂ ਪਾਸ ਮੌਜੂਦ ਸੀ ਤੇ ਹਰ ਗੁਰੂ ਇਹ ਸਾਹਿੱਤਿਕ ਸਰਮਾਇਆ ਆਪਣੇ ਗੱਦੀਨਸ਼ੀਨ ਨੂੰ ਵਿਰਸੇ ਵਿਚ ਬਖ਼ਸ਼ਦਾ ਰਿਹਾ। ਜੇ ਇਉਂ ਨਾ ਹੋਇਆ ਹੁੰਦਾ ਤਾਂ ਇਕ ਬੜਾ ਵੱਡਾ, ਕਾਹਲਾ-ਜਵਾਬ-ਮੰਗਦਾ ਸਵਾਲ ਖੜਾ ਹੋ ਜਾਣਾ ਸੀ ਕਿ ਫ਼ਰੀਦੀ ਰਚਨਾ, ਗੁਰੂ ਅਰਜਨ ਦੇਵ ਪਾਸ, ਪਹਿਲੇ, ਤੀਜੇ, ਚੌਥੇ ਗੁਰੂ ਸਾਹਿਬਾਨ ਦੀਆਂ ਟਿੱਪਣੀਆਂ ਸਮੇਤ, ਕਿਵੇਂ ਪਹੁੰਚ ਗਈ ?

ਗੁਰੂ ਸਾਹਿਬਾਨ ਨੇ ਬਾਬਾ ਫ਼ਰੀਦ ਜੀ ਦੇ 112 ਸਲੋਕਾਂ ਵਿੱਚੋਂ ਕੁੱਲ 13 ਸਲੋਕਾਂ ਬਾਰੇ ਆਪਣੇ ਵਿਚਾਰ ਪ੍ਰਗਟਾਏ ਹਨ। ਇਕ ਸਲੋਕ ਅਜਿਹਾ ਵੀ ਹੈ, ਜਿਸ ਪਰਥਾਇ ਗੁਰੂ ਅਰਜਨ ਦੇਵ ਜੀ ਨੇ ਚਾਰ ਸਲੋਕ ਉਚਾਰੇ (ਸਲੋਕ ਨੰਬਰ 108, 109, 110, 111) ਜਾਂ ਪਹਿਲਾਂ ਉਚਾਰੇ ਹੋਏ ਸਲੋਕ ਮੁਨਾਸਿਬ ਥਾਂ ਸਿਰ ਟਿਕਾ ਦਿੱਤੇ। ਗੁਰੂ-ਟਿੱਪਣੀਆਂ ਤੋਂ ਇਹ ਅੰਦਾਜ਼ਾ ਲਾਉਣਾ ਤਾਂ ਔਖਾ ਨਹੀਂ ਹੋਣਾ ਚਾਹੀਦਾ ਕਿ ਜਿਨ੍ਹਾਂ 13 ਚੋਣਵੇਂ ਫ਼ਰੀਦੀ ਸਲੋਕਾਂ ਨੇ ਗੁਰੂ ਸਾਹਿਬਾਨ ਨੂੰ ਆਪਣੇ ਸਲੋਕ ਰਚਣ ਲਈ ਪ੍ਰੇਰਿਤ ਕੀਤਾ ਸੀ, ਉਨ੍ਹਾਂ ਵਿਚ ਕੋਈ ਨਾ ਕੋਈ ਸਪਸ਼ਟ ਜਾਂ ਗੁੱਝੀ ਧਾਰਮਿਕ, ਦਾਰਸ਼ਨਿਕ, ਵਿਚਾਰਧਾਰਕ, ਸਮਾਜਿਕ, ਸਦਾਚਾਰਕ ਜਾਂ ਸਭਿਆਚਾਰਕ ਸੈਨਤ ਜ਼ਰੂਰ ਹੋਵੇਗੀ ਜੋ ਟਿੱਪਣੀਆਂ ਉਕਸਾਉਣ ਦੇ ਸਮਰੱਥ ਸੀ। ਹੁਣ ਸਲੋਕ ਵੀ ਤੇ ਟਿੱਪਣੀਆਂ ਵੀ ਸਾਡੇ ਸਾਹਮਣੇ ਹਨ। ਕੀ ਫ਼ਰੀਦੀ ਸਲੋਕਾਂ ਵਿੱਚੋਂ ਉਹ ਸੈਨਤਾਂ ਲੱਭ ਲੈਣੀਆਂ ਸਾਡੀ ਵਿੱਤ ਤੋਂ ਬਾਹਰ ਦੀ ਗੱਲ ਹੈ ? ਅਸੀਂ ਸਿਰਫ਼ ਏਨਾ ਕੁ ਨਿਰਣਾ ਹੀ ਕਰਨਾ ਹੈ ਕਿ ਗੁਰੂ-ਟਿੱਪਣੀਆਂ ਬਾਬਾ ਫ਼ਰੀਦ ਜੀ ਦੀ ਪ੍ਰੋੜ੍ਹਤਾ ਕਰ ਰਹੀਆਂ ਹਨ ਜਾਂ ਉਨ੍ਹਾਂ ਦੇ ਮੁਕਾਬਲੇ ਵਿਚ ਆਪਣਾ ਵੱਖਰਾ ਮਤਿ ਪੇਸ਼ ਕਰਦੀਆਂ ਹਨ ?



ਉੱਤੋਂ ਉੱਤੋਂ ਤਾਂ ਇਹ ਕੰਮ ਸੌਖਾ ਲੱਗਦਾ ਹੈ ਪਰ ਜਦੋਂ ਗੁਰੂ-ਟਿੱਪਣੀਆਂ ਦੇ ਭਾਵਾਰਥਾਂ ਬਾਰੇ ਪ੍ਰੋ. ਤੇਜਾ ਸਿੰਘ ਤੇ ਪ੍ਰੋ. ਸਾਹਿਬ ਸਿੰਘ ਵਰਗੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਦੋ ਪੰਥ-ਪਰਵਾਨਿਤ ਧੁਰੰਧਰ ਵਿਆਖਿਆਕਾਰ ਆਪਣੇ ਸਿੰਗ ਪੱਕੇ ਤੌਰ ਉੱਤੇ ਅੜਾਈ ਬੈਠੇ ਦਿੱਸਣ ਤਾਂ ਕਾਰਜ ਦੀ ਸਰਲਤਾ ਦੀ



ਆਸ ਲਾਈ ਬੈਠੇ ਜਿਗਿਆਸੂਆਂ ਦਿਆਂ ਮਨਾਂ ਵਿਚ ਇਨ੍ਹਾਂ ਸੈਨਤਾਂ ਦੀ ਭਾਲ ਦੇ ਰਾਹ ਵਿਚ ਆਉਣ ਵਾਲੀਆਂ ਔਕੜਾਂ ਦੀ ਸੋਝੀ ਜਾਗਣੀ ਸ਼ੁਰੂ ਹੋ ਜਾਣੀ ਕੁਦਰਤੀ ਹੈ। ਉਪਰੋਕਤ ਪਰਮ ਵਿਦਵਾਨਾਂ ਦੇ ਦ੍ਰਿਸ਼ਟੀਕੋਣਾਂ ਵਿਚ ਜ਼ਮੀਨ-ਆਸਮਾਨ ਦਾ ਫ਼ਰਕ ਹੈ। ਪ੍ਰੋ. ਤੇਜਾ ਸਿੰਘ ਜੀ ਦਾ ਵਿਚਾਰ ਹੈ ਕਿ ਜਿੱਥੇ ਗੁਰੂ ਸਾਹਿਬਾਨ ਨੂੰ ਲੱਗਿਆ ਕਿ ਉਨ੍ਹਾਂ ਦਾ ਮਤਿ ਫ਼ਰੀਦ ਜੀ ਦੇ ਮਤਿ ਤੋਂ ਭਿੰਨ ਹੈ, ਓਥੇ ਹੀ ਆਪਣੇ ਸਲੋਕ ਰਚ ਕੇ ਬਾਬਾ ਜੀ ਦੀ 'ਸੁਧਾਈ' ਕਰ ਦਿੱਤੀ। *ਸ਼ਬਦਾਰਥ* ਦੇ ਪੰਨਾ 1378 ਦੇ ਇਕ ਫ਼ੁਟ-ਨੋਟ ਵਿਚ ਪ੍ਰੋਫ਼ੈਸਰ ਸਾਹਿਬ ਗੁਰੂ ਅਮਰ ਦਾਸ ਜੀ ਦੇ ਸਲੋਕ ਨੰਬਰ 13 (ਫਰੀਦਾ ਕਾਲੀ ਧਉਲੀ ਸਾਹਿਬੁ... ਜੈ ਭਾਵੈ ਤੈ ਦੇਇ) ਬਾਰੇ ਫ਼ਰਮਾਉਂਦੇ ਹਨ,

> ਫ਼ਰੀਦ ਜੀ ਦਾ ਉਤਲਾ ਸ਼ਲੋਕ[1] ਬੁੱਢਿਆਂ ਲਈ ਕੁੱਝ ਨਿਰਾਸਤਾ ਭਰਿਆ ਸੀ। ਇਸ ਲਈ ਤੀਜੇ ਪਾਤਸ਼ਾਹ, ਜਿਨ੍ਹਾਂ ਦਾ ਆਪਣਾ ਪ੍ਰੇਮ ਬੁੱਢੇਪੇ ਵਿਚ ਲੱਗਾ ਸੀ, ਇਸ ਖ਼ਿਆਲ ਦੀ 'ਦਰੁਸਤੀ' ਕਰਦੇ ਹਨ ਅਤੇ ਕਹਿੰਦੇ ਹਨ ਕਿ ਜਵਾਨੀ ਕੀ ਤੇ ਬੁੱਢੇਪਾ ਕੀ, ਜਦੋਂ ਭੀ ਕਿਸੇ ਦਾ ਜੀ ਕਰੇ ਹਰੀ ਤੋਂ ਪ੍ਰੇਮ ਮੰਗ ਸਕਦਾ ਹੈ। ਇਹ ਪ੍ਰੇਮ ਆਪਣੇ ਮਨ ਦੇ ਜ਼ੋਰ ਨਾਲ ਤਾਂ ਲੱਗਦਾ ਨਹੀਂ, ਹਰੀ ਆਪ ਹੀ ਮਿਹਰ 'ਤੇ ਆਵੇ ਤਾਂ ਲੱਗਦਾ ਹੈ। ਫੇਰ ਉਮਰ ਦਾ ਸਵਾਲ ਹੀ ਕੀ ਹੋਇਆ?

ਏਸੇ ਤਰ੍ਹਾਂ, ਗੁਰੂ ਅਮਰ ਦਾਸ ਜੀ ਦੇ ਹੀ ਸਲੋਕ ਨੰਬਰ 52 (ਇਹ ਤਨੁ ਸਭੋ ਰਤੁ ਹੈ ... ਹਰਿ ਰੰਗੁ ਲਾਇ) ਬਾਰੇ ਆਪ ਲਿਖਦੇ ਹਨ, "ਗੁਰੂ ਜੀ ਫ਼ਰੀਦ ਜੀ ਦੇ ਉਤਲੇ[2] ਨਿਰਾਸਤਾ ਭਰੇ ਖ਼ਿਆਲ ਨੂੰ 'ਦਰੁਸਤ' ਕਰਦੇ ਹਨ।" (ਸਫ਼ਾ 1380)

ਗੁਰੂ ਅਰਜਨ ਦੇਵ ਜੀ ਦੇ ਸਲੋਕ ਨੰਬਰ 82 (ਫਰੀਦਾ ਭੂਮਿ ਰੰਗਾਵਲੀ... ਅੰਚ ਨ ਲਾਗ) ਬਾਰੇ ਇਕ ਫ਼ੁਟ-ਨੋਟ ਵਿਚ ਆਪ ਨੇ ਇਉਂ ਲਿਖਿਆ ਹੈ:

> ਫ਼ਰੀਦ ਜੀ ਦੇ ਉਤਲੇ ਸ਼ਲੋਕ ਵਿਚ ਉਪਰਾਮਤਾ ਵਾਲਾ ਖ਼ਿਆਲ ਸੀ, ਜਿਸ ਨੂੰ ਗੁਰੂ ਜੀ ਦਰੁਸਤ ਕਰਦੇ ਹਨ। ਫਰੀਦ ਜੀ ਨੇ ਕਿਹਾ ਕਿ ਸਾਰਾ ਜਹਾਨ ਦੁਖੀ ਹੈ। ਗੁਰੂ ਜੀ ਕਹਿੰਦੇ ਹਨ ਕਿ ਜਹਾਨ ਦੁਖ ਦਾ ਘਰ ਨਹੀਂ, ਇਹ ਤਾਂ ਇਕ ਸੋਹਣੇ ਬਾਗ਼ ਵਾਂਗ ਹੈ, ਜਿਸ ਵਿਚ ਫੁੱਲਾਂ ਤੋਂ ਇਲਾਵਾ ਜ਼ਹਿਰੀਲੇ ਬੂਟੇ ਭੀ ਹਨ, ਜਿਨ੍ਹਾਂ ਨੂੰ ਗੁਰੂ ਨੇ ਬਚਾਅ ਲਿਆ ਹੁੰਦਾ ਹੈ, ਉਨ੍ਹਾਂ ਨੂੰ ਕੋਈ ਹਰਜ ਨਹੀਂ ਪੁੱਜਦਾ।[3]
> *(ਪੰਨਾ 1382)*

ਇਸੇ ਤਰ੍ਹਾਂ ਸੂਹੀ ਲਲਿਤ ਵਿਚ ਬਾਬਾ ਫ਼ਰੀਦ ਜੀ ਦੇ ਸ਼ਬਦ 'ਬੇੜਾ ਬੰਧਿ ਨ ਸਕਿਓ ... ਅਹਿ ਤਨੁ ਢੇਰੀ ਥੀਸੀ॥੩॥੨॥' (ਪੰਨਾ 794) ਬਾਰੇ ਸੂਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਬਦ 'ਜਪ ਤਪ ਕਾ ਬੰਧੁ ਬੇੜੁਲਾ ...ਸਾਚਾ ਖਸਮੁ ਹਮਾਰਾ॥੫॥੨॥੪॥' (ਪੰਨਾ 729) ਦੇ ਸੰਬੰਧ ਵਿਚ ਇਕ ਫ਼ੁਟ-ਨੋਟ ਵਿਚ ਇਉਂ ਲਿਖਿਆ ਮਿਲਦਾ ਹੈ:

> ਇਹ ਸ਼ਬਦ ਪੰਨਾ 794 ਉਤੇ ਦਿੱਤੇ ਬਾਬਾ ਫ਼ਰੀਦ ਜੀ ਦੇ ਦੂਜੇ ਸ਼ਬਦ ('ਬੇੜਾ ਬੰਧਿ ਨ ਸਕਿਓ') ਦੇ ਉੱਤਰ ਵਿਚ ਉਚਾਰਨ ਹੋਇਆ। ਫ਼ਰੀਦ ਜੀ ਦੇ ਸ਼ਬਦ ਵਿਚ ਕੁੱਝ ਨਿਰਾਸਤਾ ਜਿਹੀ ਸੀ। ਉਸ ਵਿਚ ਬੇੜੇ ਦੇ ਨਾ ਬੰਨ੍ਹਣ ਦਾ ਜ਼ਿਕਰ ਹੈ, ਇਸ ਵਿਚ ਬੇੜੇ ਦੇ ਬੰਨ੍ਹਣ ਦੀ ਜਾਚ ਦੱਸੀ ਹੈ। ਉਥੇ ਸਰਵਰ ਦੇ ਉਛਲਣ ਕਰ ਕੇ ਤਰਣਾ ਔਖਾ ਦੱਸਿਆ ਹੈ, ਇਸ ਵਿਚ ਦੱਸਿਆ ਹੈ ਕਿ ਕਿਵੇਂ ਸਰਵਰ ਉਛਲਦਾ ਹੀ ਨਹੀਂ ਤੇ ਰਸਤਾ ਲੰਘਣ ਦਾ ਸੌਖਾ ਹੋ ਜਾਂਦਾ ਹੈ। ਕੁਸੁੰਭੇ ਦੇ ਕੱਚੇ ਰੰਗ ਦੇ ਮੁਕਾਬਲੇ 'ਤੇ ਮਜੀਠ ਦਾ ਪੱਕਾ ਰੰਗ ਅਤੇ ਮਾਲਕ ਦੇ ਕਰੜੇ ਬੋਲਾਂ ਦੇ ਮੁਕਾਬਲੇ ਤੇ 'ਸਹ ਕੇ ਅੰਮ੍ਰਿਤ ਬੋਲਾ' ਆਉਂਦੇ ਹਨ। ਉਥੇ 'ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ' ਦਾ ਉਦਾਸ ਕਰਨ ਵਾਲਾ ਵਾਕ ਸੀ; ਇਥੇ 'ਆਵਾਗਉਣੁ ਨਿਵਾਰਿਆ' ਅਤੇ 'ਮੇਲੇਗਾ ਸੋਈ' ਵਰਗੇ ਢਾਰਸ ਬਨ੍ਹਾਉਣ ਵਾਲੇ ਵਾਕ ਹਨ।

---

1. ਏਥੇ ਜਿਸ 'ਉਤਲੇ', ਅਰਥਾਤ ਬਾਰ੍ਹਵੇਂ ਫ਼ਰੀਦੀ ਸਲੋਕ ਵੱਲ ਇਸ਼ਾਰਾ ਹੈ, ਉਹ ਹੈ, "ਫਰੀਦਾ ਕਾਲੀ ਜਿਨੀ ਨ ਰਾਵਿਆ... ਰੰਗੁ ਨਵੇਲਾ ਹੋਇ॥"
2. ਉਤਲਾ ਸਲੋਕ ਹੈ "ਫਰੀਦਾ ਰਤੀ ਰਤੁ ਨ ਨਿਕਲੈ...ਤਿਨ ਤਨਿ ਰਤੁ ਨ ਹੋਇ॥੫੧॥" (ਪੰਨਾ 1380)
3. 'ਉਤਲਾ' ਸਲੋਕ ਹੈ, "ਫਰੀਦਾ ਮੈ ਜਾਨਿਆ...ਏਹਾ ਅਗਿ॥੮੧॥" (ਪੰਨਾ 1382)



ਜਿਸ ਦ੍ਰਿੜ੍ਹਤਾ ਨਾਲ ਪ੍ਰੋ. ਤੇਜਾ ਸਿੰਘ ਜੀ ਨੇ ਆਪਣਾ "ਦਰੁਸਤੀ" ਵਾਲਾ ਮਤਿ ਥਾਓਂ-ਥਾਈਂ ਪੇਸ਼ ਕੀਤਾ ਹੈ, ਪ੍ਰੋ. ਸਾਹਿਬ ਸਿੰਘ ਜੀ ਵੀ ਓਸੇ ਅਡੋਲ ਦ੍ਰਿੜ੍ਹਤਾ ਨਾਲ ਆਪਣਾ 'ਵਿਆਖਿਆ' ਵਾਲਾ ਮਤਿ ਪੇਸ਼ ਕਰਦੇ ਹਨ :

ਬਾਬਾ ਫ਼ਰੀਦ ਦੇ ਬਾਰ੍ਹਵੇਂ ਸਲੋਕ (ਫਰੀਦਾ ਕਾਲੀਂ ਜਿਨੀ...ਰੰਗੁ ਨਵੇਲਾ ਹੋਇ) ਤੋਂ ਅਗਲਾ ਸਲੋਕ ਗੁਰੂ ਅਮਰਦਾਸ ਜੀ ਦਾ ਹੈ (ਫਰੀਦਾ ਕਾਲੀ ਧਉਲੀ ਸਾਹਿਬੁ...ਜੈ ਭਾਵੈ ਤੈ ਦੇਇ॥੧੩॥)। ਇਸ ਸਲੋਕ ਬਾਰੇ ਪ੍ਰੋਫ਼ੈਸਰ ਸਾਹਿਬ ਦਾ "ਨੋਟ" ਹੈ :

"ਇਹ ਸਲੋਕ ਉਪਰਲੇ ਹੀ ਸਲੋਕ ਦੀ ਵਿਆਖਿਆ ਹੈ ...।" 32ਵਾਂ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ (ਸਾਹੁਰੈ ਪੇਈਐ ਕੰਤ ਕੀ ... ਭਾਵੈ ਬੇਪਰਵਾਹ) ਇਹ ਸਲੋਕ ਇਸ ਤੋਂ ਪਹਿਲੇ ਫ਼ਰੀਦੀ ਸਲੋਕ (ਸਾਹੁਰੈ ਢੋਈ ਨਾ ਲਹੈ ... ਸੋਹਾਗਣਿ ਨਾਉ॥੩੧॥) ਨੂੰ ਸਾਹਮਣੇ ਰੱਖ ਕੇ ਉਚਾਰਿਆ ਪ੍ਰਤੀਤ ਹੁੰਦਾ ਹੈ। ਇਸ ਬਾਰੇ ਆਪਣੀ ਟਿੱਪਣੀ ਦੇਂਦਿਆਂ ਪ੍ਰੋ. ਸਾਹਿਬ ਸਿੰਘ ਜੀ ਫ਼ਰਮਾਉਂਦੇ ਹਨ, "ਗੁਰੂ ਨਾਨਕ ਦੇਵ ਜੀ ਨੇ ...ਫ਼ਰੀਦ ਜੀ ਦੇ ਸਲੋਕ ਦੀ ਹੋਰ-ਵਿਆਖਿਆ ਕਰ ਦਿੱਤੀ ਹੈ।" (*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਦਸਵੀਂ ਪੋਥੀ, ਦੂਜੀ ਵਾਰ, 1971, ਪੰਨਾ 317)। ਫ਼ਰੀਦ ਜੀ ਦਾ ਸਲੋਕ ਹੈ "ਫਰੀਦਾ ਮਨੁ ਮੈਦਾਨੁ ਕਰਿ... ਦੋਜਕ ਸੰਦੀ ਭਾਹਿ॥੭੪॥" ਇਸ ਪਰਥਾਇ ਅਗਲਾ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ, "ਫਰੀਦਾ ਖਾਲਕੁ ਖਲਕ ਮਹਿ...ਤਿਸੁ ਬਿਨੁ ਕੋਈ ਨਾਹਿ॥੭੫॥" ਪ੍ਰੋ. ਸਾਹਿਬ ਸਿੰਘ ਜੀ ਦੀ ਟਿੱਪਣੀ ਹੈ : "ਫ਼ਰੀਦ ਜੀ ਦੇ ਇਸ ਖ਼ਿਆਲ ਨੂੰ ਉਘੇੜਨ ਵਾਸਤੇ ਸਤਿਗੁਰੂ ਅਰਜਨ ਦੇਵ ਜੀ ਨੇ ਅਗਲਾ ਸਲੋਕ ਆਪਣੇ ਵੱਲੋਂ ਲਿਖਿਆ ਹੈ (ਉਹੀ, ਪੰਨਾ 334)।" ਬਾਬਾ ਫ਼ਰੀਦ ਜੀ ਦੇ 103ਵੇਂ ਸਲੋਕ ਨੇ (ਫਰੀਦਾ ਪਾੜਿ ਪਟੋਲਾ... ਸੇਈ ਵੇਸ ਕਰੇਉ) ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦਾ ਧਿਆਨ ਖਿੱਚਿਆ। ਪ੍ਰੋ. ਸਾਹਿਬ ਸਿੰਘ ਜੀ ਨੇ ਇਨ੍ਹਾਂ ਦੁਹਾਂ ਸਲੋਕਾਂ (ਕਾਇ ਪਟੋਲਾ ਪਾੜਤੀ ... ਜੇ ਨੀਅਤਿ ਰਾਸਿ ਕਰੇਇ॥੧੦੪॥ ਤੇ (ਫਰੀਦਾ ਗਰਬੁ ਜਿਨ੍ਾ...ਟਿਬੇ ਜਿਉ ਮੀਹਾਹੁ॥੧੦੫॥) ਨੂੰ "ਵਿਆਖਿਆ" ਹੀ ਦੱਸਿਆ ਹੈ (ਉਹੀ, ਪੰਨਾ 348)। 107ਵੇਂ ਫ਼ਰੀਦੀ ਸਲੋਕ (ਫਰੀਦਾ ਪਿਛਲ ਰਾਤਿ ... ਰਬਿ ਨ ਵਿਸਰਿਓਹਿ) ਪਰਥਾਇ ਗੁਰੂ ਅਰਜਨ ਦੇਵ ਜੀ ਨੇ ਚਾਰ ਸਲੋਕ (108, 109, 110 ਤੇ 111) ਉਚਾਰੇ ਹਨ, ਇਨ੍ਹਾਂ ਚਾਰਾਂ ਸਲੋਕਾਂ ਨੂੰ ਪ੍ਰੋ. ਸਾਹਿਬ ਸਿੰਘ ਇਸ ਤਰ੍ਹਾਂ ਭੁਗਤਾਉਂਦੇ ਹਨ, "... ਗੁਰੂ ਅਰਜਨ ਦੇਵ ਜੀ ਫ਼ਰੀਦ ਜੀ ਦੇ ਇਸ ਭਾਵ ਨੂੰ ਅਗਲੇ ਚਾਰ ਸਲੋਕਾਂ ਵਿਚ ਵਧੀਕ ਸਪਸ਼ਟ ਕਰਦੇ ਹਨ।" (ਉਹੀ, ਪੰਨਾ 349) 113ਵਾਂ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ (ਦਾਤੀ ਸਾਹਿਬ ਸੰਦੀਆ ... ਸੁਤਿਆ ਦੇਇ ਉਠਾਲਿ)। ਇਸ ਸਲੋਕ ਬਾਰੇ ਪ੍ਰੋਫ਼ੈਸਰ ਸਾਹਿਬ ਦਾ ਵਿਚਾਰ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੇ 112ਵੇਂ ਸਲੋਕ (ਪਹਿਲੈ ਪਹਰੈ ਫੁਲੜਾ...ਸਾਈ ਕੰਨੋ ਦਾਤਿ) ਨੂੰ ਹੋਰ "ਸਪਸ਼ਟ" ਕਰ ਦਿੱਤਾ ਹੈ (ਉਹੀ, ਪੰਨਾ 352)। ਬਾਬਾ ਜੀ ਦੇ 119ਵੇਂ ਸਲੋਕ (ਤਨੁ ਤਪੈ ਤਨੂਰ ਜਿਉ...ਜੇ ਮੂੰ ਪਿਰੀ ਮਿਲੰਨਿ੍) ਪਰਥਾਇ ਰਚੇ ਗੁਰੂ ਨਾਨਕ ਦੇਵ ਜੀ ਦੇ ਸਲੋਕ (ਤਨੁ ਨ ਤਪਾਇ...ਅੰਦਰਿ ਪਿਰੀ ਨਿਹਾਲਿ॥੧੨੦॥) ਦੀ "ਵਿਆਖਿਆ" ਕਰਦਿਆਂ ਬੜੇ ਵਿਸ਼ਵਾਸ ਨਾਲ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ, "ਫ਼ਰੀਦ ਜੀ ਦੀ ਕਿਸੇ 'ਉਕਾਈ' ਨੂੰ ਸਹੀ ਨਹੀਂ ਕੀਤਾ। ਜੇ ਗੁਰਮਤਿ ਦੀ ਕਸਵੱਟੀ 'ਤੇ ਇਥੇ ਕੋਈ 'ਉਕਾਈ' ਹੁੰਦੀ, ਤਾਂ ਗੁਰੂ-ਰੂਪ ਗੁਰਬਾਣੀ ਵਿਚ 'ਉਕਾਈ' ਨੂੰ ਥਾਂ ਕਿਉਂ ਮਿਲਦੀ ? (ਉਹੀ, ਪੰਨਾ 355)

ਸੂਹੀ ਲਲਿਤ ਦੇ ਪ੍ਰਸਿੱਧ ਸ਼ਬਦ "ਬੇੜਾ ਬੰਧਿ ਨ ਸਕਿਓ ... ਅਹਿ ਤਨੁ ਢੇਰੀ ਥੀਸੀ॥੩॥੨॥" ਪਰਥਾਇ ਗੁਰੂ ਨਾਨਕ ਦੇਵ ਜੀ ਦਾ ਸੂਹੀ ਰਾਗ ਵਿਚ ਸ਼ਬਦ ਹੈ "ਜਪ ਤਪ ਕਾ ਬੰਧੁ ਬੇੜੁਲਾ...ਸਾਚਾ ਖਸਮੁ ਹਮਾਰਾ॥੫॥੨॥੪॥" ਆਮ ਮਨੌਤ ਅਨੁਸਾਰ ਗੁਰੂ ਸਾਹਿਬ ਦਾ ਸ਼ਬਦ ਫ਼ਰੀਦੀ ਸ਼ਬਦ ਦਾ ਖੰਡਨ ਕਰਦਾ ਹੈ। ਜਿਵੇਂ ਅਸੀਂ ਪ੍ਰੋ. ਤੇਜਾ ਸਿੰਘ ਦੀ ਟਿੱਪਣੀ ਵਿਚ ਵੇਖ ਆਏ ਹਾਂ ਪਰ ਸ਼ਬਦਾਂ ਦੇ ਇਸ ਜੁੱਟ ਨੂੰ ਵੀ ਪ੍ਰੋਫ਼ੈਸਰ ਸਾਹਿਬ ਸਿੰਘ ਇਕ ਦੂਜੇ ਦੇ ਪੂਰਕ ਮੰਨਦੇ ਹਨ, ਕੱਟਣ ਵਾਲੇ ਨਹੀਂ। ਗੁਰੂ ਨਾਨਕ ਦੇਵ ਜੀ ਦੇ ਸ਼ਬਦ ਬਾਰੇ ਉਨ੍ਹਾਂ ਦਾ ਕਥਨ ਹੈ,

ਏਸ ਸ਼ਬਦ ਦਾ ਇਕ ਇਕ ਪਦ ਫ਼ਰੀਦ ਜੀ ਦੇ ਸ਼ਬਦ ਦੇ ਇਕ ਇਕ ਪਦ ਦੇ ਭਾਵ ਨੂੰ ਖੋਲ੍ਹ ਰਿਹਾ

ਹੈ[4] ... ਇਸ ਗੱਲ ਦੇ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਗੁਰੂ ਨਾਨਕ ਦੇਵ ਜੀ ਨੇ ਆਪਣਾ ਸ਼ਬਦ ਬਾਬਾ ਫ਼ਰੀਦ ਜੀ ਦਾ ਸ਼ਬਦ ਸਾਹਮਣੇ ਰੱਖ ਕੇ ਉਚਾਰਿਆ ਹੈ, ਤੇ ਦੋਹਾਂ ਨੇ ਰਲ ਕੇ ਜ਼ਿੰਦਗੀ ਦੇ ਦੋਵੇਂ ਪੱਖ ਇਨਸਾਨ ਦੇ ਅੱਗੇ ਰੱਖ ਦਿੱਤੇ ਹਨ।[5]



ਪ੍ਰੋਫ਼ੈਸਰ ਤੇਜਾ ਸਿੰਘ ਤੇ ਪ੍ਰੋ. ਸਾਹਿਬ ਸਿੰਘ ਦੇ ਹਮਖ਼ਿਆਲ ਵਿਦਵਾਨ ਵੀ, ਆਪੋ-ਆਪਣੇ ਇਨ੍ਹਾਂ ਆਗੂਆਂ ਵਾਂਗ, ਆਪਣੇ ਮਤਿ ਬਾਰੇ ਨਿਸਚੇ ਨਾਲ ਗੱਲ ਕਰਦੇ ਹਨ। ਪ੍ਰੋਫ਼ੈਸਰ ਰਾਮ ਸਿੰਘ ਹੁਰਾਂ ਇਸ ਮਸਲੇ ਨੂੰ ਸਭ ਤੋਂ ਵੱਧ ਗਹਿਰਾਈ ਨਾਲ ਵਿਚਾਰਿਆ ਹੈ ਤੇ ਉਨ੍ਹਾਂ ਨੇ ਜੋ ਨਤੀਜਾ ਕੱਢਿਆ ਹੈ ਉਹ ਪ੍ਰੋ. ਸਾਹਿਬ ਸਿੰਘ ਵਾਲਾ ਹੈ,[6] ਪਰ ਜਿਸ ਸੈਮੀਨਾਰ ਵਿਚ ਉਨ੍ਹਾਂ ਨੇ ਆਪਣਾ ਪੇਪਰ ਪੜ੍ਹਿਆ ਸੀ, ਉਸ ਵਿਚ ਬੈਠੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਭਾਈ ਸਾਹਿਬ ਹਰਿਭਜਨ ਸਿੰਘ ਜੀ ਪ੍ਰੋ. ਤੇਜਾ ਸਿੰਘ ਜੀ ਦੀ ਪੈਰਵੀ ਕਰ ਰਹੇ ਸਨ।[7] ਸਪਸ਼ਟ ਹੈ ਕਿ ਸਿੱਖ ਵਿਦਵਾਨ ਦੋ ਪਰਸਪਰ ਵਿਰੋਧੀ ਧਿਰਾਂ ਵਿਚ ਵੰਡੇ ਹੋਏ ਹਨ। ਇਸ ਲਈ ਜੇ ਅਸੀਂ ਨਿਰਣਾ ਕਰਨਾ ਹੈ ਕਿ ਗੁਰੂ ਸਾਹਿਬਾਨ ਦਾ ਆਪਣੇ ਸਲੋਕਾਂ-ਸ਼ਬਦਾਂ ਰਾਹੀਂ ਬਾਬਾ ਫ਼ਰੀਦ ਜੀ ਦੀ ਬਾਣੀ ਬਾਰੇ ਕੀ ਰਵਈਆ ਸੀ ਤਾਂ ਸਾਨੂੰ ਵੀ ਪ੍ਰੋ. ਰਾਮ ਸਿੰਘ ਜੀ ਵਾਂਗ ਬਾਬਾ ਫ਼ਰੀਦ ਜੀ ਤੇ ਗੁਰੂ ਸਾਹਿਬਾਨ ਦੇ ਸਲੋਕਾਂ-ਸ਼ਬਦਾਂ ਵਿਚ ਡੂੰਘੀਆਂ ਚੁੱਭੀਆਂ ਲਾਉਣੀਆਂ ਪੈਣਗੀਆਂ। ਇਹ ਚੁੱਭੀਆਂ ਲਾਉਣ ਲਈ ਤਾਂ ਮੈਂ ਤਿਆਰ ਹਾਂ, ਪਰ ਅਫ਼ਸੋਸ ਇਹ ਹੈ ਕਿ ਅਰਥਾਂ-ਪਰਮਾਰਥਾਂ ਦੇ ਮਾਮਲੇ ਵਿਚ ਮੈਂ ਕਿਸੇ ਵੀ ਗਿਣਤੀ ਵਿਚ ਨਹੀਂ ਆਉਂਦਾ ਪਰ ਜਦੋਂ ਸਿਰ ਉੱਤੇ ਆ ਪਵੇ ਤਾਂ ਉਸ ਨਾਲ ਜੂਝਣ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਰਹਿੰਦਾ। ਆਖ਼ਰ ਇਹ ਮਸਲਾ ਫ਼ਰੀਦੀ ਸਲੋਕਾਂ ਨੇ ਖੜ੍ਹਾ ਕੀਤਾ ਹੈ, ਇਸ ਲਈ ਬਾਬਾ ਜੀ ਤੇ ਗੁਰੂ ਸਾਹਿਬਾਨ, ਦੁਹਾਂ ਧਿਰਾਂ ਨੇ ਆਪਣੇ ਸਲੋਕਾਂ ਵਿਚ ਜੋ ਕੁੱਝ ਕਿਹਾ ਹੈ, ਮੈਂ ਉਸ ਨੂੰ ਸਮਝਣ ਦੀ ਕਿਰਿਆ ਤੋਂ ਭੱਜ ਨਹੀਂ ਸਕਦਾ।

- 2 -

ਇਸ ਮਸਲੇ ਨੂੰ ਪੂਰੀ ਤਰ੍ਹਾਂ ਸਮਝਣ ਲਈ, ਮੈਂ ਪ੍ਰੋਫ਼ੈਸਰ ਤੇਜਾ ਸਿੰਘ ਤੇ ਪ੍ਰੋਫ਼ੈਸਰ ਸਾਹਿਬ ਸਿੰਘ ਦੇ ਅਰਥਾਂ ਨੂੰ ਇਕ ਪਾਸੇ ਰੱਖ ਕੇ ਆਪਣਾ ਸੰਬੰਧ ਸਲੋਕਾਂ-ਸ਼ਬਦਾਂ ਨਾਲ ਸਿੱਧਾ ਜੋੜਨ ਲਈ ਪਹਿਲਾਂ ਫ਼ਰੀਦੀ ਸਲੋਕ ਤੇ ਉਨ੍ਹਾਂ ਨਾਲ ਸੰਬੰਧਿਤ ਗੁਰੂ-ਸਲੋਕਾਂ ਨੂੰ, ਗੁਰੂਵਾਰ, ਦਰਜ ਕਰਦਾ ਹਾਂ। ਇਹ ਸਾਰਣੀ ਸਾਹਮਣੇ ਰੱਖ ਕੇ ਅੱਗੇ ਤੁਰਨਾ ਸੌਖਾ ਹੋ ਜਾਵੇਗਾ।

| **ਫ਼ਰੀਦੀ ਸਲੋਕ** | **ਗੁਰੂ ਨਾਨਕ ਰਚਿਤ ਸਲੋਕ ਤੇ ਸ਼ਬਦ** |
|---|---|
| 1. ਸਾਹੁਰੈ ਢੋਈ ਨ ਲਹੈ<br>ਪੇਈਐ ਨਾਹੀ ਥਾਉ।<br>ਪਿਰੁ ਵਾਤੜੀ ਨ ਪੁਛਈ<br>ਧਨ ਸੋਹਾਗਣਿ ਨਾਉ ॥੩੧॥ | ਸਾਹੁਰੈ ਪੇਈਐ ਕੰਤ ਕੀ<br>ਕੰਤੁ ਅਗੰਮੁ ਅਥਾਹੁ ॥<br>ਨਾਨਕ ਸੋ ਸੋਹਾਗਣੀ<br>ਜੁ ਭਾਵੈ ਬੇਪਰਵਾਹ ॥੩੨॥<br>(ਫ਼ਰੀਦੀ ਸਲੋਕਾਂ ਵਿਚ ਇਸ ਸਲੋਕ ਦੇ ਰਚਿਆਰ ਬਾਰੇ ਕੋਈ ਵੱਖਰੀ ਸੂਚਨਾ ਨਹੀਂ ਦਿੱਤੀ ਹੋਈ, ਪਰ ਰਾਗ ਮਾਰੂ ਵਿਚ ਮਹਲਾ ੩ ਦੀ ਵਾਰ ਦੀ ਛੇਵੀਂ ਪਉੜੀ ਦੇ ਆਰੰਭ ਵਿਚ ਦਰਜ ਇਸੇ ਸਲੋਕ ਨੂੰ ਗੁਰੂ ਨਾਨਕ ਦੇਵ ਰਚਿਤ ਦੱਸਿਆ ਗਿਆ ਹੈ। ਸਫ਼ਾ 1088) |

4. ਪ੍ਰੋਫ਼ੈਸਰ ਸਾਹਿਬ ਸਿੰਘ, *ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ*, 13ਵੀਂ ਵਾਰ, 1991, ਅੰਮ੍ਰਿਤਸਰ, ਸਿੰਘ ਬ੍ਰਦਰਜ਼, ਪੰਨਾ 138.
5. *ਉਹੀ*, ਪੰਨਾ 144.
6. ਪ੍ਰੋ. ਪ੍ਰੀਤਮ ਸਿੰਘ ਸੰਪਾਦਿਤ, *ਸ਼ਕਰਗੰਜ*, 1982, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪ੍ਰੋ. ਰਾਮ ਸਿੰਘ ਦਾ ਲੇਖ 'ਫ਼ਰੀਦ-ਬਾਣੀ ਵਿਚ ਗੁਰੂ-ਸਲੋਕ', ਸਫ਼ਾ 193 ਤੋਂ 232 ਤਕ।
7. *ਉਹੀ*, ਸਫ਼ਾ 227.



| ਫ਼ਰੀਦੀ ਸਲੋਕ | ਗੁਰੂ ਨਾਨਕ ਰਚਿਤ ਸਲੋਕ ਤੇ ਸ਼ਬਦ |
|---|---|
| 2. ਪਹਿਲੈ ਪਹਰੈ ਫੁਲੜਾ<br>ਫਲੁ ਭੀ ਪਛਾ ਰਾਤਿ ॥<br>ਜੋ ਜਾਗੰਨਿ੍ ਲਹੰਨਿ ਸੇ<br>ਸਾਈ ਕੰਨੋ ਦਾਤਿ ॥੧੧੨॥ | ਦਾਤੀ ਸਾਹਿਬ ਸੰਦੀਆ<br>ਕਿਆ ਚਲੈ ਤਿਸੁ ਨਾਲਿ ॥<br>ਇਕਿ ਜਾਗੰਦੇ ਨ ਲਹਨਿ੍<br>ਇਕਨ੍ਾ ਸੁਤਿਆ ਦੇਇ ਉਠਾਲਿ ॥੧੧੩॥<br>(ਇਸ ਸਲੋਕ ਉੱਤੇ ਵੀ ਰਚਿਆਰ ਬਾਰੇ ਕੋਈ ਸੂਚਨਾ ਨਹੀਂ ਮਿਲਦੀ ਪਰ ਗੁਰੂ ਰਾਮ ਦਾਸ ਰਚਿਤ ਸਿਰੀ ਰਾਗ ਦੀ ਵਾਰ ਦੀ ਦੂਜੀ ਪਉੜੀ ਦੇ ਸਿਰ ਉੱਤੇ ਟਿਕੇ ਇਸ ਸਲੋਕ ਨੂੰ ਗੁਰੂ ਨਾਨਕ ਦੇਵ ਜੀ ਦੀ ਰਚਨਾ ਦੱਸਿਆ ਹੋਇਆ ਹੈ। ਸਫ਼ਾ 83) |
| 3. ਤਨੁ ਤਪੈ ਤਨੂਰ ਜਿਉ<br>ਬਾਲਣੁ ਹਡ ਬਲੰਨਿ੍ ॥<br>ਪੈਰੀ ਥਕਾਂ ਸਿਰਿ ਜੁਲਾਂ<br>ਜੇ ਮੂੰ ਪਿਰੀ ਮਿਲੰਨਿ੍ ॥੧੧੯॥ | ਤਨੁ ਨ ਤਪਾਇ ਤਨੂਰ ਜਿਉ<br>ਬਾਲਣੁ ਹਡ ਨ ਬਾਲਿ ॥<br>ਸਿਰਿ ਪੈਰੀ ਕਿਆ ਫੇੜਿਆ<br>ਅੰਦਰਿ ਪਿਰੀ ਨਿਹਾਲਿ ॥੧੨੦॥<br>(ਇਸ ਸਲੋਕ ਦੇ ਉੱਤੇ ਵੀ ਰਚਿਆਰ ਦੀ ਸੂਚਨਾ ਨਹੀਂ ਦਿੱਤੀ ਹੋਈ ਪਰ 'ਸਲੋਕ ਵਾਰਾਂ ਤੇ ਵਧੀਕ' ਵਿਚ ਅਠਾਰ੍ਵੇਂ ਨੰਬਰ ਉੱਤੇ ਇਸ ਸਲੋਕ ਨੂੰ ਗੁਰੂ ਨਾਨਕ ਦੇਵ ਜੀ ਰਚਿਤ ਦੱਸਿਆ ਗਿਆ ਹੈ। ਸਫ਼ਾ 1384) |
| 4. ਮੈ ਜਾਨਿਆ ਵਡ ਹੰਸੁ ਹੈ<br>ਤਾਂ ਮੈ ਕੀਤਾ ਸੰਗੁ ॥<br>ਜੇ ਜਾਣਾ ਬਗੁ ਬਪੁੜਾ<br>ਜਨਮਿ ਨ ਭੇੜੀ ਅੰਗੁ ॥੧੨੩॥ | ਕਿਆ ਹੰਸੁ ਕਿਆ ਬਗੁਲਾ<br>ਜਾ ਕਉ ਨਦਰਿ ਧਰੇ ॥<br>ਜੇ ਤਿਸੁ ਭਾਵੈ ਨਾਨਕਾ<br>ਕਾਗਹੁ ਹੰਸੁ ਕਰੇ ॥੧੨੪॥<br>(ਉਪਰੋਕਤ ਤਿੰਨਾਂ ਸਲੋਕਾਂ ਵਾਂਗ ਇਸ ਸਲੋਕ ਦੇ ਵੱਖਰੇ ਰਚਿਆਰ ਦੀ ਸੂਚਨਾ ਨਹੀਂ ਦਿੱਤੀ ਹੋਈ ਪਰ ਗੁਰੂ ਰਾਮਦਾਸ ਜੀ ਦੀ 'ਸਿਰੀ ਰਾਗ' ਦੀ ਵਾਰ ਦੀ 20ਵੀਂ ਪਉੜੀ ਦੇ ਸਿਰ ਉੱਤੇ ਇਸ ਸਲੋਕ ਨੂੰ ਗੁਰੂ ਨਾਨਕ ਦੇਵ ਰਚਿਤ ਦੱਸਿਆ ਗਿਆ ਹੈ। ਸਫ਼ਾ 91) |

| ਫ਼ਰੀਦੀ ਸ਼ਬਦ | ਗੁਰੂ ਨਾਨਕ ਰਚਿਤ ਸ਼ਬਦ |
|---|---|
| ਸੂਹੀ ਲਲਿਤ ॥ ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ਰਹਾਉ॥ ਇਕ ਆਪੀਨੈ੍ ਪਤਲੀ, ਸਹ ਕੇਰੇ ਬੋਲਾ ॥ ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥੨॥<br>*(ਸਫ਼ਾ 794)* | ਸੂਹੀ ਮਹਲਾ ੧॥ ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥ ਨ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮ ਮੰਜੀਠੜਾ, ਰਤਾ ਮੇਰਾ ਚੋਲਾ, ਸਦ ਰੰਗ ਢੋਲਾ ॥੧॥ ਰਹਾਉ ॥ ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥ ਆਵਾ ਗਉਣ ਨਿਵਾਰਿਆ, ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥੫॥<br>*(ਸਫ਼ਾ 729)* |



| ਫ਼ਰੀਦੀ ਸਲੋਕ | ਗੁਰੂ ਅਮਰਦਾਸ ਰਚਿਤ ਸਲੋਕ |
|---|---|
| 5. ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥ ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥ | ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥ ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੧੩॥ |
| 6. ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥ ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥੫੧॥ | ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥ ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥ ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥ ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥੫੨॥ |
| 7. ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥ ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥ | ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥ |
| 8. ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥ ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥੧੧੯॥ | ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥ ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥ ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥੧੨੩॥ (122 ਤੇ 123 ਨੰਬਰ ਦੇ ਸਲੋਕਾਂ ਉੱਤੇ ਕਿਸੇ ਵੱਖਰੇ ਰਚਿਆਰ ਦੀ ਸੂਚਨਾ ਨਹੀਂ ਮਿਲਦੀ ਪਰ ਗੁਰੂ ਰਾਮ ਦਾਸ ਜੀ ਦੀ 'ਵਡਹੰਸ ਕੀ ਵਾਰ' ਦੀ ਪਹਿਲੀ ਪਉੜੀ ਦੇ ਉੱਪਰ ਦਿੱਤੇ ਇਨ੍ਹਾਂ ਸਲੋਕਾਂ ਤੋਂ ਪਤਾ ਲੱਗ ਜਾਂਦਾ ਹੈ ਕਿ ਇਹ ਸਲੋਕ ਗੁਰੂ ਅਮਰਦਾਸ ਰਚਿਤ ਹਨ। ਸਫ਼ਾ 585) |
|  | **ਗੁਰੂ ਰਾਮਦਾਸ ਰਚਿਤ ਸਲੋਕ** |
| 9. ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥ ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥੧੧੯॥ | ਹਉ ਢੂਢੇਦੀ ਸਜਣਾ, ਸਜਣੁ ਮੈਡੇ ਨਾਲਿ॥ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥੧੨੧॥ (ਇਸ ਸਲੋਕ ਉੱਤੇ ਮਹਲਾ ੪ ਦੀ ਸੂਚਨਾ ਨਹੀਂ ਦਿੱਤੀ ਹੋਈ ਪਰ ਰਾਗ ਕਾਨੜਾ ਵਿਚ ਗੁਰੂ ਰਾਮ ਦਾਸ ਜੀ ਦੀ ਵਾਰ ਦੀ ਪੰਦਰਵੀਂ ਪਉੜੀ ਦੇ ਸਿਰ ਉੱਤੇ ਇਸ ਸਲੋਕ ਦੇ ਰਚਿਆਰ ਦੀ ਸੂਚਨਾ ਦਿੱਤੀ ਹੋਈ ਹੈ, ਸਫ਼ਾ 1318) |





| ਫ਼ਰੀਦੀ ਸਲੋਕ | ਗੁਰੂ ਅਰਜਨ ਦੇਵ ਰਚਿਤ ਸਲੋਕ | |
|---|---|---|
| 10. ਫਰੀਦਾ ਮਨੁ ਮੈਦਾਨੁ ਕਰਿ<br>ਟੋਏ ਟਿਬੇ ਲਾਹਿ॥<br>ਅਗੈ ਮੂਲਿ ਨ ਆਵਸੀ<br>ਦੋਜਕ ਸੰਦੀ ਭਾਹਿ॥੭੪॥ | ਫਰੀਦਾ ਖਾਲਕੁ ਖਲਕ ਮਹਿ,<br>ਖਲਕ ਵਸੈ ਰਬ ਮਾਹਿ॥<br>ਮੰਦਾ ਕਿਸ ਨੋ ਆਖੀਐ,<br>ਜਾਂ ਤਿਸੁ ਬਿਨੁ ਕੋਈ ਨਾਹਿ॥੭੫॥ | |
| 11. ਫਰੀਦਾ ਮੈ ਜਾਨਿਆ ਦੁਖੁ<br>ਮੁਝ ਕੂ ਦੁਖੁ ਸਬਾਇਐ ਜਗਿ॥<br>ਊਚੇ ਚੜਿ ਕੈ ਦੇਖਿਆ<br>ਤਾਂ ਘਰਿ ਘਰਿ ਏਹਾ ਅਗਿ॥੮੧॥ | ਫਰੀਦਾ ਭੂਮਿ ਰੰਗਾਵਲੀ<br>ਮੰਝਿ ਵਿਸੂਲਾ ਬਾਗ॥<br>ਜੋ ਜਨ ਪੀਰਿ ਨਿਵਾਜਿਆ<br>ਤਿੰਨ੍ਹਾ ਅੰਚ ਨ ਲਾਗ॥੮੨॥ | *(ਪੰਨਾ 1382)* |
| | ਫਰੀਦਾ ਉਮਰ ਸੁਹਾਵੜੀ<br>ਸੰਗਿ ਸੁਵੰਨੜੀ ਦੇਹ॥<br>ਵਿਰਲੇ ਕੇਈ ਪਾਈਅਨਿ<br>ਜਿੰਨ੍ਹਾ ਪਿਆਰੇ ਨੇਹ॥੮੩॥ | *(ਪੰਨਾ 1382)* |
| 12. ਫਰੀਦਾ ਪਾੜਿ ਪਟੋਲਾ<br>ਧਜ ਕਰੀ ਕੰਬਲੜੀ ਪਹਿਰੇਉ॥<br>ਜਿਨ੍ਹੀ ਵੇਸੀ ਸਹੁ ਮਿਲੈ<br>ਸੇਈ ਵੇਸ ਕਰੇਉ॥੧੦੩॥ | ਫਰੀਦਾ ਗਰਬੁ ਜਿਨ੍ਹਾ ਵਡਿਆਈਆ<br>ਧਨਿ ਜੋਬਨਿ ਆਗਾਹ॥<br>ਖਾਲੀ ਚਲੇ ਧਣੀ ਸਿਉ<br>ਟਿਬੇ ਜਿਉ ਮੀਹਾਹੁ॥੧੦੫॥ | |
| 13. ਫਰੀਦਾ ਪਿਛਲ ਰਾਤਿ ਨ ਜਾਗਿਓਹਿ<br>ਜੀਵਦੜੋ ਮੁਇਓਹਿ॥<br>ਜੇ ਤੈ ਰਬੁ ਵਿਸਾਰਿਆ<br>ਤ ਰਬਿ ਨ ਵਿਸਰਿਓਹਿ॥੧੦੭॥ | ਫਰੀਦਾ ਕੰਤੁ ਰੰਗਾਵਲਾ<br>ਵਡਾ ਵੇਮੁਹਤਾਜੁ॥<br>ਅਲਹ ਸੇਤੀ ਰਤਿਆ<br>ਏਹੁ ਸਚਾਵਾਂ ਸਾਜੁ॥੧੦੮॥ | |
| | ਫਰੀਦਾ ਦੁਖੁ ਸੁਖੁ ਇਕੁ ਕਰਿ<br>ਦਿਲ ਤੇ ਲਾਹਿ ਵਿਕਾਰੁ॥<br>ਅਲਹ ਭਾਵੈ ਸੋ ਭਲਾ ਤਾਂ<br>ਲਭੀ ਦਰਬਾਰੁ॥੧੦੯॥ | |
| | ਫਰੀਦਾ ਦੁਨੀ ਵਜਾਈ ਵਜਦੀ<br>ਤੂੰ ਭੀ ਵਜਹਿ ਨਾਲਿ॥<br>ਸੋਈ ਜੀਉ ਨ ਵਜਦਾ<br>ਜਿਸੁ ਅਲਹੁ ਕਰਦਾ ਸਾਰ॥੧੧੦॥ | |
| | ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ<br>ਦੁਨੀ ਨ ਕਿਤੈ ਕੰਮਿ॥<br>ਮਿਸਲ ਫਕੀਰਾਂ ਗਾਖੜੀ<br>ਸੁ ਪਾਈਐ ਪੂਰ ਕਰੰਮਿ॥੧੧੧॥ | |





-3-

ਗੁਰੂ-ਸਲੋਕਾਂ ਰਾਹੀਂ ਫ਼ਰੀਦੀ ਸਲੋਕਾਂ ਬਾਰੇ ਦਿੱਤੀਆਂ ਗਈਆਂ ਟਿੱਪਣੀਆਂ ਦੀ 'ਦਰੁਸਤੀ' ਤੇ 'ਵਿਆਖਿਆਈ' ਵਾਲੇ ਪੱਖਾਂ ਨੂੰ ਵਿਚਾਰਨ ਤੋਂ ਪਹਿਲਾਂ ਮੈਂ ਬਾਬਾ ਫ਼ਰੀਦ ਜੀ ਦੇ 13 ਸੰਬੰਧਿਤ ਸਲੋਕਾਂ ਨੂੰ ਵਾਰ ਵਾਰ ਪੜ੍ਹਿਆ ਹੈ ਤੇ ਉਨ੍ਹਾਂ ਦੇ ਸ਼ਾਬਦਿਕ ਅਰਥਾਂ ਲਈ ਪ੍ਰੋ. ਤੇਜਾ ਸਿੰਘ ਦੇ *ਸ਼ਬਦਾਰਥ* ਤੇ ਪ੍ਰੋ. ਸਾਹਿਬ ਸਿੰਘ ਦੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਨੂੰ ਆਪਣੇ ਸਾਹਮਣੇ ਰੱਖਿਆ ਹੈ। ਇਸ ਜਤਨ ਉਪਰੰਤ ਮੈਂ ਬਾਬਾ ਜੀ ਦੇ ਜਿਹੜੇ ਵੀ ਸਲੋਕ ਨੂੰ ਪੜ੍ਹਦਾ ਹਾਂ, ਪਹਿਲੀ ਨਜ਼ਰੇ ਮੈਨੂੰ ਉਹ ਗੁਰਮਤ ਦਾ ਵਿਰੋਧੀ ਨਹੀਂ ਲੱਗਦਾ ਪਰ ਮੈਂ ਕੌਣ ਹੁੰਦਾ ਹਾਂ ਇਹ ਦਾਅਵਾ ਕਰਨ ਵਾਲਾ ਕਿ ਸਾਰੇ ਫ਼ਰੀਦੀ ਸਲੋਕ ਗੁਰੂ-ਮਨਸ਼ਾ ਦੇ ਅਨੁਸਾਰੀ ਹਨ, ਜਦ ਇਕ ਨਹੀਂ, ਦੋ ਨਹੀਂ, ਚਾਰ ਗੁਰੂ ਸਾਹਿਬਾਨ, ਜੋ ਆਪ ਗੁਰਮਤ ਦੇ ਘਾੜੇ ਸਨ, 13 ਫ਼ਰੀਦੀ ਸਲੋਕਾਂ ਪਰਥਾਇ 18 ਸਲੋਕ ਰਚ ਗਏ ਹਨ ਤੇ ਗੁਰੂ ਅਰਜਨ ਦੇਵ ਜੀ ਇਨ੍ਹਾਂ ਸਲੋਕਾਂ ਨੂੰ ਚੋਣਵੇਂ ਫ਼ਰੀਦੀ ਸਲੋਕਾਂ ਦੀ ਸੰਗਤ ਵਿਚ ਸਜਾ ਗਏ ਹਨ। ਇਹ ਤਾਂ ਗੁਰੂ-ਸਲੋਕਾਂ ਦੀ ਘੋਖ ਹੀ ਦੱਸ ਸਕਦੀ ਹੈ ਕਿ ਟਿੱਪਣੀਕਾਰਾਂ ਨੇ ਫ਼ਰੀਦ ਜੀ ਦੇ ਬਚਨਾਂ ਨੂੰ ਅਨੁਕੂਲ ਮੰਨਿਆ ਹੈ ਕਿ ਪ੍ਰਤੀਕੂਲ। ਇਸ ਲਈ, ਜਦ ਕਦੀ ਕਿਸੇ ਨੇ ਠੀਕ ਨਿਰਣੇ ਉੱਤੇ ਪਹੁੰਚਣ ਦਾ ਜਤਨ ਕਰਨਾ ਹੋਵੇਗਾ ਉਸ ਨੂੰ ਗੁਰੂ-ਸਲੋਕਾਂ ਦੇ ਮੂਲ ਮੁੱਦਿਆਂ ਦੀ ਪਛਾਣ ਕਰਨੀ ਹੀ ਪਵੇਗੀ। ਪ੍ਰੋ. ਤੇਜਾ ਸਿੰਘ ਜੀ ਤੇ ਪ੍ਰੋ. ਸਾਹਿਬ ਸਿੰਘ ਜੀ ਦੇ ਗੁਰੂ-ਸਲੋਕਾਂ ਬਾਰੇ ਪਰਸਪਰ-ਵਿਰੋਧੀ ਵਿਆਖਿਆਵਾਂ ਦਾ ਮੂਲ ਕਾਰਨ ਦੁਹਾਂ ਵੱਲੋਂ ਕੀਤੇ ਗਏ ਅਰਥਾਂ ਵਿਚ ਫ਼ਰਕ ਹੀ ਹੈ। ਮੈਨੂੰ ਗੁਰਬਾਣੀ ਦੇ ਅਰਥਾਂ-ਪਰਮਾਰਥਾਂ ਦਾ ਕੋਈ ਤਜਰਬਾ ਨਹੀਂ ਤੇ ਨਾ ਮੈਨੂੰ ਅੱਜ ਦੇ ਕਿਸੇ ਤੇਜਾ ਸਿੰਘ ਜਾਂ ਸਾਹਿਬ ਸਿੰਘ ਦਾ ਪਤਾ ਹੈ, ਇਸ ਲਈ ਮੈਂ ਗੁਰੂ ਸਾਹਿਬਾਨ ਦੇ ਸਾਰੇ ਸਲੋਕਾਂ ਨੂੰ ਅਰਥਾਉਣ ਦੀ ਥਾਂ, ਅਰਥਾਂ ਦੀ ਭਾਲ ਪਹਿਲਾਂ ਗੁਰੂ ਅਰਜਨ ਦੇਵ ਜੀ ਦੇ ਕੇਵਲ ਚਾਰ ਸਲੋਕਾਂ ਤਕ ਹੀ ਸੀਮਿਤ ਕਰਨ ਲੱਗਾ ਹਾਂ। ਇਸ ਦਾ ਕਾਰਨ ਇਹ ਹੈ ਕਿ ਫ਼ਰੀਦ-ਬਾਣੀ ਵਿਚਲੇ ਗੁਰੂ-ਸਲੋਕਾਂ ਨੂੰ ਥਾਓਂ-ਥਾਈਂ ਟਿਕਾਉਣ ਵਾਲੇ ਗੁਰੂ ਅਰਜਨ ਦੇਵ ਜੀ ਸਨ। ਆਪ ਦੇ ਆਪਣੇ ਅੱਠ ਸਲੋਕ ਕੇਵਲ ਚਾਰ ਫ਼ਰੀਦੀ ਸਲੋਕਾਂ ਨਾਲ ਟਿਕੇ ਮਿਲਦੇ ਹਨ। ਮੇਰਾ ਅਨੁਮਾਨ ਹੈ ਕਿ ਇਹ ਸਲੋਕ, ਬਾਬਾ ਫ਼ਰੀਦ ਜੀ ਦੇ ਸਲੋਕਾਂ ਦੀ ਕਿਸੇ ਨਾ ਕਿਸੇ ਤਰ੍ਹਾਂ ਦੀ ਅਨੁਕੂਲਤਾ ਜਾਂ ਪ੍ਰਤੀਕੂਲਤਾ ਦੇ ਕਾਰਨ ਹੀ ਹੁਣ ਵਾਲੀ ਥਾਂ ਟਿਕਾਏ ਗਏ ਹੋਣਗੇ। ਗੁਰੂ ਅਰਜਨ ਦੇਵ ਜੀ ਦੇ ਆਪਣੇ ਸਲੋਕਾਂ ਦੇ ਅੰਕ ਹਨ: 75, 82, 83, 105, 108, 109, 110 ਤੇ 111। ਇਨ੍ਹਾਂ ਅੱਠਾਂ ਹੀ ਸਲੋਕਾਂ ਉੱਤੇ 'ਮਹਲਾ ੫' ਦੀ ਸੂਚਨਾ ਦਰਜ ਹੈ ਤੇ ਹਰ ਸਲੋਕ 'ਫਰੀਦਾ' ਸੰਬੋਧਨ ਨਾਲ ਸ਼ੁਰੂ ਹੁੰਦਾ ਹੈ। ਇਨ੍ਹਾਂ ਅੱਠ ਸਲੋਕਾਂ ਦੇ ਰਚਿਆਰ ਹੋਣ ਆਪ ਗੁਰੂ ਅਰਜਨ ਦੇਵ ਜੀ ਤੇ ਇਨ੍ਹਾਂ ਨੂੰ ਚੋਣਵੇਂ ਫ਼ਰੀਦੀ ਸਲੋਕਾਂ ਨਾਲ ਜੜਨ ਵਾਲੇ ਵੀ ਹੋਣ ਖ਼ੁਦ ਗੁਰੂ ਅਰਜਨ ਦੇਵ ਜੀ ਤਾਂ ਮੇਰਾ ਮਨ ਕਹਿੰਦਾ ਹੈ ਕਿ ਜੇ ਗੁਰੂ ਸਾਹਿਬ ਦੇ ਇਨ੍ਹਾਂ ਸਲੋਕਾਂ ਵਿੱਚੋਂ ਬਾਬਾ ਫ਼ਰੀਦ ਜੀ ਦੇ ਚਾਰ ਸੰਬੰਧਿਤ ਸਲੋਕਾਂ ਨਾਲ ਰਿਸ਼ਤੇ ਦੀ ਕੋਈ ਸੈਨਤ ਲੱਭ ਪਵੇ ਜਾਂ ਆਪ ਦੇ ਫ਼ਰੀਦੀ ਸਲੋਕਾਂ ਪ੍ਰਤੀ ਰੁਖ਼ ਦਾ ਹੀ ਪਤਾ ਲੱਗ ਜਾਵੇ ਤਾਂ ਸਾਡੇ ਲਈ ਇਹ ਨਿਰਣਾ ਕਰਨਾ ਸੌਖਾ ਹੋ ਜਾਵੇਗਾ ਕਿ ਜਦੋਂ ਗੁਰੂ ਜੀ ਨੇ ਆਪਣੇ ਤੇ ਆਪਣੇ ਤੋਂ ਪਹਿਲਾਂ ਦੇ ਤਿੰਨ ਗੁਰੂ ਸਾਹਿਬਾਨ ਦੇ ਸਲੋਕ, ਫ਼ਰੀਦੀ ਸਲੋਕਾਂ ਦੇ ਨਾਲ ਟਿਕਾਏ ਸਨ ਤਾਂ ਆਪ ਉਨ੍ਹਾਂ ਤੋਂ ਤਾਈਦੀ ਸੇਵਾ ਲੈਣੀ ਚਾਹ ਰਹੇ ਸਨ (ਪ੍ਰੋ. ਸਾਹਿਬ ਸਿੰਘ) ਜਾਂ ਤਰਦੀਦੀ (ਪ੍ਰੋ. ਤੇਜਾ ਸਿੰਘ)। ਸੋ ਮੈਂ ਲੈਂਦਾ ਹਾਂ, ਉਹ ਚਾਰ ਸਲੋਕ (108, 109, 110 ਤੇ 111) ਜੋ ਸਤਗੁਰੂ ਜੀ ਨੇ ਬਾਬਾ ਜੀ ਦੇ ਇਕੱਲੇ ਸਲੋਕ ਨੰਬਰ 107 ਦੇ ਸੰਬੰਧ ਵਿਚ ਉਚਾਰੇ ਹੋਣਗੇ ਤੇ ਜੇ ਪਹਿਲਾਂ ਉਚਾਰੇ ਹੋਏ ਸਨ ਤਾਂ ਆਪ ਨੇ ਇਸ ਫ਼ਰੀਦੀ ਸਲੋਕ ਲਈ ਢੁੱਕਵੇਂ ਸਮਝੇ ਸਨ।

ਅਰਥਾਂ ਵੱਲ ਜਾਣ ਤੋਂ ਪਹਿਲਾਂ ਇਕ ਹੋਰ ਗੱਲ ਬਾਰੇ ਪੂਰੀ ਤਰ੍ਹਾਂ ਸਪਸ਼ਟ ਹੋਣ ਦੀ ਲੋੜ ਹੈ। ਅਸੀਂ ਜਾਣਦੇ ਹਾਂ ਕਿ ਜੋ ਸਲੋਕ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਦੀਆਂ ਵੱਖ ਵੱਖ ਪਉੜੀਆਂ ਨਾਲ ਸੰਬੰਧਿਤ ਮੰਨ ਕੇ ਗੁੰਦ ਸਕੇ, ਉਹ ਤਾਂ ਗੁੰਦ ਲਏ, ਪਰ ਸਲੋਕ ਫੇਰ ਵੀ ਬਚ ਰਹੇ। ਇਨ੍ਹਾਂ ਬਚੇ ਹੋਏ ਸਲੋਕਾਂ ਨੂੰ ਬਾਬਾ ਫ਼ਰੀਦ ਜੀ ਤੇ ਭਗਤ ਕਬੀਰ ਜੀ ਦੇ ਸਲੋਕਾਂ ਵਿਚ ਸਜਾ ਦਿੱਤਾ। "ਸਲੋਕ ਵਾਰਾਂ ਤੇ ਵਧੀਕ"। ਸਿਰਲੇਖ ਤੋਂ ਹੀ ਸਾਫ਼ ਪਤਾ ਲੱਗ ਰਿਹਾ ਹੈ ਕਿ ਗੁਰੂ ਜੀ ਨੇ ਪਹਿਲ ਵਾਰਾਂ ਨੂੰ ਦਿੱਤੀ ਸੀ। ਭਾਵੇਂ



ਸਿਰਲੇਖ ਵਿਚ ਕੇਵਲ "ਵਾਰਾਂ" ਵਿਚ ਖਪ ਚੁੱਕੇ ਸਲੋਕਾਂ ਦਾ ਜ਼ਿਕਰ ਹੈ—ਕਬੀਰ ਤੇ ਫ਼ਰੀਦ ਵਿਚ ਖਪੇ ਸਲੋਕਾਂ ਦਾ ਜ਼ਿਕਰ ਨਹੀਂ ਹੈ। ਫੇਰ ਵੀ ਫ਼ਰਜ਼ ਕੀਤਾ ਜਾ ਸਕਦਾ ਹੈ ਕਿ ਫ਼ਰੀਦੀ ਤੇ ਕਬੀਰੀ ਸਲੋਕਾਂ ਵਿਚ ਪ੍ਰਾਪਤ ਗੁਰੂ-ਸਲੋਕਾਂ ਨੂੰ "ਵਧੀਕ" ਨਹੀਂ ਸੀ ਸਮਝਿਆ ਗਿਆ ਬਲਕਿ ਥਾਂ ਸਿਰ ਖਪੇ ਹੋਏ ਮੰਨਿਆ ਗਿਆ ਸੀ। ਜੇ ਮੇਰਾ ਇਹ ਅਨੁਮਾਨ ਮੰਨਣਜੋਗ ਸਮਝਿਆ ਜਾਵੇ ਤਾਂ ਇਸ ਗੱਲ ਵਿਚ ਸ਼ੱਕ ਦੀ ਉੱਕਾ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਜਿਸ ਵੀ ਫ਼ਰੀਦੀ ਸਲੋਕਾਂ ਨਾਲ ਕਿਸੇ ਗੁਰੂ ਜੀ ਦਾ ਸਲੋਕ ਗੁੰਦਿਆ ਗਿਆ ਹੈ, ਉਸ ਨਾਲ ਉਹ ਕਿਸੇ ਨਾ ਕਿਸੇ ਤਰ੍ਹਾਂ ਜੁੜਦਾ ਮੰਨਿਆ ਗਿਆ ਹੋਵੇਗਾ। ਵਿਚਾਰ, ਵਿਸ਼ੇ ਜਾਂ ਵਸਤੂ ਨਾਲ ਮੁਸਬਤ ਸੀ ਜਾਂ ਮਨਫ਼ੀ, ਸੰਬੰਧ ਜ਼ਰੂਰ ਸੀ। ਸੋ ਜਦੋਂ ਗੁਰੂ ਅਰਜਨ ਦੇਵ ਜੀ ਬਾਬਾ ਫ਼ਰੀਦ ਜੀ ਦੇ ਇਕ ਸਲੋਕ ਨਾਲ ਆਪਣੇ ਚਾਰ ਸਲੋਕ ਜੋੜਦੇ ਹਨ ਤਾਂ ਇਸ ਦੇ ਪਿੱਛੇ, ਆਮ ਨਾਲੋਂ, ਵਧੇਰੇ ਦਰਸਾਈ ਪਕੜ ਉਸ ਸਲੋਕ ਦੇ ਅੰਦਰਲੇ ਕਿਸੇ ਵਿਸ਼ੇਸ਼ ਗੁਣ ਜਾਂ ਔਗੁਣ ਦੀ ਸੂਚਕ ਹੋਣੀ ਚਾਹੀਦੀ ਹੈ ਜਿਸ ਨੂੰ ਲੱਭਣਾ ਇਸ ਵੇਲੇ ਮੇਰਾ ਕੰਮ ਹੈ। ਇਹੀ ਨਹੀਂ, ਗੁਰੂ ਜੀ ਦੇ ਚਾਰਾਂ ਹੀ ਸਲੋਕਾਂ ਦਾ ਆਪਸੀ ਸੰਬੰਧ ਵੀ ਨੇੜਲਾ ਹੋਣਾ ਚਾਹੀਦਾ ਹੈ।

ਇਸ ਪਿਛੋਕੜ ਨੂੰ ਮਨ ਵਿਚ ਰੱਖ ਕੇ ਹੀ ਮੈਨੂੰ ਉਸ ਸੰਬੰਧ ਦੀ ਭਾਲ ਕਰਨੀ ਪਵੇਗੀ, ਜੋ ਬਾਬਾ ਫ਼ਰੀਦ ਜੀ ਤੇ ਗੁਰੂ ਸਾਹਿਬ ਦੇ ਸਲੋਕਾਂ ਨੂੰ ਇਕ ਦੂਜੇ ਨਾਲ ਜੋੜਦਾ ਹੈ। ਜੇ ਇਹ ਸੰਬੰਧ ਲੱਭ ਲਈਏ ਤਾਂ ਇਹ ਨਿਰਣਾ ਨਿੱਤਰ ਕੇ ਆਪੇ ਸਾਹਮਣੇ ਆ ਜਾਵੇਗਾ ਕਿ ਸਾਰੇ ਗੁਰੂ ਸਲੋਕ ਤਾਈਦੀ ਹਨ ਜਾਂ ਤਰਦੀਦੀ।

ਬਾਬਾ ਫ਼ਰੀਦ ਜੀ ਦਾ ਇਹ ਸੁਭਾਗਾ ਸਲੋਕ ਹੈ:

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥੧੦੭॥

ਮੈਨੂੰ ਇਸ ਸਰਲ ਸਲੋਕ ਵਿਚ ਗੁਰਮਤ-ਵਿਰੋਧੀ ਕੋਈ ਗੱਲ ਨਹੀਂ ਲੱਭੀ। ਇਸ ਭਾਵ-ਅਰਥ ਵਾਲੀਆਂ ਬਥੇਰੀਆਂ ਤੁਕਾਂ ਗੁਰਬਾਣੀ ਵਿਚ ਮੌਜੂਦ ਹਨ, ਪਰ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ਾਸ ਇਸ ਸਲੋਕ ਨੂੰ ਹੋਰਨਾਂ ਸਲੋਕਾਂ ਤੋਂ ਵੱਧ ਟਿੱਪਣੀਜੋਗ ਸਮਝਿਆ ਸੀ ਤਾਂ ਹੋ ਸਕਦਾ ਹੈ, ਇਸ ਦੀ ਕਿਸੇ ਗੁੱਝੀ ਪਰਤ ਨੂੰ ਸਾਹਮਣੇ ਰੱਖ ਕੇ ਹੀ ਗੁਰੂ ਜੀ ਨੇ ਇਸ ਨੂੰ ਸਾਧਾਰਨ ਤੋਂ ਵਿਸ਼ੇਸ਼ ਬਣਾ ਦਿੱਤਾ ਸੀ। ਸੋ ਮੈਂ ਫੇਰ ਇਸ ਦੇ ਇਕ ਇਕ ਸ਼ਬਦ ਨੂੰ ਹਰ ਸੰਭਵ ਪਾਸੇ ਤੋਂ ਆਪਣੀ ਘੋਖ ਦਾ ਨਿਸ਼ਾਨਾ ਬਣਾ ਕੇ ਪੜ੍ਹਨਾ ਸ਼ੁਰੂ ਕਰਦਾ ਹਾਂ:

ਆਪਣੇ ਇਸ ਸਲੋਕ ਵਿਚ ਬਾਬਾ ਜੀ ਅੱਲਾਹ ਨੂੰ ਭੁਲਾ ਬੈਠੇ ਲੋਕਾਂ ਨੂੰ ਨਾਮ-ਸਿਮਰਨ ਵੱਲ ਪ੍ਰੇਰ ਰਹੇ ਹਨ। ਸਿਮਰਨ ਨਾ ਕਰਨ ਵਾਲਿਆਂ ਵੱਲ ਅੱਲਾਹ ਦੀ ਨਰਾਜ਼ਗੀ ਦਾ ਗੁੱਝਾ ਇਸ਼ਾਰਾ ਵੀ ਮੌਜੂਦ ਹੈ। ਇਸ ਦੇ ਮੁਕਾਬਲੇ ਵਿਚ ਗੁਰੂ ਅਰਜਨ ਦੇਵ ਜੀ ਦੇ 108ਵੇਂ ਸਲੋਕ (ਫਰੀਦਾ ਕੰਤੁ ਰੰਗਾਵਲਾ... ਏਹੁ ਸਚਾਵਾਂ ਸਾਜੁ) ਦਾ ਮਾਹੌਲ ਖਿੜਿਆ ਹੋਇਆ, ਰੰਗ-ਰੰਗੀਲਾ ਤੇ ਸੁਖਾਵਾਂ ਹੈ। ਫ਼ਰੀਦ ਜੀ ਕਹਿੰਦੇ ਹਨ ਕਿ ਤੜਕੇ ਉੱਠ ਕੇ ਨਾਮ-ਸਿਮਰਨ ਕਰਿਆ ਕਰੋ, ਜੇ ਨਹੀਂ ਕਰਦੇ ਤਾਂ ਤੁਸੀਂ ਤੁਰਦੀਆਂ-ਫਿਰਦੀਆਂ ਲਾਸ਼ਾਂ ਹੋ। ਰੱਬ ਨੂੰ ਭੁਲਾਉਣ ਵਾਲਿਓ! ਖ਼ਬਰਦਾਰ ਹੋ ਜਾਓ, ਉਸ ਤੋਂ ਤੁਹਾਡੀ ਕੋਈ ਕਰਤੂਤ ਗੁੱਝੀ ਨਹੀਂ ਹੈ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਰੱਬ ਆਪਣੀ ਆਈ ਉੱਤੇ ਆ ਜਾਏ ਤਾਂ ਉਸ ਵਰਗਾ ਡਾਢਾ ਕੋਈ ਨਹੀਂ। ਸੋ ਮੇਰੇ ਆਖੇ ਲੱਗੋ ਤੇ ਨਾਮ ਦੇ ਲੜ ਲੱਗੋ।

ਮੈਨੂੰ ਅਜੇ ਵੀ ਬਾਬਾ ਜੀ ਦੇ ਇਨ੍ਹਾਂ ਕਥਨਾਂ ਵਿੱਚੋਂ ਗੁਰਮਤ-ਵਿਰੋਧੀ ਕੋਈ ਗੱਲ ਨਹੀਂ ਲੱਭਦੀ। ਗੁਰੂ ਅਰਜਨ ਦੇਵ ਜੀ ਦਾ ਆਪਣਾ ਹੀ ਬਚਨ ਹੈ, "ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।" ਅਰਥਾਤ ਪ੍ਰਭੂ ਨੂੰ ਚਿੱਤ ਵਿਚ ਥਾਂ ਨਹੀਂ ਦਿਓਗੇ ਤਾਂ ਤਿਆਰ ਰਹੋ ਉਸ ਦੀ ਕਰੋਪੀ ਲਈ। ਸੋ ਮੈਨੂੰ ਹੋਰ ਕੁੱਝ ਸਮਝ ਆਵੇ ਜਾਂ ਨਾ, ਏਨੀ ਗੱਲ ਤਾਂ ਪੱਲੇ ਪੈਂਦੀ ਹੀ ਹੈ ਕਿ ਫ਼ਰੀਦੀ ਸਲੋਕ ਬਾਰੇ ਗੁਰੂ ਅਰਜਨ ਦੇਵ ਜੀ ਜੋ ਫ਼ਰਮਾ ਗਏ ਹਨ, ਉਸ ਨਾਲ ਆਪ ਬਾਬਾ ਫ਼ਰੀਦ ਜੀ ਦਾ ਖੰਡਨ ਨਹੀਂ ਸਨ ਕਰ ਰਹੇ। ਜੇ ਖੰਡਨ ਕਰਨਾ ਹੁੰਦਾ ਤਾਂ ਬਾਬਾ ਜੀ ਆਪਣੇ 106ਵੇਂ ਸਲੋਕ ਵਿਚ (ਫਰੀਦਾ ਤਿਨਾ ਮੁਖ ਡਰਾਵਣੇ... ਅਗੈ ਠਉਰ ਨ ਠਾਉ) ਇਸ ਤੋਂ ਵੀ ਵੱਧ ਭੈ-ਮਈ ਮਾਹੌਲ ਸਿਰਜ ਚੁੱਕੇ ਸਨ। ਗੁਰੂ ਜੀ ਨੇ ਉਸ ਉੱਤੇ ਕੋਈ ਇਤਰਾਜ਼ ਨਹੀਂ ਕੀਤਾ।



ਇਸ ਫ਼ਰੀਦੀ ਸਲੋਕ ਬਾਰੇ ਗੁਰੂ ਸਾਹਿਬ ਦਾ ਦੂਜਾ ਸਲੋਕ ਹੈ: ਫਰੀਦਾ ਦੁਖੁ ਸੁਖੁ ਇਕੁ ... ਤਾਂ ਲਭੀ ਦਰਬਾਰੁ॥੧੦੯॥ ਇਸ ਸਲੋਕ ਵਿਚ ਗੁਰੂ ਅਰਜਨ ਦੇਵ ਜੀ ਅੱਲਾਹ ਦੀ ਹਜ਼ੂਰੀ ਵਿਚ ਪਹੁੰਚਣ ਲਈ ਆਪਣਾ ਨੁਸਖ਼ਾ ਸਾਡੇ ਨਾਲ ਸਾਂਝਾ ਕਰ ਰਹੇ ਹਨ: ਪ੍ਰਭੂ ਜਿਸ ਹਾਲ ਵਿਚ ਰੱਖੇ ਉਸੇ ਨੂੰ ਖ਼ੁਸ਼ੀ ਨਾਲ ਪਰਵਾਨ ਕਰੋ ਤੇ ਜੀਵਨ ਨੂੰ ਵਿਕਾਰ-ਮੁਕਤ ਰੱਖੋ। ਫ਼ਰੀਦ ਜੀ ਦਾ ਅੰਮ੍ਰਿਤ ਵੇਲੇ ਦਾ ਜਾਪ ਸਾਧਨ ਹੈ ਪ੍ਰਭੂ ਤਕ ਪਹੁੰਚਣ ਦਾ; ਗੁਰੂ ਸਾਹਿਬ ਦਾ ਨਾਮ-ਸਿਮਰਨ ਵੀ ਸਾਧਨ ਹੈ ਪ੍ਰਭੂ ਦੇ ਰੰਗ ਵਿਚ ਰੰਗੀਜਣ ਦਾ। ਗੁਰੂ-ਸਲੋਕ ਵਿਚ ਪਿਛਲੇ ਸਲੋਕ ਵਾਂਗ, ਪ੍ਰਭੂ ਦਾ ਨੇੜ ਪ੍ਰਾਪਤ ਕਰਨ ਦੀ ਗੱਲ ਚੱਲਦੀ ਹੈ, ਪਰ ਰਾਹ ਦੱਸਿਆ ਹੈ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ। ਇਸ ਸਲੋਕ ਨੂੰ ਬਾਬਾ ਜੀ ਦੇ ਸਲੋਕ ਦਾ ਪੂਰਕ ਮੰਨਣ ਲਈ ਸਾਨੂੰ ਫ਼ਰਜ਼ ਕਰਨਾ ਪਵੇਗਾ ਕਿ ਗੁਰੂ ਜੀ ਇਹ ਚਾਹੁੰਦੇ ਸਨ ਕਿ ਨਾਮ-ਸਿਮਰਨ ਦੇ ਨਾਲ ਨਾਲ (ਇਸ ਤੋਂ ਬਿਨਾਂ ਨਹੀਂ), ਵਿਕਾਰਾਂ ਤੋਂ ਬਚਣ ਤੇ ਦੁਖ-ਸੁਖ ਨੂੰ ਪ੍ਰਭੂ ਵੱਲੋਂ ਮਿਲੀ ਸਮਾਨ ਦਾਤ ਸਮਝਣ ਦਾ ਅਭਿਆਸ ਵੀ ਜਾਰੀ ਰਹੇ। ਮੈਨੂੰ ਇਸ ਸਲੋਕ ਵਿੱਚੋਂ ਬਾਬਾ ਫ਼ਰੀਦ ਜੀ ਦੇ ਸਲੋਕ ਨਾਲ ਜੋੜਨ ਵਾਲੀ ਕੋਈ ਹੋਰ ਸੈਨਤ ਨਹੀਂ ਲੱਭੀ।

110ਵੇਂ ਸਲੋਕ ਵਿਚ (ਫਰੀਦਾ ਦੁਨੀ ਵਜਾਈ ... ਜਿਸੁ ਅਲਹੁ ਕਰਦਾ ਸਾਰ॥) ਵਿਚ ਗੁਰੂ ਸਾਹਿਬ ਨੇ ਦੱਸਿਆ ਹੈ ਕਿ ਸੰਸਾਰ ਦੇ ਖਲਜਗਣ ਵਿੱਚੋਂ ਕੇਵਲ ਪ੍ਰਭੂ ਦੀ ਕਿਰਪਾ ਹੀ ਬਚਾਅ ਸਕਦੀ ਹੈ। ਇਸ਼ਾਰਤਨ, ਸੁਝਾਇਆ ਇਹ ਹੈ ਕਿ ਪ੍ਰਭੂ ਨਾਲ ਮੇਲ, ਕਿਸੇ ਲੈਣ-ਦੇਣ ਵਾਲੇ ਹਿਸਾਬ ਜਿਹਾ ਜਾਂ ਮਾਪ-ਤੋਲ ਦੇ ਨਿਸਚਿਤ ਨਿਯਮਾਂ ਵਰਗਾ ਨਹੀਂ, ਜਿੱਥੇ ਹਰ ਹਾਲਤ ਵਿਚ ਦੋ ਨੂੰ ਦੋ ਨਾਲ ਗੁਣਾ ਕਰੀਏ ਤਾਂ ਜਵਾਬ ਚਾਰ ਹੀ ਨਿਕਲੇਗਾ। ਅਧਿਆਤਮ ਦੇ ਖੇਤਰ ਵਿਚ 'ਪਿਛਲ ਰਾਤ' ਜਾਗ ਕੇ ਵੀ ਜ਼ਰੂਰੀ ਨਹੀਂ ਕਿ ਮਨ-ਚਿੰਦਿਆ ਫਲ ਮਿਲ ਜਾਏ। ਇਹ ਮਿਲ ਸਕਦਾ ਹੈ ਪਰ ਮਿਲੇਗਾ ਓਦੋਂ ਜਦੋਂ ਪ੍ਰਭੂ ਚਾਹੇਗਾ। ਬਾਬਾ ਜੀ ਦੇ ਸਲੋਕ ਵਿੱਚੋਂ ਆਪਣੇ ਜਤਨ ਨਾਲ ਹਰ ਹਾਲਤ ਵਿਚ ਮਨ-ਚਾਹਿਆ ਫਲ ਪ੍ਰਾਪਤ ਕਰ ਸਕਣ ਦੀ ਝਲਕ ਪੈਂਦੀ ਸੀ। ਗੁਰੂ ਸਾਹਿਬ ਨੇ ਇਸ ਅਨਿਵਾਰਿਤਾ ਵਾਲੇ ਅੰਸ਼ ਨੂੰ ਜਿਉਂ ਦਾ ਤਿਉਂ ਪਰਵਾਨ ਨਾ ਕਰ ਕੇ, ਪ੍ਰਭੂ ਦੀ ਮਿਹਰ ਦਾ ਨਿਯਮ ਦ੍ਰਿੜ੍ਹ ਕਰਾਇਆ ਹੈ।

ਗੁਰੂ ਜੀ ਦੇ ਅਗਲੇ ਸਲੋਕ (111) ਵਿਚ ਕਿਹਾ ਗਿਆ ਹੈ ਕਿ ਮਾਇਆ ਵਿਚ ਖਚਿਤ ਹੋਣ ਨਾਲੋਂ ਫ਼ਕੀਰੀ ਰਾਹ ਹੈ ਤਾਂ ਬਹੁਤ ਚੰਗਾ, ਪਰ ਇਹ ਮਿਲਦਾ ਕਰਮਾਂ ਨਾਲ ਹੀ ਹੈ। ਇਸ ਸਲੋਕ ਦਾ ਅੰਦਰਲਾ ਨੁਕਤਾ "ਪਾਈਐ ਪੂਰ ਕਰੰਮਿ" ਵਿਚ ਹੈ। ਬੰਦਾ ਠੀਕ ਰਾਹ ਉੱਤੇ ਪੈਣਾ ਚਾਹੇ ਤਾਂ ਵੀ ਨਹੀਂ ਪੈ ਸਕਦਾ ਜੇ ਪ੍ਰਭੂ ਦਾ ਰੁਖ਼ ਸਵੱਲਾ ਨਾ ਹੋਵੇ।

ਮੈਂ ਗੁਰੂ ਜੀ ਦੇ ਉਪਰੋਕਤ ਚਾਰਾਂ ਹੀ ਸਲੋਕਾਂ ਨੂੰ, ਬਾਬਾ ਫ਼ਰੀਦ ਜੀ ਦੇ ਇਕ ਸਲੋਕ ਤੋਂ ਪ੍ਰੇਰਿਤ ਹੋਏ ਮੰਨ ਕੇ ਤੁਰਾਂ ਤਾਂ ਮੇਰੇ ਧੁਰ ਅੰਦਰੋਂ ਚੇਤਨਾ ਦੀ ਜਿਹੜੀ ਤਰੰਗ ਹਰਕਤ ਵਿਚ ਆਉਂਦੀ ਹੈ, ਉਹ ਇਹ ਸੁਝਾਉਂਦੀ ਹੈ ਕਿ ਬਾਬਾ ਜੀ ਦੇ ਸਲੋਕ ਦਾ ਜੋ ਭਾਵਾਰਥ ਗੁਰੂ ਅਰਜਨ ਦੇਵ ਜੀ ਨੇ ਪਰਵਾਨ ਕੀਤਾ ਸੀ, ਆਪ ਆਪਣਿਆਂ ਸਲੋਕਾਂ ਵਿਚ ਉਸ ਦੇ ਕਿਸੇ ਗੁੱਝੇ ਅਰਥ ਨੂੰ ਉਜਾਗਰ ਨਹੀਂ ਕਰਦੇ ਬਲਕਿ ਜਿਹੜਾ ਪੱਖ ਆਪ ਨੂੰ ਬਾਬਾ ਜੀ ਪਾਸੋਂ ਰਹਿ ਗਿਆ ਪ੍ਰਤੀਤ ਹੋਇਆ, ਉਸ ਦੀ ਪੂਰਤੀ ਕਰ ਰਹੇ ਹਨ। ਇਸ ਦਾ ਇਹ ਮਤਲਬ ਨਹੀਂ ਕਿ ਗੁਰੂ ਸਾਹਿਬ ਨੂੰ ਇਹ ਪਤਾ ਨਹੀਂ ਸੀ ਕਿ ਜੋ ਨੁਕਤਾ ਆਪ ਪੇਸ਼ ਕਰ ਰਹੇ ਹਨ ਉਸ ਦਾ ਬਾਬਾ ਫ਼ਰੀਦ ਜੀ ਨੂੰ ਗਿਆਨ ਨਹੀਂ ਸੀ। ਆਪ ਨੇ ਤਾਂ ਆਪਣੇ ਮਤਿ ਦੇ ਪ੍ਰਸਾਰ ਲਈ ਉਸ ਸਲੋਕ ਨੂੰ ਪੱਜ ਬਣਾ ਲਿਆ ਜਿਸ ਵਿਚ ਕੁੱਝ ਵਿਰਲ ਸਾਫ਼ ਦਿੱਸ ਰਹੀ ਸੀ। ਇਸ ਨੂੰ ਕੀ ਕਹੀਏ—ਤਾਈਦ ਕਿ ਤਰਦੀਦ ਕਿ ਤਰਮੀਮ ? ਮੈਨੂੰ ਤਰਦੀਦ ਤਾਂ ਬਿਲਕੁਲ ਨਹੀਂ ਲੱਗਦੀ ਕਿਉਂਕਿ ਗੁਰੂ ਜੀ ਬਾਬਾ ਫ਼ਰੀਦ ਦੀ ਨਾਮ-ਸਿਮਰਨ ਵਾਲੀ ਬੁਨਿਆਦ ਨੂੰ ਕਿਤੇ ਵੀ ਨਕਾਰਦੇ ਨਹੀਂ, ਉਸ ਵਿਚ ਕੁੱਝ ਗੁਣੀ ਵਾਧਾ ਕਰਦੇ ਪ੍ਰਤੀਤ ਹੁੰਦੇ ਹਨ। ਇਸ ਵਿਆਖਿਆ ਨਾਲ ਪੂਰੀ ਸੰਤੁਸ਼ਟੀ ਨਾ ਹੁੰਦੀ ਹੋਵੇ ਤਾਂ ਵੇਖ ਲੈਂਦੇ ਹਾਂ ਗੁਰੂ ਅਰਜਨ ਦੇਵ ਜੀ ਦੇ ਹੀ ਬਾਕੀ ਸਲੋਕ। ਆਪੇ ਪਤਾ ਲੱਗ ਜਾਵੇਗਾ, ਉਨ੍ਹਾਂ ਦੀ ਸੇਧ ਕਿਸ ਪਾਸੇ ਦੀ ਹੈ।



75ਵਾਂ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ (ਫਰੀਦਾ ਖਾਲਕੁ ਖਲਕ ਮਹਿ ...ਤਿਸੁ ਬਿਨੁ ਕੋਈ ਨਾਹਿ)। ਇਹ ਸਲੋਕ ਬਾਬਾ ਫ਼ਰੀਦ ਜੀ ਦੇ ਜਿਸ ਸਲੋਕ ਪਰਥਾਇ ਲਿਖਿਆ ਗਿਆ ਸੀ, ਉਸ ਵਿਚ ਆਪਣੇ

ਮਨ ਨੂੰ ਸ਼ੁੱਧ ਤੇ ਨਿਰਮਲ ਨਾ ਕਰਨ ਵਾਲਿਆਂ ਨੂੰ ਨਰਕਾਂ ਦੀ ਅੱਗ ਦਾ ਡਰਾਵਾ ਦਿੱਤਾ ਹੋਇਆ ਸੀ। (ਫਰੀਦਾ ਮਨੁ ਮੈਦਾਨੁ ਕਰਿ ... ਦੋਜਕ ਸੰਦੀ ਭਾਹਿ ॥੭੪॥) ਇਸ ਉੱਪਰ ਗੁਰੂ ਜੀ ਨੇ ਟਿੱਪਣੀ ਇਹ ਕੀਤੀ ਕਿ ਹਰ ਪ੍ਰਾਣੀ ਵਿਚ ਪ੍ਰਭੂ ਆਪ ਵੱਸ ਰਿਹਾ ਹੈ, ਕਿਸੇ ਨੂੰ ਮੰਦਾ ਆਖ ਕੇ ਡੰਨ ਕਿਵੇਂ ਦੇਈਏ ? ਬਾਬਾ ਜੀ ਕਰੜੀ ਸਜ਼ਾ ਦਾ ਡਰਾਵਾ ਦੇ ਰਹੇ ਹਨ। ਗੁਰੂ ਜੀ ਆਪਣੇ ਮਿਹਰ ਦੇ ਸਿੱਧਾਂਤ ਨੂੰ ਪ੍ਰਸਾਰਨ ਦੇ ਮੌਕੇ ਦਾ ਫ਼ਾਇਦਾ ਉਠਾ ਰਹੇ ਹਨ।

ਗੁਰੂ ਜੀ ਦਾ ਅਗਲਾ ਸਲੋਕ 82 ਨੰਬਰ ਉੱਤੇ ਆਉਂਦਾ ਹੈ (ਫਰੀਦਾ ਭੂਮਿ ਰੰਗਾਵਲੀ... ਤਿੰਨ੍ਾ ਅੰਚ ਨ ਲਾਗ)। ਫ਼ਰੀਦ ਜੀ ਆਪਣੇ 81ਵੇਂ ਸਲੋਕ ਵਿਚ ਫ਼ਰਮਾਉਂਦੇ ਹਨ ਕਿ ਦੁਨੀਆ ਵਿਚ ਹਰ ਬੰਦਾ ਕਿਸੇ ਨਾ ਕਿਸੇ ਦੁਖ ਨਾਲ ਪੀੜਿਤ ਹੈ (ਫਰੀਦਾ ਮੈ ਜਾਨਿਆ...ਘਰਿ ਘਰਿ ਏਹਾ ਅਗਿ), ਪਰ ਗੁਰੂ ਸਾਹਿਬ, ਉਨ੍ਹਾਂ ਪ੍ਰਾਣੀਆਂ ਲਈ ਦੁਖ ਤੋਂ ਛੋਟ ਦਾ ਸੰਕਲਪ ਪੇਸ਼ ਕਰਦੇ ਹਨ। ਜੋ ਗੁਰੂ-ਸਵਾਰੇ ਹਨ, ਉਨ੍ਹਾਂ ਲਈ ਇਹ ਦੁਨੀਆ ਸੁਖਾਵੀਂ ਹੁੰਦੀ ਹੈ, ਦੁਖਾਵੀਂ ਨਹੀਂ। ਗੁਰੂ ਸਾਹਿਬ ਨੂੰ ਪਤਾ ਸੀ ਕਿ ਬਾਬਾ ਫ਼ਰੀਦ ਜੀ ਨੇ ਦੁਖ ਦੇ ਇਹਸਾਸ ਦੀ ਵਿਆਪਕਤਾ ਦੀ ਜਿਹੜੀ ਗੱਲ ਕੀਤੀ ਹੈ, ਉਹ ਠੀਕ ਹੈ। ਆਪ ਉਸ ਨੂੰ ਕੱਟ ਨਹੀਂ ਰਹੇ। ਆਪ ਨੂੰ ਇਹ ਵੀ ਪਤਾ ਸੀ ਕਿ ਬਾਬਾ ਫ਼ਰੀਦ ਜੀ ਦੀ ਚਿਸ਼ਤੀ ਸੰਪ੍ਰਦਾਇ ਵਿਚ ਮੁਰਸ਼ਦ ਦਾ ਅਸਥਾਨ ਗੁਰੂ ਵਾਲਾ ਹੁੰਦਾ ਹੈ। ਪਰ ਖ਼ਾਸ ਇਸ ਸਲੋਕ ਵਿਚ ਬਾਬਾ ਜੀ ਨੇ ਦੁਖ ਦੀ ਗੱਲ ਕਰ ਕੇ ਵਿੱਚੇ ਛੱਡ ਦਿੱਤੀ ਹੈ ਤੇ ਗੁਰੂ ਜੀ ਨੇ ਇਸ ਵਿਰਲ ਦਾ ਫ਼ਾਇਦਾ ਉਠਾ ਕੇ ਦੁਖ-ਭੰਜਨੀ ਸੁਝਾ ਨਾਲ ਵਿਰਲ ਪੂਰ ਦਿੱਤੀ ਹੈ।

ਗੁਰੂ ਸਾਹਿਬ, ਇਸੇ ਫ਼ਰੀਦੀ ਸਲੋਕ ਪਰਥਾਇ, ਇਕ ਹੋਰ ਸਲੋਕ ਵੀ ਰਚ ਗਏ ਹਨ (ਫਰੀਦਾ ਉਮਰ ਸੁਹਾਵੜੀ ... ਜਿੰਨ੍ਾ ਪਿਆਰੇ ਨੇਹ ॥੮੩॥), ਜਿਸ ਵਿਚ ਆਪ ਫ਼ਰਮਾਉਂਦੇ ਹਨ : ਜਿਨ੍ਹਾਂ ਦੀ ਆਪਣੇ ਪ੍ਰੀਤਮ ਨਾਲ ਸੱਚੀ ਪ੍ਰੀਤ ਹੁੰਦੀ ਹੈ, ਉਨ੍ਹਾਂ ਲਈ ਇਹ ਦੁਨੀਆ ਸੁੱਖਾਂ ਦਾ ਘਰ ਹੁੰਦੀ ਹੈ, ਦੁੱਖਾਂ ਦਾ ਨਹੀਂ। ਆਪ ਨੇ ਹੋਰ ਸ਼ਬਦਾਂ ਵਿਚ ਵੀ ਆਪਣੇ 82ਵੇਂ ਸਲੋਕ ਦਾ ਭਾਵ ਉਜਾਗਰ ਕੀਤਾ ਹੈ, ਕੇਵਲ 'ਗੁਰੂ' ਦੀ ਥਾਂ ਇਸ਼ਾਰਾ ਪ੍ਰਭੂ ਵੱਲ ਕਰ ਦਿੱਤਾ ਹੈ।

ਅਗਲਾ ਸਲੋਕ (ਫਰੀਦਾ ਗਰਬੁ ਜਿਨ੍ਾ...ਟਿਬੇ ਜਿਉ ਮੀਹਾਹੁ) ਹੈ, 105 ਨੰਬਰ ਉੱਤੇ। ਇਹ ਸਲੋਕ ਬਾਬਾ ਫ਼ਰੀਦ ਜੀ ਦੇ 103ਵੇਂ ਸਲੋਕ (ਫਰੀਦਾ ਪਾੜਿ ਪਟੋਲਾ... ਸੇਈ ਵੇਸ ਕਰੇਉ) ਨੂੰ ਮੁਖ ਰੱਖ ਕੇ ਉਚਾਰਿਆ ਗਿਆ ਦਿੱਸ ਰਿਹਾ ਹੈ। ਫ਼ਰੀਦ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਵਿਚਕਾਰ ਗੁਰੂ ਅਮਰਦਾਸ ਜੀ ਦਾ 104 ਨੰਬਰ ਦਾ ਸਲੋਕ (ਕਾਇ ਪਟੋਲਾ ਪਾੜਤੀ ... ਜੇ ਨੀਅਤਿ ਰਾਸਿ ਕਰੇਇ) ਪਿਆ ਹੋਇਆ ਹੈ। ਬਾਬਾ ਜੀ ਦੇ ਸਲੋਕ ਵਿਚ ਤਰਲਾ ਹੈ ਕਿ ਮੈਂ ਪ੍ਰਭੂ-ਪਤੀ ਨੂੰ ਮਿਲਨਾ ਜ਼ਰੂਰ ਹੈ, ਭਾਵੇਂ ਰੇਸ਼ਮੀ ਲਿਬਾਸ ਦੀ ਥਾਂ ਫ਼ਕੀਰਾਂ ਵਾਲੀ ਕੰਬਲੀ ਕਿਉਂ ਨਾ ਪਾਉਣੀ ਪਵੇ। ਇਸ ਉੱਤੇ ਗੁਰੂ ਅਮਰਦਾਸ ਜੀ ਦੀ ਟਿੱਪਣੀ ਹੈ ਕਿ ਫ਼ਕੀਰੀ ਭੇਸ ਧਾਰ ਕੇ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ। ਜੇ ਬੰਦਾ ਸਿਦਕੀ ਹੋਵੇ ਤਾਂ ਪ੍ਰਭੂ ਘਰ ਬੈਠਿਆਂ ਨੂੰ ਆ ਮਿਲਦਾ ਹੈ। ਇਸ ਦੇ ਉਪਰੰਤ, ਗੁਰੂ ਅਰਜਨ ਦੇਵ ਜੀ ਨੇ ਆਪਣੀ ਟਿੱਪਣੀ ਵਧਾਈ ਹੈ (105)। ਇਸ ਟਿੱਪਣੀ ਵਿਚ ਆਪ ਫ਼ਰਮਾਉਂਦੇ ਹਨ ਕਿ ਜੋ ਲੋਕ ਧਨ ਜਾਂ ਜੁਆਨੀ ਜਾਂ ਕਿਸੇ ਕੀਮਤੀ ਸਾਜ਼-ਸਮਾਨ ਦੀ ਮਾਲਕੀ ਕਰਕੇ ਹੰਕਾਰੇ ਫਿਰਦੇ ਹਨ ਉਹ ਪ੍ਰਭੂ ਦੇ ਨੇੜ ਤੋਂ ਸਦਾ ਸੱਖਣੇ ਰਹਿੰਦੇ ਹਨ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਪ੍ਰਭੂ-ਪ੍ਰਾਪਤੀ ਦੀ ਖ਼ਾਤਰ ਘਰ-ਬਾਰ ਦਾ ਹਰ ਸੁਖ ਤਿਆਗਣ ਨੂੰ ਤਿਆਰ ਹਾਂ। ਗੁਰੂ ਅਮਰਦਾਸ ਜੀ ਫ਼ੁਰਮਾ ਰਹੇ ਹਨ ਕਿ ਜਿਹੜਾ ਬੰਦਾ ਨਿਰਮਲ ਹਿਰਦੇ ਨਾਲ ਪ੍ਰਭੂ ਦਾ ਹੋ ਜਾਂਦਾ ਹੈ, ਉਸ ਨੂੰ ਪਰਿਵਾਰਿਕ ਆਲੇ-ਦੁਆਲੇ ਵਿਚ ਹੀ ਪ੍ਰਭੂ ਮਿਲ ਪੈਂਦਾ ਹੈ। ਗੁਰੂ ਅਰਜਨ ਦੇਵ ਫ਼ਰਮਾ ਰਹੇ ਹਨ ਕਿ ਜੋ ਕੋਈ ਹਰ ਤਰ੍ਹਾਂ ਦੇ ਮਾਇਕ ਲੱਗ-ਲਬੇੜ ਤੋਂ ਆਪਣੇ ਹਿਰਦੇ ਨੂੰ ਨਿਰਮਲ ਨਹੀਂ ਕਰ ਸਕਦਾ, ਉਸ ਨੂੰ ਪ੍ਰਭੂ ਨਹੀਂ ਮਿਲ ਸਕਦਾ। ਗੁਰੂ ਸਾਹਿਬਾਨ ਨੂੰ ਪਤਾ ਸੀ ਕਿ ਬਾਬਾ ਫ਼ਰੀਦ ਵੀ ਉਨ੍ਹਾਂ ਵਾਲੇ ਵਿਚਾਰਾਂ ਦਾ ਧਾਰਨੀ ਹੈ। ਉਨ੍ਹਾਂ ਦੇ 103ਵੇਂ ਸਲੋਕ ਵਿਚ ਅਜਿਹੀ ਕੋਈ ਗੱਲ ਨਹੀਂ ਹੈ, ਜਿਸ ਨੂੰ ਖੰਡਨ ਦੀ ਲੋੜ ਸੀ। ਮਸਲਨ, ਆਪਣੇ 19ਵੇਂ ਸਲੋਕ

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥

ਵਿਚ ਬਾਬਾ ਫ਼ਰੀਦ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਰੱਬ ਜੰਗਲ-ਵਾਸ ਵਿੱਚੋਂ ਨਹੀਂ, ਜਿਗਿਆਸੂ ਦੇ ਹਿਰਦੇ ਵਿੱਚੋਂ ਲੱਭਦਾ ਹੈ। ਗੁਰੂ ਅਮਰ ਦਾਸ ਜੀ ਦਾ ਫ਼ਰਮਾਨ ਹੈ: "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ"। ਬਾਬਾ ਜੀ ਇਹੀ ਫ਼ਰਮਾ ਰਹੇ ਹਨ ਕਿ ਜਿਹੜਾ ਵੀ ਰੰਗ-ਰੂਪ ਪ੍ਰਭੂ ਨੂੰ ਭਾਉਂਦਾ ਹੈ, ਮੈਂ ਸੰਜੋਗ ਦੀ ਪ੍ਰਾਪਤੀ ਲਈ ਉਹੀ ਧਾਰਨ ਲਈ ਤਿਆਰ ਹਾਂ। ਇਸ ਲਈ ਕਿਸੇ ਹਾਲਤ ਵਿਚ ਇਹ ਨਹੀਂ ਕਿਹਾ ਜਾ ਸਕਦਾ ਕਿ ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਆਪਣੇ ਸਲੋਕਾਂ ਦੁਆਰਾ ਬਾਬਾ ਫ਼ਰੀਦ ਦਾ ਖੰਡਨ ਕਰ ਰਹੇ ਹਨ।



-4-

ਗੁਰੂ ਅਰਜਨ ਦੇਵ ਜੀ ਦੇ ਇਕ ਇਕ ਸਲੋਕ ਉੱਤੇ ਵਿਚਾਰ ਕਰਨ ਵੇਲੇ, ਮੈਂ ਆਪਣੀ ਚੇਤਨਾ ਨੂੰ ਕਿਸੇ ਪਹਿਲਾਂ ਮਿੱਥੇ ਵਿਚਾਰ-ਠੱਪੇ ਵਿਚ ਘੁਸੇੜਨ ਜਾਂ ਸਮੇਟਣ ਦੀ ਕਿਰਿਆ ਤੋਂ ਬਚਾਈ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਅੰਤਿਮ ਨਿਬੇੜਾ ਤਾਂ ਸਾਰੇ ਗੁਰੂ ਸਲੋਕਾਂ ਦੇ ਅੰਗ-ਨਿਖੇੜ ਦੇ ਬਾਅਦ ਹੀ ਹੋ ਸਕਦਾ ਹੈ, ਸੋ ਵੇਖਦੇ ਹਾਂ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਬਾਬਾ ਜੀ ਦੇ ਵਿਚਾਰਾਂ ਬਾਰੇ ਆਪਣੇ ਕਿਹੋ ਜਿਹੇ ਪ੍ਰਤਿਕਰਮ ਕਲਮਬੰਦ ਕਰ ਗਏ ਹਨ:

ਸ਼ੁਰੂ ਕਰਦੇ ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ, ਜੋ ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਸਦਾ ਲਈ ਸੁਰੱਖਿਅਤ ਕਰ ਗਏ ਹਨ।

ਬਾਬਾ ਜੀ ਦਾ ਸਲੋਕ ਹੈ: ਸਾਹੁਰੈ ਢੋਈ ਨਾ ਲਹੈ...ਧਨ ਸੋਹਾਗਣਿ ਨਾਉ ॥੩੧॥)। ਇਸ ਪਰਥਾਇ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ: ਸਾਹੁਰੈ ਪੇਈਐ ਕੰਤ ਕੀ...ਜੁ ਭਾਵੈ ਬੇਪਰਵਾਹ ॥੩੨॥।

ਫ਼ਰੀਦ ਜੀ ਦਾ ਕਥਨ ਹੈ ਕਿ ਜੇ ਪਤੀ ਵੱਲੋਂ ਪਤਨੀ ਦੀ ਪੁੱਛ-ਪਰਤੀਤ ਨਾ ਹੁੰਦੀ ਹੋਵੇ ਤਾਂ ਉਸ ਲਈ ਨਾ ਪੇਕੇ ਸੁਖ ਨਾ ਸਾਹਵਰੇ। ਲੋਕ ਭਾਵੇਂ ਉਸ ਨੂੰ ਸੁਹਾਗਣ ਕਹੀ ਜਾਣ, ਪਰ ਅਸਲ ਵਿਚ ਉਹ ਸੁਹਾਗਣ ਹੁੰਦੀ ਨਹੀਂ। ਇਸ਼ਾਰਤਨ, ਇਹ ਫ਼ਰਮਾ ਰਹੇ ਹਨ ਕਿ ਪ੍ਰਭੂ-ਵਿਹੂਣਾ ਸ਼ੈਖ਼, ਭੇਖੀ ਤੇ ਦੰਭੀ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਬਾਬਾ ਜੀ ਦੀ ਪ੍ਰੋੜ੍ਹਤ ਕਰਦਿਆਂ, ਫ਼ਰੀਦੀ ਸ਼ਬਦਾਵਲੀ ਵਿਚ ਹੀ, ਫ਼ਰਮਾਉਂਦੇ ਹਨ, "ਬਾਬਾ ਜੀ! ਤੁਸੀਂ ਠੀਕ ਫ਼ਰਮਾਇਆ ਹੈ ਜਦੋਂ ਕੁੜੀ ਵਿਆਹੀ ਗਈ ਤਾਂ ਭਾਵੇਂ ਪੇਕੇ ਰਹੇ, ਭਾਵੇਂ ਸਹੁਰੇ, ਵੇਖਣ ਨੂੰ ਤਾਂ ਉਹ ਆਪਣੇ ਕੰਤ ਦੀ ਬਣ ਚੁੱਕੀ ਹੁੰਦੀ ਹੈ ਪਰ 'ਸੁਹਾਗਣ' ਤਾਂ ਓਦੋਂ ਹੀ ਕਹੀ ਜਾ ਸਕਦੀ ਹੈ, ਜਦੋਂ ਉਸ ਦਾ ਕੰਤ ਨਾਲ ਸੰਜੋਗ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਦਾ ਅਗਲਾ ਸਲੋਕ (ਦਾਤੀ ਸਾਹਿਬ ਸੰਦੀਆ...ਸੁਤਿਆ ਦੇਇ ਉਠਾਲਿ ॥੧੧੩॥) ਬਾਬਾ ਫ਼ਰੀਦ ਜੀ ਦੇ 112ਵੇਂ ਸਲੋਕ (ਪਹਿਲੈ ਪਹਰੈ ਫੁਲੜਾ...ਸਾਈ ਕੰਨੋ ਦਾਤਿ ॥) ਨੂੰ ਮੁਖ ਰੱਖ ਕੇ ਲਿਖਿਆ ਗਿਆ ਸੀ। 32ਵੇਂ ਸਲੋਕ ਵਾਂਗ, ਏਸ ਸਲੋਕ ਵਿਚ ਵੀ, ਗੁਰੂ ਨਾਨਕ ਦੇਵ ਜੀ ਬਾਬਾ ਫ਼ਰੀਦ ਜੀ ਦੀ ਸ਼ਬਦਾਵਲੀ ਵਰਤ ਕੇ ਪਤਾ ਦੇ ਰਹੇ ਹਨ ਕਿ ਮੇਰਾ ਸਲੋਕ ਫ਼ਰੀਦ ਜੀ ਦੇ ਕਿਹੜੇ ਸਲੋਕ ਪਰਥਾਇ ਲਿਖਿਆ ਗਿਆ ਸੀ। ਫ਼ਰੀਦ ਜੀ ਆਪਣੇ ਸਲੋਕ ਵਿਚ ਸਪਸ਼ਟ ਕਰ ਰਹੇ ਹਨ ਕਿ ਜਿਸ ਨੇ ਪ੍ਰਭੂ ਤੋਂ ਕਿਸੇ ਦਾਤ ਦੀ ਆਸ ਲਾਈ ਹੋਈ ਹੈ, ਉਸ ਲਈ ਨਾਮ ਦਾ ਸਿਮਰਨ ਏਕਾਂਤ ਵਿਚ ਕਰਨਾ ਜ਼ਰੂਰੀ ਹੈ। ਇਸ ਦੇ ਜਵਾਬ ਵਿਚ ਗੁਰੂ ਨਾਨਕ ਦੇਵ ਜੀ ਆਪਣਾ ਮਤਿ ਇਸ ਤਰ੍ਹਾਂ ਪੇਸ਼ ਕਰਦੇ ਹਨ: ਦਾਤਾਂ ਦਾ ਸੁਆਮੀ ਪ੍ਰਭੂ ਹੈ। ਕਿਸੇ ਵੀ ਪੱਜ ਨਾਲ ਉਸ ਪਾਸੋਂ ਕੋਈ ਵੀ ਦਾਤ ਖੋਹੀ ਨਹੀਂ ਜਾ ਸਕਦੀ। ਦੇਣ ਉੱਤੇ ਆਵੇ ਤਾਂ ਸੁੱਤਿਆਂ ਨੂੰ ਜਗਾ ਕੇ ਉਨ੍ਹਾਂ ਦੀਆਂ ਝੋਲੀਆਂ ਭਰ ਦੇਵੇ; ਮਰਜ਼ੀ ਨਾ ਹੋਵੇ ਤਾਂ ਉਸ ਨੂੰ ਖ਼ੁਸ਼ ਕਰਨ ਲਈ ਕੁੱਝ ਵੀ ਕਰੀ ਜਾਓ, ਝੋਲੀ ਸੱਖਣੀ ਹੀ ਰਹੇਗੀ। ਗੁਰੂ ਨਾਨਕ ਦੇਵ ਜੀ ਦੇ ਸਲੋਕ ਤੋਂ ਦਿੱਸ ਰਿਹਾ ਹੈ ਕਿ ਆਪ ਉੱਤੇ ਫ਼ਰੀਦੀ ਸਲੋਕ ਦਾ ਜਿਹੜਾ ਪ੍ਰਭਾਵ ਪਿਆ ਹੋਵੇਗਾ ਉਹ ਪ੍ਰਭੂ ਨਾਲ ਇਕ ਤਰ੍ਹਾਂ ਦੀ ਸੌਦੇਬਾਜ਼ੀ ਦਾ ਸੀ। 'ਇਸ ਹਾਥ ਦੇ, ਉਸ ਹਾਥ ਲੇ'! ਮੈਂ ਜਗਰਾਤਾ ਕੱਟਦਾ ਹਾਂ, ਤੂੰ ਦਾਤ ਤਿਆਰ ਰੱਖ। ਗੁਰੂ ਜੀ ਦਾ ਜੀਵਨ ਭਰ ਦਾ ਵਿਚਾਰਧਾਰਕ ਨਿਚੋੜ ਇਸ ਵਰਤਾਰੇ ਨੂੰ ਨਕਾਰਨ ਵਾਲਾ ਸੀ। ਆਪ ਦੀਆਂ ਅੱਖਾਂ ਦੇ ਸਾਹਮਣੇ ਗੁਨਾਹਗਾਰ ਤੇ ਬੇਗੁਨਾਹ ਇੱਕੋ ਵੇਲੇ ਸਮਾਨ ਦੰਡ ਦੇ ਭਾਗੀ ਬਣੇ, ਜਿਸ ਕਰ ਕੇ ਆਪ ਨੂੰ ਇਹ ਵੀ ਕਹਿਣਾ ਪਿਆ ਕਿ ਹੇ ਪ੍ਰਭੂ! "ਤੈਂ ਕੀ ਦਰਦੁ



ਨ ਆਇਆ ?" ਉਹ ਪ੍ਰਭੂ ਨਾਲ ਸੌਦੇਬਾਜ਼ੀ ਕਿਵੇਂ ਪਰਵਾਨ ਕਰ ਸਕਦੇ ਸਨ ? ਮੈਨੂੰ ਇਹ ਸਲੋਕ ਫ਼ਰੀਦ ਜੀ ਦੇ ਸਲੋਕ ਤੋਂ ਵੱਖਰੀ ਕਿਸਮ ਦਾ ਦ੍ਰਿਸ਼ਟੀਕੋਣ ਪੇਸ਼ ਕਰਦਾ ਲੱਗਿਆ ਹੈ।



ਗੁਰੂ ਨਾਨਕ ਦੇਵ ਜੀ ਦਾ ਅਗਲਾ ਸਲੋਕ, (ਤਨੁ ਨ ਤਪਾਇ ... ਅੰਦਰਿ ਪਿਰੀ ਨਿਹਾਲਿ ॥੧੨੦॥), ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ, (ਤਨੁ ਤਪੈ ਤਨੂਰ ਜਿਉ...ਜੇ ਮੂੰ ਪਿਰੀ ਮਿਲੰਨਿ੍) ਦੀ ਸ਼ਬਦਾਵਲੀ ਰਾਹੀਂ, ਗੁਰੂ-ਪੱਖ ਪੇਸ਼ ਕਰਦਾ ਹੈ। ਫ਼ਰੀਦ ਜੀ ਸੰਪੂਰਨ ਸਮਰਪਣ ਦੇ ਰੌਂ ਵਿਚ ਇਕ ਸ਼ਾਇਰਾਨਾ ਅੱਤ-ਕਥਨੀ ਰਾਹੀਂ ਆਪਣੇ ਅੰਦਰ ਪ੍ਰਭੂ-ਪ੍ਰਾਪਤੀ ਦੀ ਤੜਪ ਦੀ ਸ਼ਿੱਦਤ ਦਾ ਨਜ਼ਾਰਾ ਪੇਸ਼ ਕਰ ਰਹੇ ਹਨ : ਕਿਹੜਾ ਤਸੀਹਾ ਹੈ, ਕਿਹੜਾ ਕਸ਼ਟ ਹੈ, ਜੋ ਮੈਂ ਝੱਲਣ ਨੂੰ ਤਿਆਰ ਨਹੀਂ—ਮੇਰੇ ਪਿੰਡੇ ਨੂੰ ਤੰਦੂਰ ਬਣਾਉਣਾ ਹੈ ਤਾਂ ਬਣਾ ਲਓ; ਮੇਰੇ ਹੱਡਾਂ ਨੂੰ ਬਾਲਣ ਦੀ ਥਾਂ ਵਰਤਣ ਦੀ ਲੋੜ ਹੋਵੇ ਤਾਂ ਬੇਸ਼ੱਕ ਵਰਤ ਲਓ; ਜਿੰਨਾ ਵੀ ਪੈਂਡਾ ਸਿਰ ਭਾਰ ਕੱਛਣਾ ਪਵੇ, ਮੈਂ ਕੱਛਣ ਨੂੰ ਤਿਆਰ ਹਾਂ ਪਰ ਮੈਨੂੰ ਮੇਰਾ ਪ੍ਰੀਤਮ ਮਿਲਾ ਦਿਓ। ਗੁਰੂ ਜੀ ਆਪਣੇ ਸਲੋਕ ਵਿਚ ਫ਼ਰਮਾਉਂਦੇ ਹਨ, "ਬਾਬਿਓ! ਨਿਸ਼ਾਨਾ ਬਿਲਕੁਲ ਸਹੀ ਹੈ, ਤੁਸੀਂ ਪ੍ਰਭੂ ਨਾਲ ਮੇਲ ਲਈ ਸਭ ਕੁੱਝ ਨਿਛਾਵਰ ਕਰਨ ਤੇ ਹਰ ਕਸ਼ਟ ਸਹਿਣ ਲਈ ਤਿਆਰ ਹੋ, ਪਰ ਮੇਲ ਦਾ ਮੁੱਲ ਤਾਰਨ ਲਈ ਤੁਸੀਂ ਜਿਨ੍ਹਾਂ ਸਰੀਰਿਕ ਕਸ਼ਟਾਂ ਦਾ ਜ਼ਿਕਰ ਕੀਤਾ ਹੈ, ਉਸ ਤੋਂ ਘੱਟ ਅਭਿਆਸ ਵਾਲਾ ਜਿਗਿਆਸੂ ਵੀ ਇਹ ਅਨੁਮਾਨ ਲਾ ਸਕਦਾ ਹੈ ਕਿ ਦੁਨੀਆ ਵਿਚ ਰਹਿ ਕੇ ਅੱਲਾਹ ਤਕ ਪਹੁੰਚਣ ਦਾ ਇਕ ਵੱਡਾ ਰਾਹ ਹਠ-ਯੋਗ ਹੈ, ਜੋ ਕਹੇਗਾ, ਸਰੀਰਿਕ ਕਸ਼ਟ ਸਹਿ ਲਓ ਤੇ ਮਨ-ਚਿੰਦਿਆ ਫਲ ਪਾ ਲਓ। ਗੁਰੂ ਸਾਹਿਬ ਮੁਕਾਬਲੇ ਵਿਚ ਉਸ ਨੂੰ ਉਹ ਸੌਖਾ ਰਾਹ ਚੇਤੇ ਕਰਾਉਂਦੇ ਹਨ, ਜੋ ਬਾਬਾ ਜੀ ਨੇ ਆਪਣੇ ਸਲੋਕ ਨੰਬਰ 19 ਵਿਚ ਆਪ ਹੀ ਦ੍ਰਿੜਾਇਆ ਹੈ :

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥

ਗੁਰੂ ਨਾਨਕ ਦੇਵ ਜੀ ਨੇ ਉਪਰੋਕਤ ਸਲੋਕਾਂ ਤੋਂ ਛੁੱਟ ਕੇਵਲ ਇਕ ਹੋਰ ਸਲੋਕ (ਕਿਆ ਹੰਸੁ ਕਿਆ ਬਗੁਲਾ...ਕਾਗਹੁ ਹੰਸੁ ਕਰੇ ॥੧੨੪॥), ਆਪਣੇ ਮੌਜੂਦਾ ਅਸਥਾਨ ਅਨੁਸਾਰ, ਫ਼ਰੀਦ ਜੀ ਦੇ 119ਵੇਂ ਸਲੋਕ ਪਰਥਾਇ ਹੀ ਰਚਿਆ ਗਿਆ ਹੋਵੇਗਾ। ਫ਼ਰੀਦੀ ਸਲੋਕ ਵਿਚ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਤਨੂਰ ਤੇ ਬਾਲਣ ਦੀ ਚਰਚਾ ਹੈ ਤੇ ਇਸ ਦਾ ਜਵਾਬ ਗੁਰੂ ਨਾਨਕ ਦੇਵ ਜੀ ਅੱਗੇ ਵੀ 120ਵੇਂ ਸਲੋਕ ਰਾਹੀਂ ਦੇ ਚੁੱਕੇ ਸਨ। ਇਸ 124ਵੇਂ ਸਲੋਕ ਦੇ ਅਸਥਾਨ ਦੀ ਅੱਗੇ ਦਿੱਤੀ ਸੂਚੀ ਰਾਹੀਂ ਝੱਟ ਸਮਝ ਆ ਜਾਣੀ ਚਾਹੀਦੀ ਹੈ :

| **ਸਲੋਕ ਨੰਬਰ** | — | **ਰਚਿਆਰ** |
|---|---|---|
| 119 | — | ਬਾਬਾ ਫ਼ਰੀਦ ਜੀ |
| 120 | — | ਗੁਰੂ ਨਾਨਕ ਦੇਵ ਜੀ |
| 121 | — | ਗੁਰੂ ਰਾਮਦਾਸ ਜੀ |
| 122 | — | ਗੁਰੂ ਅਮਰ ਦਾਸ ਜੀ |
| 123 | — | ਗੁਰੂ ਅਮਰ ਦਾਸ ਜੀ |
| 124 | — | ਗੁਰੂ ਨਾਨਕ ਦੇਵ ਜੀ |

ਇਸ ਤਰ੍ਹਾਂ 120 ਤੋਂ 124 ਤਕ ਪੰਜੇ ਸਲੋਕ ਗੁਰੂ ਗ੍ਰੰਥ ਸਾਹਿਬ ਅਨੁਸਾਰ, ਗੁਰੂ ਸਾਹਿਬਾਨ ਦੇ ਰਚੇ ਹੋਏ ਹਨ ਤੇ ਪੰਜੇ 119ਵੇਂ ਸਲੋਕ ਤੋਂ ਪ੍ਰੇਰਿਤ ਹਨ। ਆਪਣੇ 124ਵੇਂ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਆਪਣਾ ਪੱਖ ਦੋਬਾਰਾ ਪੇਸ਼ ਕਰਦੇ ਹਨ। ਗੁਰੂ ਜੀ ਫ਼ਰਮਾਉਂਦੇ ਹਨ, "ਬਜ਼ੁਰਗੋ, ਬੰਦਾ ਜਿੰਨੀ ਮਰਜ਼ੀ ਕੋਸ਼ਿਸ਼ ਕਰੇ, ਕਾਂ ਤੋਂ ਹੰਸ ਨਹੀਂ ਬਣ ਸਕਦਾ ਪਰ ਜੇ ਪ੍ਰਭੂ ਤੁੱਠ ਪਵੇ ਤਾਂ ਦੰਭੀ ਨੂੰ ਵੀ ਕਾਂ ਤੋਂ ਹੰਸ ਬਣਾ ਸਕਦਾ ਹੈ।" ਬਹੁਤ ਜ਼ੋਰ ਲਾਉਣ ਦੇ ਬਾਵਜੂਦ ਮੈਨੂੰ ਇਸ ਸਲੋਕ ਦੇ ਫ਼ਰੀਦ ਜੀ ਦੇ 119ਵੇਂ ਸਲੋਕ ਨਾਲ ਰਿਸ਼ਤੇ ਦੀ ਚਾਬੀ ਨਹੀਂ ਲੱਭ ਸਕੀ।



ਗੁਰੂ ਨਾਨਕ ਦੇਵ ਜੀ ਦੇ ਬਾਬਾ ਫ਼ਰੀਦ ਜੀ ਪਰਥਾਇ ਸਲੋਕ ਤਾਂ ਏਨੇ ਹੀ ਹਨ, ਪਰ ਰਾਗ ਸੂਹੀ ਲਲਿਤ ਵਿਚ ਬਾਬਾ ਜੀ ਦੇ ਪ੍ਰਸਿੱਧ ਸ਼ਬਦ 'ਬੇੜਾ ਬੰਧਿ ਨ ਸਕਿਓ...ਅਹਿ ਤਨੁ ਢੇਰੀ ਥੀਸੀ ॥੩॥੨॥' ਨਾਲ

ਸੰਬੰਧਿਤ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਰਾਗ ਸੂਹੀ ਵਿਚ ਹੀ ਮੌਜੂਦ ਹੈ, ਜਿਸ ਦੇ ਬੋਲ ਹਨ 'ਜਪ ਤਪ ਕਾ ਬੰਧੁ ਬੇੜੁਲਾ...ਸਾਚਾ ਖਸਮੁ ਹਮਾਰਾ ॥੫॥੨॥੪॥' ਗੁਰੂ ਜੀ ਆਪਣੇ ਮਨ-ਭਾਉਂਦੇ ਢੰਗ ਨਾਲ ਬਾਬਾ ਜੀ ਦੀ ਕਾਵਿਕ ਸ਼ਬਦਾਵਲੀ ਵਿਚ ਜੋ ਜਵਾਬ ਦਿੱਤਾ, ਉਹ ਅੱਗੇ ਦਿੱਤੇ ਜਾ ਰਹੇ ਵਿਸਤ੍ਰਿਤ ਮੁਕਾਬਲੇ ਤੋਂ ਆਪਣੇ ਆਪ ਸਪਸ਼ਟ ਹੋ ਜਾਂਦਾ ਹੈ :



| | ਬਾਬਾ ਫ਼ਰੀਦ ਜੀ | — | ਗੁਰੂ ਨਾਨਕ ਦੇਵ ਜੀ |
|---|---|---|---|
| 1. | ਬੇੜਾ ਬੰਧਿ ਨ ਸਕਿਓ | — | ਜਪ ਤਪ ਕਾ ਬੰਧੁ ਬੇੜੁਲਾ |
| 2. | ਭਰਿ ਸਰਵਰੁ ਜਬ ਊਛਲੈ | — | ਨਾ ਸਰਵਰੁ ਨਾ ਊਛਲੈ |
| 3. | ਤਰਣੁ ਦੁਹੇਲਾ | — | ਪੰਥੁ ਸੁਹੇਲਾ |
| 4. | ਕਸੁੰਭੜੇ (ਕੱਚਾ ਰੰਗ) | — | ਮੰਜੀਠੜਾ (ਪੱਕਾ ਰੰਗ) |
| 5. | ਜਲਿ ਜਾਸੀ ਢੋਲਾ | — | ਸਦ ਰੰਗ ਢੋਲਾ |
| 6. | ਕੇਰੇ ਬੋਲਾ | — | ਅੰਮ੍ਰਿਤ ਬੋਲਾ |

ਮੈਨੂੰ ਇਹ ਮੁਕਾਬਲਾ ਗੁਰੂ ਸਾਹਿਬ ਵੱਲੋਂ ਬਾਬਾ ਫ਼ਰੀਦ ਜੀ ਦੇ ਸ਼ਬਦ ਦੀ ਪ੍ਰੋੜ੍ਹਤਾ ਕਰਨ ਲਈ ਨਹੀਂ, ਆਪਣਾ ਮੁਤਵਾਜ਼ੀ ਰਾਹ ਦੱਸਣ ਵਾਸਤੇ ਰਚਿਆ ਗਿਆ ਪ੍ਰਤੀਤ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਬਾਅਦ ਵਾਰੀ ਆਉਂਦੀ ਹੈ ਗੁਰੂ ਅਮਰਦਾਸ ਜੀ ਦੀ। ਆਪ ਨੇ ਵੀ ਬਾਬਾ ਜੀ ਦੇ ਸਲੋਕਾਂ ਬਾਰੇ ਆਪਣੀ ਨਿਸਚਿਤ ਰਾਏ ਕਾਇਮ ਕੀਤੀ ਹੋਈ ਸੀ। ਬਾਬਾ ਫ਼ਰੀਦ ਜੀ ਦਾ ਸਲੋਕ ਹੈ (ਫਰੀਦਾ ਕਾਲੀ ਜਿਨੀ ਨ ਰਾਵਿਆ ... ਰੰਗੁ ਨਵੇਲਾ ਹੋਇ ॥੧੨॥)। ਇਸ ਉੱਤੇ ਗੁਰੂ ਅਮਰ ਦਾਸ ਜੀ ਦੀ ਟਿੱਪਣੀ ਹੈ : (ਫਰੀਦਾ ਕਾਲੀ ਧਉਲੀ ਸਾਹਿਬੁ ... ਜੈ ਭਾਵੈ ਤੈ ਦੇਇ ॥੧੩॥)। ਬਾਬਾ ਫ਼ਰੀਦ ਜੀ ਦਾ ਕਥਨ ਹੈ ਕਿ ਜੇ ਅੱਗੇ ਪ੍ਰਭੂ ਨੂੰ ਭੁਲਾਈ ਰੱਖਿਆ ਹੈ ਤਾਂ ਕੋਈ ਨਾ, ਹੁਣ ਵੀ ਉਸ ਵਿਚ ਲਿਵ ਜੋੜੀ ਜਾ ਸਕਦੀ ਹੈ। ਇਸ ਉੱਤੇ ਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਪ੍ਰਭੂ ਦੀ ਕਿਰਪਾ ਬਿਨਾਂ ਪ੍ਰਭੂ ਨਾਲ ਪਿਆਰ ਵੀ ਨਹੀਂ ਪੈ ਸਕਦਾ। ਕਿਸੇ ਭਾਗਾਂ ਵਾਲੇ ਉੱਤੇ ਹੀ ਇਸ ਦਾਤ ਦੀ ਬਖ਼ਸ਼ਿਸ਼ ਹੁੰਦੀ ਹੈ। ਗੁਰੂ ਜੀ ਬਾਬਾ ਫ਼ਰੀਦ ਜੀ ਦੀ ਪ੍ਰਭੂ-ਪਿਆਰ ਵਾਲੀ ਭਾਵਨਾ ਨੂੰ ਤਾਂ ਪਰਵਾਨ ਕਰਦੇ ਹਨ, ਪਰ ਨਾਲ ਹੀ ਖ਼ਬਰਦਾਰ ਵੀ ਕਰ ਰਹੇ ਹਨ ਕਿ ਪ੍ਰਭੂ ਨਾਲ ਮੇਲ ਦੀ ਤੜਪ ਦਾ ਯਕੀਨੀ ਨਤੀਜਾ ਪ੍ਰਭੂ ਨਾਲ ਸੰਜੋਗ ਨਹੀਂ ਹੁੰਦਾ। ਉਸ ਦੀ ਮਿਹਰ ਹੁੰਦੀ ਹੈ ਕਿ ਨਹੀਂ ਜਾਂ ਕਦੋਂ ਹੁੰਦੀ ਹੈ, ਇਹ ਤਾਂ ਕੇਵਲ ਉਹੀ ਜਾਣਦਾ ਹੈ। ਫ਼ਰੀਦ ਜੀ ਦੇ ਕਥਨ ਵਿੱਚੋਂ ਪ੍ਰਭੂ ਨੂੰ ਪਿਆਰ ਨਾਲ ਮਜਬੂਰ ਕਰਨ ਦਾ ਜਿਹੜਾ ਭੁਲੇਖਾ ਪੈਂਦਾ ਹੈ, ਗੁਰੂ ਜੀ ਉਸ ਦੀ ਥਾਂ ਆਪਣੇ ਮਿਹਰ ਦੇ ਫ਼ਲਸਫ਼ੇ ਵੱਲ ਧਿਆਨ ਦਿਵਾ ਰਹੇ ਹਨ।

ਫ਼ਰੀਦ ਜੀ ਦੇ 51ਵੇਂ ਸਲੋਕ (ਫਰੀਦਾ ਰਤੀ ਰਤੁ ਨ ਨਿਕਲੈ ... ਤਿਨ ਤਨਿ ਰਤੁ ਨ ਹੋਇ) ਨੇ ਵੀ ਗੁਰੂ ਅਮਰਦਾਸ ਜੀ ਦਾ ਧਿਆਨ ਖਿੱਚਿਆ ਸੀ। ਆਪ ਨੇ ਇਸ ਪਰਥਾਇ ਜਿਹੜੀਆਂ ਤੁਕਾਂ ਰਚੀਆਂ (ਇਹੁ ਤਨੁ ਸਭੋ ਰਤੁ ਹੈ ... ਜਿ ਰਤੇ ਹਰਿ ਰੰਗੁ ਲਾਇ ॥੫੨॥), ਉਹ ਗੁਰੂ ਅਰਜਨ ਦੇਵ ਜੀ ਨੇ ਫ਼ਰੀਦੀ ਸਲੋਕ ਦੇ ਨਾਲ ਟਿਕਾ ਦਿੱਤੀਆਂ। ਗੁਰੂ ਅਮਰ ਦਾਸ ਜੀ ਨੇ ਵੀ, ਗੁਰੂ ਨਾਨਕ ਦੇਵ ਜੀ ਵਾਂਗ, ਆਪਣੀ ਗੱਲ ਫ਼ਰੀਦੀ ਸ਼ਬਦਾਵਲੀ ਵਿਚ ਕੀਤੀ ਹੈ। ਫ਼ਰੀਦ ਜੀ ਨੇ ਕਿਹਾ ਸੀ ਕਿ ਰੱਬ ਦੇ ਰੰਗ ਵਿਚ ਰੰਗੇ ਹੋਏ ਦਰਵੇਸ਼ਾਂ ਦਿਆਂ ਸਰੀਰਾਂ ਵਿਚ ਖ਼ੂਨ ਦਾ ਇਕ ਤੁਪਕਾ ਵੀ ਨਹੀਂ ਰਹਿੰਦਾ। ਉਹ ਖਾਣ-ਪੀਣ ਵੱਲੋਂ ਬੇਧਿਆਨ ਹੋ ਕੇ ਦਿਨ-ਰਾਤ ਪ੍ਰਭੂ-ਸਿਮਰਨ ਵੱਲ ਲੱਗੇ ਰਹਿੰਦੇ ਹਨ। ਗੁਰੂ ਸਾਹਿਬ ਫ਼ਰਮਾਉਂਦੇ ਹਨ, "ਪਿਆਰਿਓ! ਰੱਬ ਨਾਲ ਰੰਗੇ ਹੋਏ ਦਰਵੇਸ਼ ਰੱਤ-ਵਿਹੂਣੇ ਨਹੀਂ ਹੁੰਦੇ, ਹਾਂ, ਉਨ੍ਹਾਂ ਵਿੱਚੋਂ ਲੋਭ ਦੀ ਰੱਤ ਉੱਡ-ਪੁੱਡ ਜਾਂਦੀ ਹੈ। ਪ੍ਰਭੂ ਦਾ ਭੈ ਜਿਗਿਆਸੂਆਂ ਦੇ ਅੰਦਰੋਂ ਸਾਰੀ ਦੁਰਮਤ ਸਾਫ਼ ਕਰੀ ਰੱਖਦਾ ਹੈ।" ਫ਼ਰੀਦ ਜੀ ਆਪਣੇ ਸਲੋਕ ਵਿਚ ਪ੍ਰਭੂ-ਪ੍ਰੇਮੀਆਂ ਅੰਦਰ ਆਉਣ ਵਾਲੀ ਜਿਸਮਾਨੀ ਤਬਦੀਲੀ ਦੀ ਗੱਲ ਕਰਦੇ ਹਨ। ਪਰ ਗੁਰੂ ਜੀ ਪ੍ਰਭੂ-ਪ੍ਰੇਮੀਆਂ ਦੇ ਮਨ-ਮਸਤਕ ਤੇ ਆਚਰਣ ਵਿਚ ਆਉਣ ਵਾਲੀ ਤਬਦੀਲੀ ਉੱਤੇ ਜ਼ੋਰ ਦੇ ਰਹੇ ਹਨ। ਜਿੱਥੇ ਇਕ ਦਾ ਸਰੋਕਾਰ ਸਰੀਰ ਦੇ ਕਮਜ਼ੋਰ ਹੋਣ ਤੇ ਏਕਾਂਤ-ਵਾਸ ਨਾਲ ਹੈ, ਦੂਜੇ ਦਾ ਸਰੋਕਾਰ ਅਪਕਰਮ ਤਿਆਗਣ ਤੇ ਪਰਿਵਾਰਿਕ ਜੀਵਨ ਦੇ ਅੰਦਰ ਰਹਿ ਕੇ ਪ੍ਰਭੂ ਦੇ ਸਿਮਰਨ ਨਾਲ ਹੈ।



"ਫਰੀਦਾ ਪਾੜਿ ਪਟੋਲਾ ਧਜ ਕਰੀ...ਸੇਈ ਵੇਸ ਕਰੇਉ ॥" ਇਹ ਸਲੋਕ ਬਾਬਾ ਫ਼ਰੀਦ ਜੀ ਦਾ ਹੈ ਤੇ ਇਸ ਦਾ ਨੰਬਰ ਹੈ 103। ਇਸ ਤੋਂ ਅਗਲਾ ਸਲੋਕ ਗੁਰੂ ਅਮਰਦਾਸ ਜੀ ਦਾ ਹੈ : 'ਕਾਇ ਪਟੋਲਾ ਪਾੜਤੀ...ਜੇ ਨੀਅਤਿ ਰਾਸਿ ਕਰੇਇ ॥" ਬਾਬਾ ਫ਼ਰੀਦ ਜੀ ਇਸਤਰੀ ਦਾ ਰੂਪ ਧਾਰ ਕੇ ਫ਼ਰਮਾ ਰਹੇ ਹਨ ਕਿ ਮੈਂ ਆਪਣੇ ਪਤੀ (ਪ੍ਰਭੂ) ਨਾਲ ਸੰਜੋਗ ਜ਼ਰੂਰ ਕਰਨਾ ਹੈ, ਭਾਵੇਂ ਰੇਸ਼ਮ ਦੀ ਥਾਂ ਪਾਟੀ ਹੋਈ ਕੰਬਲੀ ਕਿਉਂ ਨਾ ਪਾਉਣੀ ਪਵੇ। ਗੁਰੂ ਜੀ ਫ਼ਰਮਾਉਂਦੇ ਹਨ ਕਿ ਪ੍ਰਭੂ, ਭੇਖ ਉੱਤੇ ਨਹੀਂ ਰੀਝਦਾ, ਉਸ ਦੀ ਖ਼ੁਸ਼ੀ ਤਾਂ ਜੁੜੀ ਹੋਈ ਹੈ ਦਿਲ ਅੰਦਰਲੀ ਮੁਹੱਬਤ ਨਾਲ। ਬਾਬਾ ਫ਼ਰੀਦ ਜੀ ਦੀ ਕਲਪੀ ਹੋਈ ਨਾਰੀ, ਪਤੀ-ਪਰਮੇਸ਼ਰ ਨਾਲ ਸੰਜੋਗ ਲਈ ਉਸ ਪਾਸੋਂ ਇਸ਼ਾਰੇ ਦੀ ਉਡੀਕ ਵਿਚ ਹੈ, ਉਸ ਨੇ ਆਪਣੇ ਆਪ ਨੂੰ ਉਸੇ ਠੱਪੇ ਵਿਚ ਢਾਲ ਲੈਣਾ ਹੈ, ਜੋ ਉਸ ਦੀ ਸੋਚ-ਸਮਝ ਅਨੁਸਾਰ ਉਸ ਦੇ ਪਤੀ ਨੂੰ ਭਾਉਂਦਾ ਹੈ। ਗੁਰੂ ਸਾਹਿਬ ਦਾ ਇਤਰਾਜ਼ ਇਹ ਹੈ ਕਿ ਇਉਂ ਕਰਨ ਨਾਲ ਤਾਂ ਪਤੀ ਤੇ ਪਤਨੀ ਦੁਹਾਂ ਦੀ ਅੰਤਿਮ ਪ੍ਰਾਪਤੀ ਦਾ ਨਿਸ਼ਾਨਾ ਭੇਖ ਤਕ ਮਹਿਦੂਦ ਹੋ ਕੇ ਰਹਿ ਜਾਂਦਾ ਹੈ ਤੇ ਪਤਨੀ ਜਾਂ ਸਾਧਕ ਆਪ ਇਕ ਨਿਸ਼ਕ੍ਰੀਅ ਕਠਪੁਤਲੀ ਤੋਂ ਵੱਧ ਕੁੱਝ ਨਹੀਂ ਹੁੰਦਾ ਜਦ ਕਿ ਪਤੀ-ਪਰਮੇਸ਼ਰ ਦੀ ਖ਼ੁਸ਼ੀ ਤਾਂ ਪਤਨੀ ਜਾਂ ਸਾਧਕ ਦੇ ਮਨ ਅੰਦਰ ਪ੍ਰਭੂ-ਪਤੀ ਲਈ ਵੱਸਦੀ ਲਿਵ ਉੱਤੇ ਆਧਾਰਿਤ ਹੁੰਦੀ ਹੈ, ਭੇਖ ਉੱਤੇ ਨਹੀਂ। 'ਪੱਟ' ਵਿੱਚੋਂ ਪਰਿਵਾਰਿਕ ਜੀਵਨ ਤੇ 'ਕੰਬਲੜੀ' ਵਿੱਚੋਂ ਜੰਗਲ-ਵਾਸ ਵਿਕਲਪਾਂ ਵਿੱਚੋਂ ਗੁਰੂ ਜੀ ਦੀ ਚੋਣ ਪਰਿਵਾਰ ਵਿਚ ਵਾਸ ਦੀ ਹੈ, ਜੰਗਲ ਵਿਚ ਵਾਸ ਦੀ ਨਹੀਂ।

ਗੁਰੂ ਅਮਰਦਾਸ ਜੀ ਦਾ ਚੌਥਾ ਸਲੋਕ (ਹੰਸਾ ਦੇਖ ਤਰੰਦਿਆ ... ਸਿਰੁ ਤਲਿ ਉਪਰਿ ਪਾਉ ॥੧੨੨॥), ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ (ਤਨੁ ਤਪੈ ਤਨੂਰ...ਜੇ ਮੂੰ ਪਿਰੀ ਮਿਲੰਨ੍ਹਿ) ਤੋਂ ਪ੍ਰਭਾਵਿਤ ਹੋ ਕੇ ਰਚਿਆ ਗਿਆ ਹੋਵੇਗਾ, ਵਰਨਾ ਗੁਰੂ ਅਰਜਨ ਦੇਵ ਜੀ ਨੇ ਇਸ ਖ਼ੂਬਸੂਰਤ ਸਲੋਕ ਨੂੰ ਹੁਣ ਵਾਲੀ ਥਾਂ ਟਿਕਾਉਣਾ ਹੀ ਨਹੀਂ ਸੀ। ਬਾਬਾ ਫ਼ਰੀਦ ਜੀ ਦੇ ਸਲੋਕ ਦੇ ਝੱਟ ਬਾਅਦ ਗੁਰੂ ਨਾਨਕ ਦੇਵ ਜੀ ਦਾ ਸਲੋਕ (ਤਨੁ ਨ ਤਪਾਇ...) ਆਉਂਦਾ ਹੈ, ਜਿਸ ਉੱਤੇ ਚਰਚਾ ਹੋ ਚੁੱਕੀ ਹੈ। ਇਸ ਤੋਂ ਅਗਲਾ ਸਲੋਕ (121ਵਾਂ) ਗੁਰੂ ਰਾਮਦਾਸ ਜੀ ਦਾ ਹੈ, ਜਿਸ ਬਾਰੇ ਅਸੀਂ ਅੱਗੇ ਚੱਲ ਕੇ ਚਰਚਾ ਕਰਾਂਗੇ। ਅਗਲਾ, 122ਵਾਂ ਸਲੋਕ ਗੁਰੂ ਅਮਰਦਾਸ ਜੀ ਦਾ ਹੈ।

ਬਾਬਾ ਫ਼ਰੀਦ ਜੀ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਆਪਣੇ ਤਨ ਦਾ ਤੰਦੂਰ ਤੇ ਹੱਡੀਆਂ ਦਾ ਬਾਲਣ ਬਣਾਉਣ ਨੂੰ ਤਿਆਰ ਹਨ, ਜੇ ਇਉਂ ਕਰਨ ਨਾਲ ਉਨ੍ਹਾਂ ਦਾ ਮੇਲ ਪ੍ਰਭੂ ਨਾਲ ਹੋ ਜਾਏ। ਇਸ ਦੇ ਪਰਥਾਇ ਗੁਰੂ ਅਮਰਦਾਸ ਜੀ ਆਪਣੇ ਸਲੋਕ ਵਿਚ ਉਨ੍ਹਾਂ ਬਗਲਿਆਂ ਜਾਂ ਦੰਭੀ ਭੇਖੀਆਂ ਦਾ ਜ਼ਿਕਰ ਕਰਦੇ ਹਨ ਜੋ ਹੰਸਾਂ ਜਾਂ ਪ੍ਰਮਾਣਿਕ ਦਰਵੇਸ਼ਾਂ ਦੀ ਰੀਸ ਕਰਦੇ ਮਰ ਖਪ ਜਾਂਦੇ ਹਨ।

ਮੈਂ ਇਸ ਸਲੋਕ ਦੀ ਕੜੀ, ਤਸੱਲੀਬਖ਼ਸ਼ ਢੰਗ ਨਾਲ, ਬਾਬਾ ਜੀ ਦੇ ਸਲੋਕ ਨਾਲ ਜੋੜਨ ਤੋਂ ਅਸਮਰੱਥ ਰਿਹਾ ਹਾਂ, ਇਸ ਲਈ ਮੈਂ ਇਸ ਸਲੋਕ ਦੇ ਅਰਥਾਂ-ਪਰਮਾਰਥਾਂ ਵੱਲ ਨਹੀਂ ਪੈ ਰਿਹਾ।

121ਵਾਂ ਸਲੋਕ ਗੁਰੂ ਰਾਮਦਾਸ ਜੀ ਦਾ ਹੈ। ਇਸ ਸਲੋਕ ਦੀ ਚਰਚਾ ਅੱਗੇ ਚੱਲ ਕੇ ਹੋਵੇਗੀ।

ਗੁਰੂ ਅਮਰਦਾਸ ਜੀ ਦਾ ਪੰਜਵਾਂ ਸਲੋਕ (ਮੈ ਜਾਣਿਆ ਵਡਹੰਸੁ ਹੈ...ਜਨਮਿ ਨ ਭੇੜੀ ਅੰਗੁ ॥੧੨੩॥) ਵੀ ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ ਪਰਥਾਇ ਰਚਿਆ ਗਿਆ ਹੋਵੇਗਾ ਕਿਉਂਕਿ ਇਸ ਨੂੰ ਵੀ ਗੁਰੂ ਅਰਜਨ ਦੇਵ ਜੀ ਵੱਲੋਂ ਇਸੇ ਸਲੋਕ ਦੀ ਟਿੱਪਣੀ ਵਾਲੀ ਥਾਂ ਟਿਕਾਇਆ ਹੋਇਆ ਹੈ। ਇਸ ਸਲੋਕ ਵਿਚ ਕਿਸੇ ਭੇਖੀ ਦੇ ਜਾਲ ਵਿਚ ਧੋਖੇ ਨਾਲ ਫਸਾਈ ਗਈ ਇਸਤਰੀ (ਆਤਮਾ) ਦਾ ਆਪਣੀ ਗ਼ਲਤੀ ਉੱਤੇ ਕੀਤੇ ਜਾ ਰਹੇ ਪਛਤਾਵੇ ਦਾ ਜ਼ਿਕਰ ਹੈ। ਇਸ ਸਲੋਕ ਰਾਹੀਂ ਤਾੜਨਾ ਕੀਤੀ ਗਈ ਹੈ ਕਿ ਗੁਰੂ ਧਾਰਨ ਤੋਂ ਪਹਿਲਾਂ ਉਸ ਦੀ ਪ੍ਰਮਾਣਿਕਤਾ ਬਾਰੇ ਪੂਰੀ ਤਰ੍ਹਾਂ ਸੰਤੁਸ਼ਟ ਹੋਣ ਦੀ ਲੋੜ ਹੁੰਦੀ ਹੈ। ਇਸ ਸਲੋਕ ਨੂੰ ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ ਨਾਲ ਜੋੜਨ ਵਾਲੀ ਕੜੀ ਵੀ, ਮੇਰੀ ਪਹੁੰਚ ਤੋਂ ਬਾਹਰ ਰਹੀ ਹੈ, ਇਸ ਲਈ ਮੈਂ ਇਸ ਦੀ ਤਾਈਦੀ ਜਾਂ ਤਰਦੀਦੀ ਪ੍ਰਕਿਰਤੀ ਬਾਰੇ ਕੁੱਝ ਨਹੀਂ ਕਹਿ ਸਕਦਾ।

ਹੁਣ ਕੇਵਲ ਗੁਰੂ ਰਾਮਦਾਸ ਜੀ ਦੇ 121ਵੇਂ ਸਲੋਕ ਦੀ ਪੜਤਾਲ ਹੀ ਰਹਿ ਜਾਂਦੀ ਹੈ।

ਗੁਰੂ ਰਾਮਦਾਸ ਜੀ ਦਾ ਸਲੋਕ (ਹਉ ਢੂਢੇਦੀ ਸਜਣਾ...ਗੁਰਮੁਖਿ ਦੇਇ ਦਿਖਾਲਿ ॥੧੨੧॥) ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ ਨਾਲ ਸੰਬੰਧਿਤ ਹੈ। ਬਾਬਾ ਜੀ ਉਸ ਪ੍ਰਾਣੀ ਦੀ ਗੱਲ ਕਰ ਰਹੇ ਹਨ ਜਿਸ

ਦਾ ਮੇਲ ਪ੍ਰਭੂ ਨਾਲ ਨਹੀਂ ਹੋਇਆ। ਗੁਰੂ ਰਾਮਦਾਸ ਜੀ ਫ਼ਰਮਾ ਰਹੇ ਹਨ ਕਿ ਐਵੇਂ ਖ਼ੁਆਰ ਹੋਣ ਦੀ ਲੋੜ ਨਹੀਂ, ਪੂਰਾ ਹਾਦੀ ਜਾਂ ਗੁਰੂ ਮਿਲਣ ਦੀ ਦੇਰ ਹੈ, ਉਸ ਨੇ ਆਪੇ ਪ੍ਰਭੂ ਨੂੰ ਹਿਰਦੇ ਦੇ ਅੰਦਰੋਂ ਲੱਭ ਲੈਣ ਦੀ ਜੁਗਤ ਸਿਖਾ ਦੇਣੀ ਹੈ। ਫ਼ਰੀਦੀ ਸਲੋਕ ਵਿਚ ਗੁਰੂ ਜੀ ਨੂੰ ਜਿਸ ਨੁਕਤੇ ਦੀ ਘਾਟ ਮਹਿਸੂਸ ਹੋਈ, ਆਪ ਨੇ ਆਪਣੇ ਸਲੋਕ ਰਾਹੀਂ ਉਸ ਦੀ ਪੂਰਤੀ ਕਰ ਦਿੱਤੀ ਹੈ।



- 5 -

ਗੁਰੂ ਸਾਹਿਬਾਨ ਦੇ ਬਾਬਾ ਫ਼ਰੀਦ ਜੀ ਨਾਲ ਸੰਬਾਦ ਵਿੱਚੋਂ ਤਾਤਪਰਜ ਕੀ ਨਿਕਲਦਾ ਹੈ? ਮੇਰੀ ਸਲੋਕਾਂ ਦੀ ਘੋਖ ਨੇ ਮੈਨੂੰ ਇਸ ਨਤੀਜੇ ਉੱਤੇ ਪਹੁੰਚਾਇਆ ਹੈ ਕਿ ਗੁਰੂ ਸਾਹਿਬਾਨ ਦੇ ਕੁੱਝ ਸਲੋਕ ਹਨ, ਜਿਨ੍ਹਾਂ ਵਿਚ ਫ਼ਰੀਦ ਜੀ ਦੀ ਤਾਈਦ ਕੀਤੀ ਮਿਲਦੀ ਹੈ (ਪ੍ਰੋ. ਸਾਹਿਬ ਸਿੰਘ)। ਪਰ ਕੁੱਝ ਸਲੋਕ ਅਜਿਹੇ ਵੀ ਹਨ, ਜਿਨ੍ਹਾਂ ਵਿਚ ਜਾਂ ਤਾਂ ਫ਼ਰੀਦ ਜੀ ਨਾਲ ਅਸਹਿਮਤੀ ਪ੍ਰਗਟ ਕੀਤੀ ਗਈ ਹੈ ਜਾਂ ਫ਼ਰੀਦੀ ਸਲੋਕ ਦਾ ਫ਼ਾਇਦਾ ਉਠਾ ਕੇ ਆਪਣਾ ਮੁਤਵਾਜ਼ੀ ਮਤਿ ਸਪਸ਼ਟ ਕੀਤਾ ਹੈ (ਪ੍ਰੋ. ਤੇਜਾ ਸਿੰਘ)। ਮੈਂ ਭੁੱਲਿਆ ਹੋਇਆ ਨਹੀਂ ਕਿ ਮੇਰਾ ਨਤੀਜਾ, ਪਰਮ ਵਿਦਵਾਨ ਡਾ. ਪ੍ਰੋਫ਼ੈਸਰ ਸਾਹਿਬ ਸਿੰਘ ਤੇ ਡਾ. ਪ੍ਰੋਫ਼ੈਸਰ ਰਾਮ ਸਿੰਘ ਜੀ ਦੀਆਂ ਕਈ ਸਲੋਕੀ ਵਿਆਖਿਆਵਾਂ ਨੂੰ, ਸਿੱਧੇ ਜਾਂ ਟੇਢੇ ਢੰਗ ਨਾਲ ਨਕਾਰਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਦੀ ਇਕ ਬੜੀ ਵਜ਼ਨਦਾਰ ਦਲੀਲ ਦਾ ਉੱਤਰ ਦਿੱਤਾ ਜਾਵੇ। ਆਪ ਬਾਬਾ ਫ਼ਰੀਦ ਜੀ ਦੇ 119ਵੇਂ ਸਲੋਕ ਨਾਲ ਸੰਬੰਧਿਤ ਗੁਰੂ ਨਾਨਕ ਦੇਵ ਜੀ ਦੇ 120ਵੇਂ ਸਲੋਕ ਦੀ ਵਿਆਖਿਆ ਕਰਦਿਆਂ ਲਿਖਦੇ ਹਨ, "ਫ਼ਰੀਦ ਜੀ ਦੀ ਕਿਸੇ 'ਉਕਾਈ' ਨੂੰ ਸਹੀ ਨਹੀਂ ਕੀਤਾ। ਜੇ ਗੁਰਮਤਿ ਦੀ ਕਸਵੱਟੀ 'ਤੇ ਏਥੇ ਕੋਈ 'ਉਕਾਈ' ਹੁੰਦੀ, ਤਾਂ ਗੁਰੂ-ਰੂਪ ਗੁਰਬਾਣੀ ਵਿਚ 'ਉਕਾਈ' ਨੂੰ ਥਾਂ ਕਿਉਂ ਮਿਲਦੀ?"[8]

'ਆਪਣੇ ਧਰਮ-ਗ੍ਰੰਥ ਵਿਚ ਪਹਿਲਾਂ ਕਿਸੇ ਵਿਰੋਧੀ ਦਾ ਪੱਖ ਪੇਸ਼ ਕਰ ਲਓ ਤੇ ਫੇਰ ਉਸ ਦੇ ਖੰਡਨ ਵੱਲ ਤੁਰ ਪਓ।' ਮੈਨੂੰ ਇਸ ਵਜ਼ਨਦਾਰ ਦਲੀਲ ਦਾ ਜਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਹੋਈ ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ 'ਸਿਧ ਗੋਸਟਿ' ਵਿੱਚੋਂ ਮਿਲ ਜਾਂਦਾ ਹੈ। ਗੁਰੂ ਜੀ ਤੇ ਸਿੱਧ, ਸੰਬਾਦ ਲਈ, ਇਕ ਦੂਜੇ ਦੇ ਸਾਹਮਣੇ ਰਸਮੀ ਅੰਦਾਜ਼ ਵਿਚ ਸਜੇ ਹੋਏ ਹਨ। ਬਹਿਸ ਸ਼ੁਰੂ ਹੁੰਦੀ ਹੈ। ਪਹਿਲਾਂ ਚਰਪਟ ਕੁੱਝ ਸਵਾਲ ਕਰਦਾ ਹੈ, ਗੁਰੂ ਜੀ ਜਵਾਬ ਦੇਂਦੇ ਹਨ। ਫੇਰ ਆ ਜਾਂਦਾ ਹੈ ਲੋਹਾਰੀ ਪਾ। ਉਹ ਆਪਣੇ ਮਤਿ ਦੇ ਬੁਨਿਆਦੀ ਨੁਕਤੇ ਪੇਸ਼ ਕਰਦਾ ਹੈ:

> ਦਰਸਨੁ ਭੇਖ ਕਰਹੁ ਜੋਗਿੰਦ੍ਰਾ, ਮੁੰਦ੍ਰਾ ਝੋਲੀ ਖਿੰਥਾ॥
> ਬਾਰਹ ਅੰਤਰਿ ਏਕੁ ਸਰੇਵਹੁ, ਖਟੁ ਦਰਸਨ ਇਕ ਪੰਥਾ॥
> ਇਨ ਬਿਧਿ ਮਨੁ ਸਮਝਾਈਐ ਪੁਰਖਾ, ਬਾਹੁੜਿ ਚੋਟ ਨ ਖਾਈਐ॥
> ਨਾਨਕੁ ਬੋਲੈ ਗੁਰਮੁਖਿ ਬੂਝੈ, ਜੋਗ ਜੁਗਤਿ ਇਵ ਪਾਈਐ॥੯॥

ਪ੍ਰੋ. ਸਾਹਿਬ ਸਿੰਘ ਜੀ ਇਸ ਬੰਦ ਦਾ ਅਰਥ ਇਉਂ ਕਰਦੇ ਹਨ:

> ਨਾਨਕ ਆਖਦਾ ਹੈ (ਕਿ ਜੋਗੀ ਨੇ ਕਿਹਾ—) ਹੇ ਪੁਰਖ (ਨਾਨਕ)! ਛੇ ਭੇਖਾਂ ਵਿਚ ਇਕ ਜੋਗੀ ਪੰਥ ਹੈ, ਉਸ ਦੇ ਬਾਰਾਂ ਫ਼ਿਰਕੇ ਹਨ, ਉਹਨਾਂ ਵਿਚੋਂ ਸਾਡੇ 'ਆਈ ਪੰਥ' ਨੂੰ ਧਾਰਨ ਕਰੋ, ਜੋਗੀਆਂ ਦੇ ਇਸ ਵੱਡੇ ਭੇਖ ਦਾ ਮਤ ਸ੍ਵੀਕਾਰ ਕਰੋ, ਮੁੰਦ੍ਰਾ ਝੋਲੀ ਤੇ ਗੋਦੜੀ ਪਹਿਨੋ। ਹੇ ਪੁਰਖਾ! ਇਸ ਤਰ੍ਹਾਂ ਮਨ ਨੂੰ ਅਕਲ ਦਿੱਤੀ ਜਾ ਸਕਦੀ ਹੈ ਤੇ ਮੁੜ (ਮਾਇਆ ਦੀ) ਚੋਟ ਨਹੀਂ ਖਾਈਦੀ।
> ਨਾਨਕ ਆਖਦਾ ਹੈ—ਗੁਰੂ ਦੇ ਸਨਮੁਖ ਹੋਇਆ ਮਨੁੱਖ (ਮਨ ਨੂੰ ਸਮਝਾਣ ਦਾ ਢੰਗ) ਸਮਝਦਾ ਹੈ, ਜੋਗ ਦੀ ਜੁਗਤਿ ਇਸ ਤਰ੍ਹਾਂ ਲੱਭਦੀ ਹੈ (ਕਿ)।੯।[9]

ਏਥੇ ਗੁਰੂ ਨਾਨਕ ਦੇਵ ਜੀ ਪਹਿਲਾਂ ਵਿਰੋਧੀ ਧਿਰ ਦੇ ਮਤਿ ਨੂੰ ਉਸ ਧਿਰ ਦੇ ਆਪਣੇ ਸ਼ਬਦਾਂ ਵਿਚ ਪੇਸ਼ ਕਰ ਕੇ ਅਖ਼ੀਰ ਵਿਚ ਉਸ ਦਾ ਖੰਡਨ ਕਰਦੇ ਹਨ। ਕੀ ਖੰਡਨਜੋਗ ਪੱਖ ਨੂੰ ਪੇਸ਼ ਕਰ ਕੇ ਗੁਰੂ ਸਾਹਿਬ ਨੇ ਪ੍ਰੋ. ਸਾਹਿਬ ਸਿੰਘ ਜੀ ਦੇ ਉਪਰੋਕਤ ਇਤਰਾਜ਼ ਦਾ ਜਵਾਬ ਨਹੀਂ ਦੇ ਦਿੱਤਾ?



---

8. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਦਸਵੀਂ ਪੋਥੀ, ਦੂਜੀ ਵਾਰ, 1971, ਜਲੰਧਰ, ਰਾਜ ਪਬਲਿਸ਼ਰਜ਼, ਸਫ਼ਾ 355.
9. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਸਤਵੀਂ ਪੋਥੀ, ਪਹਿਲੀ ਵਾਰ, 1964, ਜਲੰਧਰ, ਰਾਜ ਪਬਲਿਸ਼ਰਜ਼, ਸਫ਼ਾ 38.



# ਸਤਾਰ੍ਹਵੀਂ ਸਦੀ ਦੇ ਰਾਜਸਥਾਨ ਵਿਚ ਬਾਬਾ ਫ਼ਰੀਦ*

ਬਾਬਾ ਫ਼ਰੀਦ ਜੀ ਦੇ ਰਾਜਸਥਾਨ ਵਿਚ ਪਹੁੰਚ ਜਾਣ ਬਾਰੇ ਕਿਸੇ ਇਤਬਾਰੀ ਹਵਾਲੇ ਨਾਲ ਮੇਰੀ ਜਾਣਕਾਰੀ ਨਹੀਂ ਹੈ। ਨਿਰੋਲ ਆਪਣੇ ਮਤਿ ਦੇ ਪ੍ਰਚਾਰ ਲਈ ਬਾਬਾ ਜੀ ਦੇ ਕਿਸੇ ਦੌਰੇ ਦਾ ਜ਼ਿਕਰ ਕਿਸੇ ਪ੍ਰਮਾਣਿਕ ਕਿਤਾਬ ਵਿਚ ਨਹੀਂ ਮਿਲਦਾ ਪਰ ਜਿਹੜੇ ਜਵਾਹਰਪਾਰੇ ਉਹ ਆਪਣੇ ਲੋਕਾਂ ਦੀ ਬੋਲੀ ਵਿਚ, ਸਲੋਕਾਂ ਦੀਆਂ ਖ਼ੂਬਸੂਰਤ ਡੱਬੀਆਂ ਵਿਚ ਸਾਂਭ ਗਏ ਹਨ, ਉਨ੍ਹਾਂ ਨੇ ਕਈ ਰਾਜਾਂ ਵਿਚ ਆਪ ਦੀ ਸ਼ੁਹਰਤ ਨੂੰ ਫੈਲਾਉਣ ਵਿਚ ਹਰਾਵਲ ਦੇ ਦਸਤੇ ਦਾ ਕੰਮ ਕੀਤਾ ਤੇ ਜਿੱਥੇ ਕਿਤੇ ਬਾਬਾ ਜੀ ਆਪ ਜੀਉਂਦੇ-ਜੀਅ ਨਹੀਂ ਸਨ ਪਹੁੰਚ ਸਕੇ, ਉਥੇ ਸਲੋਕਾਂ ਨੇ ਪਹੁੰਚ ਕੇ, ਲੋਕਾਂ ਨੂੰ ਆਪ ਦੇ ਲੜ ਲਾਇਆ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਕਲਾਮ ਵਿਚ ਆਪਣੇ ਆਪ ਨੂੰ ਦੋ ਵਾਰ 'ਸਾਇਰ' [ਸ਼ਾਇਰ] ਦੱਸਿਆ ਹੈ।[1] ਆਪਣੇ ਵੇਲੇ ਦਾ ਇਹ ਅਜ਼ੀਮ ਸ਼ਾਇਰ, ਜਿਸ ਨੂੰ ਅੱਜ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਜਾਣਦੇ ਹਾਂ, ਜਦੋਂ ਪਾਕ ਪਟਨ ਦੀ ਜੂਹ ਵਿਚ ਪਹੁੰਚਿਆ ਤੇ ਉਥੇ ਕਿਸੇ ਕੱਵਾਲ ਜਾਂ ਰਬਾਬੀ ਪਾਸੋਂ ਬਾਬਾ ਜੀ ਦੇ ਮਾਖਿਓਂ-ਮਿੱਠੇ ਬੋਲ ਸੁਣੇ ਤਾਂ ਉਸ ਦਾ ਚਿਹਰਾ ਆਪਣੀ ਇਕ ਨਵੀਂ ਅਦਬੀ ਲੱਭਤ ਦੀ ਦਮਕ ਨਾਲ ਕਿਵੇਂ ਜਗਮਗਾ ਉੱਠਿਆ ਹੋਵੇਗਾ, ਇਸ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ ਹੋਣਾ ਚਾਹੀਦਾ। ਉਨ੍ਹਾਂ ਦੇ ਅੰਦਰਲੇ ਨੇ ਭਰਪੂਰ ਹਾਮੀ ਭਰੀ ਹੋਵੇਗੀ ਕਿ ਇਹ ਹੈ ਅੱਲਾਹ ਦੇ ਰਾਹ ਦੀ ਅਸਲੀ ਸ਼ਾਇਰੀ; ਇਹ ਹੈ ਆਪਣੇ ਤਨ ਤੇ ਮਨ ਉੱਤੇ ਹੰਢਾਈ ਬੰਦਗੀ ਤੇ ਇਹੀ ਹੈ ਆਪਣੀ ਬੋਲੀ ਦੀ ਕਰਾਮਾਤ, ਜੋ ਅਰਸ਼ ਤੋਂ ਫ਼ਰਸ਼ ਤਕ ਦੇ ਸਾਰੇ ਮਸਲੇ ਦੋ ਦੋ ਮਿਸਰਿਆਂ ਵਿਚ ਹੀ ਨਜਿੱਠ ਲੈਂਦੀ ਹੈ, ਜਿਵੇਂ ਸਾਗਰ ਨੂੰ ਗਾਗਰ ਵਿਚ ਬੰਦ ਕਰ ਦਿੱਤਾ ਗਿਆ ਹੋਵੇ! ਕਿੰਨਾ ਨਿੰਬਲ, ਸ਼ੱਫ਼ਾਫ ਤੇ ਦਿਲਕਸ਼ ਸੀ ਇਹ ਕਲਾਮ! 200 ਵਰ੍ਹਿਆਂ ਦੀ ਵਿੱਥ ਦੇ ਉੱਤੋਂ ਦੀ, ਰੂਹਾਨੀ ਗਲਵੱਕੜੀ ਪੈ ਗਈ ਇਕ ਸ਼ਾਇਰ ਦੀ ਦੂਜੇ ਸ਼ਾਇਰ ਨਾਲ ਤੇ ਨਤੀਜਾ ਇਹ ਨਿਕਲਿਆ ਕਿ ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਦਾ ਜੋ ਕਲਾਮ ਵੀ ਮਿਲ ਸਕਿਆ, ਲਿਖ ਕੇ ਸਾਂਭ ਲਿਆ। ਗੁਰੂ ਜੀ ਦੇ ਪਿੱਛੋਂ, ਉਨ੍ਹਾਂ ਦੇ ਰੂਹਾਨੀ ਵਾਰਿਸਾਂ ਨੇ ਵੀ, ਇਸ ਕਲਾਮ ਨੂੰ ਛਾਤੀ ਨਾਲ ਲਾਈ ਰੱਖਿਆ ਤੇ ਜਦੋਂ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ, 1604 ਈ. ਵਿਚ, ਉਹ ਕਿਤਾਬ ਤਿਆਰ ਕੀਤੀ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ, ਕੁੱਝ ਵਾਧਿਆ ਪਿੱਛੋਂ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਉੱਚਾ ਰੁਤਬਾ ਬਖ਼ਸ਼ਿਆ, ਤਾਂ ਉਸ ਵਿਚ ਪੰਜਾਬੀ ਸ਼ਾਇਰੀ ਦੇ ਪਿਤਾਮਾ, ਸ਼ੈਖ਼ ਫ਼ਰੀਦ ਦੇ 112 ਸਲੋਕ[2] ਤੇ 4 ਸ਼ਬਦ[3], ਬੜੇ ਆਦਰ ਨਾਲ ਸ਼ਾਮਿਲ ਕੀਤੇ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ

---

* ਪੰਜਾਬ ਯੂਨੀਵਰਸਿਟੀ ਲਾਹੌਰ ਦੇ ਓਰੀਐਂਟਲ ਕਾਲਜ ਨੂੰ ਕਾਇਮ ਹੋਇਆਂ ਸਵਾ ਸੌ ਸਾਲ ਪੂਰੇ ਹੋਣ ਦੀ ਖ਼ੁਸ਼ੀ ਵਿਚ ਕਾਲਜ ਦੇ ਪ੍ਰਿੰਸੀਪਲ ਸਾਹਿਬ ਨੇ ਦਸੰਬਰ 1995 ਵਿਚ ਹੋਣ ਵਾਲੇ ਸੈਮੀਨਾਰ ਵਿਚ ਮੈਨੂੰ ਇਕ ਪੇਪਰ ਤਿਆਰ ਕਰਨ ਤੇ ਤਿੰਨ ਦਿਨ ਲਈ ਯੂਨੀਵਰਸਿਟੀ ਦੇ ਪ੍ਰਾਹੁਣੇ ਬਣਨ ਦੀ ਖ਼ਾਤਰ ਇਕ ਸੱਦਾ-ਪੱਤਰ ਭੇਜਿਆ ਸੀ। ਇਹ ਲੇਖ ਉਸ ਮੌਕੇ ਲਈ ਤਿਆਰ ਕੀਤਾ ਗਿਆ ਸੀ। ਇਸ ਲੇਖ ਦੀ ਇਕ ਕਾਪੀ ਪ੍ਰਿੰਸੀਪਲ ਸਾਹਿਬ ਨੂੰ ਅਗਾਊਂ ਭੇਜ ਦਿੱਤੀ ਗਈ ਸੀ। ਸੈਮੀਨਾਰ ਤਾਂ ਮੁਲਤਵੀ ਹੋ ਗਿਆ ਪਰ ਇਹ ਲੇਖ ਕਾਲਜ ਦੇ ਜਨਵਰੀ-ਜੂਨ, 1996 ਦੇ ਰਿਸਾਲੇ 'ਖੋਜ' ਵਿਚ ਛਪ ਗਿਆ ਸੀ।

1. *ਸੰਥਾ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸੈਂਚੀ ਪਹਿਲੀ, ਪੰਨੇ 434 ਤੇ 660.
2. *ਸੰਥਾ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸੈਂਚੀ ਦੂਜੀ, ਪੰਨੇ 1377 ਤੋਂ 1384 (ਇਨ੍ਹਾਂ ਸਲੋਕਾਂ ਵਿਚ 18 ਸਲੋਕ ਗੁਰੂ ਸਾਹਿਬਾਨ ਦੇ ਰਚੇ ਹੋਏ ਹਨ। ਅਸੀਂ ਗਿਣਤੀ ਵਿੱਚੋਂ ਉਹ ਛੱਡ ਦਿੱਤੇ ਹਨ) ਇਨ੍ਹਾਂ ਸਲੋਕਾਂ ਲਈ ਵੇਖੋ ਇਸ ਕਿਤਾਬ ਦਾ ਪਹਿਲਾ ਜ਼ਮੀਮਾ।
3. *ਸੰਥਾ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸੈਂਚੀ ਪਹਿਲੀ, ਰਾਗ ਆਸਾ, ਪੰਨਾ 488 ਅਤੇ ਸੈਂਚੀ ਦੂਜੀ, ਰਾਗ ਸੂਹੀ, ਪੰਨਾ 794.



ਜੀ ਤਕ, ਦਸਾਂ ਹੀ ਗੁਰੂਆਂ ਵੱਲੋਂ ਇਸ ਬੇਹੱਦ ਕੀਮਤੀ ਅਦਬੀ ਖ਼ਜ਼ਾਨੇ ਦੀ ਸੰਭਾਲ ਦਾ ਇਹਸਾਨ, ਪਤਾ ਨਹੀਂ ਪੰਜਾਬੀ ਲੋਕ ਕਦੀ ਚੁਕਾ ਵੀ ਸਕਣਗੇ ਕਿ ਨਹੀਂ ਕਿਉਂਕਿ, ਇਉਂ ਲੱਗਦਾ ਹੈ ਜਿਵੇਂ, ਗੁਰੂ ਨਾਨਕ ਦੇਵ ਜੀ ਨੂੰ ਫ਼ਰੀਦੀ ਕਲਾਮ ਦੇ ਨਮੂਨੇ ਸੌਂਪ ਦੇਣ ਦੇ ਬਾਅਦ, ਪਾਕ ਪਟਨ ਦੇ ਲੋਕਾਂ ਨੇ ਇਸ ਕਲਾਮ ਵੱਲ ਪੂਰੀ ਤਰ੍ਹਾਂ ਪਿੱਠ ਕਰ ਲਈ ਤੇ ਅਸਲੋਂ ਭੁੱਲ-ਭੁਲਾ ਗਏ ਕਿ ਜਿਸ ਸ਼ਖ਼ਸੀਅਤ ਦੇ ਪਾਕ ਕਦਮਾਂ ਦੀ ਬਰਕਤ ਨਾਲ 'ਅਜੋਧਨ' ਪਿੰਡ ਦੀ ਸਾਰੀ ਦੀ ਸਾਰੀ ਧਰਤੀ, ਹਮੇਸ਼ਾ ਲਈ, 'ਪਾਕ' ਬਣ ਚੁੱਕੀ ਹੈ, ਉਸ ਨੇ ਕਦੀ ਉਨ੍ਹਾਂ ਦੀ ਆਪਣੀ ਜ਼ਬਾਨ ਵਿਚ ਲਿਸ਼ਕਦੇ ਤਾਰਿਆਂ ਦੇ ਹਾਰ ਵੀ ਪਰੋਏ ਸਨ।



ਜੇ ਬਾਬਾ ਫ਼ਰੀਦ ਦੇ ਕਲਾਮ ਵਿਚ, ਗੁਰੂ ਨਾਨਕ ਦੇਵ ਜੀ ਵਰਗੇ ਉੱਚੇ ਦਰਜੇ ਦੇ ਸ਼ਾਇਰ ਨੂੰ, ਆਪਣੀ ਅਦਬੀ ਕੁੰਡੀ ਵਿਚ ਅੜੁੰਗ ਲੈਣ ਦੀ ਤਾਕਤ ਹੈ ਸੀ ਤਾਂ ਇਹ ਕਿਵੇਂ ਹੋ ਸਕਦਾ ਸੀ ਕਿ ਉਹ ਆਪਣੇ ਦੇਸ ਦੇ ਹੋਰ ਅਹਿਲਿ-ਕਲਾਮ, ਸੂਫ਼ੀਆਂ-ਸਾਧਕਾਂ ਤੇ ਭਗਤੀ ਮਾਰਗ ਦੇ ਪਾਂਧੀਆਂ ਨੂੰ ਨਾ ਪੋਂਹਦਾ ? ਭਾਵੇਂ ਪਾਕ ਪਟਨ ਤੇ ਪੰਜਾਬ ਦੇ ਲੋਕਾਂ ਨੇ ਬਾਬਾ ਜੀ ਦੇ ਕਲਾਮ ਨੂੰ ਬੜੀ ਦੇਰ ਭੁਲਾਈ ਰੱਖਿਆ ਪਰ ਹਿੰਦ ਦੇ ਕਈ ਹਿੱਸਿਆਂ ਵਿਚ ਸ਼ਿਅਰਾਂ ਦੇ ਬਥੇਰੇ ਰੋਸ਼ਨ-ਦਿਮਾਗ਼ ਰਸੀਏ ਮੌਜੂਦ ਸਨ, ਜੋ ਫ਼ਰੀਦੀ ਕਲਾਮ ਦੀ ਰਾਹਬਰੀ ਤੇ ਲੱਜ਼ਤ ਤੋਂ ਕਿਸੇ ਸੂਰਤ ਵਿਚ ਵਾਂਝੇ ਨਹੀਂ ਸਨ ਰਹਿਣਾ ਚਾਹੁੰਦੇ। ਮਿਸਾਲ ਵਜੋਂ, ਸਤਾਰ੍ਹਵੀਂ ਸਦੀ ਈਸਵੀ ਦੇ ਰਾਜਸਥਾਨ ਵਿਚ ਰਹਿਣ ਵਾਲੇ ਦਾਦੂ-ਪੰਥੀਆਂ 'ਰੱਜਬ' ਤੇ 'ਗੋਪਾਲਦਾਸ' ਦੀਆਂ ਲਿਖਤਾਂ ਇਸ ਬਿਆਨ ਦਾ ਸਬੂਤ ਹਨ। ਸਵਾਲ ਹੈ ਕਿ ਜਿਸ ਬਾਬਾ ਫ਼ਰੀਦ ਦੀ ਖ਼ੁਸ਼ਬੂ ਅੱਜ ਤੋਂ ਸੈਂਕੜੇ ਵਰ੍ਹੇ ਪਹਿਲਾਂ ਲਹਿੰਦੇ ਪੰਜਾਬ ਤੋਂ ਨਿਕਲ ਕੇ ਧੁਰ ਦੱਕਨ ਤਕ[4] ਜਾ ਪਹੁੰਚੀ ਸੀ, ਉਸ ਨੂੰ ਖ਼ੁਦ ਪਾਕ ਪਟਨ ਤੇ ਬਾਕੀ ਦੇ ਸਾਰੇ ਲਹਿੰਦੇ ਪੰਜਾਬ ਨੇ, ਕਰੀਬ-ਕਰੀਬ ਪੂਰੀ ਫ਼ਾਰਖ਼ਤੀ ਕਿਉਂ ਦੇ ਛੱਡੀ ਸੀ ? ਮੇਰਾ ਜਵਾਬ ਇਹ ਹੈ ਕਿ ਇਹ ਅਫ਼ਸੋਸਨਾਕ ਨਤੀਜਾ ਸੀ ਆਪਣੇ ਅਦਬੀ ਵਿਰਸੇ ਵੱਲ ਪੰਜਾਬੀ ਲੋਕਾਂ ਦੀ ਉਸ ਮੁਜਰਿਮਾਨਾ ਅਲਗ਼ਰਜ਼ੀ ਦਾ, ਜਿਸ ਦਾ ਸ਼ਿਕਾਰ ਅੱਜ, ਸਾਡੇ ਸਾਰਿਆਂ ਦੀਆਂ ਅੱਖਾਂ ਦੇ ਸਾਹਮਣੇ, ਖ਼ੁਦ ਗੁਰੂ ਨਾਨਕ ਦੇਵ ਜੀ ਵਰਗੇ ਅਜ਼ੀਮ ਸ਼ਾਇਰ ਨੂੰ, ਉਸ ਦੇ ਆਪਣੇ ਘਰ, ਜਾਣੀ ਪਾਕਿਸਤਾਨ ਵਿਚ ਬਣਾਇਆ ਜਾ ਰਿਹਾ ਹੈ। ਵੇਖੀਏ, ਮੇਰੇ ਪੱਛਮੀ ਪੰਜਾਬ ਦੇ ਵੀਰਾਂ ਨੂੰ ਆਪਣੀ ਅਦਬੀ ਜਾਇਦਾਦ ਸੰਭਾਲਣ ਦੀ ਵਿਹਲ ਕਦੋਂ ਮਿਲਦੀ ਹੈ ?

ਜਿਨ੍ਹਾਂ ਰਾਜਾਂ ਵਿਚ ਬਾਬਾ ਜੀ ਦੇ ਕਲਾਮ ਦੀ ਹੋਂਦ ਦਾ ਪੁਰਾਤਨ ਖਰੜਿਆਂ ਤੋਂ ਪਤਾ ਲੱਗ ਸਕਿਆ ਹੈ, ਮੈਂ ਉਨ੍ਹਾਂ ਵਿਚ ਬਾਬਾ ਫ਼ਰੀਦ ਜੀ ਦਾ ਰੂਹਾਨੀ ਪ੍ਰਵੇਸ਼ ਹੋਇਆ ਮੰਨਦਾ ਹਾਂ, ਜਿਵੇਂ ਬਾਬਾ ਜੀ ਆਪ ਉਸ ਰਾਜ ਵਿਚ ਫੇਰੀ ਪਾ ਗਏ ਹੋਣ। ਮੇਰੀ ਲੱਭਤ ਅਨੁਸਾਰ ਇਹ ਰਾਜ ਸਨ, ਉੱਤਰ ਪ੍ਰਦੇਸ਼ (ਅਲੀਗੜ੍ਹ ਤੇ ਕਾਸ਼ੀ), ਬਿਹਾਰ (ਪਟਨਾ) ਤੇ ਆਂਧ੍ਰ ਪ੍ਰਦੇਸ਼ (ਹੈਦਰਾਬਾਦ)। ਹੈਦਰਾਬਾਦ ਅੱਜਕਲ ਆਂਧ੍ਰ ਪ੍ਰਦੇਸ਼ ਦੀ ਰਾਜਧਾਨੀ ਹੈ। ਏਥੋਂ ਮਿਲੇ ਹਵਾਲਿਆਂ ਨੂੰ ਮੈਂ ਨਾਂ ਦੇਂਦਾ ਹਾਂ 'ਬਾਬਾ ਜੀ ਦੀ ਆਂਧ੍ਰ ਪ੍ਰਦੇਸ਼ ਜਾਂ ਦੱਕਨ ਦੀ ਫੇਰੀ'। ਉੱਤਰ ਪ੍ਰਦੇਸ਼ ਬਾਰੇ ਇਸ ਤਰ੍ਹਾਂ ਹੋਇਆ ਕਿ ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ ਵੱਲੋਂ ਲਖਨਊ ਵਿਚ ਲਾਈ ਗਈ ਹੱਥ-ਲਿਖਤਾਂ ਦੀ ਇਕ ਨੁਮਾਇਸ਼ ਵਿਚ, ਮੇਰੀ ਨਜ਼ਰ ਦੇਵਨਾਗਰੀ ਵਿਚ ਇਕ ਲੰਮੀ ਨਸਰੀ ਤਸਨੀਫ਼ ਉੱਤੇ ਜਾ ਕੇ ਰੁਕੀ, ਜਿਸ ਦਾ ਸਿਰਨਾਵਾਂ ਸੀ *ਫਰੀਦ ਜੀ ਕਾ ਪੱਧਤਿਨਾਮਾ*[5]। ਇਸ ਨੂੰ ਮੈਂ 'ਬਾਬਾ ਜੀ ਦੀ ਯੂ.ਪੀ. ਦੀ ਫੇਰੀ' ਕਹਿੰਦਾ ਹਾਂ। ਇਸੇ ਤਰ੍ਹਾਂ ਬਾਬਾ ਜੀ ਦੇ ਕਲਾਮ ਦੀ ਪਟਨੇ ਵਿਚ ਮੌਜੂਦਗੀ ਨੂੰ ਮੈਂ ਬਾਬਾ ਜੀ ਦੀ ਬਿਹਾਰ ਦੀ ਫੇਰੀ ਮੰਨਿਆ ਹੈ। ਓਦੋਂ ਮੈਨੂੰ ਉੱਕਾ ਪਤਾ ਨਹੀਂ ਸੀ ਕਿ ਬਾਬਾ ਜੀ ਇਨ੍ਹਾਂ ਸਾਰਿਆਂ ਸੂਬਿਆਂ ਤੋਂ ਪਹਿਲਾਂ ਰਾਜਸਥਾਨ ਨੂੰ ਵੀ ਮੱਲ ਚੁੱਕੇ ਸਨ।

ਅੱਜ ਮੈਂ ਗੱਲ ਤੋਰਾਂਗਾ ਬਾਬਾ ਜੀ ਦੀ ਰਾਜਸਥਾਨ ਵਿਚ ਮੌਜੂਦਗੀ ਦੀ ਤੇ ਉਹ ਵੀ ਸਤਾਰ੍ਹਵੀਂ ਸਦੀ ਦੇ ਮੁੱਢਲੇ ਸਾਲਾਂ, ਬਲਕਿ ਸੋਲ੍ਹਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿਚ। ਇਸ ਬਾਰੇ ਮੈਨੂੰ ਪਹਿਲੇ-ਪਹਿਲ ਚਾਨਣ ਹੋਇਆ ਬੈਲਜੀਅਮ ਦੇ ਸ਼ਹਿਰ ਲੋਇਵਿਨ ਦੀ ਕੈਥੋਲਿਕ ਯੂਨੀਵਰਸਿਟੀ ਵਿਚ, ਜਿੱਥੇ ਮੈਂ ਆਪਣੇ

4. ਹਵਾਲਾ ਲਈ ਵੇਖੋ, ਇਸ ਕਿਤਾਬ ਦੇ ਲੇਖ 'ਬਾਬਾ ਫ਼ਰੀਦ' ਤੇ 'ਸ਼ਕਰਗੰਜ'।
5. ਇਸ ਪਧਤਿਨਾਮਾ ਦਾ ਪੂਰਾ ਪਾਠ ਹੱਥਲੀ ਪੁਸਤਕ ਦੇ ਦੂਜੇ ਜ਼ਮੀਮੇ *ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ ਫ਼ਰੀਦੀ-ਰਚਨਾ* ਦੇ ਅੰਤ ਵਿਚ ਵੇਖਿਆ ਜਾ ਸਕਦਾ ਹੈ।





ਇਕ ਦੋਸਤ ਡਾ. ਵਿਨੈਂਡ ਐਮ. ਕਾਲੇਵਾਰਤ ਪਾਸ ਠਹਿਰਿਆ ਹੋਇਆ ਸਾਂ। ਡਾ. ਕਾਲੇਵਾਰਤ ਹੁਰੀ ਓਦੋਂ ਹੱਥ-ਲਿਖਤਾਂ ਦੀ ਭਾਲ ਵਿਚ ਹਰ ਸਾਲ ਰਾਜਸਥਾਨ ਦਾ ਗੇੜਾ ਲਾਉਂਦੇ ਸਨ, ਇਸ ਲਈ ਉਨ੍ਹਾਂ ਦੇ ਕਿਤਾਬ-ਖ਼ਾਨੇ ਵਿਚ ਬੜੀਆਂ ਨਾਯਾਬ ਹੱਥ-ਲਿਖਤਾਂ ਦੀਆਂ ਫ਼ਿਲਮਾਂ ਮੌਜੂਦ ਹਨ। ਜਦੋਂ ਮੈਂ ਉਨ੍ਹਾਂ ਪਾਸੋਂ ਇਕ ਸਰਸਰੀ ਜਿਹੀ ਪੁੱਛ ਕੀਤੀ ਕਿ ਰਾਜਸਥਾਨੀ ਹੱਥ-ਲਿਖਤਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਮਿਲਦੀ ਹੈ ਕਿ ਨਹੀਂ, ਤਾਂ ਉਨ੍ਹਾਂ ਨੇ ਦਾਦੂਪੰਥੀ ਰੱਜਬ (1567-1689) ਤੇ ਇਸੇ ਪੰਥ ਦੇ ਗੋਪਾਲਦਾਸ (ਜਨਮ 1590 ਈ.) ਦੀਆਂ *ਸਰਵਾਂਗੀ* ਨਾਂ ਦੀਆਂ ਜ਼ਖ਼ੀਮ ਹੱਥ-ਲਿਖਤਾਂ ਦੀਆਂ ਫ਼ਿਲਮਾਂ ਮੇਰੇ ਸਾਹਮਣੇ ਲਿਆ ਧਰੀਆਂ। ਨਾਲ ਹੀ ਫ਼ਿਲਮ ਦੇ ਨਿੱਕੇ ਹਰਫ਼ਾਂ ਨੂੰ ਮੋਟੇ ਕਰ ਕੇ ਵਿਖਾਉਣ ਵਾਲੀ ਮਸ਼ੀਨ ਵੀ ਮੇਰੇ ਕੋਲ ਲਿਆ ਧਰੀ। ਮੈਂ ਕਾਰੇ ਲੱਗ ਗਿਆ। ਫ਼ਿਲਮਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਕਲਾਮ ਦੇ ਢੇਰ ਸਾਰੇ ਨਮੂਨੇ ਲੱਭ ਗਏ ਪਰ ਬੜੀ ਹੈਰਾਨੀ ਹੋਈ ਜਦੋਂ, ਵਿਚ ਵਿਚ, 'ਫਰੀਦ' ਦੇ ਨਾਂ ਦੀ ਝਲਕ ਵੀ ਪੈਣ ਲੱਗੀ। ਓਦੋਂ ਮੈਨੂੰ ਫ਼ਰੀਦ ਜੀ ਦੇ ਕਲਾਮ ਦਾ ਉਤਾਰਾ ਕਰ ਲੈਣ ਦੀ ਵਿਹਲ ਨਾ ਮਿਲ ਸਕੀ ਪਰ ਰੱਜਬ ਤੇ ਗੋਪਾਲ ਦਾਸ ਦੇ ਨਾਂ ਤੇ ਉਨ੍ਹਾਂ ਦੀਆਂ ਤਰਤੀਬ ਦਿੱਤੀਆਂ ਹੋਈਆਂ, *ਸਰਵਾਂਗੀ* ਸਿਰਨਾਵੇਂ ਵਾਲੀਆਂ ਕਿਤਾਬਾਂ ਦੇ ਨਾਂ ਮੇਰੇ ਜ਼ਿਹਨ ਵਿਚ ਉੱਕਰੇ ਗਏ।

ਰੱਜਬ ਤੇ ਗੋਪਾਲ ਦਾਸ ਦੀਆਂ ਕਿਰਤਾਂ ਵਿਚ ਗੁਰੂ ਨਾਨਕ ਦੇਵ ਜੀ ਤੇ ਬਾਬਾ ਫ਼ਰੀਦ ਜੀ ਦੇ ਕਲਾਮ ਦੀ ਸੂਹ ਨੇ ਮੈਨੂੰ ਕਾਫ਼ੀ ਦੇਰ ਇਸ ਕਰਕੇ ਪਰੇਸ਼ਾਨ ਕੀਤੀ ਰੱਖਿਆ ਕਿ ਬਾਵਜੂਦ ਪਤਾ ਹੋਣ ਦੇ ਇਹ ਕਿਰਤਾਂ ਮੇਰੇ ਹੱਥ ਵਿਚ ਨਹੀਂ ਸਨ ਆਈਆਂ। ਗੁਰੂ ਜੀ ਦੀ ਬਾਣੀ ਦੀ ਨਿਸ਼ਾਨਦੇਹੀ ਮੈਂ ਕਰ ਆਇਆ ਸਾਂ, ਇਸ ਲਈ ਉਸ ਦੀ ਫ਼ੋਟੋ-ਕਾਪੀ ਤਾਂ ਛੇਤੀ ਮੇਰੇ ਪਾਸ ਪਹੁੰਚ ਗਈ ਤੇ ਮੈਂ ਉਸ ਦੀ ਵਰਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਦਿੱਤੇ ਆਪਣੇ ਇਕ ਲੈਕਚਰ ਵਿਚ ਕਰ ਵੀ ਲਈ, ਪਰ ਬਾਬਾ ਫ਼ਰੀਦ ਜੀ ਬਾਰੇ ਮੇਰੀ ਤਰੇਹ ਜਿਉਂ ਦੀ ਤਿਉਂ ਕਾਇਮ ਰਹੀ। ਡਾ. ਕਾਲੇਵਾਰਤ ਸੰਨ 1978 ਵਿਚ ਰੱਜਬ ਦੀ *ਸਰਵਾਂਗੀ* ਛਾਪ ਚੁੱਕੇ ਸਨ[6] ਪਰ ਉਸ ਵਿੱਚੋਂ ਏਨਾ ਹੀ ਪਤਾ ਲੱਗਦਾ ਸੀ ਕਿ ਫ਼ਰੀਦ ਜੀ ਦਾ ਕਲਾਮ ਅਸਲ ਕਿਤਾਬ ਵਿਚ ਫ਼ਲਾਣੀ ਫ਼ਲਾਣੀ ਥਾਂ ਮੌਜੂਦ ਹੈ ਪਰ ਕਲਾਮ ਨਹੀਂ ਸੀ ਦਿੱਤਾ ਹੋਇਆ। ਸੋ, ਰੱਜਬ ਦੀ ਛਪੀ ਹੋਈ *ਸਰਵਾਂਗੀ* ਮੇਰੀ ਭੁੱਖ ਨੂੰ ਚਮਕਾਉਂਦੀ ਤਾਂ ਸੀ, ਮਿਟਾਉਂਦੀ ਨਹੀਂ ਸੀ। ਕੁੱਲ 7 ਸਲੋਕਾਂ ਨੂੰ ਇਕ ਪੂਰੇ ਮਜ਼ਮੂਨ ਲਈ ਕਾਫ਼ੀ ਮਸਾਲਾ ਨਾ ਸਮਝ ਕੇ ਮੈਂ ਇਸ ਪਾਸਿਓਂ ਓਨਾ ਕੁ ਅਵੇਸਲਾ ਹੋਇਆ ਰਿਹਾ ਜਿੰਨੇ ਕੁ ਨਾਲ ਮੇਰੀ ਬੇਚੈਨੀ ਅਣਿਆਈ ਮੌਤ ਨਾ ਮਰੀ। ਜਦੋਂ 1993 ਵਿਚ ਕਾਲੇਵਾਰਤ ਹੁਰਾਂ ਗੁਪਾਲ ਦਾਸ ਦੀ *ਸਰਵਾਂਗੀ* ਵੀ ਛਾਪ ਦਿੱਤੀ[7] ਤਾਂ ਮੇਰੀ ਬੇਚੈਨੀ ਨੇ ਫੇਰ ਇਕਦਮ ਸਿਰ ਚੁੱਕ ਲਿਆ। ਐਤਕੀਂ ਡਾ. ਕਾਲੇਵਾਰਤ ਨੇ ਗੋਪਾਲ ਦਾਸ ਦੀ 'ਸਰਵਾਂਗੀ' ਦਾ ਪੂਰਾ ਮਤਨ ਛਾਪਿਆ ਹੋਇਆ ਸੀ। ਇਸ ਵਿੱਚੋਂ ਮੈਨੂੰ 30 ਸਲੋਕ ਬਾਬਾ ਜੀ ਦੇ ਮਿਲ ਗਏ। ਡਾ. ਕਾਲੇਵਾਰਤ ਨੂੰ ਲਿਖਿਆ ਤਾਂ ਉਨ੍ਹਾਂ ਨੇ ਰੱਜਬ ਵਾਲੇ 7 ਸਲੋਕਾਂ ਦੀਆਂ ਫ਼ੋਟੋਕਾਪੀਆਂ ਭੇਜਣ ਦੀ ਵੀ ਮਿਹਰਬਾਨੀ ਕੀਤੀ। ਇਸ ਤਰ੍ਹਾਂ, ਬਾਬਾ ਫ਼ਰੀਦ ਜੀ ਦੇ ਕੁੱਲ 37 ਸਲੋਕ ਬਣ ਗਏ, ਜਿਨ੍ਹਾਂ ਨਾਲ ਸਤਾਰ੍ਹਵੀਂ ਸਦੀ ਦੇ ਮੁੱਢ ਵਿਚ ਰਾਜਸਥਾਨੀ ਅਦੀਬਾਂ ਦੀ ਜਾਣ-ਪਛਾਣ ਹੈ ਸੀ। ਇਨ੍ਹਾਂ ਸਲੋਕਾਂ ਦੀ ਸਰਵਾਂਗੀਆਂ ਵਿਚ ਮੌਜੂਦਗੀ ਨੂੰ ਮੈਂ 'ਸਤਾਰ੍ਹਵੀਂ ਸਦੀ ਵਿਚ ਬਾਬਾ ਫ਼ਰੀਦ ਦੀ ਰਾਜਸਥਾਨੀ ਫੇਰੀ' ਦਾ ਨਾਂ ਦੇਂਦਾ ਹਾਂ ਤੇ ਸਮਝਦਾ ਹਾਂ ਕਿ ਫ਼ਰੀਦ ਜੀ ਦੇ ਨਾਂ ਦੀ ਤਸਬੀ ਫੇਰਨ ਵਾਲੇ ਅਕੀਦਤਮੰਦਾਂ ਲਈ ਇਹ ਇਕ ਅਨਮੋਲ ਅਦਬੀ ਤੁਹਫ਼ਾ ਹੈ, ਜੋ ਇਸ ਮਜ਼ਮੂਨ ਰਾਹੀਂ, ਗ਼ਾਇਬਾਨਾ ਤੌਰ ਉੱਤੇ, ਉਨ੍ਹਾਂ ਦੀ ਝੋਲੀ ਵਿਚ ਪਾਇਆ ਜਾ ਰਿਹਾ ਹੈ।

ਰੱਜਬ ਤੇ ਗੋਪਾਲ ਦਾਸ, ਜਿਨ੍ਹਾਂ ਦੀ ਮਿਹਰਬਾਨੀ ਨਾਲ ਅੱਜ ਰਾਜਸਥਾਨ ਦੇ ਰੇਗਿਸਤਾਨ ਵਿਚ ਬਾਬਾ ਫ਼ਰੀਦ ਜੀ ਦੇ ਬੋਲ ਉੱਠਦੇ ਸੁਣੇ ਜਾ ਸਕਦੇ ਹਨ, ਦਾਦੂ-ਪੰਥ ਨਾਲ ਜੁੜੇ ਹੋਏ ਸਨ। ਦਾਦੂ ਜੀ (1544-1603 ਈ.), ਜਿਨ੍ਹਾਂ ਦੇ ਨਾਂ ਉੱਤੇ ਉਨ੍ਹਾਂ ਦਾ ਪੰਥ ਚੱਲਿਆ, ਰਾਜਸਥਾਨ ਦੇ ਬੜੇ ਮਸ਼ਹੂਰ



6. Winand M. Callewaert, *The Sarvangi of The Dadu Panthi Rajab*, 1978, Leuvin, Department Orientalistiek Katholiek Universitiet.
7. Winand M. Callewaert, *The Sarvangi of Gopal Das*, 1993. New Delhi, Manohar Publishers.



ਮਜ਼ਹਬੀ ਆਗੂ ਹੋ ਗੁਜ਼ਰੇ ਹਨ।[8] ਆਪ ਬੜੇ ਸੁਲਹ-ਕੁੱਲ ਤੇ ਹਰ ਇਕ ਨੂੰ ਆਪਣੇ ਪਿਆਰ ਦੇ ਕਲਾਵੇ ਵਿਚ ਲੈਣ ਵਾਲੇ ਆਗੂ ਹੋਏ ਹਨ। ਉਨ੍ਹਾਂ ਦੇ ਪੈਰੋਕਾਰ ਰੱਜਬ ਨੇ *ਆਦਿ ਬੀੜ* ਦੀ ਤਿਆਰੀ ਦੇ ਨੇੜੇ ਤੇੜੇ ਆਪਣੇ ਤੋਂ ਪਹਿਲੇ ਤੇ ਆਪਣੇ ਸਮੇਂ ਦੇ 88 ਕਵੀਆਂ ਦੇ 8000 ਚੋਣਵੇਂ ਸ਼ਿਅਰ, ਵੱਖ ਵੱਖ ਉਨਵਾਨਾਂ ਥੱਲੇ, ਇਕੱਠੇ ਕੀਤੇ। ਕਿਤਾਬ ਦਾ ਨਾਂ ਰੱਖਿਆ ਗਿਆ *ਸਰਵਾਂਗੀ* (ਸਾਰੇ ਅੰਗਾਂ ਵਾਲੀ)। ਰੱਜਬ ਪਹਿਲਾ ਰਾਜਸਥਾਨੀ ਸ਼ਾਇਰ ਸੀ, ਜਿਸ ਨੇ ਗੁਰੂ ਨਾਨਕ ਦੇਵ ਜੀ ਤੇ ਬਾਬਾ ਫ਼ਰੀਦ ਜੀ ਦੇ ਪੰਜਾਬੀ ਸ਼ਿਅਰਾਂ ਨੂੰ ਆਪਣੇ ਇੰਤਿਖ਼ਾਬ ਵਿਚ ਸ਼ਾਮਿਲ ਕੀਤਾ। ਸਾਡੇ ਲਈ ਉਸ ਦੀ ਕਿਤਾਬ ਦੀ ਅਹਿਮੀਅਤ ਇਹ ਹੈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਬਾਬਾ ਫ਼ਰੀਦ ਜੀ ਦਾ ਕਲਾਮ, ਆਦਿ ਬੀੜ ਵਿਚ ਸ਼ਾਮਿਲ ਕਰ ਰਹੇ ਸਨ, (1604 ਈ.), ਕਰੀਬ ਕਰੀਬ ਓਦੋਂ ਹੀ, ਰੱਜਬ ਤੇ ਉਸ ਤੋਂ ਤਕਰੀਬਨ 20-25 ਵਰ੍ਹੇ ਮਗਰੋਂ, ਗੋਪਾਲ ਦਾਸ, ਆਪੋ ਆਪਣੇ ਇੰਤਿਖ਼ਾਬਾਂ ਵਿਚ ਬਾਬਾ ਫ਼ਰੀਦ ਜੀ ਦੇ ਸਲੋਕ ਸਾਂਭ ਰਹੇ ਸਨ। ਇਸ ਕਰਕੇ, ਅੱਗੋਂ ਲਈ, ਜਦ ਕਦੀ ਵੀ ਫ਼ਰੀਦੀ ਕਲਾਮ ਦੀ ਗੱਲ ਕਰਨੀ ਪਵੇਗੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ 112 ਸਲੋਕ ਤੇ 4 ਸ਼ਬਦਾਂ ਦੇ ਨਾਲ ਰੱਜਬ ਤੇ ਗੋਪਾਲ ਦਾਸ ਦੇ 37 ਸਲੋਕਾਂ ਵਿੱਚੋਂ 18 ਅਸਲੋਂ ਨਵੇਂ ਸਲੋਕਾਂ ਦਾ ਜ਼ਿਕਰ ਵੀ ਛੇੜਨਾ ਪਵੇਗਾ (ਬਾਕੀ ਦੇ 19 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਹਨ)। ਅਫ਼ਸੋਸ ਇਹ ਹੈ ਕਿ ਨਵਿਆਂ ਸਲੋਕਾਂ ਵਿੱਚੋਂ ਬਹੁਤ ਘੱਟ ਹਨ ਜੋ ਮੇਰੇ ਪਾਸੋਂ ਠੀਕ ਤਰ੍ਹਾਂ ਉਠਾਏ ਜਾ ਸਕੇ ਹਨ। ਨਾ ਪਹਿਲੇ ਕਾਤਿਬਾਂ ਨੇ ਇਨ੍ਹਾਂ ਸਲੋਕਾਂ ਨੂੰ ਲਿਖਣ ਵੇਲੇ ਤੇ ਨਾ ਮੇਰੇ ਵਿਦਵਾਨ ਦੋਸਤ ਡਾ. ਕਾਲੇਵਾਰਤ ਨੇ ਛਾਪਣ ਤੋਂ ਪਹਿਲਾਂ, ਇਨ੍ਹਾਂ ਨੂੰ ਸਵਾਹਰਾ ਕਰਨ ਦੀ ਕੋਈ ਖੇਚਲ ਕੀਤੀ ਹੈ। ਜਿੰਨੀ ਕੁ ਰੱਜਬ ਤੇ ਗੋਪਾਲਦਾਸ ਵੱਲੋਂ ਇਕੱਠੇ ਕੀਤੇ ਸਲੋਕਾਂ ਵਿਚ ਸੁਧਾਈ ਹੋ ਸਕੀ ਹੈ, ਮੈਂ ਬ੍ਰੈਕਟਾਂ ਵਿਚ ਕਰ ਦਿੱਤੀ ਹੈ ਪਰ ਜਿੱਥੇ ਮੈਂ ਮਤਨ ਨੂੰ ਠੀਕ ਤਰ੍ਹਾਂ ਨਹੀਂ ਉਠਾ ਸਕਿਆ, ਓਥੇ ਪੰਜਾਬੀ ਤੇ ਸਰਾਇਕੀ ਦੇ ਵਿਦਵਾਨਾਂ ਦੀ ਤਬਅ-ਆਜ਼ਮਾਈ ਲਈ ਮੈਦਾਨ ਖ਼ਾਲੀ ਛੱਡ ਦਿੱਤਾ ਹੈ।

ਰੱਜਬ ਆਪਣੀ *ਸਰਵਾਂਗੀ* ਵਿਚ ਕਿਸੇ ਮਜ਼ਮੂਨ ਨੂੰ ਸਿਰਨਾਵੇਂ ਵਜੋਂ ਲਿਖ ਕੇ ਉਸ ਦੇ ਥੱਲੇ ਦਾਦੂ ਜੀ ਦੀਆਂ, ਆਪਣੀਆਂ, ਕਬੀਰ ਜੀ ਤੇ ਹੋਰ ਕਵੀਆਂ ਦੀਆਂ ਸਾਖੀਆਂ, ਪਦੇ, ਕਬਿੱਤ, ਸਲੋਕ, ਬੈਤ, ਆਦਿ ਦਰਜ ਕਰਦਾ ਹੈ। ਇਹ ਰਚਨਾਵਾਂ ਸੰਸਕ੍ਰਿਤ ਤੇ ਫ਼ਾਰਸੀ ਤੋਂ ਛੁੱਟ ਹਿੰਦੀ, ਪੰਜਾਬੀ, ਆਦਿ ਭਾਸ਼ਾਵਾਂ ਵਿਚ ਵੀ ਹਨ। ਗੋਪਾਲ ਦਾਸ ਦਾ ਤਰੀਕਾ ਵੀ ਇਹੀ ਹੈ। ਉਹ ਵੀ ਕਿਸੇ ਇਕ ਮਜ਼ਮੂਨ ਦਾ ਸਿਰਨਾਵਾਂ ਚੁਣ ਕੇ ਉਸ ਮਜ਼ਮੂਨ ਨਾਲ ਢੁੱਕਦੇ ਸ਼ਿਅਰਾਂ ਦੇ ਨਮੂਨੇ ਹਿੰਦੀ, ਪੰਜਾਬੀ ਤੇ ਫ਼ਾਰਸੀ, ਆਦਿ ਦੇ ਵੱਖ ਵੱਖ ਸ਼ਾਇਰਾਂ ਦੀਆਂ ਕਿਰਤਾਂ ਵਿੱਚੋਂ ਲੈ ਲੈ ਕੇ, ਇਕ ਦੂਜੇ ਦੇ ਥੱਲੇ ਬੀੜਦਾ ਜਾਂਦਾ ਹੈ। ਜਿਨ੍ਹਾਂ ਸਿਰਨਾਵਿਆਂ ਹੇਠ ਤੇ ਜਿਸ ਤਰਤੀਬ ਵਿਚ ਬਾਬਾ ਫ਼ਰੀਦ ਜੀ ਦੇ ਸਲੋਕ ਸਰਵਾਂਗੀਆਂ ਵਿਚ ਦਿੱਤੇ ਹੋਏ ਹਨ, ਉਨ੍ਹਾਂ ਨੂੰ, ਜਿਉਂ ਦੇ ਤਿਉਂ, ਏਥੇ ਗੁਰਮੁਖੀ ਅੱਖਰਾਂ ਵਿਚ ਨਕਲ ਕੀਤਾ ਜਾ ਰਿਹਾ ਹੈ। ਸਫ਼ੇ, ਛਪੀਆਂ ਹੋਈਆਂ ਸਰਵਾਂਗੀਆਂ ਦੇ ਦਿੱਤੇ ਗਏ ਹਨ। ਪਹਿਲੇ 7 ਸਲੋਕ ਰੱਜਬ ਦੀ *ਸਰਵਾਂਗੀ* ਵਿੱਚੋਂ[9] ਤੇ ਅਗਲੇ 30 ਸਲੋਕ ਗੋਪਾਲ ਦਾਸ ਦੀ *ਸਰਵਾਂਗੀ* ਵਿੱਚੋਂ ਲਏ ਗਏ ਹਨ :

| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* |
|---|---|---|
| 1. | 36. | **ਭਗਤਿ ਨਿਰਮਲ ਨਿਹਗ੍ਰਬ ਕੋ ਅੰਗ**<br>ਫਰੀਦਾ ਇਤ ਜਹਾਂਨ ਬਿਚਿ॥<br>ਐ ਤੂੰ ਚੰਗੋ ਟੋਲ॥<br>ਹਥੋਂ ਡੇਵੈਂ ਤੈਂ ਚਲੈਂ ਭੁਖਾਂ ਮਿਠਾ ਬੋਲ॥੬॥ |

8. ਦਾਦੂ ਜੀ ਦਾ ਜਨਮ ਅਹਮਦਾਬਾਦ (ਗੁਜਰਾਤ) ਵਿਚ ਇਕ ਪੇਂਜੇ ਦੇ ਘਰ ਹੋਇਆ ਪਰ ਇਨ੍ਹਾਂ ਨੇ ਪੱਕਾ ਟਿਕਾਣਾ ਰਾਜਸਥਾਨ ਵਿਚ ਬਣਾਇਆ। ਸਭ ਤੋਂ ਵੱਡਾ ਦਾਦੂ ਦੁਆਰਾ ਪਿੰਡ ਨਾਰਾਯਣਾ (ਜੈਪੁਰ) ਵਿਚ ਹੈ।
9. ਇਹ ਸਲੋਕ ਰੱਜਬ ਦੀ ਛਪੀ ਹੋਈ *ਸਰਵਾਂਗੀ* ਵਿੱਚੋਂ ਨਹੀਂ ਲਏ ਗਏ ਬਲਕਿ Dr. Winand M. Callewaert ਜੀ ਦੇ ਵੱਲੋਂ ਭੇਜੀ ਗਈ ਦੇਵਨਾਗਰੀ ਦੀ ਇਕ ਹੱਥ-ਲਿਖਤ ਦੀ ਫ਼ੋਟੋ ਕਾਪੀ ਵਿੱਚੋਂ ਲਏ ਗਏ ਹਨ।



| ਨੰਬਰ | ਸਿਰਨਾਵਿਆਂ ਦੀ ਮੂਲ ਗਿਣਤੀ | ਸਿਰਨਾਵੇਂ ਤੇ ਸਲੋਕ |
|---|---|---|
| 2. | 69. | **ਉਪਦੇਸ ਚਿਤਾਵਨੀ ਕੋ ਅੰਗ**<br>ਫ਼ਰੀਦਾ ਢੇਰੀ ਦਿਸੈਂ ਛਾਰ ਦੀ॥<br>ਉਤੈਂ ਟੀਹਰਿਯਾਂਹ॥<br>ਐ ਭੀ ਹੋਂਦੇ ਮਾਂਨਵੀ॥<br>ਮਾਂਣਦੇ ਰਲਿਯਾਂਹ॥੩੩॥ |
| 3. | | ਫਰੀਦਾ ਖੋਡੈ ਦਿਸਨਿ ਠੀਕਰੀ॥<br>ਅਧਰ ਲਾ ਉਹਡ॥<br>ਅਹਿਂ ਧਰਿ ਉਤੈ ਮਾਂਨਵੀ॥<br>ਕੇਤੇ ਗਏ ਕਰਿ ਲਡ॥੩੪॥ |
| 4. | 114. | **ਬਿਖੈ ਕੋ ਅੰਗ**<br>ਫਰੀਦਾ ਐ ਬਿਹ ਗੰਦਲਾਂ॥<br>ਧਰਿਯਾਂਰ ਖੰਡ ਲਿਵਾਰਿ॥<br>ਜਾਂ ਜਾਂ ਨਾਂਹੀਂ ਚਖਿਯਾ॥<br>ਤਾਂ ਤਾਂ ਹੂਹਿੰਹਿ ਜਾਰਿ॥੬॥ |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਲੋਕ ਦੀ ਪਹਿਲੀ ਤੁਕ ਨਾਲ ਮਿਲਦੀ-ਜੁਲਦੀ ਤੁਕ ਮੌਜੂਦ ਹੈ, ਜਿਸ ਵਿਚ 'ਵਿਸ ਭਰੀਆਂ ਗੰਦਲਾਂ' ਦਾ ਜ਼ਿਕਰ ਕੀਤਾ ਹੋਇਆ ਹੈ:

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥੩੭॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1379)*

*ਸਿਅਰੁਲ-ਔਲੀਆ* ਵਿਚ ਜਿਹੜਾ ਇੱਕੋ ਇਕ ਪੰਜਾਬੀ ਦਾ ਸਲੋਕ ਫ਼ਰੀਦ ਜੀ ਦੇ ਮੂੰਹੋਂ ਨਿਕਲਿਆ ਮਿਲਦਾ ਹੈ ਤੇ ਅਜੇ ਤਕ ਠੀਕ ਤਰ੍ਹਾਂ ਉਠਾਇਆ ਨਹੀਂ ਜਾ ਸਕਿਆ, ਉਸ ਵਿਚ ਵੀ 'ਕੰਦਲੇ' [ਗੰਦਲ] ਤੇ 'ਬਿਸ' [ਵਿਸ਼] ਉਠਾਏ ਜਾ ਸਕਦੇ ਹਨ।

ਲੱਗਦਾ ਹੈ ਕਿ ਜ਼ਹਿਰੀਲੀਆਂ ਗੰਦਲਾਂ ਦੇ ਮੈਟਾਫ਼ਰ ਉੱਤੇ ਫ਼ਰੀਦੀ ਵਰਤੋਂ ਦੀ ਮੁਹਰ ਪੱਕੀ ਲੱਗੀ ਹੋਈ ਹੈ।

| | | |
|---|---|---|
| 5. | 126. | **ਸੰਜਮ ਕਸੌਟੀ ਕੋ ਅੰਗ**<br>ਫਰੀਦਾਂ ਰਤਯਾਂ ਰਤ ਨ ਨਿਕਲੈ॥<br>ਜੇ ਤਨ ਚਾਰੈ ਕੋਇ॥<br>ਜੋ ਰਤੇ ਰਹਿਮਾਨ ਸੋਂ॥<br>ਤਿਨ ਤਨਿ ਰਤ ਨ ਹੋਇ॥੬॥ |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥੋੜ੍ਹੇ ਫ਼ਰਕ ਨਾਲ ਇਸ ਤਰ੍ਹਾਂ ਮਿਲਦਾ ਹੈ:

ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ॥
ਜੋ ਤਨ ਰਤੇ ਰਬ ਸਿਉ, ਤਨਿ ਤਨਿ ਰਤੁ ਨ ਹੋਇ॥ (੫੧) *(ਪੰਨਾ 1380)*

ਸ੍ਰੀ ਗੁਰੂ ਅਮਰਦਾਸ ਜੀ ਨੇ ਜਿਹੜਾ ਸਲੋਕ ਇਸ ਸਲੋਕ ਦੇ ਜਵਾਬ ਵਿਚ ਉਚਾਰਿਆ ਸੀ, ਉਹ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਲੋਕ ਦੇ ਥੱਲੇ ਦਿੱਤਾ ਹੋਇਆ ਹੈ। ਜਿਨ੍ਹਾਂ ਨੂੰ ਇਸ ਦਾ ਇਲਮ ਨਹੀਂ ਹੈ, ਉਨ੍ਹਾਂ ਵਾਸਤੇ ਇਹ ਸਲੋਕ ਵੀ ਦਿੱਤਾ ਜਾ ਰਿਹਾ ਹੈ:

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ, ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥ (੫੨) *(ਪੰਨਾ 1380)*



| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* | |
|---|---|---|---|
| 6. | 80. | **ਸੁਕ੍ਰਿਤ ਕੌ ਅੰਗ**<br>ਫਰੀਦਾ ਕਗ ਕਿਲੋਲੀ ਕਰਿ ਗਐ॥<br>ਬਗ ਜੁ ਬੈਠੇ ਮਲਿ॥<br>ਸੰਬਲ ਘਿੰਨਿ ਫਰੀਦ ਤੂੰ॥<br>ਵਜੰਣ ਅਜਿ ਕਿ ਕਲਿ॥੩੬॥ | |
| 7. | 78. | **ਦਯਾ ਨਿਰਬੈਰਤਾ ਕੌ ਅੰਗ**<br>ਫਰੀਦਾ ਜਿਨ੍ਹਾ ਖਾਯੇ ਆਲਾ ਪਾਲਾ॥<br>ਤੇ ਤੌਂ ਠਾਂਕੇ ਉਚੀ ਡਾਲਾ॥<br>ਜੇ ਥਾਂਵੈਂਗੇ ਚੁਬਨਿ ਵਾਲਾ॥<br>ਤਿਸ ਕਾ ਹੈਗਾ ਕੌਣ ਹਵਾਲਾ॥੩॥ | |
| | 3. | ਸਾਚਾ ਝੂਠਾ ਗੁਰ ਕੀ ਪਾਰਿਖ ਕੌ ਅੰਗ॥ | *(ਸਫ਼ਾ 124)* |
| 8. | 22. | ਫਰੀਦਾ ਕੁਲਹ ਦੇਂ ਦੇਂ ਬਾਵਰੇ।<br>ਲੇਂ ਦੇਖਾ ਰੇ (ਲੈਂਦੇ ਖਰੇ) ਨਿਲਜ (ਨਿਲੱਜ)॥<br>ਚੂਹਾ ਖਡ ਨ ਮਾਵਈ।<br>ਪੂਛਡਿ (ਪੂਛੇ/ਪੂਛਲ) ਬਂਧੈ (ਬੱਧਾ) ਛਜ (ਛੱਜ) | *(ਸਫ਼ਾ 125)* |

ਗੋਪਾਲ ਦਾਸ ਨੇ ਇਹ ਸਲੋਕ ਬਾਬਾ ਫ਼ਰੀਦ ਜੀ ਦੇ ਨਾਂ ਹੇਠ ਦਿੱਤਾ ਹੋਇਆ ਹੈ, ਪਰ ਇਸ ਦਾ ਅੱਗੇ ਦਿੱਤਾ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮਿਲਦਾ ਹੈ:

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥ *(ਪੰਨਾ 1286)*

ਇਹੀ ਉਹ ਸਲੋਕ ਹੈ, ਜਿਸ ਨੂੰ *ਮਆਸਰਿ-ਆਲਮਗੀਰੀ* ਵਿਚ ਔਰੰਗਜ਼ੇਬ ਦੇ ਮੂੰਹੋਂ ਨਿਕਲਦਾ ਵਿਖਾਇਆ ਗਿਆ ਹੈ। ਔਰੰਗਜ਼ੇਬ ਤੋਂ ਬਹੁਤ ਪਹਿਲਾਂ ਪਰ ਗੁਰੂ ਨਾਨਕ ਦੇਵ ਜੀ ਤੋਂ ਬਾਅਦ *ਸਬਇ ਸਨਾਬਿਲ* (1561 ਈ.) ਕਿਤਾਬ ਵਿਚ ਵੀ ਇਹੀ ਸਲੋਕ, ਹਵਾਲੇ ਵਜੋਂ ਦਿੱਤਾ ਮਿਲਦਾ ਹੈ। ਇਹ ਹਵਾਲਾ ਅਸੀਂ ਜਨਾਬ ਖ਼ਲੀਕ ਅਹਿਮਦ ਨਿਜ਼ਾਮੀ ਜੀ ਦੇ ਹਵਾਲੇ ਨਾਲ ਪਹਿਲਾਂ ਦੇ ਚੁੱਕੇ ਹਾਂ।

ਇਸ ਤੋਂ ਅਗਲਾ ਸਲੋਕ ਦਸਵੇਂ ਸਿਰਨਾਵੇਂ ਥੱਲੇ ਲਿਖਿਆ ਹੋਇਆ ਹੈ। ਸਿਰਨਾਵਾਂ ਹੈ:

| | | | |
|---|---|---|---|
| | 10. | **ਨਾਂਵ ਮਹਿਮਾ ਨਾਂਵ ਬਿਨ ਅਕਾਰਥ ਜਨਮ ਕੌ ਅੰਗ** | *(ਸਫ਼ਾ 147)* |
| 9. | 55. | ਉਠਿ ਫਰੀਦਾ ਫਜਰ ਹੁਈ।<br>ਬੰਗ ਨਿਵਾਜ ਗੁਜਾਰਿ॥<br>ਜੋ ਸਿਰ ਅਲਹ ਨਾਂ ਨਵੈ (ਨਿਵੈ)।<br>ਸੋ ਸਿਰ ਕਪਿ ਉਤਾਰਿ | *(ਸਫ਼ਾ 150)* |

ਇਹ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਪਰ ਓਥੇ ਇਸ ਦਾ ਰੂਪ ਕੁੱਝ ਫ਼ਰਕ ਵਾਲਾ ਹੈ:

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ (੭੧) *(ਪੰਨਾ 1381)*

ਦਸਵਾਂ ਸਲੋਕ 'ਭੇਖ ਕੌ ਅੰਗ' ਸਿਰਨਾਵੇਂ ਹੇਠ ਦਿੱਤਾ ਮਿਲਦਾ ਹੈ:

| | | | |
|---|---|---|---|
| | 15. | **ਭੇਖ ਕੌ ਅੰਗ** | *(ਸਫ਼ਾ 170)* |
| 10. | 14. | ਫਰੀਦਾ ਕਾਲੀ ਤੇਰੀ ਕਾਂਬਲੀ।<br>ਮੈਲਾ ਤੇਰਾ ਭੇਸ॥<br>ਗੁਨਹੀਂ ਭਰਿਯਾ ਤੂੰ ਫਿਰੈ।<br>ਲੋਕ ਕਹੈਂ ਦਰਵੇਸ | *(ਸਫ਼ਾ 171)* |



ਜਿਵੇਂ ਕਿ ਆਪ ਜਾਣਦੇ ਹੀ ਹੋ, ਇਹ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ ਤੇ ਓਥੇ ਇਸ ਦਾ ਰੂਪ ਇਉਂ ਹੈ:

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥ (੬੧) *(ਪੰਨਾ 1381)*

ਅਗਲਾ ਸਲੋਕ ਆਉਂਦਾ ਹੈ 18ਵੀਂ ਸੁਰਖ਼ੀ 'ਮਿਲਾਪ ਮੰਗਲ ਕੋ ਅੰਗ' ਥੱਲੇ:

| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* | |
|---|---|---|---|
| | 18. | **ਮਿਲਾਪ ਮੰਗਲ ਕੋ ਅੰਗ**<br>ਕਬਿਤ ... ... ... | *(ਸਫ਼ਾ 191)* |
| 11. | 19. | ਫਰੀਦਾ ਵਾਂ ਦੋਸਾਂ ਵਾਂ ਸਾਧਵਾ।<br>ਬਗਾਬਾਵ ਸੁਬਾਵ॥<br>ਵਾਂ ਝੋਲੀ ਮੂੰ ਝੋਲਈ।<br>ਮੈਂ ਨੌਂ ਲਖ ਪਸਾਵ | *(ਸਫ਼ਾ 193)* |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਅਜੇ ਇਸ ਦੀ ਪੜ੍ਹਤ ਮੇਰੇ ਪਾਸੋਂ ਸਵਾਹਰੀ ਨਹੀਂ ਹੋ ਸਕੀ।

ਅਗਲੇ ਸਲੋਕ ਲਈ ਪੰਝੀਵੇਂ ਨੰਬਰ ਦੀ ਸੁਰਖ਼ੀ ਹੇਠ ਨੰਬਰ 88 ਵੇਖਣਾ ਪੈਂਦਾ ਹੈ:

| | | | |
|---|---|---|---|
| | 25. | **ਸਾਧ ਸੰਗਤਿ ਕੋ ਅੰਗ** | *(ਸਫ਼ਾ 221)* |
| 12. | 88. | ਫਰੀਦਾ ਸਾਧੋਂ ਸੇਤੀਂ ਬਾਰ।<br>ਜੇ ਲਾਗੈ ਤੌਂ ਲਾਈਯੇ॥<br>ਜੇ ਪੰਧਿ ਹੋਇ ਅਵਾਰ।<br>ਤੌਂ ਅੰਧਯਾਰੈ ਘਰਿ ਜਾਈਯੇ | *(ਸਫ਼ਾ 224)* |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ।

ਅਗਲਾ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲਾ ਹੈ ਤੇ 29 ਨੰਬਰ ਦੇ ਸਿਰਨਾਵੇਂ **'ਕੁਸੰਗਤਿ ਕੁਕਰਨੀਂ ਤਸਕਾਰ ਕੋ ਅੰਗ'** (ਸਫ਼ਾ 228) ਥੱਲੇ ਮਿਲਦਾ ਹੈ। ਮੈਂ ਇਸ ਸਲੋਕ ਨੂੰ ਵੀ ਠੀਕ ਤਰ੍ਹਾਂ ਨਹੀਂ ਪੜ੍ਹ ਸਕਿਆ।

| | | | |
|---|---|---|---|
| 13. | 56. | ਫਰੀਦਾ ਪਿਟਣ ਪਿਟੇਕੀਂਯ।<br>ਚੀਰ ਕਿਤੇ ਡਾਰਿਣ ਧਰੈ॥<br>ਮਲ ਸੁਂ ਸੰਗ ਕਰਾਇ।<br>ਤਾ ਕਾਰਣਿ ਪਿਟਣ ਸਹੈ | *(ਸਫ਼ਾ 231)* |

ਪਰ ਇਸ ਤੋਂ ਅਗਲਾ, ਚੌਦ੍ਹਵਾਂ ਸਲੋਕ, ਜੋ 50 ਨੰਬਰ ਦੇ ਸਿਰਨਾਵੇਂ **'ਕਾਲ ਬੰਚਨਾ ਜਰਣਾ ਉਪਦੇਸ ਕੋ ਅੰਗ'** (ਸਫ਼ਾ 277) ਥੱਲੇ 120 ਨੰਬਰ ਉੱਤੇ ਲਿਖਿਆ ਮਿਲਦਾ ਹੈ, ਸਭ ਨੂੰ ਸਮਝ ਆ ਜਾਂਦਾ ਹੈ।

| | | | |
|---|---|---|---|
| 14. | 120. | ਸੇਖ ਫਰੀਦਾ ਬੋਲੀ (ਬੋਲੀਂ) ਨਾਂਹੀਂ।<br>ਪੜਦਾ ਕਿਸਹੀਦਾ (ਕਿਸ ਹੀ ਦਾ/ਕਿਸੇ ਦਾ)<br>ਖੋਲੀ (ਖੋਲ੍ਹੀਂ) ਨਾਂਹੀਂ।<br>ਮਾਂਣਸ ਮਾਂਣਸ ਅੰਤਰ ਹੈ।<br>ਕੇ ਹੀਰਾ ਕੇ ਪਥਰ (ਪੱਥਰ) ਹੈ | *(ਸਫ਼ਾ 282)* |

ਇਹ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਇਸ ਸਲੋਕ ਦਾ ਸ਼ਿਅਰੀ ਭਾਂਡਾ ਆਮ ਫ਼ਰੀਦੀ ਸਲੋਕਾਂ ਤੋਂ ਕੁੱਝ ਵੱਖਰਾ ਹੈ, ਪਰ ਇਸੇ ਸਿਰਨਾਵੇਂ ਦੇ ਨੰਬਰ 126 ਉੱਤੇ ਮਿਲਦੇ ਸਲੋਕ ਦੀ ਨੁਹਾਰ ਠੇਠ ਫ਼ਰੀਦੀ ਕਿਸਮ ਦੀ ਹੈ:



| ਨੰਬਰ | ਸਿਰਨਾਵਿਆਂ ਦੀ ਮੂਲ ਗਿਣਤੀ | ਸਿਰਨਾਵੇਂ ਤੇ ਸਲੋਕ | |
|---|---|---|---|
| 15. | 126. | ਫਰੀਦਾ ਇਤ ਜਹਾਂਨ ਵਿਚਿ।<br>ਏੜ੍ਹੇ (ਏਹ ਤ੍ਰੈ) ਚੰਗੇ ਟੋਲ।<br>ਹਥੋੜੇ ਵੈ (ਡੇਵੈ) ਨਵਿ (ਨਿਵ) ਚਲੈ।<br>ਮੁਖਾਂ ਮਿਠਾ (ਮਿੱਠਾ) ਬੋਲ | *(ਸਫ਼ਾ 282)* |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ।

ਅਗਲਾ ਸਲੋਕ 56ਵੇਂ ਸਿਰਨਾਵੇਂ ਹੇਠ ਮਿਲਦਾ ਹੈ। ਸਿਰਨਾਵਾਂ ਹੈ:

56. **'ਦਯਾ ਨ੍ਰਬੈਰਤਾ ਕੌ ਅੰਗ'** *(ਸਫ਼ਾ 292)*

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਹੈ।

| | | | |
|---|---|---|---|
| 16. | 47. | ਫਰੀਦਾ ਜਿਤੀ ਖੁਸਿਯਾਂ ਮਾਂਨਿਯਾਂ (ਮਾਣੀਆਂ)।<br>ਤਿਤੀ (ਤਿੱਤੀ) ਹੋਯੇ (ਹੋਵਨਿ) ਰੋਗ।<br>ਛਿਲਾਂ (ਛਿਲ੍ਹੂੰ) ਕਾਰਨਿ ਮਾਰਿਯੇ।<br>ਫਲ ਖਾਧੈ ਕਯਾ ਹੋਗ | *(ਸਫ਼ਾ 295)* |

ਸਤ੍ਹਾਰਵਾਂ ਸਲੋਕ ਜੋ *ਸਰਵਾਂਗੀ* ਵਿਚ ਕੁੱਝ ਹੋਰ ਤਰ੍ਹਾਂ ਲਿਖਿਆ ਹੋਇਆ ਹੈ ਤੁਹਾਡਾ ਜਾਣਿਆ ਪਛਾਣਿਆ ਹੈ। ਇਸ ਦਾ ਸਿਰਨਾਵਾਂ ਹੈ:

58. **'ਸੂਰਾਤਨ ਕੌ ਅੰਗ ਲਿਖਯਤੇ'** *(ਸਫ਼ਾ 299)*

ਤੇ ਇਸ ਦਾ ਮਤਨ ਇਉਂ ਦਿੱਤਾ ਹੋਇਆ ਹੈ:

| | | | |
|---|---|---|---|
| 17. | 35. | ਫਰੀਦਾ ਮਨ ਮੈ ਦਾਂਨ (ਮੈਦਾਨ) ਕਰਿ।<br>ਟੋਵਾ (ਟੋਆ) ਟਿਵਾ (ਟਿੱਬਾ) ਢਾਹਿ।<br>ਤੋ ਤੇਰੇ ਸੰਗਿ ਨ ਆਵਈ।<br>ਦੋਜਗ (ਦੋਜਕ = ਦੋਜ਼ਖ਼) ਹੰਦੀ ਭਾਹਿ | *(ਸਫ਼ਾ 301)* |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਲੋਕ ਦਾ ਪਾਠ ਇਉਂ ਮਿਲਦਾ ਹੈ:

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥ (੭੮) *(ਪੰਨਾ 1381)*

ਅਠ੍ਹਾਰਵਾਂ ਸਲੋਕ ਬਾਹਠਵੇਂ ਸਿਰਨਾਵੇਂ,

62. **ਸਗੁਣ ਸਾਧ ਮਿਲਤ ਗੋਬਿੰਦਜੀ ਕਾ ਗੁਣਾਂਹ ਕੋ ਅੰਗ** *(ਸਫ਼ਾ 316)*

ਹੇਠ 48ਵੇਂ ਨੰਬਰ ਉੱਤੇ ਦਿੱਤਾ ਹੋਇਆ ਹੈ, ਜੋ ਇੰਜ ਹੈ:

| | | | |
|---|---|---|---|
| 18. | 48. | ਫਰੀਦਾ ਏ ਜੋ ਜੰਗਲਿ ਰੂਖ ਰੇ (ਰੁੱਖੜੇ)।<br>ਹਰਿਯਰ ਪੱਤ ਤਿਨਾਂਹ।<br>ਪੋਥਾ ਲਿਖਯਾ ਅਲਖ ਕਾ।<br>ਏਕਸ ਏਕਸ ਮਾਹ (ਮਾਂਹ) | *(ਸਫ਼ਾ 320)* |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ।

ਅਗਲਾ ਸਲੋਕ 79ਵੇਂ ਸਿਰਨਾਵੇਂ ਦੇ ਸਲੋਕਾਂ ਵਿਚ ਨੌਂਵੇਂ ਨੰਬਰ ਉੱਤੇ ਦਰਜ ਹੈ। ਸਿਰਨਾਵਾਂ ਹੈ:

79. **ਮਨ ਕੋ ਅੰਗ** *(ਸਫ਼ਾ 397)*

| | | | |
|---|---|---|---|
| 19. | 9. | ਫਰੀਦਾ ਗੁਦੜਿ (ਗੁੱਦੜਿ) ਮੇਖਾਂ ਮਾਰਿਯਾਂ (ਮਾਰੀਆਂ)।<br>ਮਨ ਹੁੰ (ਹੂੰ) ਨ ਮਾਰੀ ਮੇਖ।<br>ਬਾਰੀ (ਵਾਰੀ) ਆਪੋ ਆਪਣੀਂ।<br>ਚਲੇ ਮਸਾਇਕ ਸੇਖ | *(ਸਫ਼ਾ 397)* |





ਇਹ ਸਲੋਕ ਥੋੜ੍ਹੇ ਜਿਹੇ ਫ਼ਰਕ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਓਥੇ ਇਸ ਦਾ ਪਾਠ ਇਹ ਹੈ:

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥ (੪੭) *(ਪੰਨਾ 1380)*

ਵੀਹਵਾਂ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੈ ਤੇ ਪੂਰੀ ਤਰ੍ਹਾਂ ਉਠਾਇਆ ਵੀ ਨਹੀਂ ਜਾਂਦਾ। ਇਸ ਦਾ ਸਿਰਲੇਖ 80 ਨੰਬਰ ਉੱਤੇ ਹੈ:

| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* | |
|---|---|---|---|
| | 80. | **ਮਨ ਕੀ ਮੂਲ ਤਿਥਿ ਬ੍ਰਿਸ਼ਾਂਮ ਕਾ ਬਿਚਾਰ ਕੋ ਅੰਗ ਉਪਦੇਸ਼ ਚਿੰਤਾਵਨੀ** | *(ਸਫ਼ਾ 405)* |

ਤੇ ਸਲੋਕ ਦਾ ਨੰਬਰ ਹੈ 58। ਸਲੋਕ ਦੀ ਲਿਖਤ ਕਸਰਵੰਦੀ ਹੈ ਇਸ ਲਈ ਚੰਗੀ ਤਰ੍ਹਾਂ ਪੜ੍ਹਿਆ ਨਹੀਂ ਜਾ ਸਕਿਆ। ਸਲੋਕ ਇਉਂ ਹੈ:

| | | | |
|---|---|---|---|
| 20. | 58. | ਫਰੀਦਾ ਜਿਨ੍ਹਿ ਤੂ ਛੁਨ ਬੁਝਿਆ।<br>ਤਿਨ ਸੁਖ ਰੈਨਿ ਬਿਹਾਇ।<br>ਮੈਂ ਰ ਅਬੁਝੀ ਬੁਝਿਆ।<br>ਚਪਰਿਈ ਬਲਾਇ | *(ਸਫ਼ਾ 406)* |

ਲੱਗਦਾ ਹੈ ਅਖ਼ੀਰਲੇ ਲਫ਼ਜ਼ 'ਰਹੀ ਬਿਲਲਾਇ' ਹੋਣਗੇ।

ਹੁਣ ਲਓ 14ਵਾਂ ਸਲੋਕ, 86ਵੇਂ ਸਿਰਨਾਵੇਂ ਵਾਲਾ:

| | | | |
|---|---|---|---|
| | 86. | **ਮਾਯਾ ਕੋ ਤਯਾਗ ਸੀਲ ਕੋ ਡਿਢਾਵ ਸੀਲਵੰਤ ਸਾਧ ਕੋ ਅੰਗ** | *(ਸਫ਼ਾ 414)* |
| 21. | 30. | ਫਰੀਦਾ ਰੰਚਕ ਏਕ ਲਵਾਂ ਦਿਯਾਂ।<br>ਹੈ ਬਿਸ ਹਰ ਬੇਹਾਲ।<br>ਸਡੋ ਜੇਨਿ ਲਵਨਿਯਾਂ।<br>ਤਿਨ ਦੇ ਕੌਂਣ ਹਵਾਲ | *(ਸਫ਼ਾ 420)* |

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਇਸ ਦੀ ਲਿਖਾਈ, ਪਿਛਲੇ ਸਲੋਕਾਂ ਵਾਂਗ, ਪੰਜਾਬੀ ਤੋਂ ਅਨਜਾਣ ਬੰਦੇ ਦੀ ਕੀਤੀ ਹੋਈ ਹੈ, ਇਸ ਲਈ ਠੀਕ ਤਰ੍ਹਾਂ ਪੜ੍ਹਿਆ ਨਹੀਂ ਜਾਂਦਾ।

ਇਸੇ ਸਿਰਨਾਵੇਂ ਹੇਠ, 51ਵੇਂ ਨੰਬਰ ਉੱਤੇ, ਬਾਬਾ ਜੀ ਦਾ ਬਾਈਵਾਂ ਸਲੋਕ ਮਿਲਦਾ ਹੈ:

| | | | |
|---|---|---|---|
| 22. | 51. | ਫਰੀਦਾ ਏ ਵਿਖ ਗ਼ਾਂਦਲਾਂ।<br>ਧਰਿਯਾਂਰ ਬਸਾਂ ਵਾਰਿ।<br>ਜਯਾਂ ਜਯਾਂ ਨਾਂਹੀਂ ਚਖਿਯਾਂ।<br>ਤਾਂਤਾਂ ਹੌਂ ਹਿਹਿ (ਹੋਵਹਿ) ਜਾਰ | *(ਸਫ਼ਾ 420)* |

'ਧਰਿਯਾਂਰ ਬਸ ਵਾਰਿ' ਦੀ ਥਾਂ ਹੋਵੇਗਾ, 'ਧਰੀਆ ਰੱਖ ਸਵਾਰ'। ਦੂਜੇ ਮਿਸਰੇ ਦਾ ਅਜੇ ਕੁੱਝ ਨਹੀਂ ਬਣਾਇਆ ਜਾ ਸਕਿਆ।

ਅੱਗੋਂ ਤੇਈਵਾਂ ਤੇ ਚੌਬੀਵਾਂ ਸਲੋਕ ਉੱਤੋੜੁੱਤੀ ਆ ਜਾਂਦੇ ਹਨ। ਇਨ੍ਹਾਂ ਦਾ ਸਿਰਨਾਵਾਂ ਹੈ:

| | | | |
|---|---|---|---|
| | 95. | **ਪਤਿਬ੍ਰਤ ਬੇਸਾਸ ਕੋ ਅੰਗ** | *(ਸਫ਼ਾ 439)* |

ਤੇ ਸਲੋਕ ਹੈ:



| | | | |
|---|---|---|---|
| 23. | 10. | ਫਰੀਦਾ ਆਧੀ ਰੋਟੀ ਅਰਸ ਦੀ। ਸਾਰੀ ਬਹੁਤ ਸੰਤਾਪ।<br>ਜੇ ਚਾਹੇਗਾ (ਚਾਹੇਂਗਾ) ਚੋਪੜੀ।<br>ਤੌਂ ਬਹੁਤ ਕਰੈਗਾ ਬਾਪ॥ (ਬਾਪ = ਜਾਣੀ ਕਿ 'ਵਿਰਲਾਪ') | *(ਸਫ਼ਾ 440)* |



| ਨੰਬਰ | ਸਿਰਨਾਵਿਆਂ ਦੀ ਮੂਲ ਗਿਣਤੀ | ਸਿਰਨਾਵੇਂ ਤੇ ਸਲੋਕ |
|---|---|---|
| 24. | 11. | ਫਰੀਦਾ ਰਾਤੀ ਭੀਬੜਿਯਾਂ (ਭੀ ਵੱਡੀਆਂ)।<br>ਧਖਿ ਧਖਿ ਉਠਈ ਪਾਸ।<br>ਭਠਿ ਤਿਨ੍ਹੋਂ ਦਾ ਜੀਵਣਾਂ।<br>ਜੋ ਕਰੈਂ ਬਿਣੀ ਆਸ॥ |

ਤੇਈਵਾਂ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ ਪਰ ਚੌਵੀਵਾਂ ਅੱਗੇ-ਦਿੱਤੇ ਰੂਪ ਵਿਚ ਮਿਲ ਜਾਂਦਾ ਹੈ:

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥ (੨੧) *(ਪੰਨਾ 1378)*

ਪੱਚੀਵਾਂ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਗੋਪਾਲਦਾਸ ਨੇ ਇਸ ਨੂੰ **'ਸੰਜਮ ਸਾਧ ਕੌ ਅੰਗ'** ਸਿਰਨਾਵੇਂ ਹੇਠ ਰੱਖਿਆ ਹੋਇਆ ਹੈ। ਇਸ ਸਿਰਨਾਵੇਂ ਦਾ ਨੰਬਰ ਹੈ 98 ਤੇ ਸਲੋਕ ਹੈ:

| | | |
|---|---|---|
| 25. | 109. | ਫਰੀਦਾ ਰੋਟੀ ਕਠ (ਕਾਠ) ਦੀ।<br>ਲਾਂਵਣ ਮੈਂ ਡਾਭੁਖ (ਮੈਂਡੀ ਭੁੱਖ)।<br>ਜਿਨ੍ਹਾਂ ਖਾਈ ਚੋਪੜੀ।<br>ਤੇ ਬਹੁਤ ਸਹੇਂਗੇ ਦੁਖ (ਦੁੱਖ) *(ਸਫ਼ਾ 445)* |

ਇਹੀ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਉਂ ਮਿਲਦਾ ਹੈ:

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ (੨੮) *(ਪੰਨਾ 1379)*

ਛੱਬੀਵਾਂ ਸਲੋਕ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ ਤੇ ਆਮ ਲੋਕਾਂ ਦੀ ਜ਼ਬਾਨ ਉੱਤੇ ਚੜ੍ਹਿਆ ਹੋਇਆ ਹੈ:

| | | |
|---|---|---|
| 26. | 110. | ਫਰੀਦਾ ਰੁਖੀ ਸੁਖੀ ਖਾਇ ਕਰਿ।<br>ਠੰਡਾ ਪਾਂਣੀਂ ਪੀਵ।<br>ਦੇਖਿ ਪਰਾਈ ਚੋਪੜੀ।<br>ਨਤ ਰਸਾਂਈ (ਨ ਤਰਸਾਈਂ) ਜੀਵ *(ਸਫ਼ਾ 445)* |

ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕ ਦਾ ਰੂਪ ਇਉਂ ਹੈ:

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ (੨੯) *(ਪੰਨਾ 1379)*

ਲਿਖਣ ਵਾਲੇ ਨੇ ਉਤਾਰੇ ਵੇਲੇ 'ਨ ਤਰਸਾਈ' ਨੂੰ 'ਨਤ ਰਸਾਈਂ' ਲਿਖ ਕੇ ਪੰਜਾਬੀ ਨਾਲ ਆਪਣੀ ਨਾਵਾਕਫ਼ੀ ਦਾ ਸਬੂਤ ਪੇਸ਼ ਕੀਤਾ ਹੈ।

ਇਸ ਤੋਂ ਅਗਲਾ ਸਲੋਕ ਵੀ ਬਾਬਾ ਜੀ ਦਾ ਹੈ ਤੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ:

| | | |
|---|---|---|
| 27. | 111. | ਜੰਗਲਿ ਜਾਇ ਬਿਲਾਸ ਕਰਿ।<br>ਭੁਖ ਨ ਸਾਡਿ (ਸਾੜਿ) ਸਰੀਰ।<br>ਭੋਜਨ ਸੇਖ ਫਰੀਦਾ।<br>ਜਾਲੇ ਜੰਡ ਕਰੀਰ *(ਸਫ਼ਾ 445)* |

102ਵਾਂ ਸਿਰਲੇਖ ਹੈ **'ਸੁਕ੍ਰਿਤੁ ਉਪਦੇਸ ਕੋ ਅੰਗ'**। ਇਸ ਹੇਠ ਬਾਰਾਂ ਨੰਬਰ ਦਾ ਸਲੋਕ ਬਾਬਾ ਜੀ ਦਾ ਹੈ। ਇਸ ਸਲੋਕ ਨਾਲ ਗੋਪਾਲਦਾਸ ਦੀ *ਸਰਵਾਂਗੀ* ਵਿਚ ਫ਼ਰੀਦ ਜੀ ਦੇ 21 ਸਲੋਕ ਬਣ ਜਾਂਦੇ ਹਨ ਤੇ ਰੱਜਬ ਦੇ ਮਿਲਾ ਕੇ 28। ਮਤਨ ਇਸ ਸਲੋਕ ਦਾ ਵੀ ਸਹੀ ਨਹੀਂ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦਾ ਸਲੋਕ ਹੈ। ਸਲੋਕ ਇਉਂ ਛਪਿਆ ਹੋਇਆ ਹੈ:



| ਨੰਬਰ | ਸਿਰਨਾਵਿਆਂ ਦੀ ਮੂਲ ਗਿਣਤੀ | ਸਿਰਨਾਵੇਂ ਤੇ ਸਲੋਕ | |
|---|---|---|---|
| 28. | 12. | ਜੈਂ ਦਿਤਾ ਜੈਂ ਜਿਤਾ।<br>ਰਸ ਪਿਤਾ ਯੂੰ ਕਿਤਾ।<br>ਬਾਰਯਾ ਤੇ ਹਾਰਯਾ।<br>ਕਹੁ ਸੇਖ ਫਰੀਦ ਪਿਯਾਰਯਾ | *(ਸ.ਫਾ 450)* |

ਅਗਲੇ ਸਿਰਨਾਵੇਂ ਥੱਲੇ ਬਾਬਾ ਜੀ ਦੇ ਇਕੱਠੇ 4 ਸਲੋਕ ਮਿਲਦੇ ਹਨ। ਇਸ ਦਾ ਨੰਬਰ 103 ਤੇ ਸਿਰਨਾਵਾਂ ਹੈ **'ਗਰਬ ਗੰਜਨ ਚਿੰਤਾਵਣੀ ਕਾਲ ਕੋ ਅੰਗ'**। ਇਸ ਸਿਰਨਾਵੇਂ ਥੱਲੇ ਇਕਤਾਲੀਵੇਂ, ਬਿਆਲੀਵੇਂ, ਤਿਰਤਾਲੀਵੇਂ ਤੇ ਅਠਤਾਲੀਵੇਂ ਨੰਬਰ ਉੱਤੇ ਫ਼ਰੀਦ ਜੀ ਦੇ 29ਵੇਂ, 30ਵੇਂ, 31ਵੇਂ ਤੇ 32ਵੇਂ ਸਲੋਕ ਮਿਲਦੇ ਹਨ। ਪਹਿਲੇ ਦੋ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਹਨ ਤੇ ਅਗਲੇ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲ ਜਾਂਦੇ ਹਨ। ਪਾਠ ਸਾਰਿਆਂ ਦਾ ਠੀਕ ਹੋਣ ਵਾਲਾ ਹੈ। ਜਿਵੇਂ:

| | | | |
|---|---|---|---|
| 29. | 41. | ਫਰੀਦਾ ਢੇਰੀ ਦੀਸੈ ਰਾਖ ਦੀ।<br>ਉਪਰਿ ਢੀਂ ਹਰਿਯਾਂਹ।<br>ਸੌ ਭੀਹੂੰ ਦੇ (ਭੀ ਹੁੰਦੇ) ਮਾਂਨਵੀ।<br>ਜੁਮਾਂਣ ਦੇ (ਜੁ ਮਾਣੰਦੇ) ਰਲਿਯਾਂਹ (ਰਲੀਆਂਹ) | *(ਸ.ਫਾ 456)* |
| 30. | 42. | ਫਰੀਦਾ ਖੇਡੈ ਦੀਸੈਂ ਠਿਕਰੀ।<br>ਅਧਰ ਲਾਊ ਹਡ।<br>ਇਹਿ ਧਰ ਊਪਰਿ ਮਾਂਨਵੀ।<br>ਕੇਤੇ ਕਰ ਗਏ ਲਡ | *(ਸ.ਫਾ 456)* |
| 31. | 43. | ਫਰੀਦਾ ਇਨਹੀਂ ਲੋਇਣਾਂ।<br>ਜਗ ਸਭੋਹੀ ਦਿਠ।<br>ਅੰਖਸ ਲਾਈ ਨ ਸਹੈ॥<br>ਪੰਖੀ ਆਇ ਬਇਠ | *(ਸ.ਫਾ 456)* |

ਇਸੇ ਸਲੋਕ ਦਾ ਗੁਰੂ ਗ੍ਰੰਥ ਸਾਹਿਬ ਵਾਲਾ ਰੂਪ ਇਉਂ ਹੈ:

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥ (੧੪) *(ਪੰਨਾ 1378)*

32ਵਾਂ ਸਲੋਕ ਇਸੇ ਸਿਰਨਾਵੇਂ ਹੇਠ 48ਵੀਂ ਥਾਂ ਉੱਤੇ ਮਿਲਦਾ ਹੈ।

| | | | |
|---|---|---|---|
| 32. | 48. | ਫਰੀਦਾ ਗੋਰਿ ਪੁਕਾਰੀ ਸਦਿ ਕਰਿ।<br>ਨੀਂਘਰਿਯਾ (ਨਿਘਰਿਆ) ਘਰਿ ਆਵ।<br>ਸਰ ਪਰ ਮੈਂ ਥੈਂ ਆਵਣਾ।<br>ਤੂੰ ਮਰ ਗੋਹਨਾਂ ਸਰ ਮਾਵ (ਤੂੰ ਮਰਗੋਂ ਨਾ ਸ਼ਰਮਾਵ) | *(ਸ.ਫਾ 457)* |

ਮੁਕਾਬਲਾ ਕਰੋ ਇਸ ਸਲੋਕ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਲੋਕ ਨਾਲ:

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ॥ (੯੩) *(ਪੰਨਾ 1382)*

33ਵਾਂ ਸਲੋਕ 107ਵੇਂ ਸਿਰਨਾਵੇਂ **'ਬਿਕਲ ਬੁਢਾਪਾ ਕੋ ਅੰਗ'** ਹੇਠ 9ਵੇਂ ਨੰਬਰ ਉੱਤੇ, 34ਵਾਂ 10ਵੇਂ ਨੰਬਰ ਉੱਤੇ, 35ਵਾਂ 21ਵੇਂ ਨੰਬਰ ਉੱਤੇ ਤੇ 29ਵਾਂ, 35ਵੇਂ ਨੰਬਰ ਉੱਤੇ ਮੌਜੂਦ ਹੈ। ਇਹ ਸਲੋਕ ਤਰਤੀਬਵਾਰ ਅੱਗੇ ਦਿੱਤੇ ਜਾਂਦੇ ਹਨ:



| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* | |
|---|---|---|---|
| 33. | 9. | ਫਰੀਦਾ ਇਨ ਜੰਘੜਿਯਾਂ।<br>ਬਨ ਸਗਲੋ ਫਿਰਿਯੋ।<br>ਮੰਝਮ ਸੀਤਾਂ ਕੁੰਜੜਾਂ (ਮੰਝ ਮਸੀਤੇ ਕੂਜੜਾ)।<br>ਸੋ ਕੋ ਸਾਂਥਯੋ (ਸੌ ਕੋਸਾ) | *(ਸਫ਼ਾ 466)* |

ਇਸ ਦੇ ਪਾਠ ਵਿਚ ਗ਼ਲਤੀਆਂ ਤਾਂ ਦਿੱਸਦੀਆਂ ਹੀ ਪਈਆਂ ਹਨ। ਜਿਥੋਂ ਉਤਾਰਾ ਕੀਤਾ ਗਿਆ ਸੀ, ਓਥੇ 'ਮੰਝਮ ਸੀਤਾਂ ਕੁੰਜੜਾਂ' ਦੀ ਥਾਂ ਲਿਖਿਆ ਹੋਵੇਗਾ 'ਮੰਝ ਮਸੀਤੇ ਕੂਜੜਾ' ਤੇ 'ਸੋ ਕੋ ਸਾਂਥ ਯੋ' ਦੀ ਥਾਂ ਚਾਹੀਦਾ ਸੀ 'ਸੌ ਕੋਸਾ ਥੱਯੋ'। ਪਦ-ਛੇਦ ਦਾ ਰਿਵਾਜ ਨਹੀਂ ਸੀ, ਲਗਾਤਾਰ ਲਿਖਿਆ ਜਾਂਦਾ ਸੀ, ਸੋ ਪੜ੍ਹਨ ਵਿਚ ਗ਼ਲਤੀਆਂ ਆਮ ਸਨ, ਖ਼ਾਸ ਕਰਕੇ ਜਦੋਂ ਬੋਲੀ ਤੋਂ ਅਨਜਾਣ ਕਿਸੇ ਬੰਦੇ ਨੇ ਲਿਖਤ ਨੂੰ ਪੜ੍ਹਨਾ ਹੁੰਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਸਲੋਕ ਦੀ ਮਿਹਰਬਾਨੀ ਨਾਲ ਇਸ ਸਲੋਕ ਦਾ ਪਾਠ ਛੇਤੀ ਸਵਾਹਰਾ ਹੋ ਸਕਿਆ ਹੈ। ਓਥੇ ਇਸ ਸਲੋਕ ਦਾ ਰੂਪ ਇਹ ਹੈ:

> ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
> ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥ (੨੦) *(ਪੰਨਾ 1378)*

34ਵੇਂ ਸਲੋਕ ਦੀ ਛਪੀ ਹੋਈ ਇਬਾਰਤ ਇਉਂ ਹੈ:

| | | | |
|---|---|---|---|
| 34. | 10. | ਦੇਖਿ ਫਰੀਦਾ ਜੋ ਥਯਾ (ਥੀਆ)।<br>ਤੇਰੀ ਡਾਢੀ (ਡਾੜ੍ਹੀ) ਹੁਈ ਭੂਰ।<br>ਅਗੂ ਨੇੜੋ ਆਇਯੋ।<br>ਪਿਛੈ ਰਹਿਯੋ ਦੂਰ | *(ਸਫ਼ਾ 466)* |

ਹੁਣ ਮਿਲਾਓ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਸਲੋਕ ਨਾਲ:

> ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥
> ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥ (੯) *(ਪੰਨਾ 1378)*

35ਵੇਂ ਸਲੋਕ ਦੇ ਮਤਨ ਵਿੱਚੋਂ ਜਾਣਕਾਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਲੋਕ ਦੀ ਗੂੰਜ ਸੁਣਾਈ ਦੇਵੇਗੀ। ਗੋਪਾਲਦਾਸ ਵਿਚ ਦਿੱਤਾ ਸਲੋਕ ਇਸ ਤਰ੍ਹਾਂ ਹੈ:

| | | | |
|---|---|---|---|
| 35. | 21. | ਕਗ ਕਲੂਲੀ ਕਰਿ ਗਏ।<br>ਬਗ ਬੈਠੇ ਸਿਰਿ ਮਲਿ।<br>ਸੰਬਲੁ (ਸੰਭਲ) ਘਿਨੁ ਫਰੀਦ ਤੂੰ।<br>ਬੰਜਣ (ਵੰਵਣ) ਅਜਿਕਿ (ਅਜਿ ਕਿ) ਕਲ੍ਹਿ | *(ਸਫ਼ਾ 467)* |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 97ਵੇਂ ਨੰਬਰ ਦੇ ਸਲੋਕ ਦੇ ਦੂਜੇ ਮਿਸਰੇ ਦੇ ਅੰਤਲੇ ਹਿੱਸੇ ਨੂੰ ਇਸ ਸਲੋਕ ਦੇ ਦੂਜੇ ਮਿਸਰੇ ਦੇ ਅੰਤਲੇ ਹਿੱਸੇ ਨਾਲ ਮਿਲਾਓ ਤਾਂ ਸਾਂਝ ਆਪਣੇ ਆਪ ਦਿੱਸ ਪਵੇਗੀ। ਗੋਪਾਲ ਦਾਸੀ ਸਲੋਕ ਦੇ ਲਫ਼ਜ਼ ਹਨ: 'ਬੰਜਣ (ਵੰਵਣ) ਅਜਿ ਕਿ ਕਲ੍ਹਿ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ: 'ਚਲਣੁ ਅਜੁ ਕਿ ਕਲਿ'।

36ਵੇਂ ਸਲੋਕ ਦਾ ਪਹਿਲਾ ਅੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਹੈ ਤੇ ਦੂਜਾ ਅੱਧ ਉਸ ਤੋਂ ਬਾਹਰ ਦਾ ਹੈ। ਸਲੋਕ ਹੈ:

| | | | |
|---|---|---|---|
| 36. | 35. | ਬੂਢਾ ਥੀਯਾ (ਥੀਆ) ਫਰੀਦਾ।<br>ਕੰਪਣ ਲਗੀ ਦੇਹ।<br>ਦੰਤ ਸੁਪਾਰੀ ਫੋੜਦਾ।<br>ਸੁ ਪਾਪੰਡ ਹੀਨ (ਹੀ ਨ) ਫੁਟੇਹ | *(ਸਫ਼ਾ 467)* |



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸਲੋਕ ਦਾ ਪਾਠ ਹੈ:

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥ (੪੧) *(ਪੰਨਾ 1380)*

ਆਖ਼ਰੀ ਜਾਂ 37ਵਾਂ ਸਲੋਕ 113ਵੇਂ ਅੰਗ ਵਿਚ ਮਿਲਦਾ ਹੈ। ਇਸ ਦਾ ਸਿਰਨਾਵਾਂ ਹੈ:

| *ਨੰਬਰ* | *ਸਿਰਨਾਵਿਆਂ ਦੀ ਮੂਲ ਗਿਣਤੀ* | *ਸਿਰਨਾਵੇਂ ਤੇ ਸਲੋਕ* | |
|---|---|---|---|
| | 113. | ਸਜਨ ਦੂਜਨ ਕਾ ਮਿਲਾਪ ਕੀ ਪਾਰਖ ਕੋ ਅੰਗ | *(ਸਫ਼ਾ 489)* |
| 37. | 73. | ਫਰੀਦਾ ਕਾਲੀ ਤੇਰੀ ਕਾਂਬਲੀ।<br>ਮੈਲਾ ਤੇਰਾ ਭੇਸ॥<br>ਗੁਨਹੀਂ ਭਰਿਯਾ ਤੂੰ ਫਿਰੈ।<br>ਲੋਕ ਕਹੈਂ ਦਰਵੇਸ | *(ਸਫ਼ਾ 491)* |

ਕੁੱਝ ਫ਼ਰਕ ਨਾਲ ਜਿਹੜਾ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਅਸੀਂ ਦਸਵੇਂ ਸਲੋਕ ਵਿਚ ਵੇਖ ਆਏ ਹਾਂ।

ਉੱਪਰਲੇ 37 ਇੰਦਰਾਜਾਂ ਵਿਚ 36 ਸਲੋਕ ਮਿਲਦੇ ਹਨ। 37ਵਾਂ ਸਲੋਕ ਦੋ ਵਾਰੀ ਵਰਤਿਆ ਹੋਇਆ ਹੈ, ਇਸ ਲਈ ਗਿਣਤੀ ਤੋਂ ਬਾਹਰ ਰੱਖ ਦਿੱਤਾ ਹੈ। ਫ਼ਰੀਦ ਜੀ ਦੀ ਆਪਣੀ ਜ਼ਬਾਨ ਮੁਲਤਾਨੀ ਲਹਿਜੇ ਤੇ ਮੁਹਾਵਰੇ ਵਾਲੀ ਪੰਜਾਬੀ ਸੀ ਤੇ ਰਾਜਸਥਾਨ ਦੇ ਵਿਦਵਾਨਾਂ, ਰੱਜਬ ਤੇ ਗੋਪਾਲਦਾਸ ਨੇ ਜਿਨ੍ਹਾਂ ਬੁਲਾਰਿਆਂ ਜਾਂ ਹੱਥ-ਲਿਖਤਾਂ ਤੋਂ ਸੁਣ ਜਾਂ ਪੜ੍ਹ ਕੇ ਸਲੋਕ ਲਿਖੇ ਸਨ, ਉਹ ਵੀ ਕਿਸੇ ਰਾਜਸਥਾਨੀ, (ਘੱਟੋ-ਘੱਟ ਗ਼ੈਰ-ਪੰਜਾਬੀ) ਸਾਧਾਂ ਦੇ ਹੀ ਉਚਾਰੇ ਜਾਂ ਲਿਖੇ ਹੋਏ ਹੋਣਗੇ। ਇਹੀ ਨਹੀਂ, ਬਾਬਾ ਫ਼ਰੀਦ ਜੀ ਦੇ ਅੱਖਾਂ ਮੀਟ ਜਾਣ ਤੇ ਸਰਵਾਂਗੀਆਂ ਦੇ ਲਿਖੇ ਜਾਣ ਵਿਚ, ਤਰਤੀਬਵਾਰ, ਤਕਰੀਬਨ 334 ਤੇ 356 ਲੰਮੇ ਵਰ੍ਹਿਆਂ ਦਾ ਫ਼ਾਸਲਾ ਹੈ, ਫੇਰ ਵੀ, ਇਨ੍ਹਾਂ ਛੱਤੀ ਸਲੋਕਾਂ ਵਿੱਚੋਂ 22/23 ਸਲੋਕਾਂ ਵਿਚ ਦਿੱਤੇ ਸਨੇਹੇ, ਘੱਟ ਜਾਂ ਵੱਧ, ਸਾਡੇ ਤਕ ਪਹੁੰਚ ਗਏ ਹਨ, ਕਿਉਂਕਿ ਉਨ੍ਹਾਂ ਦੀ ਸਿਹਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪਹਿਲਾਂ ਹੀ ਕਰਾਈ ਹੋਈ ਹੈ, ਜਾਂ ਉਂਜ ਸਮਝ ਆ ਜਾਂਦੀ ਹੈ। ਇਨ੍ਹਾਂ 36 ਸਲੋਕਾਂ ਵਿੱਚੋਂ 25 ਸਲੋਕ ਨਵੇਂ ਹਨ ਤੇ ਹੁਣ ਤਕ ਮਿਲਦੇ ਫ਼ਰੀਦੀ ਕਲਾਮ ਦੇ ਸਾਰੇ ਸੰਗ੍ਰਹਿ, ਜਿੱਥੋਂ ਤਕ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਪਤਾ ਹੈ, ਇਨ੍ਹਾਂ ਵਿੱਚੋਂ ਬਹੁਤਿਆਂ ਤੋਂ ਸੱਖਣੇ ਹਨ।[10] ਜ਼ਾਹਿਰ ਹੈ ਕਿ ਬਾਬਾ ਫ਼ਰੀਦ ਜੀ ਦੇ ਕਲਾਮ ਦੀ ਇਨਸਾਨ-ਦੋਸਤ ਸੁਰ ਨੇ ਜਿੱਥੇ ਪੰਦਰਵੀਂ-ਸੋਲ੍ਹਵੀਂ ਸਦੀ ਵਿਚ ਪੰਜਾਬ ਦੇ ਗੁਰੂ ਨਾਨਕ ਦੇਵ ਜੀ ਨੂੰ ਮੋਹਿਆ ਸੀ, ਓਥੇ ਸੋਲ੍ਹਵੀਂ-ਸਤਾਰ੍ਹਵੀਂ ਸਦੀ ਵਿਚ, ਸਾਹਿੱਤ ਦੀ ਡੂੰਘੀ ਪਛਾਣ ਰੱਖਣ ਵਾਲੇ ਰਾਜਸਥਾਨੀ ਸੰਤਾਂ ਦੇ ਧਿਆਨ ਨੂੰ ਵੀ ਆਪਣੇ ਵੱਲ ਖਿੱਚ ਲਿਆ ਸੀ।

ਇਹ ਸਲੋਕ ਰੱਜਬ ਤੇ ਗੋਪਾਲਦਾਸ ਨੇ ਕਿੱਥੋਂ ਲਏ ਹੋਣਗੇ ? ਡਾ. ਕਾਲੇਵਾਰਤ, ਜਿਨ੍ਹਾਂ ਨੇ ਰੱਜਬ ਤੇ ਗੋਪਾਲ ਦਾਸ ਦੇ ਮਹਾਨ ਸੰਗ੍ਰੈਹਾਂ ਨੂੰ ਐਡਿਟ ਕੀਤਾ ਹੈ, ਇਹ ਮੰਨਦੇ ਹਨ ਕਿ ਇਨ੍ਹਾਂ ਦੁਹਾਂ ਨੇ ਸਾਰੀ ਰਚਨਾ ਆਪਣੇ ਚੇਤੇ ਵਿੱਚੋਂ ਉਤਾਰੀ ਸੀ ਪਰ ਮੰਨਣ ਵਿਚ ਨਹੀਂ ਆਉਂਦਾ ਕਿ ਰੱਜਬ ਆਪਣੀਆਂ ਤੇ 88 ਹੋਰ ਭਗਤਾਂ ਦੀਆਂ 8000 ਸਤਰਾਂ ਤੇ ਗੋਪਾਲਦਾਸ 138 ਭਗਤਾਂ ਦੀਆਂ 26,800 ਸਤਰਾਂ ਆਪਣੇ ਚੇਤੇ ਵਿਚ ਸਾਂਭੀ ਬੈਠੇ ਹੋਣਗੇ ਤੇ ਲੋੜ ਵੇਲੇ, ਢੁੱਕਦੇ ਬੰਦ ਉਨ੍ਹਾਂ ਦੀਆਂ ਕਲਮਾਂ ਦੀਆਂ ਨੋਕਾਂ ਉੱਤੋਂ ਕਿਰਨੇ ਸ਼ੁਰੂ ਹੋ ਜਾਂਦੇ ਹੋਣਗੇ। ਡਾ. ਕਾਲੇਵਾਰਤ ਹੁਰਾਂ ਦਾ ਨਤੀਜਾ ਇਹ ਹੈ ਕਿ ਸ਼ਿਅਰਾਂ ਦੇ ਇਹ ਵੱਡੇ ਪੋਥੇ ਚੇਤੇ ਦੀ ਕਰਾਮਾਤ ਹਨ ਪਰ ਮੈਨੂੰ ਸਾਫ਼ ਪਿਆ ਦਿੱਸਦਾ ਹੈ ਕਿ ਚੇਤੇ ਤੋਂ ਇਲਾਵਾ ਕਾਫ਼ੀ ਲਿਖਤੀ ਮਸਾਲਾ ਸੀ, ਜੋ ਸਰਵਾਂਗੀਆਂ ਦੀ ਤਿਆਰੀ ਵੇਲੇ ਵਰਤਿਆ ਗਿਆ ਹੋਵੇਗਾ। ਕੀ ਬਾਬਾ ਫ਼ਰੀਦ ਦੇ ਕਲਾਮ

10. *ਆਖਿਆ ਬਾਬਾ ਫ਼ਰੀਦ ਨੇ* ਵਿਚ 306 ਤੋਂ 318 ਸਫ਼ਿਆਂ ਉੱਤੇ 83 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੇ ਦਿੱਤੇ ਹੋਏ ਹਨ, ਜਿਨ੍ਹਾਂ ਵਿੱਚੋਂ ਸਿਰਫ਼ ਤਿੰਨ ਸਲੋਕ, ਦਸਵਾਂ, ਬਾਈਵਾਂ ਤੇ ਤੇਈਵਾਂ ਹੀ ਤਰਤੀਬਵਾਰ ਸਾਡੇ ਅਠਾਰ੍ਹਵੇਂ, ਪਹਿਲੇ ਤੇ ਸੋਲ੍ਹਵੇਂ ਸਲੋਕਾਂ ਨਾਲ ਕਿਸੇ ਹੱਦ ਤਕ ਮਿਲਦੇ ਕਹੇ ਜਾ ਸਕਦੇ ਹਨ।



ਦਾ ਕੋਈ ਵੱਖਰਾ ਲਿਖਤੀ ਖਰੜਾ ਵੀ, ਇਨ੍ਹਾਂ ਦਾਦੂਪੰਥੀ ਸ਼ਿਅਰਨਵਾਜ਼ ਤੇ ਸ਼ਾਇਰਨਵਾਜ਼ ਸੰਤਾਂ ਦੇ ਕਿਤਾਬਖ਼ਾਨਿਆਂ ਵਿਚ ਮੌਜੂਦ ਸੀ ? ਅਦਬੀ ਤੇ ਰੂਹਾਨੀ ਸੁਆਦ ਦੇ ਇਨ੍ਹਾਂ ਹੈਰਤਅੰਗੇਜ਼ ਚਾਖਿਆਂ, ਰੱਜਬ ਤੇ ਗੋਪਾਲ ਦਾਸ ਪਾਸ, ਵੱਖ-ਵੱਖ ਇਲਾਕਿਆਂ, ਵੱਖ ਵੱਖ ਜ਼ਬਾਨਾਂ ਤੇ ਵੱਖ-ਵੱਖ ਸਮਿਆਂ ਦੇ ਸ਼ਾਇਰਾਂ ਦੇ ਕਲਾਮ ਦੇ ਰੂਹਾਨੀ ਤੇ ਅਖ਼ਲਾਕੀ ਰੰਗ ਦੇ ਹਜ਼ਾਰਾਂ ਨਮੂਨੇ ਕਿੱਥੋਂ ਆਏ ਜੇ ਉਨ੍ਹਾਂ ਦਿਆਂ ਕਿਤਾਬਖ਼ਾਨਿਆਂ ਵਿਚ ਇਨ੍ਹਾਂ ਅੱਲਾਹ ਵਾਲਿਆਂ ਦੀਆਂ ਲਿਖਤਾਂ ਨਹੀਂ ਸਨ ਪਹੁੰਚੀਆਂ ਹੋਈਆਂ ? ਓਦੋਂ ਗਾਉਣ-ਵਜਾਉਣ ਵਾਲਿਆਂ ਦੀਆਂ ਫਿਰਤੂ ਮੰਡ਼ਲੀਆਂ, ਨਗਰ-ਨਗਰ ਫਿਰ ਫਿਰ ਕੇ ਤੇ ਆਪਣੇ ਸਾਹਮਣੇ ਬੈਠੇ ਲੋਕਾਂ ਦੀ ਮੰਗ ਪੂਰੀ ਕਰਨ ਖ਼ਾਤਰ ਹਰ ਰੰਗ ਦੇ ਸ਼ਿਅਰ ਸੁਣਾ-ਸੁਣਾ ਕੇ, ਆਪਣੇ ਟੁੱਕਰ ਦਾ ਆਹਰ ਕਰਦੀਆਂ ਹੀ ਹੁੰਦੀਆਂ ਸਨ। ਉਨ੍ਹਾਂ ਪਾਸੋਂ ਸੁਣ ਸੁਣ ਕੇ ਫ਼ਰੀਦੀ ਸਲੋਕ ਕਾਗ਼ਜ਼ਾਂ ਉੱਤੇ ਉਤਾਰੇ ਗਏ ਜਾਂ ਕਿਸੇ ਸਾਧੂ ਜਾਂ ਵਪਾਰੀ ਦੀ ਮਿਹਰਬਾਨੀ ਹੋਈ, ਪਰ ਸਲੋਕਾਂ ਉੱਤੇ ਗ਼ੌਰ ਕਰਨ ਤੋਂ ਬਾਅਦ ਯਕੀਨ ਬੱਝਦਾ ਹੈ ਕਿ ਬਾਬਾ ਜੀ ਦਾ ਕਲਾਮ ਰੱਜਬ ਤੇ ਗੋਪਾਲਦਾਸ ਪਾਸ ਲਿਖਤੀ ਸਰੂਪ ਵਿਚ ਮੌਜੂਦ ਸੀ ਤੇ ਇਨ੍ਹਾਂ ਲਿਖਾਰੀਆਂ ਦੇ ਬੁਨਿਆਦੀ ਸੋਮੇ, ਗਾਇਕ ਜਾਂ ਰਾਵੀ ਸਨ, ਕਾਤਿਬ ਨਹੀਂ। ਸਾਹਿੱਤ ਤੇ ਗਾਇਕੀ ਦੀ ਸੰਭਾਲ ਦਿਆਂ ਤਰੀਕਿਆਂ ਬਾਰੇ ਮੇਰਾ ਇਹ ਬਿਆਨ, ਪੂਰੀ ਤਰ੍ਹਾਂ ਮੰਨਣਜੋਗ ਹੋਣ ਲਈ, ਸ਼ਾਇਦ ਇਕ ਵੱਖਰੇ ਮਜ਼ਮੂਨ ਦੀ ਮੰਗ ਕਰਦਾ ਹੈ। 'ਨਾਨਕ' ਛਾਪ ਹੇਠ ਜਿਹੜੀ ਬਾਣੀ ਸਰਵਾਂਗੀਆਂ ਵਿਚ ਮਿਲਦੀ ਹੈ, ਉਸ ਤੋਂ ਅਤੇ ਬਾਬਾ ਫ਼ਰੀਦ ਜੀ ਦੇ ਕਲਾਮ ਦੇ ਨਮੂਨਿਆਂ ਤੋਂ ਇਹ ਸਾਫ਼ ਪਿਆ ਦਿੱਸਦਾ ਹੈ ਕਿ ਗੁਰੂ ਅਰਜਨ ਦੇਵ ਜੀ ਵੱਲੋਂ ਤਰਤੀਬ ਦਿੱਤੀ ਗਈ *ਆਦਿ ਬੀੜ* ਦੀ ਕੋਈ ਪੂਰੀ ਜਾਂ ਅਧੂਰੀ ਨਕਲ, ਰੱਜਬ ਤੇ ਗੋਪਾਲ ਦਾਸ ਦੇ ਹੱਥ ਨਹੀਂ ਸੀ ਲੱਗੀ, ਵਰਨਾ ਜਿਸ ਤਰ੍ਹਾਂ ਦੇ ਫ਼ਰਕ ਗੁਰੂ ਅਰਜਨ ਦੇਵ ਜੀ ਦੇ ਸੰਭਾਲੇ ਹੋਏ ਸਲੋਕਾਂ ਅਤੇ ਰੱਜਬ ਤੇ ਗੋਪਾਲ ਦਾਸ ਦੇ ਪੇਸ਼ ਕੀਤੇ ਸਲੋਕਾਂ ਵਿਚ ਦਿੱਸਦੇ ਹਨ, ਉਹ ਕਦੀ ਨਾ ਹੁੰਦੇ।

ਮੈਂ ਆਪਣੇ ਇਸ ਮਜ਼ਮੂਨ ਰਾਹੀਂ ਪੰਜਾਬੀ ਸਾਹਿੱਤ ਦੇ ਇਤਿਹਾਸ ਦੇ ਇਕ ਅਣਵਾਹੇ ਖੇਤ ਨਾਲ ਜਾਣ-ਪਛਾਣ ਕਰਾਉਣ ਦਾ ਜਤਨ ਕੀਤਾ ਹੈ, ਇਸ ਲਈ ਇਸ ਵਿੱਚੋਂ ਨਵੇਂ ਖ਼ਿਆਲਾਂ ਦੀਆਂ ਕਰੂੰਬਲਾਂ ਉਪਜਣੀਆਂ ਹੀ ਚਾਹੀਦੀਆਂ ਹਨ। ਮਸਲਨ, ਭਾਵੇਂ ਇਹ ਮਸਲਾ ਹੱਲ ਹੋ ਹੀ ਚੁੱਕਾ ਹੈ ਕਿ ਫ਼ਰੀਦੀ ਸਲੋਕ ਕਿਸ ਫ਼ਰੀਦ ਦੀ ਰਚਨਾ ਹਨ, ਫੇਰ ਵੀ ਜੇ ਕਿਸੇ ਦੇ ਦਿਲ-ਦਿਮਾਗ਼ ਦੀ ਕਿਸੇ ਨੁੱਕਰ ਵਿਚ, ਅਜੇ ਮੱਧਮ ਜਿਹਾ ਸ਼ੁਬਹ ਅੜਿਆ ਪਿਆ ਹੋਵੇ ਕਿ ਖ਼ਬਰੇ ਸ਼ੈਖ਼ ਫ਼ਰੀਦੁਦ-ਦੀਨ ਮਸ'ਊਦ ਸ਼ਕਰਗੰਜ ਪੰਜਾਬੀ ਦੇ ਕਵੀ ਸਨ ਵੀ ਕਿ ਨਹੀਂ, ਉਨ੍ਹਾਂ ਦੇ ਸ਼ੱਕ ਦਫ਼ਨਾਉਣ ਵਿਚ ਸਰਵਾਂਗੀਆਂ ਮਦਦਗਾਰ ਸਾਬਤ ਹੋਣੀਆਂ ਚਾਹੀਦੀਆਂ ਹਨ। 37 (7 + 30) ਸਲੋਕਾਂ ਦੇ ਇਸ ਪਰਾਗੇ ਦੀ ਲੱਭਤ ਨਾਲ, ਬਾਬਾ ਜੀ ਨੂੰ ਪੰਜਾਬੀ ਦਾ ਬਾਬਾ ਆਦਮ ਮੰਨਣ ਵਾਲੇ ਆਲਿਮਾਂ ਤੇ ਖੋਜੀਆਂ ਨੂੰ ਇਕ ਨਵੀਂ ਪ੍ਰੇਰਨਾ ਤੇ ਸੇਧ ਮਿਲੇਗੀ ਤੇ ਆਸ ਕੀਤੀ ਜਾ ਸਕਦੀ ਹੈ ਕਿ ਉਹ ਹੁਣ ਇਸ ਮਜ਼ਮੂਨ ਉੱਤੇ ਅੱਗੇ ਨਾਲੋਂ ਵਧੇਰੇ ਯਕੀਨ ਨਾਲ ਆਪਣਾ ਪੱਖ ਪੇਸ਼ ਕਰ ਸਕਿਆ ਕਰਨਗੇ।

ਇਕ ਹੋਰ ਪਾਸੇ ਦਾ ਸੰਬੰਧ ਫ਼ਰੀਦੀ ਕਲਾਮ ਦੀ ਤਲਾਸ਼ ਨੂੰ ਤਿਖੇਰਾ ਕਰਨ ਨਾਲ ਹੈ। ਜੇ ਅੱਜ ਰੱਜਬ ਦੇ ਗ੍ਰੰਥ ਵਿੱਚੋਂ 7 ਸਲੋਕ ਲੱਭ ਸਕਦੇ ਹਨ ਤੇ ਗੋਪਾਲ ਦਾਸ ਦੇ ਗ੍ਰੰਥ ਵਿੱਚੋਂ 30, ਜਿਨ੍ਹਾਂ ਵਿੱਚੋਂ ਤਕਰੀਬਨ ਦੋ ਤਿਹਾਈ ਅਸਲੋਂ ਨਵੇਂ ਹਨ ਤਾਂ ਜਿਵੇਂ ਰਾਜਸਥਾਨ ਦਿਆਂ ਮੰਦਰਾਂ, ਡੇਰਿਆਂ ਤੇ ਰਾਜ-ਦਰਬਾਰਾਂ ਦੇ ਕਿਤਾਬ-ਘਰਾਂ ਵਿੱਚੋਂ ਪ੍ਰੋਫ਼ੈਸਰ ਕਾਲੇਵਾਰਤ ਨੇ ਨਵੀਆਂ ਹੱਥ-ਲਿਖਤਾਂ ਲੱਭ ਕੇ ਸਾਡੇ ਪੁਰਾਣੇ ਵਿਰਸੇ ਨੂੰ ਨਵੀਂ ਹਵਾ ਲਵਾਈ ਹੈ, ਉਸੇ ਤਰ੍ਹਾਂ ਭਾਰਤ ਵਿਚ ਜੰਮੂ ਕਸ਼ਮੀਰ, ਹਿਮਾਚਲ, ਗੁਜਰਾਤ, ਮਹਾਰਾਸ਼ਟ੍ਰ, ਯੂ.ਪੀ., ਮੱਧ ਪ੍ਰਦੇਸ਼, ਬਿਹਾਰ ਤੇ ਆਂਧ੍ਰ ਪ੍ਰਦੇਸ਼ ਦੇ ਪੁਰਾਣੇ ਕਿਤਾਬੀ ਖ਼ਜ਼ਾਨਿਆਂ ਨੂੰ ਤੇ ਪਾਕਿਸਤਾਨ ਵਿਚ ਕਸ਼ਮੀਰ, ਪੰਜਾਬ, ਸਿੰਧ, ਬਲੋਚਿਸਤਾਨ, ਸੂਬਾ ਸਰਹੱਦ, ਖ਼ਾਸ ਕਰਕੇ ਪੁਰਾਣੀਆਂ ਪਠਾਣੀ ਰਿਆਸਤਾਂ ਦੇ ਕਿਤਾਬੀ ਜ਼ਖ਼ੀਰਿਆਂ ਤੇ ਜ਼ਾਤੀ ਕੁਤਬਖ਼ਾਨਿਆਂ ਨੂੰ ਗਹੁ ਨਾਲ ਫਰੋਲਣ ਦੀ ਲੋੜ ਹੈ ਤਾਂ ਜੋ ਬੀਤ ਚੁੱਕੇ ਪੰਜਾਬ ਦੀ ਅਦਬੀ ਕਮਾਈ ਸਾਡੇ ਅੱਜ ਦੇ ਦਿੱਸ-ਹੱਦੇ ਦਾ ਜੀਉਂਦਾ ਹਿੱਸਾ ਬਣ ਸਕੇ।





ਤੀਜਾ ਵੱਡਾ ਸਵਾਲ ਜੋ ਤਿੱਖੀ ਬਹਿਸ ਦਾ ਵਿਸ਼ਾ ਬਣਨਾ ਚਾਹੀਦਾ ਹੈ, ਪੁਰਾਣੇ ਪੰਜਾਬੀ ਸ਼ਾਇਰਾਂ ਦੇ ਕਲਾਮ ਵਿਚ ਕਿੱਸਾ-ਗੋਆਂ, ਗਵਈਆਂ, ਰਾਗੀਆਂ ਤੇ ਨਾਟਕ-ਮੰਡਲੀਆਂ ਵੱਲੋਂ, ਜਾਣ ਕੇ ਜਾਂ ਅਣਜਾਣੇ ਤੌਰ ਉੱਤੇ ਪਾਏ ਗਏ ਰਲਿਆਂ ਦੀ ਪਛਾਣ ਦਾ ਹੈ। ਪੰਜਾਬੀ ਖੋਜਕਾਰਾਂ ਨੇ ਇਸ ਕੰਮ ਨੂੰ ਯੂਰਪੀ ਪਾਰਖਾਂ ਵਾਂਗ, ਪੂਰੇ ਸਾਇੰਟਿਫ਼ਿਕ ਢੰਗ ਨਾਲ ਅਜੇ ਹੱਥ ਵਿਚ ਨਹੀਂ ਲਿਆ, ਇਸੇ ਲਈ ਰਲੇ ਵਾਲੇ ਮਤਨ ਤੋਂ ਖ਼ਾਲਿਸ ਮਤਨ ਤਕ ਪਹੁੰਚਣ ਦਾ ਵੱਲ ਕਿਸੇ ਵਿਰਲੇ ਨੂੰ ਆਉਂਦਾ ਹੈ। ਆਪਣੇ ਆਪ ਵਿਚ ਇਹ ਇਕ ਬਹੁਤ ਔਖਾ ਤੇ ਅਕਾਊ ਪਰ ਅਹਿਮੀਅਤ ਵਾਲਾ ਕੰਮ ਹੈ ਤੇ ਹੋਰ ਵਕਤ ਜ਼ਾਇਆ ਕੀਤੇ ਬਿਨਾਂ ਇਸ ਵੱਲ ਲੱਗਣ ਦੀ ਲੋੜ ਹੈ ਤਾਂ ਜੋ ਇਸ ਹੁਨਰ ਦਾ ਫ਼ਾਇਦਾ ਸਾਡੇ ਸਾਰੇ ਕਲਾਸੀਕੀ ਸਾਹਿੱਤ ਨੂੰ ਪਹੁੰਚ ਸਕੇ।





# ਚੌਂਦਵੀਂ ਸਦੀ ਦੇ ਮਹਾਰਾਸ਼ਟ੍ਰ ਵਿਚ ਬਾਬਾ ਫ਼ਰੀਦ

ਬਾਬਾ ਫ਼ਰੀਦ ਜੀ ਦੇ ਰਾਜਸਥਾਨ ਵਿਚ ਪ੍ਰਵੇਸ਼ ਦੀ ਕਹਾਣੀ ਵਿਦਵਾਨ ਪਾਠਕ ਪੜ੍ਹ ਚੁੱਕੇ ਹਨ। ਹੁਣ ਸਾਨੂੰ ਇਹ ਵੀ ਪਤਾ ਲੱਗ ਚੁੱਕਾ ਹੈ ਕਿ ਬਾਬਾ ਜੀ ਉਸ ਤੋਂ 300 ਵਰ੍ਹੇ ਪਹਿਲਾਂ ਹੀ ਮਹਾਰਾਸ਼ਟ੍ਰ ਵਿਚ ਪਹੁੰਚ ਚੁੱਕੇ ਸਨ। ਮੈਂ ਇਸ ਘਟਨਾ ਨੂੰ ਠੀਕ ਇਤਿਹਾਸਿਕ ਪ੍ਰਸੰਗ ਵਿਚ ਪੇਸ਼ ਕਰਨ ਲਈ ਆਪਣੇ ਪਾਠਕਾਂ ਨੂੰ ਡਾ. ਕਾਰਲ ਦੀ ਉਂਗਲ ਫੜ ਕੇ ਪਿਛਾਂਹ ਸੰਨ 1221 ਈਃ ਵਿਚ ਲੈ ਚੱਲਦਾ ਹਾਂ, ਜਦੋਂ ਉਸ ਵੇਲੇ ਦਾ ਭਿਆਨਕ ਹਊਆ, ਚੰਗੇਜ਼ ਖ਼ਾਨ, ਸਿੰਧ ਦੇ ਪਾਰਲੇ ਕੰਢੇ ਉੱਤੇ ਆਪਣਾ ਝੰਡਾ ਝੁਲਾਈ ਬੈਠਾ ਸੀ, ਓਦੋਂ ਦਿੱਲੀ ਦੇ ਤਖ਼ਤ ਉੱਤੇ ਤੁਰਕ ਸੁਲਤਾਨਾਂ ਦਾ ਕਬਜ਼ਾ ਸੀ। ਸੁਲਤਾਨ ਚਾਹੇ ਕੋਈ ਵੀ ਹੁੰਦਾ, ਹਿੰਦੁਸਤਾਨ ਦੇ ਸਿਰ ਉੱਤੇ ਮੰਡਲਾਉਂਦੇ ਇਸ ਮੰਗੋਲ ਖ਼ਤਰੇ ਵੱਲੋਂ ਅੱਖਾਂ ਨਹੀਂ ਸੀ ਮੀਟ ਸਕਦਾ। ਚੰਗੇਜ਼ ਦੀ ਦਹਿਸ਼ਤ ਨੇ ਦਿੱਲੀ ਵਿਚ ਬੈਠੀ ਹਕੂਮਤ ਨੂੰ ਆਪਣੀ ਸਲਤਨਤ ਦੀਆਂ ਉੱਤਰ-ਪੱਛਮੀ ਸਰਹੱਦਾਂ ਦੀ ਕਿਲੇਬੰਦੀ ਨੂੰ ਹੋਰ ਮਜ਼ਬੂਤ ਕਰਨ ਵੱਲ ਵਧੇਰੇ ਧਿਆਨ ਦੇਣ ਉੱਤੇ ਮਜਬੂਰ ਕਰ ਦਿੱਤਾ। ਇਸ ਵੱਡੇ ਕੰਮ ਲਈ ਵੱਡੇ ਸਰਮਾਏ ਦੀ ਲੋੜ ਸੀ। ਓਦੋਂ ਤਕ ਭਾਰਤ ਦੇ ਦੱਖਣ ਵੱਲ ਦੇ ਸਾਰੇ ਸੁਤੰਤਰ ਰਾਜ ਬਦੇਸੀ ਲੁਟੇਰਿਆਂ ਤੋਂ ਬਚੇ ਰਹੇ ਸਨ। ਸੁਲਤਾਨਾਂ ਨੂੰ ਏਸ ਪਾਸਿਓਂ ਧਨ-ਦੌਲਤ ਦੇ ਅੰਬਾਰ ਮਿਲ ਸਕਦੇ ਸਨ, ਸੋ ਉਨ੍ਹਾਂ ਨੇ ਇਕ ਇਕ ਕਰ ਕੇ ਦੱਖਣੀ ਰਾਜ ਪਰਾਜਿਤ ਕਰਨੇ ਸ਼ੁਰੂ ਕਰ ਦਿੱਤੇ। ਅਲਾਉਦ-ਦੀਨ ਖ਼ਲਜੀ ਨੇ ਦੇਉਗਿਰ (ਦੇਵ ਗਿਰੀ) ਨੂੰ ਫ਼ਤਿਹ ਕੀਤਾ। ਉਪਰੰਤ, ਆਪਣੀ ਆਜ਼ਾਦੀ ਲਈ ਸਿਰ ਚੁੱਕਣ ਦੇ ਕੁੱਝ ਜਤਨਾਂ ਦੇ ਬਾਵਜੂਦ, ਦੱਖਣ ਵਿਚ ਯਾਦਵਾਂ ਦੀ ਇਹ ਰਾਜਧਾਨੀ, ਦਿੱਲੀ ਦੇ ਸੁਲਤਾਨਾਂ ਦੀ ਜਕੜ ਨੂੰ ਤੋੜ ਨ ਸਕੀ। ਏਥੋਂ ਲੁੱਟ ਦਾ ਬੇਅੰਤ ਮਾਲ ਤਾਂ ਹੱਥ ਲੱਗਣਾ ਹੀ ਸੀ, ਦੱਖਣ ਵਾਲੇ ਪਾਸਿਓਂ ਮੰਗੋਲਾਂ ਵਰਗੀ ਕਿਸੇ ਸੰਗਠਿਤ ਫ਼ੌਜੀ ਮੁਖ਼ਾਲਿਫ਼ਤ ਦੀ ਸੰਭਾਵਨਾ ਵੀ ਜਾਂਦੀ ਰਹੀ। ਮੁਹੰਮਦ ਬਿਨ ਤੁਗ਼ਲਕ, ਜਿਸ ਨੂੰ ਇਤਿਹਾਸਕਾਰ 'ਸਿਆਣਾ ਪਾਗਲ' ਕਹਿੰਦੇ ਹਨ, ਜਦੋਂ ਦੱਖਣ ਦੀਆਂ ਦੇਸੀ ਹਕੂਮਤਾਂ ਨੂੰ ਢਾਹ ਕੇ ਵਿਹਲਾ ਹੋ ਗਿਆ ਤਾਂ ਉਸ ਨੂੰ ਬੜੀ ਦੂਰ ਦੀ ਸੁੱਝੀ। ਉਸ ਨੇ ਮੰਗੋਲਾਂ ਦੇ ਟਿੱਡੀ ਦਲ ਵੱਲੋਂ ਕਿਸੇ ਵੀ ਸਮੇਂ ਦਿੱਲੀ ਵੱਲ ਰੁਖ਼ ਕਰਨ ਦੇ ਖ਼ਤਰੇ ਤੋਂ ਦੂਹਰੇ ਬਚਾਉ ਦਾ ਅਗਾਊਂ ਬੰਦੋਬਸਤ ਕਰਨ ਲਈ, ਦੱਖਣ ਵਿਚ ਵੀ ਇਕ ਰਾਜਧਾਨੀ ਬਣਾਉਣ ਦਾ ਨਿਸਚਾ ਕਰ ਲਿਆ। ਉਸ ਨੇ ਸੰਨ 1329 ਵਿਚ ਫ਼ਰਮਾਨ ਜਾਰੀ ਕਰ ਦਿੱਤਾ ਕਿ ਦਿੱਲੀ ਦੀ ਵੱਸੋਂ, ਖ਼ਾਸ ਕਰ ਕੇ ਸਿਰਕੱਢ ਮੁਸਲਮਾਨ ਵਿਦਵਾਨ, ਮਜ਼ਹਬੀ ਆਗੂ ਤੇ ਸੂਫ਼ੀ ਦਰਵੇਸ਼, ਆਪਣੇ ਮੁਰੀਦਾਂ ਸਮੇਤ, ਦੇਉਗਿਰੀ ਲਈ, (ਜਿਸ ਦਾ ਨਾਂ ਉਹ 1328 ਵਿਚ 'ਦੌਲਤਾਬਾਦ' ਰੱਖ ਚੁੱਕਾ ਸੀ), ਚਾਲੇ ਪਾਉਣ। ਵੱਸਦਿਆਂ-ਰੱਸਦਿਆਂ ਨੂੰ ਘਰਾਂ ਵਿੱਚੋਂ ਪੁੱਟਣਾ ਮਾਸ ਨਾਲੋਂ ਨਹੁੰ ਉਚੇੜਨ ਵਾਲੀ ਗੱਲ ਹੁੰਦੀ ਹੈ, ਪਰ ਮੁਹੰਮਦ ਦ੍ਰਿੜ੍ਹ ਸੀ ਤੇ ਧੱਕੇ ਨਾਲ ਦਿੱਲੀ-ਵਾਸੀਆਂ ਨੂੰ ਅੱਗੇ ਲਾ ਕੇ ਆਪ ਵੀ ਇਸ ਕਾਫ਼ਲੇ ਦੇ ਨਾਲ ਹੋ ਲਿਆ।

ਇਸ ਕਾਫ਼ਲੇ ਵਿਚ ਇਕ ਸੂਫ਼ੀ ਮਹਾਤਮਾ ਸ਼ੈਖ਼ ਬੁਰਹਾਨੁਦ-ਦੀਨ 'ਗ਼ਰੀਬ' ਵੀ ਆਪਣੇ ਮੁਰੀਦਾਂ ਸਮੇਤ ਸ਼ਾਮਿਲ ਸਨ। ਗ਼ਰੀਬ ਜੀ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ ਦੇ ਖ਼ਲੀਫ਼ੇ ਸਨ। ਦੌਲਤਾਬਾਦ ਪਹੁੰਚ ਕੇ ਗ਼ਰੀਬ ਜੀ ਨੇ ਆਪਣੇ ਗੁਰੂ ਦੇ ਪਾਏ ਪੂਰਨਿਆਂ ਉੱਤੇ ਚੱਲ ਕੇ, ਇਸਲਾਮ ਦੀਆਂ ਧਾਰਮਿਕ ਰਹੁ-ਰੀਤਾਂ ਤੇ ਤਸਵੁੱਫ਼ ਦੀਆਂ ਬਰੀਕੀਆਂ ਦੀ ਵਿਆਖਿਆ ਦਾ ਕੰਮ ਸ਼ੁਰੂ ਕਰ ਲਿਆ। ਛੇਤੀ ਹੀ ਉਹ ਸਾਰੇ ਦੱਖਣ ਵਿਚ ਚਿਸ਼ਤੀ ਸੰਪ੍ਰਦਾਇ ਦੇ ਸਿਰਮੌਰ ਬਣ ਗਏ ਤੇ ਮੁਰੀਦਾਂ ਦੀਆਂ ਡਾਰਾਂ, ਉਨ੍ਹਾਂ ਦੇ ਚਰਨ-ਸਪਰਸ਼ ਲਈ, ਉਨ੍ਹਾਂ ਦੇ ਡੇਰੇ ਉੱਤੇ ਪਹੁੰਚਣ ਲੱਗ ਪਈਆਂ।



ਸਾਡੇ ਪਾਸ ਬਾਬਾ ਫ਼ਰੀਦ ਜੀ ਤੇ ਉਨ੍ਹਾਂ ਦੇ ਗੱਦੀਨਸ਼ੀਨ, ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ

ਦੇ ਪ੍ਰਮਾਣਿਕ ਹਵਾਲੇ ਮੌਜੂਦ ਹਨ (*ਫ਼ਵਾਇਦੁਲ-ਫ਼ੁਆਦ* ਵਿਚ), ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਚਿਸ਼ਤੀ ਸੰਪ੍ਰਦਾਇ ਦੇ ਆਗੂ ਰਾਜ-ਦਰਬਾਰਾਂ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਦੇ ਸਨ। ਗ਼ਰੀਬ ਜੀ ਵੀ, ਆਪਣੀ ਸੰਪ੍ਰਦਾਇ ਦੀ ਮਰਿਆਦਾ ਅਨੁਸਾਰ, ਸੁਲਤਾਨ ਮੁਹੱਮਦ ਬਿਨ ਤੁਗ਼ਲਕ ਦੀ ਦੱਖਣੀ ਰਾਜਧਾਨੀ ਦੌਲਤਾਬਾਦ ਤੋਂ ਕਰੀਬ ਕਰੀਬ 25 ਕਿਲੋਮੀਟਰ ਦੀ ਦੂਰੀ ਉੱਤੇ ਜਾ ਵੱਸੇ। ਗ਼ਰੀਬ ਜੀ ਦਾ ਇਹ ਨਵਾਂ ਡੇਰਾ 'ਖ਼ੁਲਦਾਬਾਦ' (ਸੁਰਗ ਧਾਮ) ਦੇ ਨਾਂ ਨਾਲ ਮਸ਼ਹੂਰ ਹੋਇਆ। ਔਰੰਗਾਬਾਦ ਤੋਂ ਪ੍ਰਸਿੱਧ ਯਾਤਰਾ-ਅਸਥਾਨ 'ਇਲੋਰਾ' ਨੂੰ ਜਾਣਾ ਹੋਵੇ ਤਾਂ ਦੌਲਤਾਬਾਦ ਤੇ ਖ਼ੁਲਦਾਬਾਦ ਰਾਹ ਵਿਚ ਪੈਂਦੇ ਹਨ। ਗ਼ਰੀਬ ਜੀ ਦੀ ਸ਼ਖ਼ਸੀਅਤ ਨੇ ਦੱਖਣ ਵਿਚ ਬੜੇ ਵੱਡੇ ਵੱਡੇ ਵਿਦਵਾਨਾਂ ਨੂੰ ਉਸੇ ਤਰ੍ਹਾਂ ਪ੍ਰਭਾਵਿਤ ਕੀਤਾ, ਜਿਸ ਤਰ੍ਹਾਂ ਉੱਤਰ ਵਿਚ ਉਨ੍ਹਾਂ ਦੇ ਪੀਰ, ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਜੀ ਨੇ ਅਮੀਰ ਖ਼ੁਸਰੋ ਤੇ ਹਸਨ ਦਿਹਲਵੀ ਵਰਗੇ ਵਿਦਵਾਨਾਂ ਨੂੰ ਕੀਤਾ ਸੀ। ਗ਼ਰੀਬ ਜੀ ਦੇ ਇਨ੍ਹਾਂ ਵਿਦਵਾਨ ਸ਼ਰਧਾਲੂਆਂ ਵਿੱਚੋਂ ਤਿੰਨ ਭਰਾ ਅਜਿਹੇ ਸਨ ਜੋ ਆਪਣੇ ਪੀਰ, ਅਰਥਾਤ ਸ਼ੈਖ਼ ਬੁਰਹਾਨੁਦ-ਦੀਨ ਜੀ ਦੀ ਕਥਨੀ ਤੇ ਕਰਨੀ ਬਾਰੇ, ਵੱਖੋ-ਵੱਖ ਸਾਹਿੱਤਿਕ ਭਾਂਡਿਆਂ ਵਿਚ, ਆਪਣੀਆਂ ਰਚਨਾਵਾਂ ਛੱਡ ਗਏ ਹਨ। ਇਨ੍ਹਾਂ ਭਰਾਵਾਂ ਦੇ ਨਾਂ ਸਨ ਰੁਕਨੁਦ-ਦੀਨ ਕਾਸ਼ਾਨੀ, ਹੱਮਾਦੁਦ-ਦੀਨ ਕਾਸ਼ਾਨੀ ਤੇ ਮਜਦੁਦ-ਦੀਨ ਕਾਸ਼ਾਨੀ। ਰੁਕਨੁਦ-ਦੀਨ ਨੇ ਤਾਂ ਹਸਨ ਦਿਹਲਵੀ ਦੀ ਕਿਤਾਬ *ਫ਼ਵਾਇਦੁਲ-ਫ਼ੁਆਦ* ਦੀ ਪੈਰਵੀ ਕਰਦਿਆਂ ਗ਼ਰੀਬ ਜੀ ਦਾ 'ਮਲਫ਼ੂਜ਼' ਤਿਆਰ ਕੀਤਾ, ਜਿਸ ਦਾ ਉਸ ਨੇ ਨਾਂ ਰੱਖਿਆ *ਨਫ਼ਾਇਸੁਲ-ਅਨਫ਼ਾਸ-ਵ-ਲਤਾਇਫ਼ੁਲ-ਅਲਫ਼ਾਜ਼*, ਅਰਥਾਤ *ਸਰਬ ਸ੍ਰੇਸ਼ਟ ਬੋਲ ਤੇ ਅਤੀ ਸੂਖਮ ਸ਼ਬਦ*। ਇਸ ਕਿਤਾਬ ਵਿਚ, ਡਾ. ਕਾਰਲ ਡਬਲਿਊ. ਅਰਨਸਟ ਜੀ ਅਨੁਸਾਰ, ਸੰਨ 1331 ਈ. ਤੋਂ 1337 ਈ., ਅਰਥਾਤ ਗ਼ਰੀਬ ਜੀ ਦੇ ਚਲਾਣੇ ਤਕ ਦੀਆਂ 48 ਬੈਠਕਾਂ ਦਾ ਹਾਲ ਦਰਜ ਹੈ। ਡਾਕਟਰ ਜੀ ਦੀ ਦੱਸ ਮੁਤਾਬਕ ਇਸ ਕਿਤਾਬ ਵਿਚ ਇਕ 'ਹਿੰਦਵੀ' ਦੋਹਰਾ ਮੌਜੂਦ ਹੈ। ਗ਼ਰੀਬ ਜੀ ਉੱਤਰ ਤੋਂ ਦੱਖਣ ਵੱਲ ਆਏ ਸਨ, ਸੋ ਉਨ੍ਹਾਂ ਵੱਲੋਂ 'ਹਿੰਦਵੀ' ਦਾ ਦੋਹਰਾ ਉਚਾਰਿਆ ਜਾਣਾ ਸੁਭਾਵਿਕ ਸੀ। ਇਸ ਤੋਂ ਇਹ ਵੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਗ਼ਰੀਬ ਜੀ ਦੇ ਸਰੋਤਿਆਂ ਵਿੱਚੋਂ ਕਾਫ਼ੀ ਗਿਣਤੀ ਉੱਤਰ ਵੱਲੋਂ ਆਏ ਲੋਕਾਂ ਦੀ ਸੀ। ਓਦੋਂ ਤਕ ਸਥਾਨਕ ਲੋਕ ਘੱਟ ਹੀ ਮੁਰੀਦ ਬਣੇ ਹੋਣਗੇ, ਵਰਨਾ ਉਨ੍ਹਾਂ ਦੀ ਬੋਲੀ ਦੇ ਕੋਈ ਨਾ ਕੋਈ ਸ਼ਬਦ ਗ਼ਰੀਬ ਜੀ ਦੀ ਜ਼ਬਾਨ ਉੱਤੇ ਚੜ੍ਹੇ ਹੁੰਦੇ। ਇਸ ਇਕੱਲੇ ਹਵਾਲੇ ਤੋਂ ਇਹ ਤਾਂ ਪਤਾ ਲੱਗ ਜਾਂਦਾ ਹੈ ਕਿ ਗ਼ਰੀਬ ਜੀ ਆਪਣੇ ਬੋਲਾਂ ਦੀ ਪੁਸ਼ਟੀ ਲਈ ਉੱਤਰ ਦੀ ਸੰਗਤ ਵਿਚ ਪ੍ਰਚਲਿਤ ਦੋਹਰੇ ਆਪਣੇ ਖ਼ੁਲਦਾਬਾਦ ਵਾਲੇ ਨਵੇਂ ਟਿਕਾਣੇ ਵਿਚ ਵੀ ਬੋਲਿਆ ਕਰਦੇ ਸਨ। ਚਿਸ਼ਤੀਆਂ ਦੀਆਂ ਸਮਕਾਲੀ ਤੇ ਬਾਅਦ ਦੀਆਂ ਰਚਨਾਵਾਂ ਤੋਂ ਪਤਾ ਲੱਗਦਾ ਹੈ ਕਿ ਚਿਸ਼ਤੀ ਸਤਸੰਗਾਂ ਵਿਚ ਇਹ ਰੀਤ ਜਾਰੀ ਸੀ।



ਰੁਕਨੁਦ-ਦੀਨ ਦੇ ਭਰਾ ਹੱਮਾਦੁਦ-ਦੀਨ ਕਾਸ਼ਾਨੀ ਦੀ ਰਚਨਾ ਦਾ ਸਿਰਨਾਵਾਂ ਹੈ *ਅਹਿਸਨੁਲ-ਅਕਵਾਲ*, ਅਰਥਾਤ *ਸਰਬੋਤਮ ਬਚਨਾਵਲੀ*। ਇਸ ਕਿਤਾਬ ਦਾ ਮੁਖ ਵਿਸ਼ਾ ਵੀ ਗ਼ਰੀਬ ਜੀ ਹੀ ਹਨ। 'ਹਿੰਦਵੀ' ਦੋਹਰੇ ਏਸ ਕਿਤਾਬ ਵਿਚ ਵੀ ਮੌਜੂਦ ਹਨ।

ਤੀਜੇ ਭਰਾ ਮਜਦੁਦ-ਦੀਨ ਕਾਸ਼ਾਨੀ ਦੀ ਕਿਤਾਬ ਦਾ ਨਾਂ ਹੈ *ਗ਼ਰਾਇਬੁਲ-ਕਰਾਮਾਤ-ਵ-ਅਜਾਇਬੁਲ-ਮਕਾਸ਼ਿਫ਼ਾਤ*, ਅਰਥਾਤ *ਅਤੀ ਵਿਲੱਖਣ ਕਰਾਮਾਤਾਂ ਤੇ ਅਸਾਧਾਰਨ ਗੁਹਜਾਂ ਦਾ ਪ੍ਰਕਾਸ਼।* ਇਸ ਕਿਤਾਬ ਵਿਚ ਗ਼ਰੀਬ ਜੀ ਦੀਆਂ ਕਰਾਮਾਤਾਂ ਦਾ ਬਿਉਰਾ ਹੈ। ਇਹ ਕਿਤਾਬ ਮਲਫ਼ੂਜ਼ ਸ਼ੈਲੀ ਵਿਚ ਨਹੀਂ ਰਚੀ ਹੋਈ।

ਕਾਸ਼ਾਨੀ ਭਰਾਵਾਂ ਨੇ ਗ਼ਰੀਬ ਜੀ ਦੇ ਡੇਰੇ ਨੂੰ ਇਸਲਾਮ ਧਰਮ ਤੇ ਸੂਫ਼ੀ ਵਿਦਿਆ ਦਾ ਕੇਂਦਰ ਬਣਾ ਦਿੱਤਾ। ਕਿਹਾ ਜਾ ਸਕਦਾ ਹੈ ਕਿ ਸਾਰੇ ਦੱਖਣ ਵਿਚ ਵੱਡੇ ਸੂਫ਼ੀ ਦਰਵੇਸ਼ਾਂ ਦੀ ਕਥਨੀ ਤੇ ਕਰਨੀ ਪ੍ਰਤਿ ਸ਼ਰਧਾ ਦਾ ਮਾਹੌਲ ਪੈਦਾ ਕਰਨ ਵਿਚ ਇਨ੍ਹਾਂ ਭਰਾਵਾਂ ਦਾ ਬੜਾ ਵੱਡਾ ਹੱਥ ਸੀ। ਚਿਸ਼ਤੀ ਸਿਲਸਿਲੇ ਵਿਚ ਅਮੀਰ ਹਸਨ ਸਿਜਜ਼ੀ ਦੇ ਉੱਤਮ ਗ੍ਰੰਥ *ਫ਼ਵਾਇਦੁਲ-ਫ਼ੁਆਦ* ਨੇ ਮਲਫ਼ੂਜ਼ਾਂ ਲਈ ਜੋ ਰੂਪ ਚਾਲੂ ਕਰ ਦਿੱਤਾ ਸੀ, ਉਸ ਦਾ ਰਿਵਾਜ ਗ਼ਰੀਬ ਜੀ ਤੇ ਉਨ੍ਹਾਂ ਦੇ ਗੱਦੀਦਾਰ ਜ਼ੈਨੁਦ-ਦੀਨ ਸ਼ੀਰਾਜ਼ੀ (ਜ. 1301) ਦੇ ਮਲਫ਼ੂਜ਼-ਲੇਖਕ ਤਕ ਨਿਰਵਿਘਨ ਜਾਰੀ ਰਿਹਾ।



ਹਜ਼ਰਤ ਜ਼ੈਨੁਦ-ਦੀਨ ਸ਼ੀਰਾਜ਼ੀ ਜੀ ਦੇ ਇਕ ਮੁਰੀਦ ਮੀਰ ਹਸਨ ਨੇ ਆਪਣੇ ਗੁਰੂ ਦਾ ਜਿਹੜਾ

ਮਲਫ਼ੂਜ਼ ਤਿਆਰ ਕੀਤਾ, ਉਸ ਦਾ ਨਾਂ ਹੈ *ਹਿਦਾਯਤੁਲ-ਕੁਲੂਬ-ਵ-ਇਨਾਯਤੁਲ-ਗ਼ੁਯੂਬ*, ਅਰਥਾਤ *ਹਿਰਦਿਆਂ ਲਈ ਸੇਧ ਦਾਤਾ ਤੇ ਅਗੰਮ ਦੇ ਗਿਆਨੀਆਂ ਲਈ ਤੁਹਫ਼ਾ*। ਇਹ ਮਲਫ਼ੂਜ਼ 1344 ਵਿਚ ਸ਼ੁਰੂ ਹੋ ਕੇ 1367 ਵਿਚ ਮੁੱਕਿਆ। ਇਹ 23 ਸਾਲਾਂ ਦਾ ਸੁਭਾਗ ਸਮਾਂ ਸੀ ਜਦੋਂ ਮਹਾਰਾਸ਼ਟ੍ਰ ਵਿਚ ਬਾਬਾ ਫ਼ਰੀਦ ਜੀ ਦਾ ਪ੍ਰਵੇਸ਼ ਹੋਇਆ। ਹਜ਼ਰਤ ਜ਼ੈਨੁਦ-ਦੀਨ ਜਦੋਂ ਹਾਜ਼ਰ ਸੰਗਤ ਦੇ ਸਾਹਮਣੇ ਬੋਲਦੇ ਸਨ ਤਾਂ ਵਿਚ ਵਿਚ ਚੱਲ ਰਹੇ ਪ੍ਰਸੰਗ ਦੀ ਪ੍ਰੋੜ੍ਹਤਾ ਲਈ, ਕਵੀਆਂ ਦੇ ਸ਼ਿਅਰ ਵੀ ਸੁਣਾ ਜਾਂਦੇ ਸਨ। ਇਨ੍ਹਾਂ ਮੌਕਿਆਂ ਉੱਤੇ ਹੀ ਬਾਬਾ ਫ਼ਰੀਦ ਜੀ ਦੇ 'ਦੋਹਰੇ' ਵੀ ਬੋਲੇ ਗਏ। ਮਲਫ਼ੂਜ਼-ਲੇਖਕ ਇਨ੍ਹਾਂ ਨੂੰ 'ਹਿੰਦਵੀ' ਦੱਸਦਾ ਹੈ। ਮੀਰ ਹਸਨ ਆਪਣੇ ਗੁਰੂ ਪਾਸੋਂ ਜੋ ਵੀ ਸੁਣਦਾ, ਮਲਫ਼ੂਜ਼ਾਂ ਦੀ ਮਰਿਆਦਾ ਅਨੁਸਾਰ, ਜਿਉਂ ਦਾ ਤਿਉਂ ਲਿਖਤ ਵਿਚ ਲਿਆਉਣ ਦਾ ਜਤਨ ਕਰਦਾ। ਡਾ. ਕਾਰਲ ਨੇ ਖ਼ੁਲਦਾਬਾਦ ਵਿਚ ਪਏ *ਹਿਦਾਯਤੁਲ-ਕੁਲੂਬ* ਦੇ ਖਰੜੇ ਵਿਚ ਜਿੱਥੇ ਜਿੱਥੇ ਬਾਬਾ ਫ਼ਰੀਦ ਜੀ ਦੇ ਦੋਹਰੇ ਮਿਲਦੇ ਹਨ, ਉਨ੍ਹਾਂ ਦੀਆਂ ਫ਼ੋਟੋਆਂ ਲੈ ਕੇ ਸਾਂਭ ਲਈਆਂ।



ਜਦੋਂ ਮੈਨੂੰ ਡਾ. ਕਾਰਲ ਜੀ ਪਾਸੋਂ *ਹਿਦਾਯਤੁਲ-ਕੁਲੂਬ* ਵਿਚ ਮਿਲਦੇ ਬਾਬਾ ਫ਼ਰੀਦ ਜੀ ਦੇ ਦੋਹਰਿਆਂ ਵਾਲੇ ਪੱਤਰਿਆਂ ਦੀਆਂ ਫ਼ੋਟੋ-ਕਾਪੀਆਂ ਮਿਲੀਆਂ ਤੇ ਮੈਂ ਇਨ੍ਹਾਂ ਦਾ ਪਹਿਲਾ ਕੱਚਾ-ਪੱਕਾ ਪਾਠ ਮੁਕਾਇਆ ਤਾਂ ਮੇਰੇ ਮੂੰਹੋਂ ਆਪ-ਮੁਹਾਰੇ ਨਿਕਲਿਆ,

> ਹੁਣ ਪੈ ਗਈ ਪੱਕੀ-ਪੀਡੀ ਗੰਢ ਰੱਸੇ ਦੇ ਸਿਰੇ ਉੱਤੇ; ਸਦਾ ਲਈ ਮੁੱਕ ਮਰ ਗਿਆ ਫ਼ਰੀਦੀ ਸਲੋਕਾਂ ਦੇ ਰਚਿਆਰ ਦਾ ਮਸਲਾ।

ਮੇਰੀ ਖ਼ੁਸ਼ੀ ਬੇਸ਼ੱਕ ਅਪਰ-ਅਪਾਰ ਸੀ, ਪਰ ਜੇ ਓਦੋਂ ਮੇਰੇ ਪਾਠਕਾਂ ਨੂੰ ਇਹ ਪਤਾ ਲੱਗ ਜਾਂਦਾ ਕਿ ਜਿਨ੍ਹਾਂ ਦੋਹਰਿਆਂ ਦੀ ਝਲਕ-ਮਾਤਰ ਨਾਲ ਹੀ ਮੇਰੇ ਅੰਦਰ ਖ਼ੁਸ਼ੀ ਦੀ ਲਹਿਰ ਦੌੜ ਗਈ ਸੀ, ਉਨ੍ਹਾਂ ਨੂੰ ਮੈਂ ਪੂਰੀ ਤਰ੍ਹਾਂ ਪੜ੍ਹ ਨਹੀਂ ਸਾਂ ਸਕਿਆ, ਤਾਂ ਉਹ ਮੇਰੇ ਬਾਰੇ ਕਿਸ ਤਰ੍ਹਾਂ ਦੇ ਲੱਖਣ ਲਾਉਂਦੇ ? ਉਹ ਤਾਂ ਬੇਸ਼ੱਕ ਜੋ ਉਨ੍ਹਾਂ ਦੀ ਮਰਜ਼ੀ ਪਏ ਲਾਉਂਦੇ, ਪਰ ਪਹਿਲਾਂ ਹੋਰਨਾਂ ਦੀ ਕਹਾਣੀ ਤਾਂ ਸੁਣ ਲੈਂਦੇ। ਡਾ. ਕਾਰਲ ਸਾਰੇ ਜਤਨ ਦੇ ਬਾਵਜੂਦ ਇਨ੍ਹਾਂ ਦੋਹਰਿਆਂ ਨੂੰ ਠੀਕ ਤਰ੍ਹਾਂ ਨਹੀਂ ਸਨ ਪੜ੍ਹ ਸਕੇ। ਉਨ੍ਹਾਂ ਨੇ ਇਨ੍ਹਾਂ ਦੀਆਂ ਫ਼ੋਟੋ-ਕਾਪੀਆਂ, ਠੀਕ ਪਾਠ ਦੀ ਆਸ ਵਿਚ, ਸਕੂਲ ਔਵ ਐਫ਼ਰੀਕਨ ਐਂਡ ਓਰੀਐਂਟਲ ਸਟਡੀਜ਼, ਲੰਡਨ ਦੇ ਵਿਦਵਾਨ ਅਧਿਕਾਰੀ ਡਾ. ਕ੍ਰਿਸਟੋਫ਼ਰ ਸ਼ੈਕਲ ਨੂੰ ਭੇਜੀਆਂ। ਸ਼ੈਕਲ ਜੀ ਪੱਛਮੀ ਪੰਜਾਬ ਦੀ ਮੁਲਤਾਨੀ ਜਾਂ ਸਰਾਇਕੀ ਮੁਹਾਵਰੇ ਵਾਲੀ ਪੰਜਾਬੀ ਦੇ ਮਾਹਰ ਹਨ। ਉਹ ਵੀ ਸਾਰੇ ਸਲੋਕਾਂ ਨੂੰ ਉਠਾਉਣ ਤੋਂ ਅਸਮਰੱਥ ਰਹੇ। ਜਦੋਂ ਮੇਰੇ ਇਕ ਸਿਆਣੇ ਮਿੱਤਰ ਸਰਦਾਰ ਅਮਰਵੰਤ ਸਿੰਘ ਦੀ ਕੋਸ਼ਿਸ਼ ਵੀ ਪੂਰੀ ਤਰ੍ਹਾਂ ਸਫਲ ਨਾ ਹੋ ਸਕੀ ਤਾਂ ਮੈਂ ਇਨ੍ਹਾਂ ਪੱਤਰਿਆਂ ਦੀਆਂ ਫ਼ੋਟੋਆਂ ਆਪਣੇ ਦੋਸਤ ਜਨਾਬ ਮਸਊਦ ਖ਼ਾਲਿਦ ਜੀ ਨੂੰ ਭੇਜੀਆਂ। ਉਹ ਪਾਕ ਪਟਨ ਦੇ ਵਾਸੀ ਹਨ ਤੇ ਫ਼ਰੀਦੀ ਸਾਹਿੱਤ ਦੇ ਬੜੇ ਸੰਜੀਦਾ ਤੇ ਸ਼ਰਧਾਵਾਨ ਵਿਦਿਆਰਥੀ ਹਨ। ਉਨ੍ਹਾਂ ਨੇ ਪਾਕ ਪਟਨ ਦੇ ਹੋਰ ਵਿਦਵਾਨਾਂ ਨਾਲ ਰਲ ਕੇ ਦੋਹਰਿਆਂ ਦੇ ਮੂਲ ਮਤਨ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਪਰ ਜਿਸ ਪਾਠ ਉੱਤੇ ਉਹ ਪਹੁੰਚ ਸਕੇ, ਉਸ ਦੀ ਸ਼ੁੱਧਤਾ ਬਾਰੇ ਉਨ੍ਹਾਂ ਨੂੰ ਆਪ ਵੀ ਪੂਰੀ ਤਸੱਲੀ ਨਹੀਂ ਸੀ। ਇਹ ਫ਼ੋਟੋਆਂ, ਹਥਲੀ ਕਿਤਾਬ ਵਿਚ ਏਸ ਆਸ ਨਾਲ ਛਾਪੀਆਂ ਜਾ ਰਹੀਆਂ ਹਨ ਕਿ ਸ਼ਾਇਦ ਕੋਈ ਵਿਰਲਾ ਭਾਗਵਾਨ ਪਾਠਕ ਇਨ੍ਹਾਂ ਦਾ ਅਰਥਵਾਨ ਪਾਠ ਲੱਭ ਕੇ ਬਾਬਾ ਫ਼ਰੀਦ ਜੀ ਦੇ ਸਾਰੇ ਵਿਦਿਆਰਥੀਆਂ ਤੇ ਉਪਾਸ਼ਕਾਂ ਨੂੰ ਨਿਹਾਲ ਕਰ ਦੇਵੇ!

ਹੈ ਕਿ ਨਹੀਂ ਦਿਲਚਸਪ ਗੱਲ ਕਿ ਮੇਰੇ ਪਾਸੋਂ ਜਿਹੜੇ ਦੋਹਰੇ ਅਜੇ ਪੜ੍ਹੇ ਨਹੀਂ ਸਨ ਗਏ, ਮੈਂ ਉਨ੍ਹਾਂ ਦੇ ਆਸਰੇ ਫ਼ਰੀਦੀ ਮਸਲੇ ਦੇ ਸਦਾ ਲਈ ਹੱਲ ਹੋ ਜਾਣ ਦੀ ਖ਼ੁਸ਼ੀ ਵੀ ਮਨਾਉਣ ਲੱਗ ਪਿਆ! ਖ਼ੁਸ਼ੀ ਤਾਂ ਇਨ੍ਹਾਂ ਨਾ ਪੜ੍ਹੇ ਜਾ ਸਕਣ ਵਾਲੇ ਦੋਹਰਿਆਂ ਦੇ ਲੱਭਕ ਡਾ. ਕਾਰਲ ਜੀ ਨੂੰ ਵੀ ਹੋਈ ਹੋਵੇਗੀ, ਜਿਵੇਂ ਕਿ ਉਨ੍ਹਾਂ ਦੇ ਆਪਣੇ ਬਿਆਨ ਤੋਂ ਸਪੱਸ਼ਟ ਹੈ :

> these verses may help clear up one of the most troublesome problems in Indian literary history, the problem of the authorship of the Farid verses in the Guru Granth Sahib of the Sikhs.[1]



---

1. Carl W. Ernst, *Eternal Garden*, Second edition, 2004, New Delhi, Oxford University Press, p. 166.

ਪਤਾ ਨਹੀਂ ਡਾ. ਸ਼ੈਕਲ ਨੂੰ ਇਨ੍ਹਾਂ ਦੋਹਰਿਆਂ ਦੀ ਅਸਲ ਅਹਿਮੀਅਤ ਬਾਰੇ ਪੁਨਰ-ਵਿਚਾਰ ਕਰਨ ਦਾ ਮੌਕਾ ਮਿਲ ਸਕਿਆ ਹੈ ਕਿ ਨਹੀਂ ਪਰ ਮੈਨੂੰ ਤਾਂ ਇਨ੍ਹਾਂ ਦੀ ਮਹਿਮਾ ਅਪਰ-ਅਪਾਰ ਲੱਗਦੀ ਹੈ। ਮੈਂ ਇਨ੍ਹਾਂ ਦੋਹਰਿਆਂ ਨੂੰ ਤਿੰਨ ਕਾਰਨਾਂ ਕਰਕੇ ਅਮੋਲਕ ਸਮਝਦਾ ਹਾਂ:



(ੳ) *ਹਿਦਾਯਤੁਲ-ਕੁਲੂਬ* ਵਿਚ ਜਿੱਥੇ ਕਿਤੇ ਵੀ ਹਜ਼ਰਤ ਜ਼ੈਨੁਦ-ਦੀਨ ਜੀ ਆਪਣੇ ਭਾਸ਼ਣ ਵਿਚ ਕਿਸੇ ਦਾ ਸ਼ਿਅਰ ਜਾਂ ਦੋਹਰਾ ਵਰਤਦੇ ਹਨ, ਓਥੇ ਉਸ ਦੇ ਰਚਿਆਰ ਦਾ ਪੂਰਾ ਨਾਂ ਵੀ ਦੇ ਦੇਂਦੇ ਸਨ। ਮਿਸਾਲ ਵਜੋਂ, (ਅਨੁਵਾਦ ਮੂਲ ਫ਼ਾਰਸੀ ਤੋਂ):

(1) **ਡਾ. ਕਾਰਲ ਵਾਲਾ 187ਵਾਂ ਪੱਤਰਾ:**

"... ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਫ਼ਰਮਾਇਆ ਹੈ: ...
(ਅੱਗੇ ਇਕ ਦੋਹਰਾ ਦਿੱਤਾ ਹੋਇਆ ਹੈ)

(2) **190ਵੇਂ ਤੇ 191ਵੇਂ ਪੱਤਰੇ ਉੱਤੇ:**

"... ਹਜ਼ੂਰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਦੀ ਇਕ *ਹਿੰਦਵੀ*[2] ਵੀ ਇਸੇ ਭਾਵ ਦੀ ਹੈ: ...
(ਅੱਗੇ ਦੋਹਰਾ ਦਿੱਤਾ ਹੋਇਆ ਹੈ)

ਆਪ ਦੀ (ਅਰਥਾਤ ਬਾਬਾ ਫ਼ਰੀਦ ਜੀ ਦੀ) ਮੁਬਾਰਕ ਜ਼ਬਾਨ ਦੀ ਇਕ ਹੋਰ *ਹਿੰਦਵੀ* ਵੀ ਚੇਤੇ ਆ ਗਈ ਹੈ। ਉਹ ਚਾਲੂ ਪ੍ਰਸੰਗ ਵਿਚ ਤਾਂ ਭਾਵੇਂ ਨਹੀਂ ਢੁੱਕਦੀ, ਪਰ ਮੈਂ ਸੁਣਾ ਹੀ ਦੇਂਦਾ ਹਾਂ: ...
(ਏਥੇ ਇਕ ਹੋਰ ਦੋਹਰਾ ਦਿੱਤਾ ਹੋਇਆ ਹੈ)

(3) **226ਵਾਂ ਪੱਤਰਾ:**

"... ਹਜ਼ੂਰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਫ਼ਰਮਾਇਆ ਹੈ: ...
(ਅੱਗੇ ਦੋਹਰਾ ਦਿੱਤਾ ਹੋਇਆ ਹੈ)

(4) 264ਵੇਂ ਤੇ 269ਵੇਂ ਪੱਤਰਿਆਂ ਉੱਤੇ ਵੀ ਬਾਬਾ ਫ਼ਰੀਦ ਜੀ ਨੂੰ ਰਚਿਆਰ ਦੱਸ ਕੇ ਹਿੰਦਵੀ (ਪੰਜਾਬੀ) ਦੋਹਰੇ ਉੱਧ੍ਰਿਤ ਕੀਤੇ ਹੋਏ ਹਨ।

ਸੋਚਿਆ ਜਾਵੇ ਤਾਂ ਹਜ਼ਰਤ ਜ਼ੈਨੁਦ-ਦੀਨ ਸ਼ੀਰਾਜ਼ੀ ਜੀ ਵੱਲੋਂ ਇਨ੍ਹਾਂ ਦੋਹਰਿਆਂ ਜਾਂ ਸਲੋਕਾਂ ਨੂੰ ਬਾਬਾ ਫ਼ਰੀਦ ਜੀ ਰਚਿਤ ਮੰਨੇ ਜਾਣ ਨਾਲ ਸ਼ੈਖ਼ ਬ੍ਰਹਮ (ਇਬਰਾਹੀਮ) ਜਾਂ ਕਿਸੇ ਹੋਰ ਨੂੰ 'ਸੇਖ ਫਰੀਦ' ਵਾਲੇ ਸਲੋਕਾਂ ਦੇ ਰਚਿਆਰ ਮੰਨਣ ਵਾਲਿਆਂ ਦੇ ਵਿਸ਼ਵਾਸ ਦੀ ਬੁਨਿਆਦ ਉੱਤੇ ਮਾਰੂ ਸੱਟ ਵੱਜਦੀ ਹੈ ਕਿਉਂਕਿ ਹਜ਼ਰਤ ਜ਼ੈਨੁਦ-ਦੀਨ ਗੁਰੂ ਨਾਨਕ ਦੇਵ ਜੀ ਤੇ ਸ਼ੈਖ਼ ਇਬਰਾਹੀਮ ਤੋਂ ਕਰੀਬ ਕਰੀਬ ਇਕ ਸਦੀ ਪਹਿਲਾਂ ਹੋਏ ਹਨ (ਹਜ਼ਰਤ ਜ਼ੈਨੁਦ-ਦੀਨ ਸਮਾਏ 1369 ਈ: ਨੂੰ ਤੇ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ 1469 ਈ: ਵਿਚ)।

(ਅ) ਹਜ਼ਰਤ ਜੈਨੁਦ-ਦੀਨ ਇਕ ਅਜਿਹਾ ਦੋਹਰਾ ਵੀ ਬੋਲਦੇ ਹਨ, (269ਵੇਂ ਪੱਤਰੇ ਉੱਤੇ) ਜਿਸ ਨੂੰ ਹਜ਼ਰਤ ਨਿਜ਼ਾਮੁਦ-ਦੀਨ ਜੀ ਬਾਬਾ ਫ਼ਰੀਦ ਜੀ ਦੀ ਮੁਬਾਰਕ ਜ਼ਬਾਨ ਤੋਂ ਕਿਰਿਆ ਮੰਨਦੇ ਸਨ। ਮੈਂ *ਸਿਅਰੁਲ-ਔਲੀਆ* ਵਿਚ ਮਿਲਦੇ ਇਸ ਦੋਹਰੇ ਦਾ ਜ਼ਿਕਰ ਹਥਲੀ ਕਿਤਾਬ ਵਿਚ ਪਹਿਲਾਂ ਹੀ ਕਰ ਚੁੱਕਾ ਹਾਂ। ਹਜ਼ਰਤ ਜ਼ੈਨੁਦ-ਦੀਨ ਜੀ ਵੱਲੋਂ ਇਸ ਦੋਹਰੇ ਦਾ ਫ਼ਰੀਦ ਰਚਿਤ ਦੱਸਿਆ ਜਾਣਾ, ਸਾਡੇ ਲਈ ਦੂਹਰੀ ਸਨਦ ਬਣ ਜਾਂਦੀ ਹੈ, ਬਾਬਾ ਜੀ ਦੇ ਬਾਣੀਕਾਰ ਹੋਣ ਦੀ।

(ੲ) ਪਰ ਲੱਭਤਾਂ-ਸਿਰ-ਲੱਭਤ ਹੈ 226ਵੇਂ ਪੱਤਰੇ ਉੱਤੇ ਬਾਬਾ ਫ਼ਰੀਦ ਜੀ ਦੇ ਉਸ ਦੋਹਰੇ ਦੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਮੌਜੂਦ ਹੈ। ਇਹੀ ਲੱਭਤ ਹੈ ਜਿਸ ਨੂੰ ਵੇਖ ਕੇ ਮੈਂ ਬੇਹੱਦ ਅਨੰਦਿਤ ਹੋਇਆ ਸਾਂ। ਹਜ਼ਰਤ ਜ਼ੈਨੁਦ-ਦੀਨ, ਬੋਲਦਿਆਂ ਬੋਲਦਿਆਂ, ਆਪਣੀ ਆਦਤ ਅਨੁਸਾਰ, ਇਸ ਦੋਹਰੇ ਦਾ ਕਰਤਾ ਬਾਬਾ ਫ਼ਰੀਦ ਜੀ ਨੂੰ ਦੱਸਦੇ ਹਨ।

ਇਸ ਲੱਭਤ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਾਲੇ ਸਲੋਕਾਂ ਦੇ ਰਚਿਆਰ ਬਾਰੇ ਛਿੜਿਆ ਹੋਇਆ ਵਿਵਾਦ ਆਪਣੇ ਆਪ ਸਦਾ ਦੀ ਨੀਂਦਰ ਸੌਂ ਜਾਂਦਾ ਹੈ।



2. ਪੰਜਾਬੀ ਦਾ ਦੋਹਰਾ।

ਖ਼ੁਲਦਾਬਾਦੀ ਦੋਹਰਿਆਂ ਤੋਂ ਇਹ ਵੀ ਸਾਬਤ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੇ ਸਾਰੇ ਸਲੋਕ ਆਪਣੀ *ਪੋਥੀ* ਵਿਚ ਸ਼ਾਮਿਲ ਨਹੀਂ ਸਨ ਕੀਤੇ, ਚੋਣਵੇਂ ਸਲੋਕ ਹੀ ਸਾਂਭੇ ਸਨ। ਇਸੇ ਗੱਲ ਨੂੰ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਾਂਭੇ ਜਿਹੜੇ ਸਲੋਕ ਗੁਰੂ ਅਰਜਨ ਦੇਵ ਜੀ ਤਕ ਪਹੁੰਚੇ, ਉਨ੍ਹਾਂ ਤੋਂ ਇਲਾਵਾ ਹੋਰ ਫ਼ਰੀਦੀ ਸਲੋਕ ਵੀ ਹਵਾ ਵਿਚ ਮੌਜੂਦ ਸਨ, ਪਰ ਉਹ *ਪੋਥੀ* ਦੀ ਤਿਆਰੀ ਦੇ ਸਮੇਂ ਤਕ ਗੁਰੂ ਸਾਹਿਬ ਤਕ ਨਹੀਂ ਸਨ ਪਹੁੰਚ ਸਕੇ।



ਮੈਂ ਨਿਸਚਿੰਤ ਸਾਂ ਕਿ ਬਾਬਾ ਫ਼ਰੀਦ ਜੀ ਦਾ ਮਸਲਾ ਸਬੂਤਾਂ ਦੇ ਆਧਾਰ ਉੱਤੇ ਨਿੱਬੜ ਗਿਆ ਹੈ, ਪਰ ਜਿਨ੍ਹਾਂ ਨਾਬਰੀ ਵਿਦਵਾਨਾਂ ਨੂੰ ਇਹ ਪਤਾ ਲੱਗੇਗਾ ਕਿ *ਹਿਦਾਯਤੁਲ-ਕੁਲੂਬ* ਦੇ ਜਿਸ ਖਰੜੇ ਵਿਚ ਮਸਲੇ ਨੂੰ ਨਜਿੱਠਣ ਵਾਲੇ ਦੋਹਰੇ ਮਿਲੇ ਹਨ, ਉਹ ਮੀਰ ਹਸਨ ਦਾ ਰਚਿਆ ਹੋਇਆ ਤਾਂ ਹੈ ਪਰ ਉਸ ਦੇ ਹੱਥਾਂ ਦਾ ਲਿਖਿਆ ਹੋਇਆ ਨਹੀਂ ਹੈ, ਬਲਕਿ ਔਰੰਗਜ਼ੇਬ ਦੇ ਸਮੇਂ ਦੇ ਏੜ-ਗੇੜ ਦੀ ਨਕਲ ਹੈ, ਤਾਂ ਉਨ੍ਹਾਂ ਦੀ ਤਰਕਸ਼ੀਲਤਾ ਉਨ੍ਹਾਂ ਨੂੰ ਨਿਸਚਿੰਤ ਨਹੀਂ ਹੋਣ ਦੇਵੇਗੀ। "ਜ਼ੈਨੁਦ-ਦੀਨ ਕਿੱਥੇ ਤੇ ਔਰੰਗਜ਼ੇਬ ਕਿੱਥੇ ? ਅਸੀਂ ਇਸ ਖਰੜੇ ਉੱਤੇ ਏਨਾ ਇਤਬਾਰ ਨਹੀਂ ਕਰ ਸਕਦੇ ਜਿੰਨਾ ਪ੍ਰੋਫ਼ੈਸਰ ਸਾਹਿਬ ਸਾਥੋਂ ਚਾਹੁੰਦੇ ਹਨ।"

ਇਸ ਇਤਰਾਜ਼ ਨੂੰ ਅਗਾਊਂ ਅਨੁਭਵ ਕਰ ਕੇ ਡਾ. ਕਾਰਲ ਜੀ ਆਪਣੀ ਕਿਤਾਬ ਵਿਚ ਲਿਖਦੇ ਹਨ :

> While the undated manuscript containing these quotations from Farid al-Din Ganj-i Shakkar is late, the appropriateness of these verses in their contexts makes interpolation seem unlikely. In that case, at the very least, one can assume that a corpus of poems acknowledged to be Farid's was in circulation in Chishti circles within a century after his death (the passage in question was written some time before 766/1364-65, the next date to appear in the text).[3]

ਡਾ. ਸਾਹਿਬ ਦੀ ਦਲੀਲ ਪੁਖ਼ਤਾ ਹੈ, ਮੈਂ ਇਸ ਨੂੰ ਹੋਰ ਪੁਸ਼ਟ ਕਰਨ ਦੀ ਲੋੜ ਨਹੀਂ ਸਮਝਦਾ।

ਮੈਨੂੰ ਤਸੱਲੀ-ਭਰੀ ਖ਼ੁਸ਼ੀ ਹੈ ਕਿ ਮੈਂ ਇਸ ਕਿਤਾਬ ਦੇ ਛਪਣ ਤੋਂ ਪਹਿਲਾਂ ਪਹਿਲਾਂ ਆਪਣੇ ਵਿਦਵਾਨ ਪਾਠਕਾਂ ਨੂੰ ਚੌਦਵੀਂ ਸਦੀ ਈਸਵੀ ਵਿਚ ਬਾਬਾ ਫ਼ਰੀਦ ਜੀ ਦੇ ਮਹਾਰਾਸ਼ਟ੍ਰ ਵਿਚ ਪ੍ਰਵੇਸ਼ ਦੀ ਝਲਕ ਵਿਖਾ ਸਕਿਆ ਹਾਂ। ਪਰ ਇਸ ਤੋਂ ਵੀ ਵਡੇਰੀ ਤੇ ਚਿਰ-ਰਹਿਣੀ ਖ਼ੁਸ਼ੀ ਇਸ ਗੱਲ ਦੀ ਹੈ ਕਿ ਇਸ ਨਿੱਕੀ ਜਿਹੀ ਝਲਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਫ਼ਰੀਦੀ ਸਲੋਕਾਂ ਨੂੰ ਬਾਬਾ ਜੀ ਦੇ ਘਰੋਂ ਆਏ ਸਿੱਧ ਕਰ ਦਿੱਤਾ ਹੈ।

ਹੁਣ ਵੇਖਦੇ ਹਾਂ ਡਾ. ਕਾਰਲ ਡਬਲਿਯੂ ਅਰਨਸਟ ਜੀ ਦੀਆਂ ਭੇਜੀਆਂ ਉਨ੍ਹਾਂ ਫ਼ੋਟੋਆਂ ਦੇ ਉਤਾਰੇ ਜਿਨ੍ਹਾਂ ਵਿਚ ਬਾਬਾ ਫ਼ਰੀਦ ਜੀ ਦੇ ਦੋਹਰੇ ਪ੍ਰਾਪਤ ਹਨ।

ਮਲਫ਼ੂਜ਼ਾਂ ਦੀ ਪਿਰਤ ਅਨੁਸਾਰ *ਹਿਦਾਯਤੁਲ-ਕੁਲੂਬ* ਦਾ ਲੇਖਕ ਆਪਣੇ ਗੁਰੂ-ਪੀਰ, ਹਜ਼ਰਤ ਜ਼ੈਨੁਦ-ਦੀਨ ਜੀ ਦੇ ਮੂੰਹ ਤੋਂ ਨਿਕਲੇ ਬਚਨਾਂ ਨੂੰ ਇੰਨ-ਬਿੰਨ ਲਿਖਣ ਦਾ ਜਤਨ ਕਰਦਾ ਹੈ। ਬੋਲਦਿਆਂ ਬੋਲਦਿਆਂ ਹਜ਼ਰਤ ਜ਼ੈਨੁਦ-ਦੀਨ ਆਪਣੇ ਬਚਨਾਂ ਨੂੰ ਹੋਰ ਕਵੀਆਂ ਤੋਂ ਛੁੱਟ ਬਾਬਾ ਫ਼ਰੀਦ ਜੀ ਦੇ ਸਲੋਕਾਂ ਨਾਲ ਪੁਸ਼ਟ ਕਰਿਆ ਕਰਦੇ ਸਨ। ਆਪਣੇ ਪਾਠਕਾਂ ਦੀ ਸਹੂਲਤ ਲਈ ਮੈਂ *ਹਿਦਾਯਤੁਲ-ਕੁਲੂਬ* ਦੇ ਡਾ. ਕਾਰਲ ਡਬਲਿਊ ਅਰਨਸਟ ਪਾਸੋਂ ਮੂਲ ਪ੍ਰਾਪਤ ਹੋਏ ਹਰ ਉਸ ਪੱਤਰੇ ਦਾ ਖੁੱਲ੍ਹਾ ਜਿਹਾ ਪੰਜਾਬੀ ਅਨੁਵਾਦ ਦੇ ਰਿਹਾ ਹਾਂ ਜਿਸ ਵਿਚ ਬਾਬਾ ਫ਼ਰੀਦ ਜੀ ਦੇ ਤਸਦੀਕੀ ਸਲੋਕ ਮਿਲਦੇ ਹਨ।

ਇਨ੍ਹਾਂ ਪੱਛਮੀ ਪੰਜਾਬ ਦੇ ਲਹਿਜੇ ਵਾਲੇ ਸਲੋਕਾਂ (ਦੋਹਰਿਆਂ) ਦੇ ਜਿਨ੍ਹਾਂ ਦੋ ਵਿਦਵਾਨਾਂ ਦੇ ਪਾਠ ਮੇਰੇ ਪਾਸ ਪਹੁੰਚੇ ਹਨ, ਮੈਂ ਉਨ੍ਹਾਂ ਦੁਹਾਂ ਦੇ ਪਾਠ ਵੀ ਦੇ ਦਿੱਤੇ ਹਨ। ਇਨ੍ਹਾਂ ਤੋਂ ਇਕ ਪਾਸੇ ਤਾਂ ਪਾਠਕਾਂ ਨੂੰ ਇਨ੍ਹਾਂ ਸਲੋਕਾਂ ਦੇ ਸ਼ੁੱਧ ਉਚਾਰਨ ਤਕ ਪਹੁੰਚਣ ਦੀਆਂ ਮੁਸ਼ਕਲਾਂ ਦਾ ਪਤਾ ਲੱਗ ਜਾਵੇਗਾ ਤੇ ਦੂਜੇ ਪਾਸੇ ਇਨ੍ਹਾਂ ਦੇ ਪੂਰੇ ਸਹੀ ਪਾਠਾਂ ਤਕ ਪਹੁੰਚਣ ਵਾਲੇ ਹੋਰ ਵਿਦਵਾਨਾਂ ਨੂੰ ਕੁੱਝ ਮੁੱਢਲੀ ਸਹਾਇਤਾ ਮਿਲ ਸਕੇਗੀ।

ਪੰਜਾਬੀ ਰੂਪ ਹਰ ਫ਼ਾਰਸੀ ਪੱਤਰੇ ਦੀਆਂ ਫ਼ੋਟੋਆਂ ਦੇ ਸਾਹਮਣੇ ਦਿੱਤਾ ਗਿਆ ਹੈ।



3. *ਉਹੀ*, ਸਫ਼ਾ 168.



## ਪੱਤਰਾ 187

خود برسید که خداوند اتو بخشیدیم فرمان شد یا موسی دو شیشه پر آب کن
بیار و ایستاده باش مهتر موسی همچنان کرد چون چند ساعت گذشت
خواب بر موسی غلبه کرد بیفتاد هر دو شیشه بشکست چون بیدار شد فرمان
رسید که یا موسی چه کردی گفت خداوند تو دانائی که عاجزم فرمان شد یا موسی
اگر من بخسپم آسمان و زمین که نگاه دارد ... شیخ الاسلام
فرید الدین فرموده است اِتّ بهی کوئی کمیتو مُنجھ بهی گگر اییه مت
بلائی بس برِیْ نهنگه تنگگی هَتْ زینهار کسی بدین مغرور نشود که من
عملی صالح دارم یا معرفتی و محبتی الف خدام که ابلیس مران دست
بایه بر بشد نگذازد بس عمل صالح و علم و معرفت و محبت و جمیع
مقامات و احوال مردان خدای بغیر مجاهده هرگز حاصل نشود و چون
کسی از مجاهده بمشاهده رسید باید که مجاهده را از دست نگذارد که
همه نعمت بواسطه مجاهده است اما بشرطی که نعمت از فضل و عطاء حق
داند و خود را و مجاهده خود را در میان نبیند هر هدایت که داری ای



## ਪੱਤਰਾ 187

ਇਕ ਵਾਰੀ ਹਜ਼ਰਤ ਮੂਸਾ ਨੇ ਖ਼ੁਦਾ ਨੂੰ ਪੁੱਛਿਆ ਕਿ ਤੂੰ ਸੌਂਦਾ ਕਿਉਂ ਨਹੀਂ ? ਖ਼ੁਦਾ ਨੇ ਫ਼ਰਮਾਇਆ ਕਿ ਤੂੰ ਜਾ ਕੇ ਪਾਣੀ ਨਾਲ ਭਰੇ ਦੋ ਸੀਸ਼ੇ ਦੇ ਗਲਾਸ ਲੈ ਆ ਤੇ ਫੜ ਕੇ ਖੜਾ ਹੋ ਜਾ। ਜਦੋਂ ਮੂਸਾ ਨੂੰ ਇਸ ਤਰ੍ਹਾਂ ਖੜੋਤਿਆਂ ਕੁੱਝ ਘੰਟੇ ਬੀਤ ਗਏ ਤਾਂ ਨੀਂਦਰ ਨੇ ਆ ਘੇਰਿਆ। ਦੋਵੇਂ ਗਲਾਸ ਹੱਥੋਂ ਡਿੱਗ ਕੇ ਟੁੱਟ ਗਏ। ਖ਼ੁਦਾ ਨੇ ਪੁੱਛਿਆ, "ਭਲਿਆ ਲੋਕਾ! ਇਹ ਕੀ ਕੀਤਾ ਈ ?"

ਮੂਸਾ ਬੋਲਿਆ, "ਹੇ ਖ਼ੁਦਾਇਆ! ਤੂੰ ਜਾਣੀ-ਜਾਣ ਹੈਂ; ਤੈਥੋਂ ਮੇਰੀ ਲਾਚਾਰੀ ਗੁੱਝੀ ਨਹੀਂ ਹੈ।"

ਖ਼ੁਦਾ ਨੇ ਫ਼ਰਮਾਇਆ, "ਮੂਸਿਆ! ਜੇ ਤੇਰੀ ਤਰ੍ਹਾਂ ਮੈਂ ਵੀ ਸੌਂ ਜਾਵਾਂ ਤਾਂ ਧਰਤੀ ਤੇ ਆਕਾਸ਼ ਦੀ ਰੱਖਿਆ ਕੌਣ ਕਰੇਗਾ ?"

ਇਸ ਸੰਬੰਧ ਵਿਚ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਫ਼ਰਮਾਉਂਦੇ ਹਨ :

### ਦੋਹਰਾ

اِتْ بِہی کوئی مکبتو منجھ بہی ککرائیتہ مت
بلائی بس بری نہنگ نلکی ہت

### ਖ਼ਾਲਿਦ ਜੀ ਦਾ ਪਾਠ

ਇੱਤ ਬੇਹੀ ਕੂਈ ਮਕਬਤੂ ਮੰਝ ਬੇਹੀ ਕਕਰਾਏਤ॥
ਮਤ ਬਲਾਏ ਬੱਸ ਬਰੀ ਨੇਹੰਗ ਨਲਕੀ ਹਤ॥

### ਅਮਰਵੰਤ ਸਿੰਘ ਦਾ ਪਾਠ

ਇਤ ਭੀ ਕੋਈ ਮੁਕਤ ਭਇਉ ਮੰਜ ਭੀ ਗੱਖੜਾ ਯੱਤ॥
ਮਤ ਬਲਾਈਂ ਬਸ ਪੜੀਂ ਨਹੰਗ ਤ ਲੈਗਾ ਹੱਤ॥

ਕਿਸੇ ਨੂੰ ਵੀ ਇਹ ਹੰਕਾਰ ਨਹੀਂ ਕਰਨਾ ਚਾਹੀਦਾ ਕਿ ਮੈਂ ਬੜੇ ਚੰਗੇ ਕੰਮ ਕਰਦਾ ਹਾਂ, ਹਰ ਇਕ ਨਾਲ ਪਿਆਰ ਨਾਲ ਪੇਸ਼ ਆਉਂਦਾ ਹਾਂ ਜਾਂ ਵਿਦਵਾਨ ਹਾਂ ...





**ਪੱਤਰਾ 190**

و چون فردای قیامت بحکم وعدهٔ لَأَمْلَأَنَّ جَهَنَّمَ دوزخ
را ندا کنند که هَلِ امْتَلَأْتِ دوزخ گوید هَلْ مِنْ مَزِيدٍ پس جملگی
مومن و کافر را در دوزخ در آرند وَإِنْ مِنْكُمْ إِلَّا وَارِدُهَا چون
دوزخ نور مومنان بیند بگریزد و فریاد کند جُزْ يَا مُؤْمِنُ فَإِنَّ
نُورَكَ أَطْفَأَ نَارِي پس مومنان بگذرند و آتش در کانون
خفسد آورده اند که چون آمد و شد مجنون در کوی لیلی بسیار شد
گفتند با لیلی بر رهگذر مجنون بیفروزیم تا نیز در نیاید چون
در آمد مجنون پا بر آتش نهاد و بگذشت و گرد خانهٔ لیلی طوف
کرد و باز گشت بامداد پرسیدند که یا مجنون شب چه حال بود درون
آتش در آمدی آتش ترا نسوخت گفت بسبب چیز سوختم اما دیر
که سوختهام پس معلوم شد که آتش دل عاشقان سوزان تر از آتش
سوزنده است خدمت شیخ الاسلام فرید الدین نیز بدین معنی
هندوی     جل هت من نیها دیه کلی ایکس سائیں لگ



## ਪੱਤਰਾ 190

...ਜਦੋਂ ਲੈਲਾ ਦੀ ਗਲੀ ਵਿਚ ਮਜਨੂੰ ਦੀ ਆਵਾਜਾਈ ਬਹੁਤ ਵਧ ਗਈ ਤਾਂ ਲੋਕਾਂ ਨੇ ਉਸ ਦੀ ਰਾਤ ਦੀ ਫੇਰੀ ਨੂੰ ਡੱਕਣ ਲਈ ਉਸ ਦੇ ਰਸਤੇ ਵਿਚ ਅੰਗਿਆਰ ਵਿਛਾ ਦਿੱਤੇ। ਮਜਨੂੰ ਆਇਆ, ਪੈਰ ਰੱਖ ਕੇ ਅੰਗਿਆਰਾਂ ਦੇ ਉੱਤੋਂ ਦੀ ਲੰਘ ਗਿਆ ਤੇ ਲੈਲਾ ਦੇ ਘਰ ਦੀ ਪਰਦੱਖਣਾ ਕਰ ਕੇ ਮੁੜ ਗਿਆ। ਅਗਲੀ ਸਵੇਰ ਲੋਕਾਂ ਨੇ ਉਸ ਨੂੰ ਪੁੱਛਿਆ, "ਰਾਤੀਂ ਤੈਨੂੰ ਅੱਗ ਨੇ ਨਹੀਂ ਸਾੜਿਆ ?"

ਮਜਨੂੰ ਬੋਲਿਆ, "ਏਸ ਇਕ ਰਾਤ ਦੀ ਅੱਗ ਨੇ ਮੈਨੂੰ ਕੀ ਸਾੜਨਾ ਸੀ ? ਮੈਨੂੰ ਸੜਦਿਆਂ ਤਾਂ ਖ਼ਬਰੇ ਕਿੰਨੇ ਵਰ੍ਹੇ ਬੀਤ ਗਏ ਨੇ !"

ਇਉਂ ਆਸ਼ਿਕਾਂ ਦਿਆਂ ਦਿਲਾਂ ਦੀ ਅੱਗ, ਇਸ ਬਾਹਰਲੀ ਅੱਗ ਤੋਂ ਕਿਤੇ ਵੱਧ ਸਾੜਨ ਵਾਲੀ ਹੁੰਦੀ ਹੈ। ਇਸਲਾਮ ਦੇ ਸ਼ੈਖ਼ ਹਜ਼ਰਤ ਫ਼ਰੀਦੁਦ-ਦੀਨ ਦੀ ਇਕ ਹਿੰਦਵੀ ਵਿਚ ਵੀ ਇਹੀ ਭਾਵ ਪ੍ਰਗਟਾਇਆ ਹੋਇਆ ਹੈ।

(ਇਸ ਪੱਤਰੇ ਦੀ ਅੰਤਲੀ ਸਤਰ ਵਿਚ ਹਿੰਦਵੀ ਜਾਂ ਦੋਹਰੇ ਦੀ ਪਹਿਲੀ ਤੁਕ ਦਿੱਤੀ ਹੋਈ ਹੈ)

### ਦੋਹਰੇ ਦੀ ਪਹਿਲੀ ਤੁਕ

من بدھا دیہ کلی ایکس سائیں لگ

### ਖ਼ਾਲਿਦ ਜੀ ਦਾ ਪਾਠ

ਮਣ ਬਦਾਦੀਹ ਕਲੀ ਐਕਮ ਮਾਇਂ ਲੱਕ॥

### ਅਮਰਵੰਤ ਸਿੰਘ ਦਾ ਪਾਠ

ਮਨ ਬਿੱਧ ਦੀਆ ਕੁੱਲੀ, ਏਕਸ ਸਾਈਂ ਲੱਗ॥





**ਪੱਤਰਾ 191**

هیرا بہ هین جالیا کہا کو نینہی اک هندهیا دیگر هم از زبان
مبارک ایشان یاد می آید اگرچہ مناسب این مقالت نیست اما
بگویم اج پلهی سجنان کوس اتها راچل کهلا لوک نجانی کهیا
برجی کلّ یعنی هم امروز هژده هزار عالم را بگذارند و بدوست
پیوندند نباید که فردا چیز دیگر پیش آید و خواجه عطار گوید
هر که امروز معاین رخ آن یار ندید طفل راهست اگر منتظر فردا شد
و چون کسی را این سعادت روی دهد او را شاید که این بیت
گوید بیت کنج وحدت گیر چون عطار هین پس بکنجی در گریز مستور باش
نه همی یقین این طایفه مردمان اختلاف کنند که در دنیا دیدار هست یا نه
و این قوم علی القطع حکم میکنند که هر که امروز معاین رخ آن یار ندید طفل را
هست اگر منتظر فردا شد پس روی از دنیا و آخرت باید گردانید که
این مقصود برآید چنانکه بزرگی گوید خطوتین و قد وصلت
بایزید در مناجات خود میگفت الهی کیف الطریق الیک حق سبحانه





## ਪੱਤਰਾ 191

(ਇਸ ਪੱਤਰੇ ਦੀ ਪਹਿਲੀ ਤੁਕ ਪਿਛਲੇ ਪੱਤਰੇ ਦੇ ਅੰਤ ਤੋਂ ਸ਼ੁਰੂ ਹੋਏ ਦੋਹਰੇ ਦੀ ਦੂਜੀ ਤੁਕ ਹੈ)

### ਦੋਹਰੇ ਦੀ ਦੂਜੀ ਤੁਕ

هیرا برهین جالیا کها کریسی اگ

### ਖ਼ਾਲਿਦ ਜੀ ਦਾ ਪਾਠ

ਹੇਹੜਾ ਬਿਰਹੀਂ ਜਾਲੇਆ ਕਿਯਾ ਕਰੇਸੀਂ ਅੱਗ॥

### ਅਮਰਵੰਤ ਸਿੰਘ ਦਾ ਪਾਠ

ਹੀਅਰਾ ਬਿਰਹੀਂ ਜਾਲਿਆ, ਕਿਹਾ ਕਰੇਸੀ ਅੱਗ॥

ਆਪ ਦੀ ਮੁਬਾਰਕ ਜ਼ਬਾਨ ਦੀ ਇਕ ਹੋਰ ਹਿੰਦਵੀ ਵੀ ਚੇਤੇ ਵਿਚ ਉੱਭਰ ਆਈ ਹੈ ਜੋ ਚਾਲੂ ਪ੍ਰਸੰਗ ਨਾਲ ਤਾਂ ਭਾਵੇਂ ਨਹੀਂ ਢੁੱਕਦੀ, ਪਰ ਸੁਣਾ ਹੀ ਦੇਂਦਾ ਹਾਂ:

اج ملیجی سجناں کوس اٹھارا چل
کھلا لوک نہ جانئی کہا برجی کل

### ਖ਼ਾਲਿਦ ਜੀ ਦਾ ਪਾਠ

ਅੱਜ ਮਿਲੇਜੀ ਸੱਜਨਾਂ ਕੋਸ ਅਠਾਰਾ ਚੱਲ॥
ਖਲਾ (ਗੋਹਲਾ) ਲੋਕ ਨ ਜਾਨੀਐ ਕਿਯਾ ਬਿਰਜੀ (ਬਿਰਜੀਐ) ਕੱਲ॥

### ਅਮਰਵੰਤ ਸਿੰਘ ਦਾ ਪਾਠ

ਅੱਜ ਮਿਲੀਜੈ ਸੱਜਣਾਂ, ਕੋਸ ਅਠਾਰਾਂ ਚੱਲ॥
ਗਹਿਲਾ ਲੋਕ ਨ ਜਾਣਈ ਕੇਹਾ ਪੜਹੀ ਕੱਲ੍ਹ॥

ਅਰਥਾਤ, ਅੱਜ ਅਠਾਰਾਂ ਹਜ਼ਾਰ ਦੁਨੀਆਵਾਂ ਨੂੰ ਵੀ ਲੱਤ ਮਾਰਨੀ ਪਵੇ ਤਾਂ ਮਾਰ ਦਿਓ ਪਰ ਯਾਰ ਦਾ ਲੜ ਨਹੀਂ ਛੱਡਣਾ; ਕੱਲ੍ਹ ਦਾ ਕੀ ਪਤਾ! ....





## ਪੱਤਰਾ 226

فرمود شعر که خواجه نظامی نیز در خسرو شیرین در سوال و جواب

خسرو فرهاد چه خوب می نویسد نخستین بار گفتش کز کجائی بگفت

از دار ملک آشنائی بگفت آنجا ز صنعت در چه کوشند بگفت

اندوه خرند و جان فروشند بگفتا جان فروشی از ادب نیست

بگفت از عشقبازان این عجب نیست چون بندگی مخدوم این

قاین فرمودند بنده از الکاس کتاب قوت القلوب باز آمد و هم

منظر پاک ایشان پسند کرد شعر بیاموز یاکه جمله ظفر و تحمل

ظفر نتوان یافت خدمت شیخ الاسلام فریدالدین قدس سره ست

جو تجھ ماری ٹکیاں تس ہماری کھیم تول جائیں گھر اپنی بک

تنہاری حیتم ... هر که میان خلق باشد او را چاره نباشد

که سخنان ایشان تحمل کند زیرا که هر کسی بمراد خود چیزی خواهد گفت

و مرادها مختلف است اگر برای هر سخنی برنجد و سر در جهان گیرد

از دست نفس و شیطان و ظالمان خلاص کجا باشد بیت ظرائف است



## ਪੱਤਰਾ 226

ਖ਼ੁਸਰੋ ਨੇ ਫ਼ਰਹਾਦ ਨੂੰ ਪੁੱਛਿਆ, "ਤੂੰ ਕਿੱਥੇ ਹੈਂ ?"

ਫ਼ਰਹਾਦ ਨੇ ਜਵਾਬ ਦਿੱਤਾ, "ਪ੍ਰੇਮ ਦੇ ਦੇਸ ਵਿਚ।"

"ਤੂੰ ਕਰਦਾ ਕੀ ਹੈਂ ?"

"ਮੈਂ ਦੁਖ ਲੈ ਕੇ ਆਪਣੀ ਜਾਨ ਵੇਚਦਾ ਹਾਂ।"

"ਪਰ ਆਪਣੀ ਜਾਨ ਨੂੰ ਵੇਚਣਾ ਤਾਂ ਬੇਅਦਬੀ ਹੁੰਦੀ ਹੈ।"

ਫ਼ਰਹਾਦ ਬੋਲਿਆ, "ਆਸ਼ਿਕਾਂ ਦਾ ਦਸਤੂਰ ਵੱਖਰਾ ਹੁੰਦਾ ਹੈ।"...

ਹਜ਼ੂਰ (ਹਜ਼ਰਤ ਜ਼ੈਨੁਦ-ਦੀਨ) ਨੇ ਫ਼ਰਮਾਇਆ, "ਸਾਡੇ ਰਾਹ ਦੇ ਪਾਂਧੀਆਂ ਨੇ ਕਾਮਯਾਬ ਹੋਣਾ ਹੋਵੇ ਤਾਂ ਸਬਰ ਤੇ ਸਹਿਨਸ਼ੀਲਤਾ ਦੀ ਬੜੀ ਲੋੜ ਹੁੰਦੀ ਹੈ। ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਫ਼ਰਮਾਇਆ ਹੈ :

### ਦੋਹਰਾ

جُو تجھ ماری مُکیاں تس مماری گھُم
توں جائیں گھر اپنی پکے بنہناری حُم

### ਖ਼ਾਲਿਦ ਜੀ ਦਾ ਪਾਠ

ਜੋ ਤੁਝ ਮਾਰੀ ਮੁੱਕੀਆਂ ਤਿਸ ਮਮਾਰੀਂ ਘੁੱਮ॥
ਤੂੰ ਜਾਈਂ ਘਰ ਆਪਣੇ ਪਾਏ ਬਿੱਨਹਾਰੀ ਹੁੱਮ॥

### ਅਮਰਵੰਤ ਸਿੰਘ ਦਾ ਪਾਠ

ਜੋ ਤੁਝ ਮਾਰੀ ਮੁੱਕੀਆਂ ਤਿਸ ਨ ਮਾਰੀਂ ਘੁੰਮਿ॥
ਤੂੰ ਜਾਈਂ ਘਰ ਆਪਣੇ ਪੈਰ ਤਿਨ੍ਹਾੜੇ ਚੁੰਮਿ॥

ਅਰਥਾਤ, ਲੋਕਾਂ ਨਾਲ ਵਾਹ ਪੈਂਦਾ ਹੋਵੇ ਤਾਂ ਉਨ੍ਹਾਂ ਦੀਆਂ ਹਰ ਤਰ੍ਹਾਂ ਦੀਆਂ ਗੱਲਾਂ ਬਰਦਾਸ਼ਤ ਕਰਨੀਆਂ ਹੀ ਪੈਂਦੀਆਂ ਹਨ। ਹਰ ਕਿਸੇ ਨੇ ਆਪਣੀ ਵੱਖਰੀ ਗੌਂ ਜੁ ਪੂਰੀ ਕਰਾਉਣੀ ਹੁੰਦੀ ਹੈ ...





## ਪੱਤਰਾ 238

شدته هرچه خوش می آید میکوید هی النفس ان لم تشغلها
شغلتک ان النفس لامارة بالسوء قال علیه السلام
لو صلیتم حتی تکونوا کالحنایا او صمتم حتی تکونوا کالاو
تار لا ینفع لکم الا الورع یعنی اگر چندان نماز گزارید که چون
کمان دوتو شوید یا چندان روزه دارید که چون زه ضعیف شوید
سود تان نکند مگر پرهیزکاری ان اکرمکم عند الله اتقیکم
شیخ الاسلام فرید الدین نیز در فوائد خود فرموده گیرم که نماز بسیار کنی
ور روزه دهر شخص عملها کنی تا دل نکنی ز غصه و کینه تهی صد خوشه گل برسر یک
خار کنی چون حق تعالی مهتر آدم علیه السلام را بیافرید پرسید
یا آدم من انا و من انت مهتر آدم علیه انت انت و انا انا
پس حق تعالی گرسنگی برو مسلط کرد بعده پرسید یا آدم من انا و من
انت گفت الهی انت ربی قوی و انا عبدک ضعیف و در
تفسیر امام زاهد آورده است که پیغمبر علیه السلام دعا کرد و گفت





## ਪੱਤਰਾ 238

...ਤੁਸੀਂ ਬੇਸ਼ੱਕ ਏਨੀਆਂ ਨਮਾਜ਼ਾਂ ਪਏ ਪੜ੍ਹੋ ਕਿ ਤੁਹਾਡਾ ਲੱਕ ਕਮਾਨ ਵਾਂਗ ਦੂਹਰਾ ਹੋ ਜਾਏ ਤੇ ਏਨੇ ਰੋਜ਼ੇ ਪਏ ਰੱਖੋ ਕਿ ਪਿੰਡਾ ਤਾਰ ਵਰਗਾ ਬਰੀਕ ਹੋ ਜਾਏ, ਫੇਰ ਵੀ ਉੱਕਾ ਕੋਈ ਫ਼ਾਇਦਾ ਨਹੀਂ ਹੋਣ ਲੱਗਾ ਜੇ ਤੁਸੀਂ ਪਰਹੇਜ਼ਗਾਰ ਨਹੀਂ ਹੋ। ਅੱਲਾਹ ਦਾ ਨੇੜ ਤਾਂ ਉਨ੍ਹਾਂ ਨੂੰ ਹੀ ਨਸੀਬ ਹੋਵੇਗਾ ਜੋ ਪਰਹੇਜ਼ਗਾਰ ਜਾਂ ਬਿਬੇਕੀ ਤੇ ਸੰਤੋਖੀ ਹੋਣਗੇ। ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਫ਼ਰਮਾਇਆ ਹੈ ਕਿ ਨਮਾਜ਼ਾਂ ਤੇ ਰੋਜ਼ਿਆਂ ਦਾ ਕੋਈ ਫ਼ਾਇਦਾ ਨਹੀਂ ਜੇ ਤੁਸੀਂ ਦਿਲ ਵਿੱਚੋਂ ਵੈਰ-ਵਿਰੋਧ ਤੇ ਜੇਬ ਵਿੱਚੋਂ ਮਾਲ ਨਹੀਂ ਕੱਢਦੇ ...

(ਏਥੇ ਬਾਬਾ ਜੀ ਦੇ ਬਚਨਾਂ ਦਾ ਭਾਵ ਤਾਂ ਦੇ ਦਿੱਤਾ ਗਿਆ ਹੈ ਪਰ ਦੋਹਰੇ ਦਾ ਮੂਲ ਪਾਠ ਨਹੀਂ ਦਿੱਤਾ ਹੋਇਆ।)





**ਪੱਤਰਾ 264**

بیا ما امید بسیک سوی حق راه یابد یا ایتها النفس المطمئنه
ارجعی الی ربک خواجه عطار گوید رباعی هر که امروز معاین رخ آن ماه
نشد طفل راهست اگر منتظر فرداست شیخ الاسلام فرید الدین
هر دو گی فرموده است دو هر دو آج ملیجی سجنان کو سن اتاره چل کهلا
لوک بجانئی کهاں رجی کل یعنی هر دو عالم امروز میباید گذشت
و بدوست میباید پیوست که دارند فردا چه پیش آید یکقدم بر نفس میباید
نهاد و یک قدم دیگر در کوی دوست خطوتان و قد وصلت
بایزید دعا کرد الهی کیف الطریق الیک هاتف آواز داد دع نفسک
و تعال خدمت شیخ بدین عبارت فرموده است که در هر سفر
از خانه بیرون آمدن دشوار است چون کسی از خانه بیرون آید
هر روز بمنزلی میرود بعد از چند روز ناگاه بمقصد رسد اما چون نفس
مبتلا بنعیم دنیا و آخرت باشد و نعیم دنیا و آخرت حجاب راه حق است
حق تعالی یکی را ندای جوانمرد نعیم دنیا و آخرت چه خواهی کرد منعم را بست آر





## ਪੱਤਰਾ 264

ਖ਼੍ਵਾਜਾ ਫ਼ਰੀਦੁਦ-ਦੀਨ ਅੱਤਾਰ (ਬਾਬਾ ਫ਼ਰੀਦ ਜੀ ਨਾਲੋਂ ਵੱਖਰੀ ਸ਼ਖ਼ਸੀਅਤ) ਨੇ ਇਕ ਰੁਬਾਈ ਵਿਚ ਕਿਹਾ ਹੈ ਕਿ ਜੋ ਕੋਈ ਯਾਰ ਦੇ ਮੁਖੜੇ ਨੂੰ ਅੱਜ ਵੇਖਣ ਦੀ ਥਾਂ ਕੱਲ੍ਹ ਉੱਤੇ ਟਾਲ ਦੇਂਦਾ ਹੈ ਤਾਂ ਉਸ ਨੂੰ ਅੰਵਾਣਾ ਬਾਲ ਸਮਝੋ। ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਵੀ ਇਕ ਦੋਹਰੇ ਵਿਚ ਫ਼ਰਮਾਇਆ ਹੈ :

### ਦੋਹਰਾ

دوہرہ اَج ملیجی سجناں کوہ سن اٹھارہ چل کھلا
لوک نجانئی کیہا برجی کل دوہرہ

### ਖ਼ਾਲਿਦ ਜੀ ਦਾ ਪਾਠ

ਅੱਜ ਮਿਲੇਜੀ ਸੱਜਨਾਂ ਕੋਸ ਅਠਾਰਾ ਚੱਲ॥
ਖਲਾ (ਗੇਹਲਾ) ਲੋਕ ਨ ਜਾਨੀਐ ਕਿਯਾ ਬਿਰਜੀ (ਬਿਰਜੀਐ) ਕੱਲ॥

### ਅਮਰਵੰਤ ਸਿੰਘ ਦਾ ਪਾਠ

ਅੱਜ ਮਿਲੀਜੈ ਸੱਜਣਾਂ, ਕੋਸ ਅਠਾਰਾਂ ਚੱਲ॥
ਗਹਿਲਾ ਲੋਕ ਨ ਜਾਣਈ ਕੇਹਾ ਪੜਹੀ ਕੱਲ੍ਹ॥

ਮਤਲਬ ਇਹ ਹੈ ਕਿ ਅੱਜ ਭਾਵੇਂ ਅਠਾਰਾਂ ਹਜ਼ਾਰ ਦੁਨੀਆਵਾਂ ਛੱਡਣੀਆਂ ਪੈਣ ਤਾਂ ਛੱਡ ਦਿਓ, ਪਰ ਯਾਰ ਦਾ ਪੱਲਾ ਨਾ ਛੱਡੋ। ਕੱਲ੍ਹ ਨੂੰ ਕੀ ਪਤਾ ਕੀ ਹੋ ਜਾਣਾ ਹੈ ?...





## ਪੱਤਰਾ 269

شاید شیخ الاسلام فرید الدین فرموده است

جانون نهیس ای کاری ناکان چت مده مباد بس کنند للل پره کر

جاه بن بنهل گاه و در زمانه مردمانی خاسته اند اینچنین بلا گزین را

از خلق سوال میکنند و اگر نمی یابند دشنام میگویند و بنا خوبی خصومت

پیش می آیند و سیرت و روش ایشان هیچ نیکان و پاکان

نمیماند لاجرم هیچکار ایشان پیش نمیرود بدین سیرت چگونه کار

ایشان پیش رود بیت مپندار سعدی که راه صفا توان رفت جز بر پی

مصطفی بصورت یار پیغامبر بسیرت دیو نفس بدین سیرت بدان

صورت نمیدانم کرا مانی اشبهی در مایده مولانا نصیر الدین بدهری

بر طریق شکایت گفت که مخدوم مشتبه بسیار شد بندگی مخدوم

فرمودند که همین معنی خواجه جنید را گفتند گفت چند الحمد بندگان دوستان

خدای مستوره شد و فتنه بنده رسید که خواجه سنائی فرموده است

بود بگذار ازانکه در ره دین تن حصاریست و لود قفل حصار





## ਪੱਤਰਾ 269

ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ ਨੇ ਫ਼ਰਮਾਇਆ ਹੈ :

### ਦੋਹਰਾ

جانوں نہیں ہی کارری ناکاں ہت مداہ مباہ
بکسن دلان مدہ کر جاہ بن بنہل کاہ

(ਇਹੀ ਦੋਹਰਾ *ਸਿਅਰੁਲ-ਔਲੀਆ* ਵਿਚ ਆਇਆ ਹੈ ਤੇ ਹਥਲੀ ਕਿਤਾਬ ਵਿਚ ਇਸ ਦਾ ਜ਼ਿਕਰ ਹੋ ਚੁੱਕਾ ਹੈ। ਇਸ ਦੋਹਰੇ ਦੀ ਏਥੇ ਮੌਜੂਦਗੀ ਦੋਹਰਾ ਸਬੂਤ ਹੈ ਕਿ ਬਾਬਾ ਜੀ ਪੰਜਾਬੀ ਦੇ ਮੌਲਿਕ ਕਵੀ ਸਨ)

### ਖ਼ਾਲਿਦ ਜੀ ਦਾ ਪਾਠ

ਜਾਨੂੰ ਨੀਂ ਹੀ ਕਾਰੁਰੀ ਨਾਕਾਂ ਹਿੱਤ ਮਦਾਹ ਮਬਾਹ॥
ਬੱਧ ਕੁਨਿਨਦੀ ਮਿਦਾਹ ਕਰ ਜਾਹ ਇਨ ਬਿਨਹਲ ਕਾਹ॥

### ਅਮਰਵੰਤ ਸਿੰਘ ਦਾ ਪਾਠ

ਜਾਨੋਂ ਨਹੀਂ ਰੇ ਗਾਰੜੀ ਨਾਗਾਂ ਹੱਥ ਮ-ਪਾਹ (ਨ ਪਾਹ)॥
ਬਿੱਸ ਗੰਦਿਲਾਂ ਮਿੱਧ ਗੁੜ, ਜਾਹ ਬਣ ਨਿਰਮਲ ਘਾਹ॥

(ਇਸ ਦੋਹਰੇ ਤੋਂ ਅੱਗੇ ਦਿੱਤੀ ਇਬਾਰਤ ਦਾ ਦੋਹਰੇ ਨਾਲ ਕੋਈ ਸਿੱਧਾ ਸੰਬੰਧ ਨਹੀਂ ਹੈ, ਇਸ ਲਈ ਪੰਜਾਬੀ ਵਿਚ ਪਰਤਾਉਣ ਦੀ ਲੋੜ ਨਹੀਂ ਸਮਝੀ ਗਈ।)





## ਪੱਤਰਾ 278

(ਇਹ ਪੱਤਰਾ ਦੋਹਰੇ ਨਾਲ ਸ਼ੁਰੂ ਹੁੰਦਾ ਹੈ)

### ਦੋਹਰਾ

دوہرہ بات تمہاری پذہیرتم کی بانکے جاو
اکین دیکھہ نجالہو مت پاچھیں پچتاو

### ਖ਼ਾਲਿਦ ਜੀ ਦਾ ਪਾਠ

ਬਾਤ ਤੁਮਹਾਰੀ ਪਦਹੀਰ ਤੁਮ ਕ ਬਾਂਕੇ ਜਾਵੋ॥
ਇਕੀਨ ਦੇਖ ਨਜਾਲਹੋ ਮਤੱ ਪਾਛੇ ਪਛਤਾਵੇ॥

### ਅਮਰਵੰਤ ਸਿੰਘ ਦਾ ਪਾਠ :

ਬਾਤ ਤੁਮਹਾਰੀ ਪਜ਼ੀਹਰੀ, ਤੁਮ ਕੀ ਮਾਂਗੇ ਜਾਉ॥
ਅੱਖੀਂ ਦੇਖਿ ਨ ਜਾਲਹੋ, ਮਤ ਪਾਛੇਂ ਪਛਤਾਉ॥





# ਬਾਬਾ ਫ਼ਰੀਦ ਜੀ ਦਾ ਪਹਿਲਾ ਸੂਚਨਾ-ਸਰੋਤ :
## *ਫ਼ਵਾਇਦੁਲ-ਫ਼ੁਆਦ*

ਬਾਬਾ ਫ਼ਰੀਦ ਜੀ ਨੇ ਆਪਣੇ ਜੀਉਂਦੇ-ਜੀਅ ਆਪਣੀ ਗੱਦੀ ਦਾ ਵਾਰਿਸ ਥਾਪਿਆ ਆਪਣਾ ਇਕ ਖ਼ਲੀਫ਼ਾ, ਜਿਸ ਦਾ ਅਸਲ ਨਾਂ ਸੀ ਸੱਯਦ ਮੁਹੰਮਦ ਪਰ ਜੋ ਕੇਵਲ ਆਪਣੇ ਸੰਪ੍ਰਦਾਇਕ ਨਾਂ 'ਨਿਜ਼ਾਮੁਦ-ਦੀਨ ਔਲੀਆ' ਕਰ ਕੇ ਜਾਣਿਆ ਜਾਂਦਾ ਰਿਹਾ ਹੈ। ਬਾਬਾ ਫ਼ਰੀਦ ਜੀ ਦੇ ਨੇੜ ਨੇ ਔਲੀਆ ਜੀ ਦੀ ਸ਼ਖ਼ਸੀਅਤ ਨੂੰ ਏਨਾ ਸੋਧ-ਸਵਾਰ ਦਿੱਤਾ ਸੀ ਕਿ ਗੱਦੀ ਉੱਤੇ ਬੈਠਣ ਤੋਂ ਥੋੜ੍ਹਾ ਚਿਰ ਬਾਅਦ ਹੀ ਤਤਕਾਲੀ ਸਮਾਜ ਦੇ ਹਰ ਤਬਕੇ ਵਿਚ ਉਨ੍ਹਾਂ ਦੀ ਅਸੂਲ-ਪ੍ਰਸਤੀ, ਅਧਿਆਤਮਕ ਉੱਚਤਾ, ਵਿਸ਼ਾਲ ਗਿਆਨ ਅਤੇ ਸ਼ੁੱਧ, ਸੰਜਮੀ ਤੇ ਤਿਆਗੀ ਜੀਵਨ-ਸ਼ੈਲੀ ਦੀ ਚਰਚਾ ਚੱਲ ਪਈ। ਜਿਵੇਂ ਮਿਕਨਾਤੀਸ ਲੋਹੇ ਦੇ ਲੁਕੇ ਹੋਏ ਕਣਾਂ ਨੂੰ ਵੀ ਆਪਣੇ ਵੱਲ ਖਿੱਚ ਲੈਂਦੀ ਹੈ, ਓਵੇਂ ਹੀ ਔਲੀਆ ਜੀ ਦੀ ਮਿਕਨਾਤੀਸੀ ਸ਼ਖ਼ਸੀਅਤ ਨੇ ਸਹਿਜ-ਸੁਭਾ ਵਿਦਵਾਨਾਂ ਤੇ ਜਿਗਿਆਸੂਆਂ ਨੂੰ ਆਪਣੇ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ। ਜਿਨ੍ਹਾਂ ਵਿੱਚੋਂ ਇਕ ਸੀ ਉਸ ਵੇਲੇ ਦਾ ਪ੍ਰਸਿੱਧ ਸ਼ਾਇਰ, ਹਸਨ[1]। ਉਹ ਔਲੀਆ ਜੀ ਦੀ ਸੰਗਤ ਵਿਚ ਬੀਤ ਜਾਂਦੇ ਬਚਨ-ਬਿਲਾਸ ਦੀ ਸਾਰਥਕਤਾ ਤੇ ਗਹਿਰਾਈ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪ ਨਾਲ ਹੋਈ ਹਰ ਬੈਠਕ ਦੇ ਬਾਅਦ, ਆਪਣੇ ਘਰ ਪਹੁੰਚ ਕੇ, ਸਾਰੀ ਕਾਰਵਾਈ ਕਲਮਬੰਦ ਕਰਨੀ ਸ਼ੁਰੂ ਕਰ ਦਿੱਤੀ। ਪ੍ਰਤੀਤ ਹੁੰਦਾ ਹੈ ਕਿ ਉਸ ਨੇ ਕਲਮ ਚੁੱਕਣ ਤੋਂ ਪਹਿਲਾਂ ਹੀ ਇਹ ਫ਼ੈਸਲਾ ਕਰ ਲਿਆ ਸੀ ਕਿ ਕਾਰਵਾਈ ਦਾ ਵੇਰਵਾ ਲਿਖਦਿਆਂ, ਔਲੀਆ ਜੀ ਦੇ ਬਚਨਾਂ ਨੂੰ ਵੱਧ ਤੋਂ ਵੱਧ ਉਨ੍ਹਾਂ ਦੇ ਆਪਣੇ ਲਫ਼ਜ਼ਾਂ ਵਿਚ ਲਿਖਣ ਦੀ ਕੋਸ਼ਿਸ਼ ਕਰਨੀ ਹੈ। ਜਦੋਂ ਔਲੀਆ ਜੀ ਨੂੰ ਪਤਾ ਲੱਗਾ ਕਿ ਹਸਨ ਬੈਠਕਾਂ ਦੀਆਂ ਕਾਰਵਾਈਆਂ ਲਿਖਣ ਵਿਚ ਲੱਗਾ ਹੋਇਆ ਹੈ ਤਾਂ ਉਨ੍ਹਾਂ ਨੇ ਆਸ਼ੀਰਵਾਦ ਦਿੱਤੀ। ਹਸਨ ਨੇ ਹਰ ਬੈਠਕ ਦੀ ਕਾਰਵਾਈ ਦੀ ਰਪੋਟ ਔਲੀਆ ਜੀ ਨੂੰ ਅਗਲੀ ਬੈਠਕ ਵਿਚ ਸੁਣਾਉਣੀ ਸ਼ੁਰੂ ਕਰ ਦਿੱਤੀ। ਇਕ ਦੋ ਵਾਰੀ ਇਸ ਤਰ੍ਹਾਂ ਵੀ ਹੋਇਆ ਕਿ ਹਸਨ ਨੂੰ ਔਲੀਆ ਜੀ ਦੇ ਬੋਲੇ ਸ਼ਿਅਰ ਦਾ ਇੱਕੋ ਮਿਸਰਅ ਚੇਤੇ ਰਹਿ ਗਿਆ ਤੇ ਦੂਜਾ ਮਿਸਰਅ ਭੁੱਲ ਗਿਆ। ਜਦੋਂ ਲਿਖਤ ਔਲੀਆ ਜੀ ਦੇ ਪੇਸ਼ ਹੁੰਦੀ ਤਾਂ ਆਪ ਦੂਜੇ ਮਿਸਰੇ ਲਈ ਖ਼ਾਲੀ ਛੱਡੀ ਥਾਂ ਆਪਣੀ ਕਲਮ ਨਾਲ ਭਰ ਦੇਂਦੇ। ਇਸ ਲਈ ਕਿਹਾ ਜਾ ਸਕਦਾ ਹੈ ਕਿ ਹਸਨ ਦੀ ਲਿਖਤ ਉੱਤੇ ਖ਼ੁਦ ਔਲੀਆ ਜੀ ਵੱਲੋਂ ਪ੍ਰਮਾਣਿਕਤਾ ਦੀ ਮੁਹਰ ਲੱਗੀ ਹੋਈ ਹੈ।

*ਫ਼ਵਾਇਦੁਲ-ਫ਼ੁਆਦ* ਕਿਤਾਬ ਵਿਚ ਕੇਵਲ ਉਨ੍ਹਾਂ ਬੈਠਕਾਂ ਦੀ ਕਾਰਵਾਈ ਦਰਜ ਹੈ, ਜਿਨ੍ਹਾਂ ਵਿਚ ਹਸਨ ਆਪ ਹਾਜ਼ਰ ਸੀ। ਹਰ ਬੈਠਕ ਦੇ ਬਿਆਨ ਤੋਂ ਪਹਿਲਾਂ ਦਿਨ, ਮਹੀਨੇ ਤੇ ਸਾਲ ਦਾ ਵੇਰਵਾ ਦਿੱਤਾ ਹੋਇਆ

---

1 'ਹਸਨ' ਦਾ ਪੂਰਾ ਨਾਂ ਅਮੀਰ ਹਸਨ 'ਅਲਾਇ ਸਿਜਜ਼ੀ' ਸੀ। ਉਹ ਦਿੱਲੀ ਵਿਚ ਰਹਿਣ ਕਾਰਨ 'ਹਸਨ ਦਿਹਲਵੀ' ਅਖਵਾਉਂਦਾ ਸੀ, ਹਾਲਾਂਕਿ ਜਨਮ ਵੱਲੋਂ ਉਹ 'ਬਦਾਯੂਨੀ' ਸੀ। ਉਸ ਦਾ ਜਨਮ ਸੰਨ 1254 ਵਿਚ ਹੋਇਆ। ਉਹ ਫ਼ਾਰਸੀ ਤੇ ਅਰਬੀ ਦਾ ਬੜਾ ਵੱਡਾ ਵਿਦਵਾਨ ਸੀ। ਉਸ ਦਾ ਫ਼ਾਰਸੀ ਦਾ ਦੀਵਾਨ 1933 ਵਿਚ ਹੈਦਰਾਬਾਦ ਵਿਚ ਛਪਿਆ ਸੀ ਪਰ ਹੁਣ ਦੁਰਲੱਭ ਹੈ। ਉਸ ਨੇ ਆਪਣੀ ਕਰੀਬ ਕਰੀਬ ਸਾਰੀ ਉਮਰ ਸਰਕਾਰੀ ਨੌਕਰੀ ਵਿਚ ਬਿਤਾਈ। ਜਦੋਂ ਮੁਹੰਮਦ ਬਿਨ ਤੁਗ਼ਲਕ ਨੇ ਦਿੱਲੀ ਦੀ ਥਾਂ ਦੱਖਣ ਵਿਚ ਦੇਵਗਿਰ ਜਾਂ ਦੌਲਤਾਬਾਦ ਨੂੰ ਆਪਣੀ ਰਾਜਧਾਨੀ ਬਣਾਉਣ ਲਈ ਦਿੱਲੀ ਦੇ ਸਾਰੇ ਵਸਨੀਕਾਂ ਨੂੰ ਅੱਗੇ ਲਾ ਲਿਆ ਸੀ, ਓਦੋਂ ਹਸਨ ਵੀ ਕਾਫ਼ਲੇ ਦੇ ਨਾਲ ਸੀ। ਉਸ ਦੀ ਮੌਤ ਦੌਲਤਾਬਾਦ ਵਿਚ ਹੀ ਸੰਨ 1337 ਵਿਚ ਹੋਈ ਦੱਸੀ ਜਾਂਦੀ ਹੈ। ਪ੍ਰੋ. *ਨਿਸਾਰ ਅਹਿਮਦ ਜੀ ਅਨੁਸਾਰ ਹਸਨ 55 ਸਾਲਾਂ ਦਾ ਸੀ ਜਦੋਂ ਉਹ ਹਜ਼ਰਤ ਨਿਜ਼ਾਮੁਦ-ਦੀਨ* ਜੀ ਦਾ ਮੁਰੀਦ ਬਣਿਆ (*ਫ਼ਵਾਇਦੁਲ-ਫ਼ੁਆਦ*, ਤਰਜਮਾ ਖ਼੍ਵਾਜਾ ਹਸਨ ਸਾਨੀ ਨਿਜ਼ਾਮੀ, 1990, ਦਿਹਲੀ, ਉਰਦੂ ਅਕਾਦਮੀ, ਸਫ਼ਾ 163) ਤੇ ਉਸ ਦੀ ਪ੍ਰਸਿੱਧ ਵਾਰਤਕ-ਰਚਨਾ *ਫ਼ਵਾਇਦੁਲ-ਫ਼ੁਆਦ*, ਜੋ ਹਜ਼ਰਤ ਨਿਜ਼ਾਮੁਦ-ਦੀਨ ਦੇ ਬਚਨਾਂ ਦਾ ਸੰਗ੍ਰਹਿ ਹੈ, ਗਵਾਹ ਹੈ ਕਿ ਉਹ ਸਾਰੀ ਉਮਰ ਔਲੀਆ ਜੀ ਜੋਗਾ ਹੋ ਕੇ ਰਿਹਾ। ਉਸ ਦੀ ਗੁਰੂ-ਭਗਤੀ ਬੇਮਿਸਾਲ ਤਾਂ ਸੀ ਹੀ, ਫਲਦਾਇਕ ਵੀ ਸੀ ਕਿਉਂਕਿ ਉਸ ਦੀ ਕਲਮ ਨੇ ਗੁਰੂ ਤੇ ਸ਼ਿੱਸ਼ ਦੁਹਾਂ ਨੂੰ ਸਦਾ ਲਈ ਅਮਰ ਕਰ ਦਿੱਤਾ ਹੈ।

ਹੈ। ਪਹਿਲੀ ਬੈਠਕ 28 ਜਨਵਰੀ, 1308, ਐਤਵਾਰ ਦੀ ਹੈ ਤੇ ਆਖ਼ਰੀ 5 ਸਤੰਬਰ, 1322, ਦਿਨ ਐਤਵਾਰ ਦੀ।



ਅੱਜ ਤੋਂ 700 ਸੌ ਵਰ੍ਹੇ ਪਹਿਲਾਂ ਕਿਸੇ ਮਹਾਤਮਾ ਦੇ ਇਕ ਇਕ ਬਚਨ ਦਾ ਇਕ ਸਿਰਕੱਢ ਵਿਦਵਾਨ ਵੱਲੋਂ ਲਿਖੀਜ ਕੇ ਸਾਂਭਿਆ ਜਾਣਾ ਤੇ ਉਸ ਮਹਾਤਮਾ ਵੱਲੋਂ ਇਸ ਦੀ ਸ਼ੁੱਧਤਾ ਦੀ ਤਸਦੀਕ ਕੀਤੀ ਜਾਣੀ, ਏਨੀ ਅਸਾਧਾਰਨ ਘਟਨਾ ਸੀ ਕਿ ਇਸ ਪੁਸਤਕ ਦੇ ਪ੍ਰਗਟ ਹੁੰਦੇ ਸਾਰ, ਇਸ ਦੀ ਨਕਲ ਉੱਤੇ ਜਾਅਲੀ 'ਮਲਫ਼ੂਜ਼' ਜਾਂ ਬਚਨਾਵਲੀਆਂ ਹੋਂਦ ਵਿਚ ਆਉਣ ਲੱਗ ਪਈਆਂ। ਖ਼੍ਵਾਜਾ ਮੁ'ਈਨੁਦ-ਦੀਨ ਜੀ ਵੱਲੋਂ ਆਪਣੇ ਮੁਰਸ਼ਦ ਖ਼੍ਵਾਜਾ ਉਸਮਾਨ ਹਰਵਨੀ (ਹਾਰੂਨੀ) ਦਾ ਮਲਫ਼ੂਜ਼ (*ਅਨੀਸੁਲ-ਅਰਵਾਹ*), ਖ਼੍ਵਾਜਾ ਕੁਤਬੁਦ-ਦੀਨ ਕਾਕੀ ਵੱਲੋਂ ਆਪਣੇ ਮੁਰਸ਼ਦ ਖ਼੍ਵਾਜਾ ਮੁਈਨੁਦ-ਦੀਨ ਦਾ ਮਲਫ਼ੂਜ਼ (*ਦਲੀਲੁਲ-ਆਰਿਫ਼ੀਨ*), ਖ਼੍ਵਾਜਾ ਫ਼ਰੀਦੁਦ-ਦੀਨ ਦਾ ਆਪਣੇ ਮੁਰਸ਼ਦ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਦਾ ਮਲਫ਼ੂਜ਼ (*ਫ਼ਵਾਇਦੁਸ-ਸਾਲਿਕੀਨ*), ਇਸੇ ਤਰ੍ਹਾਂ ਖ਼੍ਵਾਜਾ ਨਿਜ਼ਾਮੁਦ-ਦੀਨ ਦਾ ਆਪਣੇ ਮੁਰਸ਼ਦ ਬਾਬਾ ਫ਼ਰੀਦ ਜੀ ਦਾ ਮਲਫ਼ੂਜ਼ (*ਰਾਹਤੁਲ-ਕਲੂਬ*) ਤੇ ਅਮੀਰ ਖ਼ੁਸਰੋ ਵੱਲੋਂ ਖ਼੍ਵਾਜਾ ਨਿਜ਼ਾਮੁਦ-ਦੀਨ-ਔਲੀਆ ਦੇ ਦੋ ਮਲਫ਼ੂਜ਼ (*ਅਫ਼ਜ਼ਲੁਲ-ਫ਼ਵਾਇਦ ਤੇ ਰਾਹਤੁਲ ਮੁਹਿੱਬੀਨ*), ਆਦਿ *ਫ਼ਵਾਇਦੁਲ-ਫ਼ੁਆਦ* ਦੇ ਨਮੂਨੇ ਉੱਤੇ ਛੇਤੀ ਹੀ ਪੈਦਾ ਹੋ ਗਏ। ਇਹ ਸਾਰੇ ਮਲਫ਼ੂਜ਼ ਜਾਅਲੀ ਸਨ ਪਰ ਇਨ੍ਹਾਂ ਤੋਂ ਇਹ ਤਾਂ ਸਪਸ਼ਟ ਹੋ ਹੀ ਜਾਂਦਾ ਹੈ ਕਿ ਹਸਨ ਦੀ ਰਚਨਾ *ਫ਼ਵਾਇਦੁਲ-ਫ਼ੁਆਦ* ਨੇ ਭਾਰਤ ਦੇ ਫ਼ਾਰਸੀ ਸਾਹਿੱਤ ਵਿਚ 'ਮਲਫ਼ੂਜ਼' ਨਾਂ ਦੀ ਇਕ ਨਵੀਂ ਸਾਹਿੱਤਿਕ ਵਿਧਾ ਨੂੰ ਜਨਮ ਦਿੱਤਾ। ਔਲੀਆ ਜੀ ਦੀ ਰੂਹਾਨੀ ਉੱਚਤਾ ਦੇ ਪਰਮ ਸ਼ਰਧਾਲੂ ਕਵੀ ਹਸਨ ਨੇ ਜਿਸ ਅੰਦਾਜ਼ ਵਿਚ ਆਪਣੀ ਵਾਰਤਕ ਦੀ ਕਿਤਾਬ ਤਿਆਰ ਕੀਤੀ, ਉਸ ਦੇ ਭਾਂਡੇ ਦੀ ਨਕਲ ਤਾਂ ਕਿਸੇ ਹੱਦ ਤਕ ਹੋਈ, ਪਰ ਉਸ ਦੀ ਮੁਹਾਵਰੇਦਾਰ ਸਰਲਤਾ, ਉਸ ਦਾ ਸ਼ਬਦ-ਸੰਜਮ ਤੇ ਉਸ ਦੀ ਹਰ ਮਸਲੇ ਦੀ ਹਰ ਪਰਤ ਨੂੰ ਔਲੀਆ ਜੀ ਦੀ ਮਨਸ਼ਾ ਅਨੁਸਾਰ ਪੇਸ਼ ਕਰਨ ਦੀ ਖਮਤਾ ਦੇ ਨੇੜੇ ਤੇੜੇ ਪਹੁੰਚਣਾ ਵੀ ਕਿਸੇ ਲਈ ਸੰਭਵ ਨਹੀਂ ਹੋ ਸਕਿਆ। ਇਕ ਨਵੀਂ ਸਾਹਿੱਤਿਕ ਵਿਧਾ ਦੀ ਜਨਮ-ਦਾਤੀ ਹੋਣ ਤੋਂ ਕਿਤੇ ਵੱਧ ਮੁੱਲਵਾਨ ਹੈ ਇਸ ਰਚਨਾ ਦੇ ਅੰਦਰ ਸਾਂਭੀ ਹੋਈ ਉਹ ਸਾਮੱਗਰੀ, ਜੋ ਚਿਸ਼ਤੀ ਸੂਫ਼ੀਆਂ ਦੇ ਬ੍ਰਹਮ ਗਿਆਨ, ਅਧਿਆਤਮਕ ਵਿਸ਼ਵਾਸ-ਪ੍ਰਬੰਧ, ਸੰਪ੍ਰਦਾਇਕ ਰੀਤੀਆਂ, ਸਦਾਚਾਰ ਤੇ ਸਮੁੱਚੀ ਜੀਵਨ-ਜਾਚ ਉੱਤੇ ਭਰਪੂਰ ਤੇ ਇਤਬਾਰੀ ਚਾਨਣ ਪਾਉਂਦੀ ਹੈ। ਮੈਨੂੰ ਇਹ ਕਿਤਾਬ ਆਪਣੇ ਮੌਲਿਕ ਵਿਧੀ-ਵਿਧਾਨ, ਦਾਰਸ਼ਨਿਕ ਗੌਰਵ ਤੇ ਵਿਸਤ੍ਰਿਤ ਧਾਰਮਿਕ ਤੇ ਸਾਹਿੱਤਿਕ ਪ੍ਰਭਾਵ ਕਰਕੇ ਦੁਨੀਆ ਦੀਆਂ ਚੋਣਵੀਆਂ ਰਚਨਾਵਾਂ ਵਿੱਚੋਂ ਇਕ ਲੱਗਦੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਬੁਨਿਆਦੀ ਤੌਰ ਉੱਤੇ *ਫ਼ਵਾਇਦੁਲ-ਫ਼ੁਆਦ* ਇਕ ਇਸਲਾਮੀ ਪਾਠ-ਪੁਸਤਕ ਹੈ। ਪਰ ਕਿਤਾਬ ਦੇ ਆਰੰਭ ਵਿਚ ਹੀ ਜਦੋਂ ਹਸਨ ਇਸ ਕਿਤਾਬ ਦੀ ਰਚਨਾ ਦੀ ਲੋੜ ਦੀ ਗੱਲ ਕਰਦਾ ਹੈ ਤਾਂ ਇਸ ਨੂੰ ਮੁਸਲਮਾਨਾਂ ਤਕ ਸੀਮਿਤ ਨਹੀਂ ਕਰਦਾ ਬਲਕਿ ਕਹਿੰਦਾ ਹੈ:

> ... ਤੇ ਕਿਉਂਕਿ ਬਚਨਾਂ ਦੇ ਇਸ ਸੰਗ੍ਰਹਿ ਤੋਂ ਦਰਦਮੰਦਾਂ ਦਿਆਂ ਦਿਲਾਂ ਨੇ ਬੜੇ ਲਾਭ ਉਠਾਉਣੇ ਹਨ, ਇਸ ਲਈ ਮੈਂ ਇਸ ਦਾ ਨਾਂ *ਫ਼ਵਾਇਦੁਲ-ਫ਼ੁਆਦ* (ਦਿਲਾਂ ਦੇ ਫ਼ਾਇਦੇ) ਰੱਖ ਦਿੱਤਾ ਹੈ...।

ਬਾਬਾ ਫ਼ਰੀਦ ਜੀ ਦੇ ਚਲਾਣੇ ਤੋਂ ਬਾਅਦ *ਫ਼ਵਾਇਦੁਲ-ਫ਼ੁਆਦ* ਪਹਿਲੀ ਕਿਤਾਬ ਹੈ, ਜਿਸ ਵਿਚ ਆਪ ਦਾ ਜ਼ਿਕਰ ਮਿਲਦਾ ਹੈ। ਬਾਬਾ ਜੀ ਦੀ ਮ੍ਰਿਤੂ ਸੰਨ 1271 ਈਸਵੀ ਵਿਚ ਹੋਈ ਮੰਨ ਲਈਏ ਤਾਂ ਇਹ ਕਿਤਾਬ ਉਨ੍ਹਾਂ ਤੋਂ ਕੁੱਲ 37 ਵਰ੍ਹੇ ਬਾਅਦ ਹੋਂਦ ਵਿਚ ਆਉਣੀ ਸ਼ੁਰੂ ਹੋ ਗਈ ਸੀ। ਬਾਬਾ ਜੀ ਦਾ ਸਭ ਤੋਂ ਪਿਆਰਾ ਮੁਰੀਦ, ਜਿਸ ਨੂੰ ਉਨ੍ਹਾਂ ਨੇ ਆਪਣਾ ਜਾ-ਨਸ਼ੀਨ ਨਾਮਜ਼ਦ ਕੀਤਾ, ਬੜੇ ਮੋਹ ਨਾਲ ਆਪਣੇ ਮੁਰਸ਼ਦ ਦੀ ਕੋਈ ਸਾਖੀ ਸੁਣਾਉਂਦਾ ਹੋਵੇ ਤੇ ਆਪਣੇ ਪੀਰ ਦੇ ਮੂੰਹ ਤੋਂ ਨਿਕਲਣ ਵਾਲੇ ਹਰ ਸ਼ਬਦ ਨੂੰ ਬੋਚ ਲੈਣ ਵਿਚ ਮੁਹਾਰਤ ਰੱਖਣ ਵਾਲਾ ਹਸਨ ਵਰਗਾ ਵਾਰਤਕਕਾਰ ਉਸ ਨੂੰ ਕਲਮਬੰਦ ਕਰ ਰਿਹਾ ਹੋਵੇ ਤਾਂ ਉਸ ਦੀ ਮਹੱਤਾ ਤੇ ਪ੍ਰਮਾਣਿਕਤਾ ਨੂੰ ਕਿਸੇ ਹੋਰ ਸਨਦ ਦੀ ਲੋੜ ਨਹੀਂ ਹੁੰਦੀ। ਇਹ ਕਿਤਾਬ ਬਾਬਾ ਜੀ ਦੇ ਜੀਵਨ ਦੇ ਕੁੱਝ ਪੱਖਾਂ ਦੀ ਪੁਨਰ-ਉਸਾਰੀ ਲਈ ਪਹਿਲਾ ਸਰੋਤ ਹੈ ਜਿਸ ਦੀ ਅਹਿਮੀਅਤ ਸਿੱਧ ਹੈ।

ਇਸ ਕਿਤਾਬ ਵਿਚ ਕੁੱਲ 188 ਬੈਠਕਾਂ ਦਾ ਹਾਲ ਦਿੱਤਾ ਹੋਇਆ ਹੈ, ਪਰ ਔਲੀਆ ਜੀ ਵੱਲੋਂ ਆਪਣੇ ਪੀਰ ਬਾਬਾ ਫ਼ਰੀਦ ਜੀ ਦਾ ਥੋੜ੍ਹਾ ਜਾਂ ਬਹੁਤਾ ਜ਼ਿਕਰ ਜਿਨ੍ਹਾਂ ਬੈਠਕਾਂ ਵਿਚ ਮਿਲਦਾ ਹੈ ਅਸੀਂ ਉਨ੍ਹਾਂ ਵਿੱਚੋਂ ਨਮੂਨੇ ਵਜੋਂ ਕੇਵਲ 7 ਬੈਠਕਾਂ ਦੇ ਵੇਰਵਿਆਂ ਦੇ ਅਨੁਵਾਦ ਦੇ ਰਹੇ ਹਾਂ। ਏਥੇ ਸਾਡੇ ਸੀਮਿਤ ਪ੍ਰਸੰਗ ਲਈ ਨਮੂਨੇ ਵਜੋਂ ਬਾਬਾ ਫ਼ਰੀਦ ਜੀ ਦੇ ਜੀਵਨ ਦੀਆਂ ਇਹ ਝਲਕੀਆਂ ਕਾਫ਼ੀ ਹੋਣੀਆਂ ਚਾਹੀਦੀਆਂ ਹਨ। *ਫ਼ਵਾਇਦੁਲ-ਫ਼ੁਆਦ* ਵਿਚ ਬਾਬਾ ਫ਼ਰੀਦ ਜੀ ਦੇ ਸਾਰੇ ਹਵਾਲਿਆਂ ਲਈ ਸਾਡੀ ਛੇਤੀ ਹੀ ਛਪ ਰਹੀ ਕਿਤਾਬ *ਦਿਲਾਂ ਲਈ ਰਾਹਤ* ਵੇਖੀ ਜਾ ਸਕੇਗੀ। ਹੁਣ ਵੇਖੋ ਬਾਬਾ ਫ਼ਰੀਦ ਜੀ ਨਾਲ ਸੰਬੰਧਿਤ ਸੱਤ ਗੋਸ਼ਟਾਂ ਦਾ ਸਿੱਧਾ ਫ਼ਾਰਸੀ ਤੋਂ ਪੰਜਾਬੀ ਵਿਚ ਅਨੁਵਾਦ:



## ਕਿਤਾਬ ਦਾ ਦੂਜਾ ਭਾਗ : ਅਠਾਰ੍ਹਵੀਂ ਬੈਠਕ



... ਫੇਰ ਗੱਲ ਚੱਲ ਪਈ ਮੁਰੀਦਾਂ ਦੇ [ਅਨਿੰਨ] ਵਿਸ਼ਵਾਸ ਦੀ। [ਔਲੀਆ ਜੀ ਨੇ] ਫ਼ਰਮਾਇਆ ਕਿ ਚਿਰ ਹੋਇਆ ਸ਼ਹਿਰ ਵਿਚ ਮੇਰਾ ਇਕ ਗਵਾਂਢੀ ਹੁੰਦਾ ਸੀ, ਨਾਂ ਸੀ—ਮੁਹੱਮਦ। ਉਸ ਨੂੰ ਹਰ ਸਾਲ ਨਾਰੂ (ਆਂਦਰਾਂ ਦਾ ਇਕ ਦੁਖਦਾਈ ਰੋਗ) ਹੋ ਜਾਂਦਾ ਸੀ। ਵਿਚਾਰੇ ਨੂੰ ਬੜਾ ਕਸ਼ਟ ਭੋਗਣਾ ਪੈ ਰਿਹਾ ਸੀ। ਜਦੋਂ ਮੇਰੇ ਅੰਦਰ ਇਸਲਾਮ ਦੇ ਸ਼ੈਖ਼ਾਂ ਦੇ ਸ਼ੈਖ਼ ਫ਼ਰੀਦੁਦ-ਦੀਨ ਦੇ ਦਰਸ਼ਨਾਂ ਦੀ ਸਿੱਕ ਪੈਦਾ ਹੋਈ, ਤਾਂ ਗਵਾਂਢੀ ਮੈਨੂੰ ਕਹਿਣ ਲੱਗਾ, "ਤੁਸੀਂ ਜਦੋਂ ਸ਼ੈਖ਼ ਜੀ ਦੀ ਸੇਵਾ ਵਿਚ ਹਾਜ਼ਰ ਹੋਵੋਗੇ ਤਾਂ ਉਨ੍ਹਾਂ ਨੂੰ ਮੇਰੀ ਹਾਲਤ ਬਾਰੇ ਦੱਸ ਕੇ ਤਵੀਤ ਲੈ ਆਇਓ।" ਗੱਲ ਕੀ, ਜਦੋਂ ਮੈਂ ਸ਼ੈਖ਼ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਓਸ ਬੰਦੇ ਦੀ ਤਕਲੀਫ਼ ਦੱਸ ਕੇ ਤਵੀਤ ਦੀ ਮੰਗ ਕੀਤੀ ਤਾਂ ਆਪ ਨੇ ਫ਼ਰਮਾਇਆ, "ਆਪੇ ਲਿਖ ਲਓ।" ਮੈਂ ਤਵੀਤ ਲਿਖ ਕੇ ਆਪ ਦੇ ਮੁਬਾਰਕ ਹੱਥ ਵਿਚ ਫੜਾ ਦਿੱਤਾ। ਸ਼ੈਖ਼ ਜੀ ਨੇ ਉਸ ਉੱਤੇ ਨਜ਼ਰ ਮਾਰ ਕੇ ਮੈਨੂੰ ਮੋੜ ਦਿੱਤਾ ਤੇ ਫ਼ਰਮਾਇਆ, "ਇਹ ਉਹਨੂੰ ਦੇ ਦੇਣਾ।" ਸ਼ਹਿਰ [ਦਿੱਲੀ] ਪਹੁੰਚ ਕੇ ਮੈਂ ਤਵੀਤ ਉਸ ਦੇ ਹਵਾਲੇ ਕੀਤਾ। ਫੇਰ ਸਾਰੀ ਉਮਰ ਉਸ ਨੂੰ ਨਾਰੂ ਦੀ ਸ਼ਿਕਾਇਤ ਕਦੀ ਨਾ ਹੋਈ।

ਸੰਗਤ ਵਿੱਚੋਂ ਕਿਸੇ ਨੇ ਸਵਾਲ ਕੀਤਾ, "ਹਜ਼ੂਰ ਨੇ ਉਸ ਤਵੀਤ ਵਿਚ ਕੀ ਲਿਖਿਆ ਸੀ ?" ਆਪ ਨੇ ਦੱਸਿਆ, "ਅੱਲਾਹੁਸ਼ਸ਼ਾਫ਼ੀ, ਅੱਲਾਹੁਲਕਾਫ਼ੀ, ਅੱਲਾਹੁਲ-ਆਫ਼ੀ। [ਅੱਲਾਹ ਹੀ ਸ਼ਿਫ਼ਾ ਦੇਣ ਵਾਲਾ ਹੈ, ਅੱਲਾਹ ਆਪ ਹੀ ਕਾਫ਼ੀ ਹੈ, ਅੱਲਾਹ ਹੀ ਅਰਾਮ ਬਖ਼ਸ਼ਣ ਵਾਲਾ ਹੈ] ਇਸ ਤੋਂ ਅੱਗੇ ਵੀ ਇਕ ਦੋ ਸ਼ਬਦ ਹੈ ਸਨ, ਪਰ ਉਹ ਚੇਤੇ ਨਹੀਂ ਰਹੇ।"

ਮੁਰੀਦਾਂ ਦੇ ਭਰੋਸੇ ਦੀ ਗੱਲ ਅੱਗੇ ਤੋਰਦਿਆਂ ਆਪ ਨੇ ਫ਼ਰਮਾਇਆ ਕਿ ਇਕ ਦਿਨ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ ਦੀ ਹਜ਼ੂਰੀ ਵਿਚ ਬੈਠਾ ਸਾਂ ਕਿ ਆਪ ਦੀ ਮੁਬਾਰਕ ਦਾੜ੍ਹੀ ਦਾ ਇਕ ਵਾਲ ਆਪ ਦੀ ਝੋਲੀ ਵਿਚ ਆ ਡਿੱਗਾ। ਮੈਂ ਬੋਲਿਆ, "ਹਜ਼ੂਰ, ਜੇ ਪਰਵਾਨ ਕਰ ਸਕੋ ਤਾਂ ਮੇਰੀ ਇਕ ਬੇਨਤੀ ਹੈ।" ਆਪ ਨੇ ਪੁੱਛਿਆ, "ਦੱਸੋ, ਕੀ ਗੱਲ ਹੈ ?" ਮੈਂ ਅਰਜ਼ ਕੀਤੀ ਕਿ ਆਪ ਦੀ ਮੁਬਾਰਕ ਦਾੜ੍ਹੀ ਦਾ ਇਕ ਵਾਲ ਥੱਲੇ ਆ ਪਿਆ ਹੈ, ਜੇ ਆਗਿਆ ਹੋਵੇ ਤਾਂ ਮੈਂ ਉਸ ਨੂੰ ਤਵੀਤ ਬਣਾ ਕੇ ਸਾਂਭ ਲਵਾਂ ?" ਹੁਕਮ ਹੋਇਆ, "ਬੇਸ਼ੱਕ।" ਮੈਂ ਉਹ ਵਾਲ ਬੜੇ ਆਦਰ-ਮਾਣ ਨਾਲ ਚੁੱਕ ਲਿਆ ਤੇ ਕਪੜੇ ਵਿਚ ਵਲ੍ਹੇਟ ਕੇ ਆਪਣੇ ਨਾਲ ਸ਼ਹਿਰ (ਦਿੱਲੀ) ਲੈ ਆਇਆ।

ਇਹ ਸਾਖੀ ਸੁਣਾਉਂਦਿਆਂ ਆਪ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ ਤੇ ਫ਼ਰਮਾਇਆ, "ਏਸ ਇਕ ਵਾਲ ਦੇ ਕੈਸੇ ਕੈਸੇ ਚਮਤਕਾਰ ਵੇਖਣ ਵਿਚ ਆਏ !"

ਕਿਸੇ ਵੀ ਰੋਗ ਜਾਂ ਅਹੁਰ ਵਾਲਾ ਕੋਈ ਪ੍ਰਾਣੀ ਜਦ ਆ ਕੇ ਮੇਰੇ ਪਾਸੋਂ ਤਵੀਤ ਮੰਗਦਾ, ਮੈਂ ਉਸ ਨੂੰ ਇਹੀ ਮੁਬਾਰਕ ਵਾਲ ਫੜਾ ਦੇਂਦਾ। ਉਹ ਲਿਜਾ ਕੇ ਕੁੱਝ ਚਿਰ ਆਪਣੇ ਕੋਲ ਰੱਖਦਾ। ਉਸ ਦੇ ਸਾਰੇ ਦੁਖ-ਦਰਦ ਦੂਰ ਹੋ ਜਾਂਦੇ। ਰਾਜ਼ੀ ਹੋਣ ਉਪਰੰਤ ਉਹ ਵਾਲ ਮੋੜ ਜਾਂਦਾ। ਮੇਰਾ ਇਕ ਮਿੱਤਰ ਸੀ, ਜਿਸ ਦਾ ਨਾਂ ਸੀ ਤਾਜੁੱਦ-ਦੀਨ ਮੀਨਾਈ। ਉਸ ਦਾ ਛੋਟਾ ਪੁੱਤਰ ਬੀਮਾਰ ਹੋ ਗਿਆ ਤਾਂ ਉਹ ਵਾਲ ਲੈਣ ਵਾਸਤੇ ਮੇਰੇ ਕੋਲ ਆਇਆ। ਵਾਲ ਨੂੰ ਮੈਂ ਇਕ ਆਲੇ ਵਿਚ ਸਾਂਭਿਆ ਹੁੰਦਾ ਸੀ। ਬੜਾ ਲੱਭਿਆ ਪਰ ਮਿਲਿਆ ਨਾ। ਹੋਰ ਆਲਿਆਂ ਦੀ ਤਲਾਸ਼ੀ ਵੀ ਲਈ, ਬਈ ਕਿਤੇ ਭੁੱਲ ਭੁਲੇਖੇ ਨਾ ਰੱਖ ਬੈਠਾ ਹੋਵਾਂ, ਪਰ ਕੋਈ ਨਾ। ਮੇਰਾ ਮਿੱਤਰ ਨਿਰਾਸ ਹੋ ਕੇ ਪਰਤ ਗਿਆ। ਉਸੇ ਰੋਗ ਨਾਲ ਬੱਚਾ ਮਰ ਗਿਆ। ਕੁੱਝ ਚਿਰ ਪਿੱਛੋਂ ਕਿਸੇ ਹੋਰ ਨੂੰ ਲੋੜ ਪਈ ਤਾਂ ਤਵੀਤ ਮੰਗਣ ਆ ਗਿਆ। ਮੈਂ ਵੇਖਿਆ ਤਾਂ ਵਾਲ ਓਸੇ ਆਲੇ ਵਿਚ ਪਿਆ ਸੀ, ਜਿੱਥੇ ਮੈਂ ਹਮੇਸ਼ਾ ਸਾਂਭ ਕੇ ਰੱਖਦਾ ਹੁੰਦਾ ਸਾਂ।

ਇਹ ਗੱਲ ਮੁਕਾ ਕੇ ਖ਼੍ਵਾਜਾ ਜੀ ਨੇ ਫ਼ਰਮਾਇਆ, "ਕਿਉਂਕਿ ਓਸ ਬੱਚੇ ਦਾ ਅੰਤ ਹੋਣ ਵਾਲਾ ਸੀ, ਇਸ ਲਈ ਤਵੀਤ ਕਿਤੇ ਲੋਪ ਹੋ ਗਿਆ ਸੀ।"

## ਭਾਗ ਚੌਥਾ : 32ਵੀਂ ਬੈਠਕ



...ਸ਼ਮਸ ਦਬੀਰ ਦੀ ਗੱਲ ਚੱਲ ਪਈ ... ਆਪ ਨੇ ਫ਼ਰਮਾਇਆ ... ਕਿ ਉਸ ਨੇ ਕਾਜ਼ੀ ਹਮੀਦੁਦ-ਦੀਨ ਦੀ ਕਿਤਾਬ *ਲਵਾਇਹ* ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਪਾਸੋਂ ਪੜ੍ਹੀ ਸੀ ...ਫੇਰ ਫ਼ਰਮਾਇਆ ਕਿ

ਜਦੋਂ ਵੱਡੇ ਸ਼ੈਖ਼ ਸਾਹਿਬ [ਬਾਬਾ ਫ਼ਰੀਦ ਜੀ] ਨਾਸ਼ਤਾ ਮੁਕਾ ਬੈਠਦੇ ਤਾਂ ਉਸ ਤੋਂ ਪਿੱਛੋਂ ਭਜਨ-ਬੰਦਗੀ ਵਿਚ ਜੁੱਟ ਜਾਂਦੇ। ਇਹ ਝੁੱਟੀ ਏਨੀ ਲੰਮੀ ਹੋ ਜਾਂਦੀ ਕਿ ਇਸ਼ਾ ਦੀ ਨਮਾਜ਼ ਦਾ ਵੇਲਾ ਹੋ ਜਾਂਦਾ। ਨਾਸ਼ਤੇ ਤੋਂ ਇਸ਼ਾ ਦੀ ਨਮਾਜ਼ ਤਕ ਦੀ ਵਿੱਥ ਖ਼ਾਸੀ ਹੁੰਦੀ ਹੈ। ਏਸ ਵਕਫ਼ੇ ਵਿਚ ਸ਼ਮਸ ਦਬੀਰ ਥੋੜਾ ਜਿਹਾ ਖਾਣਾ ਤਿਆਰ-ਕਰ ਲੈਂਦਾ ਤੇ ਦੋ ਤਿੰਨ ਯਾਰਾਂ ਨੂੰ ਬੁਲਾ ਕੇ ਨਾਸ਼ਤਾ ਕਰਾ ਲੈਂਦਾ। ਏਨੇ ਨੂੰ ਸ਼ੈਖ਼ ਜੀ ਦਾ ਵਕਤ ਹੋ ਜਾਂਦਾ। ਓਸ ਵੇਲੇ ਮੈਂ ਵੀ ਨਾਲ ਹੁੰਦਾ ਸਾਂ...

... ਫੇਰ ਫ਼ਰਮਾਇਆ, "ਮੈਂ [*ਕੁਰਆਨ* ਸ਼ਰੀਫ਼ ਦੇ] ਛੇ ਸਿਪਾਰੇ ਵੱਡੇ ਸ਼ੈਖ਼ ਜੀ [ਬਾਬਾ ਫ਼ਰੀਦ ਜੀ] ਪਾਸੋਂ ਪੜ੍ਹੇ ਸਨ। ਤਿੰਨ ਕਿਤਾਬਾਂ ਹੋਰ ਵੀ ਪੜ੍ਹੀਆਂ—ਇਕ ਸੁਣ ਕੇ ਤੇ ਦੋ ਪੜ੍ਹ ਕੇ। ਜਿਸ ਦਿਨ ਮੈਂ ਬੇਨਤੀ ਕੀਤੀ ਸੀ ਕਿ ਮੈਂ ਆਪ ਤੋਂ *ਕੁਰਆਨ* ਦੀ ਸੰਥਿਆ ਲੈਣੀ ਚਾਹੁੰਦਾ ਹਾਂ, ਓਸ ਦਿਨ ਆਪ ਨੇ ਫ਼ਰਮਾਇਆ ਸੀ, "ਪੜ੍ਹੋ।" ਉਸ ਤੋਂ ਪਿੱਛੋਂ ਹਰ ਸ਼ੁੱਕਰਵਾਰ ਨੂੰ ਸ਼ਾਮ ਦੀ ਨਮਾਜ਼ ਤੋਂ ਪਿੱਛੋਂ, ਜਦੋਂ ਆਪ ਕੋਲ ਕੁੱਝ ਵਿਹਲ ਹੁੰਦੀ ਸੀ, ਮੈਂ ਸੰਥਿਆ ਲੈਂਦਾ ਸਾਂ। ਗੱਲ ਕੀ, ਮੈਂ ਸ਼ੈਖ਼ ਜੀ ਤੋਂ ਛੇ ਸਿਪਾਰੇ ਪੜ੍ਹ ਲਏ। ਜਦੋਂ ਮੇਰੀ ਪੜ੍ਹਾਈ ਸ਼ੁਰੂ ਹੋਈ ਤਾਂ ਆਪ ਦਾ ਹੁਕਮ ਹੋਇਆ ਸੀ ਕਿ 'ਅਲਹਮਦੁ ਲਿੱਲਾਹਿ' (*ਕੁਰਆਨ* ਸ਼ਰੀਫ਼ ਦੇ ਆਰੰਭਿਕ ਸੂਰੇ ਦੀ ਪਹਿਲੀ ਆਯਤ ਦੇ ਆਰੰਭਿਕ ਸ਼ਬਦ) ਪੜ੍ਹੋ। ਮੈਂ ਉਸ ਦਾ ਉਚਾਰਨ ਸ਼ੁਰੂ ਕੀਤਾ ਤੇ ਜਦੋਂ 'ਵਲੱਜ਼ਾਲੀਨ'[2] (ਇਸੇ ਸੂਰੇ ਦੀ ਅਖ਼ੀਰਲੀ ਆਯਤ ਦੇ ਅੰਤਿਮ ਸ਼ਬਦ) ਉੱਤੇ ਪਹੁੰਚਿਆ ਤਾਂ ਫ਼ਰਮਾਇਆ ਕਿ 'ਜ਼ਾਦ' ਨੂੰ ਓਸ ਤਰ੍ਹਾਂ ਉਚਾਰੋ ਜਿਸ ਤਰ੍ਹਾਂ ਮੈਂ ਉਚਾਰਦਾ ਹਾਂ। ਮੈਂ ਲੱਖ ਜਤਨ ਕੀਤਾ ਕਿ ਓਸ ਤਰ੍ਹਾਂ ਉਚਾਰ ਲਵਾਂ ਜਿਸ ਤਰ੍ਹਾਂ ਸ਼ੈਖ਼ ਜੀ ਉਚਾਰ ਰਹੇ ਸਨ, ਪਰ ਨਾ ਹੀ ਉਚਾਰ ਸਕਿਆ। ਫੇਰ ਫ਼ਰਮਾਇਆ, "ਕਿੰਨੀ ਸਪਸ਼ਟਤਾ ਤੇ ਸੁਭਾਸ਼ਤਾ ਸੀ ਉਨ੍ਹਾਂ ਵਿਚ! ਜਿਸ ਤਰ੍ਹਾਂ ਸ਼ੈਖ਼ ਜੀ 'ਜ਼ਾਦ' [ض] ਦਾ ਉਚਾਰਨ ਕਰਦੇ ਸਨ, ਕੋਈ ਨਹੀਂ ਕਰ ਸਕਦਾ...।"

## ਭਾਗ ਚੌਥਾ : 35ਵੀਂ ਬੈਠਕ

... ਇਕ ਵਾਰੀ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ ਨੇ ਦੱਸਿਆ ਕਿ ਇਕ ਬੰਦਾ ਮੇਰਾ ਮੁਰੀਦ ਬਣਿਆ। ਜਦੋਂ ਉਹ ਮੇਰੇ ਪਾਸੋਂ ਚਲਾ ਗਿਆ ਤਾਂ ਕੁੱਝ ਚਿਰ ਤਾਂ ਉਹ ਅਡੋਲ ਰਿਹਾ, ਪਰ ਫੇਰ ਬਦਲ ਗਿਆ। ਇਕ ਹੋਰ ਬੰਦਾ ਵੀ ਸੀ ਜੋ ਮੈਥੋਂ ਦੂਰ ਹੋਇਆ ਤਾਂ ਉਸ ਦਾ ਚਲਨ ਵੀ ਕੁੱਝ ਚਿਰ ਕਾਇਮ ਰਿਹਾ ਪਰ ਪਿੱਛੋਂ ਉਹ ਵੀ ਬਦਲ ਗਿਆ। ਫੇਰ ਪ੍ਰਾਰਥੀ [ਅਰਥਾਤ ਔਲੀਆ ਜੀ] ਵੱਲ ਮੂੰਹ ਫੇਰਿਆ ਤੇ ਮੇਰੇ ਵੱਲ ਇਸ਼ਾਰਾ ਕਰ ਕੇ ਫ਼ਰਮਾਇਆ ਕਿ [ਇਕ] ਇਹ ਬੰਦਾ ਹੈ ਜੋ ਮੇਰਾ ਮੁਰੀਦ ਬਣਨ ਦੇ ਵੇਲੇ ਤੋਂ ਲੈ ਕੇ ਹੁਣ ਤਕ ਰੱਤੀ ਭਰ ਵੀ ਨਹੀਂ ਬਦਲਿਆ। ਆਪਣੇ ਵਿਚਾਰਾਂ ਵਿਚ ਅਡੋਲ ਖੜ੍ਹਾ ਹੈ...।

## ਭਾਗ ਚੌਥਾ : 51ਵੀਂ ਬੈਠਕ

...ਇਕ ਵਾਰੀ ਇਸ ਬਜ਼ੁਰਗ (ਮੌਲਾਨਾ ਨੂਰ ਤੁਰਕ) ਨੇ ਹਾਂਸੀ ਪਹੁੰਚ ਕੇ ਧਾਰਮਿਕ ਭਾਸ਼ਣ ਦਿੱਤਾ। ਮੈਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ ਨੇ ਦੱਸਿਆ ਸੀ ਕਿ ਉਨ੍ਹਾਂ ਨੇ ਉਸ ਦੇ ਕਈ ਭਾਸ਼ਣ ਸੁਣੇ ਸਨ। ਜਦੋਂ ਉਹ ਹਾਂਸੀ ਪਹੁੰਚਿਆ ਤੇ ਭਾਸ਼ਣ ਦੇਣਾ ਸ਼ੁਰੂ ਕੀਤਾ ਤਾਂ ਉਸ ਨੂੰ ਸੁਣਨ ਲਈ ਉਹ ਵੀ ਓਥੇ ਪਹੁੰਚ ਗਏ। ਉਨ੍ਹਾਂ ਦੇ ਕਪੜੇ ਬੜੇ ਮੈਲੇ-ਕੁਚੈਲੇ ਤੇ ਪਾਟੇ-ਪੁਰਾਣੇ ਸਨ। ਉਹ ਇਕ ਦੂਜੇ ਨੂੰ ਕਦੀ ਨਹੀਂ ਸਨ ਮਿਲੇ। ਆਪ ਨੇ ਜਿਉਂ ਹੀ ਮਸੀਤ ਦੇ ਅੰਦਰ ਪੈਰ ਧਰਿਆ ਤੇ ਉਸ ਦੀ ਨਿਗਾਹ ਆਪ ਦੇ ਉੱਤੇ ਪਈ ਤਾਂ ਉਹ ਕੂਕ ਉੱਠਿਆ, "ਹੇ ਮੁਸਲਮਾਨੋ! ਬੋਲ ਦਾ ਪਾਰਖ ਆ ਪਹੁੰਚਿਆ ਹੈ।" ਇਸ ਦੇ ਬਾਅਦ [ਉਸ ਨੇ ਆਪ ਦੀ] ਏਨੀ ਸੋਭਾ ਕੀਤੀ ਕਿ ਰਾਜਿਆਂ ਮਹਾਰਾਜਿਆਂ ਦੀ ਵੀ ਨਹੀਂ ਹੁੰਦੀ।

---

2. ਇਸ ਆਰੰਭਿਕ ਸੂਰੇ ਵਿਚ ਕੁੱਲ ਸੱਤ ਆਯਤਾਂ ਹਨ ਜਿਨ੍ਹਾਂ ਦਾ ਅਨੁਵਾਦ ਇਹ ਹੈ:
"ਸਾਰੀ ਪ੍ਰਸੰਸਾ ਅੱਲਾਹ ਵਾਸਤੇ ਹੈ ਜੋ ਸਾਰੇ ਸੰਸਾਰ ਦਾ ਰੱਬ ਹੈ। ਉਹ ਬੜਾ ਕਿਰਪਾਲੂ ਤੇ ਦਿਆਲੂ ਹੈ। ਉਹ ਨਿਆਂ ਵਾਲੇ ਦਿਨ (ਮੌਤ ਤੋਂ ਬਾਅਦ) ਦਾ ਸੁਆਮੀ ਹੈ। [ਹੇ ਪ੍ਰਭੂ] ਅਸੀਂ ਤੇਰੀ ਹੀ ਬੰਦਗੀ ਕਰਦੇ ਹਾਂ ਅਤੇ ਤੇਰੇ ਪਾਸੋਂ ਹੀ ਸਹਾਇਤਾ ਮੰਗਦੇ ਹਾਂ। ਸਾਨੂੰ ਸਿੱਧੇ ਰਸਤੇ ਉੱਤੇ ਪਾ ਦੇ, ਜਿਸ ਰਾਹ ਉੱਤੇ ਉਹ ਲੋਕ ਪਏ ਜਿਨ੍ਹਾਂ ਉੱਤੇ ਤੇਰੀ ਕਿਰਪਾ ਰਹੀ, ਨਾ ਕਿ ਉਨ੍ਹਾਂ ਲੋਕਾਂ ਦੇ ਰਾਹ ਉੱਤੇ ਜਿਨ੍ਹਾਂ ਉੱਤੇ ਤੇਰੀ ਕਰੋਪੀ ਰਹੀ ਅਤੇ ਨਾ ਉਸ [ਰਾਹ] ਉੱਤੇ ਜੋ ਭਟਕਿਆਂ-ਭੁੱਲਿਆਂ ਦਾ ਹੈ।"

ਉਪਰੰਤ ਤਵੀਤ ਲਿਖ ਕੇ ਦੇਣ ਦਾ ਜ਼ਿਕਰ ਛਿੜ ਪਿਆ। ਫ਼ਰਮਾਇਆ ਕਿ ਸ਼ੈਖ਼ ਫ਼ਰੀਦੁਦ-ਦੀਨ ਜੀ ਨੇ ਇਕ ਵਾਰੀ ਇਸਲਾਮ ਦੇ ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਦੁਨੀਆ ਮੇਰੇ ਕੋਲੋਂ ਤਵੀਤ ਮੰਗਦੀ ਹੈ, ਮੈਨੂੰ ਕੀ ਹੁਕਮ ਹੈ, ਮੈਂ ਲਿਖਾਂ ਤੇ ਦਿਆਂ [ਕਿ ਨਾ] ? ਸ਼ੈਖ਼ ਕੁਤਬੁਦ-ਦੀਨ ਜੀ ਨੇ ਫ਼ਰਮਾਇਆ "ਕੰਮ [ਦਾ ਹੋਣਾ ਜਾਂ ਨਾ ਹੋਣਾ] ਨਾ ਤੇਰੇ ਵੱਸ ਹੈ ਨਾ ਮੇਰੇ। ਤਵੀਤ ਤਾਂ ਖ਼ੁਦਾ ਦਾ ਨਾਂ ਹੀ ਹੁੰਦਾ ਹੈ ਤੇ [ਜਾਂ] ਖ਼ੁਦਾ ਦਾ ਕਲਾਮ। [ਸੋ] ਲਿਖੋ ਤੇ ਦਿਓ।" ਇਸ ਤੋਂ ਪਿੱਛੋਂ ਔਲੀਆ ਜੀ ਨੇ ਫ਼ਰਮਾਇਆ ਕਿ ਮੈਨੂੰ ਬੜੀ ਵਾਰੀ ਖ਼ਿਆਲ ਆਉਂਦਾ ਕਿ ਮੈਂ ਕਿਸੇ ਭਲੇ ਵੇਲੇ ਤਵੀਤ ਲਿਖਣ ਦੀ ਇਜਾਜ਼ਤ ਮੰਗਾਂ। ਸੋ ਇਕ ਵਾਰੀ ਬਦ੍ਰੁਦ-ਦੀਨ ਇਸਹਾਕ, ਜੋ ਹਜ਼ਰਤ ਦੇ ਤਵੀਤ ਲਿਖਿਆ ਕਰਦੇ ਸਨ, ਹਾਜ਼ਰ ਨਹੀਂ ਸਨ ਤੇ ਤਵੀਤ ਲੈਣ ਵਾਲੇ ਲੋਕ ਬੜੀ ਗਿਣਤੀ ਵਿਚ ਆਏ ਹੋਏ ਸਨ। ਮੈਨੂੰ ਲਿਖਣ ਦਾ ਹੁਕਮ ਹੋਇਆ, "ਤੂੰ ਲਿਖ ਲੈ।" ਮੈਂ ਤਵੀਤ ਲਿਖਣ ਲੱਗ ਪਿਆ। ਲੋਕ ਹੁੰਮ-ਹੁਮਾ ਕੇ ਆਉਣ ਲੱਗ ਪਏ ਤੇ ਮੇਰਾ ਲਿਖਣ ਦਾ ਕੰਮ ਬਹੁਤ ਵੱਧ ਗਿਆ। ਲੋਕਾਂ ਕਰਕੇ ਕੰਮ ਵਿਚ ਵਿਘਨ ਪੈਣਾ ਸ਼ੁਰੂ ਹੋ ਗਿਆ। ਓਦੋਂ ਸ਼ੈਖ਼ ਜੀ ਨੇ ਆਪਣਾ ਮੁਖ ਮੇਰੇ ਵੱਲ ਮੋੜ ਕੇ ਫ਼ਰਮਾਇਆ, "ਘਬਰਾ ਗਿਐਂ ?" ਮੈਂ ਅਰਜ਼ ਕੀਤੀ ਕਿ ਆਪ ਜਾਣੀ-ਜਾਣ ਹੋ। ਬਾਅਦ ਵਿਚ ਫ਼ਰਮਾਇਆ ਕਿ ਮੈਂ ਤੈਨੂੰ ਤਵੀਤ ਲਿਖ ਕੇ ਦੇਣ ਦੀ ਇਜਾਜ਼ਤ ਦਿੱਤੀ। ਫੇਰ ਬੋਲੇ ਕਿ ਬਜ਼ੁਰਗਾਂ ਦੇ ਹੱਥ ਦੀ ਛੁਹ ਦਾ ਵੀ ਅਸਰ ਹੁੰਦਾ ਹੈ।



## ਭਾਗ ਚੌਥਾ : 53ਵੀਂ ਬੈਠਕ

...ਇਸ ਤੋਂ ਪਿੱਛੋਂ ਨਮਾਜ਼ ਤੇ ਨਮਾਜ਼ ਵਿਚ ਲੀਨਤਾ ਦੀ ਗੱਲ ਚੱਲ ਨਿਕਲੀ। ਦਾਸ [ਹਸਨ] ਨੇ ਅਰਜ਼ ਕੀਤੀ ਕਿ ਸੁਣਿਆ ਹੈ, ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਬੜੀ ਵਾਰੀ ਜਿੱਥੇ ਵੀ ਬੈਠੇ ਹੁੰਦੇ ਸਨ, ਓਥੇ ਹੀ ਨਮਾਜ਼ ਤੋਂ ਇਲਾਵਾ ਵੀ ਸਿਜਦੇ ਕਰੀ ਜਾਂਦੇ ਸਨ। ਆਪ [ਔਲੀਆ ਜੀ] ਨੇ ਫ਼ਰਮਾਇਆ ਕਿ ਇਕ ਵਾਰੀ ਸ਼ੈਖ਼ ਜੀ ਆਪਣੀ ਕੋਠੜੀ ਵਿਚ ਸਨ ਤੇ ਆਪ ਨੇ ਟਰਵ ਜ਼ਾ ਢੋਇਆ ਹੋਇਆ ਸੀ। ਮੈਂ ਕਿਸੇ ਤਰ੍ਹਾਂ ਅੰਦਰ ਝਾਕਿਆ ਤਾਂ ਕੀ ਵੇਖਿਆ ਕਿ ਉਹ ਮੁ ? ਮੁੜ ਕੇ ਖੜੇ ਹੁੰਦੇ, ਸਿਜਦੇ ਕਰਦੇ ਤੇ ਇਹ ਮਿਸਰਅ ਹਰ ਵਾਰ ਉਚਾਰਦੇ :

> ਅਜ਼ ਬਹਿਰਿ ਤੂ ਮੀਰਮ, ਅਜ਼ ਬਰਾਇ ਤੂ ਜ਼ੀਅਮ
> (ਮੈਂ ਤੇਰੇ ਲਈ ਮਰਾਂ ਤੇ ਤੇਰੇ ਵਾਸਤੇ ਜੀਆਂ)

ਇਸ ਤੋਂ ਬਾਅਦ ਆਪ ਦੇ ਚਲਾਣੇ ਦੀ ਗੱਲ ਚੱਲ ਪਈ। ਮੁਹੱਰਮ ਦੀ ਪੰਜਵੀਂ ਰਾਤ ਨੂੰ ਉਨ੍ਹਾਂ ਦਾ ਰੋਗ ਵਧ ਗਿਆ। ਆਪ ਇਸ਼ਾ ਦੀ ਨਮਾਜ਼ ਸੰਗਤ ਨਾਲ ਰਲ ਕੇ ਅਦਾ ਕਰਨ ਤੋਂ ਪਿੱਛੋਂ ਬੇਹੋਸ਼ ਹੋ ਗਏ। ਘੜੀ ਕੁ ਪਿੱਛੋਂ ਹੋਸ਼ ਪਰਤੀ ਤਾਂ ਆਪ ਨੇ ਪੁੱਛਿਆ, "ਮੈਂ ਇਸ਼ਾ ਦੀ ਨਮਾਜ਼ ਪੜ੍ਹ ਲਈ ਹੈ ਕਿ ਨਹੀਂ ?" ਆਪ ਨੂੰ ਦੱਸਿਆ ਗਿਆ ਕਿ ਪੜ੍ਹ ਲਈ ਹੈ। ਬੋਲੇ, "ਇਕ ਵਾਰੀ ਫੇਰ ਪੜ੍ਹ ਲਵਾਂ, ਕੀ ਪਤਾ ਕੀ ਹੋਣ ਵਾਲਾ ਹੈ ?" ਜਦੋਂ ਦੂਜੀ ਵਾਰੀ ਨਮਾਜ਼ ਅਦਾ ਕਰ ਲਈ ਤਾਂ ਫੇਰ ਬੇਹੋਸ਼ ਹੋ ਗਏ। ਐਤਕੀਂ ਬੇਹੋਸ਼ੀ ਕੁੱਝ ਲਮੇਰੀ ਸੀ। ਹੋਸ਼ ਪਰਤੀ ਤਾਂ ਪੁੱਛਿਆ, "ਕੀ ਮੈਂ ਇਸ਼ਾ ਦੀ ਨਮਾਜ਼ ਪੜ੍ਹ ਲਈ ਹੈ ?" ਆਪ ਨੂੰ ਕਿਹਾ ਗਿਆ ਕਿ ਦੋ ਵਾਰੀ ਪੜ੍ਹੀ ਹੈ। ਫ਼ਰਮਾਇਆ, "ਇਕ ਵਾਰੀ ਹੋਰ ਪੜ੍ਹ ਹੀ ਲਵਾਂ, ਕੌਣ ਜਾਣਦਾ ਹੈ ਕੀ ਹੋਣ ਵਾਲਾ ਹੈ ?" ਤੀਜੀ ਵਾਰੀ ਫੇਰ ਨਮਾਜ਼ ਪੜ੍ਹੀ ਤੇ ਅੱਲਾਹ ਦੀ ਰਹਿਮਤ ਵਿਚ ਲੀਨ ਹੋ ਗਏ।

## ਭਾਗ ਚੌਥਾ : 66ਵੀਂ ਬੈਠਕ

... ਗੱਲ ਤੁਰੀ ਕਿ ਮੁਰੀਦ ਜਦੋਂ ਮੁਰਸ਼ਦ ਦੀ ਸੇਵਾ ਵਿਚ ਹਾਜ਼ਰ ਹੁੰਦੇ ਹਨ ਤਾਂ ਮੱਥਾ ਟੇਕਦੇ ਹਨ। ਖ਼੍ਵਾਜਾ ਸਾਹਿਬ [ਔਲੀਆ ਜੀ] ਨੇ ਫ਼ਰਮਾਇਆ ਕਿ ਮੇਰਾ ਜੀਅ ਕਰਦਾ ਸੀ ਕਿ ਮੈਂ ਲੋਕਾਂ ਨੂੰ [ਮੱਥਾ ਟੇਕਣ ਤੋਂ] ਹਟਕ ਦਿਆਂ ਪਰ ਕਿਉਂਕਿ ਮੇਰੇ ਸ਼ੈਖ਼ ਜੀ ਦੇ ਸਾਹਮਣੇ ਲੋਕ ਇਸੇ ਤਰ੍ਹਾਂ ਕਰਦੇ ਰਹੇ ਇਸ ਲਈ ਮੈਂ ਕਿਸੇ ਨੂੰ ਨਾ ਰੋਕਿਆ। ਸੇਵਕ [ਹਸਨ] ਨੇ ਅਰਜ਼ ਕੀਤੀ ਕਿ ਜਿਹੜੇ ਬੰਦੇ ਆਪਣੇ ਮੁਰਸ਼ਦ ਨਾਲ ਜੁੜੇ ਹੋਏ ਹਨ ਤੇ ਮੁਰੀਦ ਬਣ ਚੁੱਕੇ ਹਨ ਅਤੇ ਬੈਅਤ ਵੀ ਕਰ ਲਈ ਹੈ ਉਨ੍ਹਾਂ ਦੇ ਸਮਰਪਣ ਤੇ



ਬੈਅਤ ਦਾ ਭਾਵ ਇਹ ਹੁੰਦਾ ਹੈ ਕਿ ਉਨ੍ਹਾਂ ਨੂੰ ਪੀਰ ਨਾਲ ਇਸ਼ਕ ਤੇ ਮੁਹੱਬਤ ਹੈ। ਸੋ ਜਿੱਥੇ ਇਸ਼ਕ ਤੇ ਮੁਹੱਬਤ ਹੋਣ, ਓਥੇ ਸਿਰ ਧਰਤੀ ਉੱਤੇ ਟਿਕਾਉਣਾ ਇਕ ਨਿਗੁਣੀ ਜਿਹੀ ਸੇਵਾ ਹੁੰਦੀ ਹੈ। ਇਸ ਗੱਲ ਦੀ ਪ੍ਰੋੜ੍ਹਤਾ ਵਿਚ ਖ਼੍ਵਾਜਾ ਜ਼ਕਰੀਆ ਨੇ ਕਿਹਾ ਕਿ ਮੈਂ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਜੀ ਪਾਸੋਂ ਸੁਣਿਆ ਹੈ ਕਿ ਇਕ ਵਾਰੀ ਸ਼ੈਖ਼ ਅਬੂ ਸਈਦ ਅੱਬੁਲਖ਼ੈਰ ਘੋੜੇ ਉੱਤੇ ਸਵਾਰ ਕਿਸੇ ਪਾਸੇ ਜਾ ਰਹੇ ਸਨ ਕਿ ਸਾਹਮਣਿਓਂ ਇਕ ਮੁਰੀਦ ਆ ਗਿਆ। ਇਹ ਮੁਰੀਦ ਪੈਦਲ ਸੀ। ਉਸ ਨੇ ਸ਼ੈਖ਼ ਸਾਹਿਬ ਦੇ ਗੋਡੇ ਨੂੰ ਚੁੰਮਿਆ। ਸ਼ੈਖ਼ ਸਾਹਿਬ ਬੋਲੇ "ਹੋਰ ਥੱਲੇ ਚਲੋ।" ਮੁਰੀਦ ਨੇ ਸ਼ੈਖ਼ ਸਾਹਿਬ ਦੇ ਚਰਨ ਚੁੰਮ ਲਏ। ਸ਼ੈਖ਼ ਸਾਹਿਬ ਨੇ ਹੋਰ ਥੱਲੇ ਹੋਣ ਦਾ ਹੁਕਮ ਦਿੱਤਾ। ਮੁਰੀਦ ਨੇ ਘੋੜੇ ਦੇ ਗੋਡੇ ਨੂੰ ਚੁੰਮ ਲਿਆ। ਸ਼ੈਖ਼ ਸਾਹਿਬ ਨੇ ਹੋਰ ਥੱਲੇ ਜਾਣ ਲਈ ਕਿਹਾ। ਮੁਰੀਦ ਨੇ ਘੋੜੇ ਦੇ ਸੁੰਮ ਚੁੰਮ ਲਏ। ਸ਼ੈਖ਼ ਸਾਹਿਬ ਨੇ ਹੋਰ ਨੀਵੇਂ ਹੋਣ ਲਈ ਕਿਹਾ ਤਾਂ ਮੁਰੀਦ ਨੇ ਧਰਤੀ ਨੂੰ ਜਾ ਚੁੰਮਿਆ। ਓਦੋਂ ਸ਼ੈਖ਼ ਸਾਹਿਬ ਨੇ ਫ਼ਰਮਾਇਆ, "ਮੈਂ ਤੈਨੂੰ ਹੋਰ ਥੱਲੇ, ਹੋਰ ਥੱਲੇ ਜਾਣ ਲਈ ਕਹਿੰਦਾ ਸਾਂ ਤਾਂ ਮੇਰਾ ਮਤਲਬ ਇਹ ਨਹੀਂ ਸੀ ਕਿ ਤੂੰ ਧਰਤੀ ਚੁੰਮੇਂ। ਤੂੰ ਜਿਉਂ ਜਿਉਂ ਨੀਵਾਂ ਹੁੰਦਾ ਗਿਆ, ਤਿਉਂ ਤਿਉਂ ਤੇਰਾ ਰੁਤਬਾ ਉਚੇਰਾ ਹੁੰਦਾ ਗਿਆ।"

ਫੇਰ ਤੁਰ ਪਈ ਉਨ੍ਹਾਂ ਦਰਵੇਸ਼ਾਂ ਦੀ ਗੱਲ ਜਿਨ੍ਹਾਂ ਨੂੰ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਨੇ ਆਪਣੇ ਖ਼ਲੀਫ਼ੇ ਥਾਪਿਆ ਸੀ। ਆਪ ਨੇ ਆਪਣੇ ਮੁਬਾਰਕ ਮੁਖ ਤੋਂ ਇਹ ਫ਼ਰਮਾਇਆ ਕਿ ਉਨ੍ਹਾਂ ਵਿਚ ਇਕ ਦਰਵੇਸ਼ ਸੀ, ਆਰਿਫ਼। ਉਸ ਨੂੰ ਸੇਵਿਸਤਾਨ ਤੇ ਉਸ ਦੇ ਆਸ-ਪਾਸ ਦੇ ਇਲਾਕੇ ਵੱਲ ਭੇਜਿਆ ਸੀ। ਉਸ ਨੂੰ ਬੈਅਤ ਲੈਣ ਦਾ ਅਧਿਕਾਰ ਵੀ ਦਿੱਤਾ ਸੀ। ਹੋਇਆ ਇਹ ਕਿ ਉੱਚ ਤੇ ਮੁਲਤਾਨ ਵੱਲ ਦਾ ਕੋਈ ਮਲਕ ਸੀ। ਇਹ ਆਰਿਫ਼ ਉਸ ਇਲਾਕੇ ਦਾ ਇਮਾਮ [ਬਣ ਗਿਆ] ਸੀ ਜਾਂ ਹੋਰ ਕਿਸੇ ਤਰ੍ਹਾਂ [ਉਸ ਨਾਲ] ਸੰਬੰਧਿਤ ਸੀ। ਇਕ ਵਾਰੀ ਓਸ ਮਲਕ ਨੇ ਇਸ ਆਰਿਫ਼ ਦੇ ਹੱਥ ਸੌ ਟੰਕੇ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਦੀ ਸੇਵਾ ਵਿਚ ਭੇਜੇ। ਉਸ ਨੇ ਪੰਜਾਹ ਟੰਕੇ ਤਾਂ ਆਪਣੇ ਕੋਲ ਰੱਖ ਲਏ ਤੇ ਪੰਜਾਹ ਸ਼ੈਖ਼ ਸਾਹਿਬ ਦੀ ਸੇਵਾ ਵਿਚ ਪੇਸ਼ ਕੀਤੇ। ਸ਼ੈਖ਼ ਜੀ ਮੁਸਕਰਾਏ ਤੇ ਫ਼ਰਮਾਇਆ, "ਤੂੰ ਭਰਾਵਾਂ ਵਾਲੀ ਵੰਡ ਕਰ ਲਈ ਹੈ।" ਆਰਿਫ਼ ਕੱਚਾ ਜਿਹਾ ਹੋ ਗਿਆ। ਬੜੀ ਅਧੀਨਗੀ ਨਾਲ ਖਿਮਾ ਮੰਗੀ ਤੇ [ਫੇਰ] ਆਪਣਾ ਮੁਰੀਦ ਬਣਾ ਲੈਣ ਦੀ ਬੇਨਤੀ ਕੀਤੀ। ਸ਼ੈਖ਼ ਜੀ ਨੇ ਆਪਣਾ ਮੁਬਾਰਕ ਹੱਥ ਬੈਅਤ ਲਈ ਉਸ ਵੱਲ ਵਧਾ ਦਿੱਤਾ। ਉਸ ਨੇ ਹਜਾਮਤ ਕਰਾ ਕੇ ਸਿਰ ਰੋਡ-ਮੋਡ ਕਰਾ ਲਿਆ। ਉਪਰੰਤ, ਉਮਰ ਭਰ ਸ਼ੈਖ਼ ਸਾਹਿਬ ਦੀ ਸੇਵਾ ਵਿਚ ਬੜੀ ਦ੍ਰਿੜ੍ਹਤਾ ਨਾਲ ਅਡੋਲ ਰਿਹਾ। ਸ਼ੈਖ਼ ਜੀ ਨੇ ਉਸ ਨੂੰ ਬੈਅਤ ਦੀ ਇਜਾਜ਼ਤ ਦੇ ਦਿੱਤੀ ਤੇ ਸੇਵਿਸਤਾਨ ਵੱਲ ਭੇਜ ਦਿੱਤਾ।

## ਭਾਗ ਪੰਜਵਾਂ : 25ਵੀਂ ਬੈਠਕ

ਫੇਰ ਸਾਖੀ ਚੱਲ ਪਈ ਇਸਲਾਮ ਦੇ ਸ਼ੈਖ਼ ਫ਼ਰੀਦੁਦ-ਦੀਨ ਦੀ। ਫ਼ਰਮਾਇਆ ਕਿ ਇਕ ਵਾਰੀ ਪੰਜ ਦਰਵੇਸ਼ ਸ਼ੈਖ਼ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਉਹ ਸਾਰੇ ਬੜੇ ਖਰ੍ਹਵੇ ਤੇ ਅੱਖੜ ਸੁਭਾ ਦੇ ਸਨ। ਜਦੋਂ ਆਪ ਦੀ ਹਜ਼ੂਰੀ ਵਿੱਚੋਂ ਉੱਠਣ ਲੱਗੇ ਤਾਂ ਬੋਲੇ, "ਅਸੀਂ ਬੜੀਆਂ ਥਾਵਾਂ ਗਾਹ ਮਾਰੀਆਂ ਹਨ ਪਰ ਦਰਵੇਸ਼ੀ ਕਿਤੇ ਨਹੀਂ ਲੱਭੀ।" ਸ਼ੈਖ਼ ਜੀ ਨੇ ਫ਼ਰਮਾਇਆ, "ਤੁਸੀਂ ਬੈਠੋ, ਤੁਹਾਨੂੰ ਦਰਵੇਸ਼ੀ ਦੇ ਦਰਸ਼ਨ ਕਰਾ ਦੇਂਦੇ ਹਾਂ।" ਉਨ੍ਹਾਂ ਨੇ ਹੱਠ ਕੀਤਾ ਤੇ ਤੁਰ ਪਏ। ਸ਼ੈਖ਼ ਜੀ ਨੇ ਸਮਝਾਇਆ ਕਿ ਚੱਲੇ ਹੀ ਹੋ ਤਾਂ ਬੀਆਬਾਨ ਵਾਲੇ ਪਾਸਿਓਂ ਨਾ ਜਾਇਓ। ਦੂਜਾ ਰਸਤਾ ਫੜਿਓ। ਉਨ੍ਹਾਂ ਸ਼ੈਖ਼ ਜੀ ਦੀ ਸਲਾਹ ਦੇ ਉਲਟ ਬੀਆਬਾਨ ਵਾਲਾ ਰਾਹ ਹੀ ਚੁਣਿਆ। ਸ਼ੈਖ਼ ਜੀ ਨੇ ਇਕ ਬੰਦਾ ਉਨ੍ਹਾਂ ਦੇ ਪਿੱਛੇ ਇਹ ਪਤਾ ਕਰਨ ਲਈ ਦੁੜਾਇਆ ਕਿ ਉਨ੍ਹਾਂ ਨੇ ਕਿਹੜਾ ਰਾਹ ਫੜਿਆ ਹੈ। ਖ਼ਬਰ ਮਿਲੀ ਕਿ ਉਹ ਬੀਆਬਾਨ ਵਾਲੇ ਰਸਤੇ ਗਏ ਹਨ। ਇਹ ਸੁਣਦੇ ਸਾਰ ਆਪ 'ਹਾਏ, ਹਾਏ' ਕਰਕੇ ਇਸ ਤਰ੍ਹਾਂ ਰੋਣ ਲੱਗ ਪਏ, ਜਿਵੇਂ ਕਿਸੇ ਦਾ ਸੋਗ ਮਨਾ ਰਹੇ ਹੋਣ। ਕੁੱਝ ਚਿਰ ਪਿੱਛੋਂ ਪਤਾ ਲੱਗਾ ਕਿ ਉਨ੍ਹਾਂ ਪੰਜਾਂ ਉੱਤੇ ਮਾਰੂ ਲੂ ਦਾ ਅਜਿਹਾ ਹੱਲਾ ਹੋਇਆ ਕਿ ਚਾਰ ਤਾਂ ਥਾਇਂ ਮਰ ਗਏ ਤੇ ਪੰਜਵਾਂ ਖੂਹ ਉੱਤੇ ਤਾਂ ਪਹੁੰਚ ਗਿਆ, ਪਰ ਬਹੁਤਾ ਪਾਣੀ ਪੀਣ ਨਾਲ ਓਥੇ ਹੀ ਢੇਰੀ ਹੋ ਗਿਆ।



# ਬਾਬਾ ਫ਼ਰੀਦ ਜੀ ਦਾ ਦੂਜਾ ਸੂਚਨਾ-ਸਰੋਤ : *ਖ਼ੈਰੁਲ-ਮਜਾਲਿਸ*

ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ ਦੇ ਬਾਅਦ ਚਿਸ਼ਤੀਆਂ ਦੀ ਗੱਦੀ ਉੱਤੇ ਬੈਠੇ ਖ਼੍ਵਾਜਾ ਨਾਸਿਰੁਦ-ਦੀਨ ਮਹਮੂਦ 'ਚਿਰਾਗ਼ਿ-ਦਿਹਲੀ', ਜੋ ਇਸ ਵੱਡੇ ਰਸੂਖ਼ ਵਾਲੀ ਗੱਦੀ ਦੇ ਆਖ਼ਰੀ ਗੱਦੀ-ਨਸ਼ੀਨ ਸਾਬਤ ਹੋਏ। ਉਨ੍ਹਾਂ ਦੇ ਬਾਅਦ ਚਿਸ਼ਤੀ ਸਿਲਸਿਲੇ ਦੀ ਕੇਂਦਰੀ ਗੱਦੀ ਦਾ ਭੋਗ ਪੈ ਗਿਆ। 'ਚਿਰਾਗ਼ਿ-ਦਿਹਲੀ' ਜੀ ਦੇ ਆਪਣੇ ਹੁਕਮ ਅਨੁਸਾਰ ਗੱਦੀ ਨਾਲ ਵਿਰਸੇ ਵਿਚ ਮਿਲੀਆਂ ਵਸਤਾਂ (ਡੰਡਾ, ਮੁਸੱਲਾ, ਗੋਦੜੀ ਤੇ ਖੜਾਵਾਂ) ਉਨ੍ਹਾਂ ਦੇ ਨਾਲ ਹੀ ਕਬਰ ਵਿਚ ਦਫ਼ਨਾ ਦਿੱਤੀਆਂ ਗਈਆਂ। 'ਨਿਜ਼ਾਮੁਦ-ਦੀਨ' ਦੀ ਤਰ੍ਹਾਂ, 'ਚਿਰਾਗ਼ਿ-ਦਿਹਲੀ' ਵੀ ਅੱਜਕਲ ਦਿੱਲੀ ਦੀ ਇਕ ਘੁੱਗ-ਵੱਸਦੀ ਆਬਾਦੀ ਦਾ ਨਾਂ ਹੈ।

ਜਿਸ ਤਰ੍ਹਾਂ ਅਮੀਰ ਹਸਨ ਸਿਜਜ਼ੀ ਦੀ ਕਿਤਾਬ *ਫ਼ਵਾਇਦੁਲ-ਫ਼ੁਆਦ* ਹਜ਼ਰਤ ਨਿਜ਼ਾਮੁਦ-ਦੀਨ ਜੀ ਦੇ ਬਚਨਾਂ ਦਾ ਸੰਗ੍ਰਹਿ ਹੈ, *ਖ਼ੈਰੁਲ-ਮਜਾਲਿਸ* ਵੀ, ਕਰੀਬ ਕਰੀਬ ਉਸੇ ਨਮੂਨੇ ਉੱਤੇ, ਉਨ੍ਹਾਂ ਦੇ ਗੱਦੀਦਾਰ ਖ਼੍ਵਾਜਾ ਨਾਸਿਰੁਦ-ਦੀਨ ਮਹਮੂਦ ਦੇ ਬਚਨਾਂ ਦਾ ਸੰਗ੍ਰਹਿ ਹੈ। ਇਸ ਦੇ ਸੰਗ੍ਰਹਿ-ਕਰਤਾ ਦਾ ਨਾਂ ਸੀ ਹਮੀਦ ਕਲੰਦਰ, ਜਿਸ ਬਾਰੇ ਸਾਡੀ ਜਾਣਕਾਰੀ ਬੜੀ ਹੀ ਸੀਮਿਤ ਹੈ। ਵੱਧ ਤੋਂ ਵੱਧ, ਅਸੀਂ ਉਸ ਬਾਰੇ ਇਹੀ ਜਾਣਦੇ ਹਾਂ ਕਿ ਉਸ ਦੇ ਪਿਤਾ ਦਾ ਨਾਂ ਮੌਲਾਨਾ ਤਾਜੁਦ-ਦੀਨ ਸੀ ਤੇ ਉਹ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦਾ ਮੁਰੀਦ ਸੀ। ਹਮੀਦ ਅਜੇ ਛੋਟੀ ਉਮਰ ਦਾ ਸੀ ਕਿ ਉਸ ਦਾ ਪਿਤਾ ਆਪਣੇ ਪੁੱਤਰ ਲਈ, ਆਪਣੇ ਮੁਰਸ਼ਦ ਦੀ ਅਸੀਸ ਲੈਣ ਵਾਸਤੇ, ਉਸ ਨੂੰ ਉਨ੍ਹਾਂ ਦੀ ਹਜ਼ੂਰੀ ਵਿਚ ਲੈ ਗਿਆ। ਸਬਬ ਨਾਲ ਉਸ ਵੇਲੇ ਔਲੀਆ ਜੀ ਆਪਣਾ ਰੋਜ਼ਾ ਖੋਲ੍ਹ ਰਹੇ ਸਨ। ਉਨ੍ਹਾਂ ਨੇ ਬੱਚੇ ਨੂੰ ਪਿਆਰ ਕੀਤਾ ਤੇ ਜਿਹੜੀ ਰੋਟੀ ਖਾ ਰਹੇ ਸਨ, ਉਸ ਵਿੱਚੋਂ ਅੱਧੀ ਉਸ ਨੂੰ ਫੜਾ ਦਿੱਤੀ। ਸੂਫ਼ੀ ਹਲਕਿਆਂ ਵਿਚ ਇਸ ਨੂੰ ਬੜੀ ਭਾਰੀ ਬਰਕਤ ਵਾਲੀ ਨਿਆਮਤ ਸਮਝਿਆ ਜਾਂਦਾ ਸੀ। ਹਮੀਦ ਉਸ ਅੱਧੀ ਰੋਟੀ ਨੂੰ ਹੱਥ ਵਿਚ ਫੜੀ ਅੰਦਰੋਂ ਬਾਹਰ ਨਿਕਲ ਆਇਆ। ਬਾਹਰ ਕੁੱਝ ਕਲੰਦਰ ਬੈਠੇ ਹੋਏ ਸਨ, ਉਨ੍ਹਾਂ ਨੇ ਹਜ਼ਰਤ ਦੀ ਜੂਠੀ ਰੋਟੀ, ਅੰਮ੍ਰਿਤ ਜਾਣ ਕੇ, ਬੱਚੇ ਦੇ ਹੱਥੋਂ ਬੋਚ ਲਈ ਤੇ ਝੱਟ ਉਸ ਦੇ ਟੁਕੜੇ ਆਪੋ-ਵਿੱਚੀ ਵੰਡ ਕੇ ਹੜੱਪ ਕਰ ਗਏ। ਜਦੋਂ ਹਮੀਦ ਦੇ ਪਿਤਾ ਨੂੰ ਇਸ ਕਾਰੇ ਦਾ ਪਤਾ ਲੱਗਾ ਤਾਂ ਉਹ ਬੜਾ ਤਲਮਲਾਇਆ ਤੇ ਓਸੇ ਵੇਲੇ ਅੰਦਰ ਜਾ ਕੇ ਔਲੀਆ ਜੀ ਪਾਸ ਕਲੰਦਰਾਂ ਦੀ ਸ਼ਿਕਾਇਤ ਕੀਤੀ। ਔਲੀਆ ਜੀ ਦੇ ਮੂੰਹੋਂ ਨਿਕਲਿਆ, "ਤਾਜੁਦ-ਦੀਨ! ਘਬਰਾਉਣ ਦੀ ਲੋੜ ਨਹੀਂ, ਇਹਨੇ ਵੀ ਤਾਂ ਕਲੰਦਰ ਈ ਬਣਨੈਂ।" ਸ਼ੈਖ਼ ਸਾਹਿਬ ਦੀ ਭਵਿੱਖ-ਬਾਣੀ ਸੱਚ ਸਾਬਤ ਹੋਈ। ਹਮੀਦ ਨੂੰ ਸਿੱਖਿਆ ਤਾਂ ਦਿੱਤੀ ਗਈ ਰਵਾਇਤੀ ਇਸਲਾਮੀ ਤਰਜ਼ ਦੀ, ਜਿਸ ਵਿਚ ਸਿਖਿਆਰਥੀ ਨੂੰ *ਕੁਰਆਨ* ਸ਼ਰੀਫ਼, ਹਦੀਸ, ਫ਼ਿਕਹ, ਆਦਿ ਦਾ ਵਿਦਵਾਨ ਬਣਾਇਆ ਜਾਂਦਾ ਸੀ, ਪਰ ਉਹ ਜਵਾਨ ਹੁੰਦੇ ਸਾਰ, ਮੂੰਹ-ਸਿਰ ਮੁਨਾ ਕੇ, ਪੂਰਾ ਕਲੰਦਰ ਬਣ ਬੈਠਾ। ਜਦੋਂ ਮੁਹੱਮਦ ਬਿਨ ਤੁਗ਼ਲਕ ਨੇ ਦਿੱਲੀ ਦੀ ਸਾਰੀ ਵੱਸੋਂ ਨੂੰ ਦੱਖਣ ਵਿਚ ਦੇਵਗਿਰ (ਦੌਲਤਾਬਾਦ) ਵਿਚ ਜਾ ਵੱਸਣ ਦਾ ਫ਼ਰਮਾਨ ਜਾਰੀ ਕੀਤਾ, ਓਦੋਂ ਹਮੀਦ, ਮੌਲਾਨਾ ਬੁਰਹਾਨੁਦ-ਦੀਨ 'ਗ਼ਰੀਬ' ਦੇ ਲੜ ਜਾ ਲੱਗਾ। ਪਰ 'ਗ਼ਰੀਬ' ਜੀ ਦੇ ਗੁਜ਼ਰ ਜਾਣ ਦੇ ਬਾਅਦ ਉਹ ਦਿੱਲੀ ਮੁੜ ਆਇਆ, ਜਿੱਥੇ ਓਦੋਂ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ ਦੀ ਗੱਦੀ ਉੱਤੇ ਸ਼ੈਖ਼ ਨਾਸਿਰੁਦ-ਦੀਨ 'ਚਿਰਾਗ਼ਿ-ਦਿਹਲੀ' ਬਿਰਾਜਮਾਨ ਸਨ। ਹਮੀਦ ਨੇ, ਔਲੀਆ ਜੀ ਦਾ ਸ਼ਾਨਦਾਰ ਤੇ ਰੌਣਕੀਲਾ ਦਰਬਾਰ ਵੇਖਿਆ ਹੋਇਆ ਸੀ ਤੇ ਉਨ੍ਹਾਂ ਲਈ ਉਸ ਦੇ ਦਿਲ ਵਿਚ ਅਥਾਹ ਸ਼ਰਧਾ ਵੀ ਸੀ, ਇਸ ਲਈ ਇਹ ਕਿਵੇਂ ਹੋ ਸਕਦਾ ਸੀ ਕਿ ਦਿੱਲੀ ਆ ਕੇ ਉਹ ਖ਼੍ਵਾਜਾ ਨਾਸਿਰੁਦ-ਦੀਨ ਜੀ ਦੇ ਚਰਨ ਨਾ ਪਰਸਦਾ? ਆਖ਼ਰ ਦੱਖਣ ਵਿਚ ਜਿਸ ਬੁਰਹਾਨੁਦ-ਦੀਨ 'ਗ਼ਰੀਬ' ਜੀ ਦੇ ਲੜ ਜਾ ਲੱਗਾ ਸੀ, ਉਹ ਵੀ ਤਾਂ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਜੀ ਦੇ ਹੀ ਖ਼ਲੀਫ਼ਿਆਂ ਵਿੱਚੋਂ ਸਨ। ਜਦੋਂ ਉਹ 'ਚਿਰਾਗ਼ਿ-ਦਿਹਲੀ' ਜੀ ਦੀ ਸੇਵਾ ਵਿਚ ਹਾਜ਼ਰ ਹੋਇਆ, ਉਨ੍ਹਾਂ ਨੇ ਉੱਠ ਕੇ ਉਸ ਨੂੰ ਬੜੇ ਪਿਆਰ ਨਾਲ ਜੱਫੀ ਵਿਚ ਲੈ ਲਿਆ। ਹਮੀਦ ਨੂੰ ਜਦੋਂ ਵੇਲੇ ਦੇ ਮਹਾਨ ਸੂਫ਼ੀ ਆਗੂ ਵੱਲੋਂ ਆਦਰ-ਮਾਣ ਮਿਲਿਆ ਤਾਂ ਉਹ ਏਸ ਦਰ ਦਾ ਕੂਕਰ ਬਣ ਕੇ ਰਹਿ ਗਿਆ। ਉਸ ਨੂੰ ਛੇਤੀ ਹੀ ਪਤਾ



ਲੱਗ ਗਿਆ ਕਿ ਹਜ਼ਰਤ ਨਿਜ਼ਾਮੁਦ-ਦੀਨ ਦੀ ਗੱਦੀ ਉੱਤੇ ਬੈਠੇ ਹੋਏ ਸ਼ੈਖ਼ ਸਾਹਿਬ ਵੀ ਸੂਫ਼ੀਆਂ ਵਾਲੇ ਮਾਰਗ ਦੇ ਜਾਣਕਾਰ ਪਾਂਧੀ ਹਨ। ਉਸ ਨੇ ਉਨ੍ਹਾਂ ਨਾਲ ਕੀਤੀਆਂ ਗੋਸ਼ਟਾਂ ਨੂੰ ਲਿਖਤ ਵਿਚ ਲਿਆਉਣ ਦਾ ਮਨ ਬਣਾ ਲਿਆ।



ਹਮੀਦ ਕਲੰਦਰ ਜਦੋਂ ਮੌਲਾਨਾ ਬੁਰਹਾਨੁਦ-ਦੀਨ 'ਗ਼ਰੀਬ' ਦੇ ਦਰਬਾਰ ਵਿਚ ਰਹਿੰਦਾ ਸੀ ਤਾਂ ਉਸ ਨੇ ਉਨ੍ਹਾਂ ਦੀਆਂ ਬੈਠਕਾਂ ਵਿਚ ਸੁਣੀਆਂ ਗੱਲਾਂ-ਬਾਤਾਂ ਨੂੰ ਕਲਮਬੰਦ ਕਰਨਾ ਸ਼ੁਰੂ ਕਰ ਲਿਆ ਸੀ ਤੇ ਵੀਹ ਬੈਠਕਾਂ ਦਾ ਵੇਰਵਾ ਲਿਖ ਵੀ ਲਿਆ ਸੀ ਪਰ 'ਗ਼ਰੀਬ' ਜੀ ਦੇ ਚੱਲ ਵੱਸਣ ਕਾਰਨ ਉਸ ਦਾ ਕੰਮ ਅਧਵਾਟੇ ਪਿਆ ਰਹਿ ਗਿਆ ਸੀ। ਹਮੀਦ ਨੇ ਉਨ੍ਹਾਂ ਵੀਹਾਂ ਬੈਠਕਾਂ ਦਾ ਹਾਲ 'ਚਿਰਾਗ਼ਿ-ਦਿਹਲੀ' ਜੀ ਨੂੰ ਪੜ੍ਹਨ ਲਈ ਦੇ ਦਿੱਤਾ। ਉਨ੍ਹਾਂ ਨੇ ਹਮੀਦ ਦੀ ਲਿਖਤ ਨੂੰ ਪਸੰਦ ਫ਼ਰਮਾਇਆ। *ਖ਼ੈਰੁਲ-ਮਜਾਲਿਸ* ਲਿਖਣ ਵੇਲੇ ਹਮੀਦ ਪਾਸ 'ਗ਼ਰੀਬ' ਜੀ ਦੇ ਦਰਬਾਰ ਵਿਚ ਵਾਪਰਨ ਵਾਲੀਆਂ ਘਟਨਾਵਾਂ ਤੇ ਪ੍ਰਸ਼ਨੋਤਰਾਂ ਨੂੰ ਲਿਖਤ ਵਿਚ ਲਿਆਉਣ ਦਾ ਤਜਰਬਾ ਮੌਜੂਦ ਸੀ। ਬਿਆਨ ਲਈ ਉਸ ਦੀ ਆਪਣੀ ਇਕ ਸ਼ੈਲੀ ਵੀ ਬਣ ਚੁੱਕੀ ਸੀ, ਸੋ ਖ਼੍ਵਾਜਾ ਨਾਸਿਰੁਦ-ਦੀਨ ਜੀ ਦੀ ਆਗਿਆ ਮਿਲਦੇ ਸਾਰ ਹਮੀਦ ਨੇ ਬੜੀ ਲਗਨ ਤੇ ਈਮਾਨਦਾਰੀ ਨਾਲ ਆਪਣੇ ਨਵੇਂ ਮੁਰਸ਼ਦ ਦੇ ਮਲਫ਼ੂਜ਼ (ਬਚਨ-ਸੰਗ੍ਰਹਿ) ਦੀ ਤਿਆਰੀ ਸ਼ੁਰੂ ਕਰ ਦਿੱਤੀ। ਸ਼ੁਰੂ ਕਰਨ ਤੋਂ ਪਹਿਲਾਂ ਹੀ ਉਸ ਨੇ ਆਪਣੀ ਕਿਤਾਬ ਦਾ ਨਾਂ *ਖ਼ੈਰੁਲ-ਮਜਾਲਿਸ* ਰੱਖ ਲਿਆ ਸੀ। ਉਸ ਨੇ ਕਿਤਾਬ ਦੀ ਦੂਜੀ ਗੋਸ਼ਟ ਦੇ ਆਰੰਭ ਵਿਚ ਆਪਣੀ ਕਿਤਾਬ ਦੇ ਜਨਮ ਦਾ ਕਿੱਸਾ ਇਉਂ ਬਿਆਨ ਕੀਤਾ ਹੈ: (ਖੁੱਲ੍ਹਾ ਅਨੁਵਾਦ)

> ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ। ਦਾਸ ਨੇ, ਜਿਵੇਂ ਕਿ ਆਗਿਆ ਹੋਈ ਸੀ, ਮੌਲਾਨਾ ਬੁਰਹਾਨੁਦ-ਦੀਨ ਗ਼ਰੀਬ ਵਾਲਾ ਬਚਨ-ਸੰਗ੍ਰਹਿ, ਆਪ ਦੇ ਪੇਸ਼ ਕੀਤਾ। ਦਾਸ ਨੂੰ ਜਿਹੜਾ ਪੱਤਰਾ ਖੋਲ੍ਹਣ ਦਾ ਹੁਕਮ ਹੋਇਆ, ਉਹ ਖੋਲ੍ਹ ਕੇ ਖ਼੍ਵਾਜਾ ਸਾਹਿਬ ਦੇ ਪੇਸ਼ ਕਰ ਦਿੱਤਾ। ਆਪ ਨੇ ਉਹ ਪੱਤਰਾ ਸਾਰਾ ਪੜ੍ਹਿਆ ਤੇ ਪਸੰਦ ਫ਼ਰਮਾਇਆ। ਫੇਰ ਇਕ-ਸਿਰਿਓਂ ਪੜ੍ਹਨਾ ਸ਼ੁਰੂ ਕਰ ਦਿੱਤਾ। ਜਿਹੜਾ ਭਾਗ ਮੁਕਾਉਂਦੇ, ਉਸੇ ਉੱਤੇ ਫ਼ਰਮਾਉਂਦੇ, "ਦਰਵੇਸ਼ਾ! ਸੁਹਣਾ ਲਿਖਿਆ ਈ।" ਦਾਸ ਉੱਪਰ ਆਪ ਦੀ ਅਪਾਰ ਕਿਰਪਾ ਹੋਈ। ਏਸ ਮੌਕੇ ਉੱਤੇ ਦਾਸ ਨੇ ਬੇਨਤੀ ਕੀਤੀ, "ਹਜ਼ੂਰ! ਮੌਲਾਨਾ ਬੁਰਹਾਨੁਦ-ਦੀਨ ਬੜੇ ਪਹੁੰਚੇ ਹੋਏ ਦਰਵੇਸ਼ ਸਨ ਪਰ ਆਪ ਇਲਮ ਵਿਚ ਅਬੂ ਹਨੀਫ਼ਾ[1] ਹੋ ਅਤੇ ਸੰਜਮ-ਸੰਕੋਚ ਤੇ ਸ਼ੈਖ਼ਪੁਣੇ ਵਿਚ ਆਪਣੇ ਸਮੇਂ ਦੇ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਹੋ। ਰੱਬ ਨੇ ਚਾਹਿਆ ਤਾਂ ਦਾਸ ਆਪ ਦੀਆਂ ਗੋਸ਼ਟਾਂ ਲਿਖੇਗਾ। ਇਉਂ ਬਣਿਆ ਏਸ ਕਿਤਾਬ ਦੇ ਲਿਖੇ ਜਾਣ ਦਾ ਸਬਬ। ਸੋ 754 ਹਿਜਰੀ (1353 ਈ.) ਵਿਚ ਲਿਖਣੀ ਸ਼ੁਰੂ ਕਰ ਦਿੱਤੀ ਤੇ ਨਾਂ ਰੱਖਿਆ *ਖ਼ੈਰੁਲ-ਮਜਾਲਿਸ* ...।[2]

*ਖ਼ੈਰੁਲ-ਮਜਾਲਿਸ* ਦੀਆਂ ਜਿਨ੍ਹਾਂ ਗੋਸ਼ਟਾਂ ਵਿਚ ਬਾਬਾ ਫ਼ਰੀਦ ਜੀ ਦਾ ਜ਼ਿਕਰ ਆਉਂਦਾ ਹੈ, ਮੈਂ ਉਨ੍ਹਾਂ ਦਾ ਸਰਲ ਪੰਜਾਬੀ ਵਿਚ ਅਨੁਵਾਦ ਕਰ ਕੇ, ਸੰਨ 1974 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ *ਸ੍ਰੇਸ਼ਟ ਗੋਸ਼ਟਾਂ* ਨਾਂ ਥੱਲੇ ਛਪਵਾ ਦਿੱਤਾ ਸੀ। ਬਾਬਾ ਫ਼ਰੀਦ, ਸ਼ੈਖ਼ ਨਾਸਿਰੁਦ-ਦੀਨ ਜੀ ਦੇ ਦਾਦਾ-ਗੁਰੂ ਸਨ, ਇਸ ਲਈ ਉਨ੍ਹਾਂ ਦਾ ਜ਼ਿਕਰ, 'ਚਿਰਾਗ਼ਿ-ਦਿਹਲੀ' ਜੀ ਕਦੀ ਨਾ ਕਦੀ, ਛੇੜ ਹੀ ਬੈਠਦੇ ਸਨ। ਜਿਨ੍ਹਾਂ ਗੋਸ਼ਟਾਂ ਦਾ ਸਾਰ ਇਸ ਲੇਖ ਵਿਚ ਅੱਗੇ ਚੱਲ ਕੇ ਦਿੱਤਾ ਹੈ, ਉਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਖ਼੍ਵਾਜਾ ਨਾਸਿਰੁਦ-ਦੀਨ ਦੀ ਰੁਚੀ ਬਾਬਾ ਫ਼ਰੀਦ ਜੀ ਨਾਲ ਜੁੜੀਆਂ ਕਰਾਮਾਤੀ ਕਥਾਵਾਂ ਬਿਆਨ ਕਰਨ ਵੱਲ ਕੁੱਝ ਵਧੇਰੇ ਸੀ। ਪਰ ਧਿਆਨਜੋਗ ਗੱਲ ਇਹ ਹੈ ਕਿ ਉਨ੍ਹਾਂ ਨੇ ਕੋਈ ਕਥਾ ਮਨ-ਘੜਤ ਨਹੀਂ ਸੁਣਾਈ। ਕਥਾਵਾਂ ਉਹੀ ਹਨ, ਜੋ ਹਜ਼ਰਤ ਨਿਜ਼ਾਮੁਦ-ਦੀਨ ਪਾਸੋਂ ਜਾਂ ਕਿਸੇ ਹੋਰ ਪ੍ਰਮਾਣਿਕ ਸੋਮੇ ਰਾਹੀਂ ਉਨ੍ਹਾਂ ਤਕ

---

1. ਆਪ ਦਾ ਨਾਂ ਨੁਅਮਾਨ ਸੀ ਤੇ ਅਬੂ ਹਨੀਫ਼ਾ ਕਰਕੇ ਪ੍ਰਸਿੱਧ ਹੋਏ। ਆਪ ਨੂੰ ਇਮਾਮਿ-ਆਜ਼ਮ ਕਿਹਾ ਜਾਂਦਾ ਹੈ। *ਕਸ਼ਫ਼ੁਲ-ਮਹਜੂਬ* ਦੇ ਕਰਤਾ ਹਜ਼ਰਤ ਅਲੀ ਹੁਜਵੀਰੀ ਨੇ ਆਪ ਨੂੰ "ਇਮਾਮਿ-ਆਜ਼ਮ, ਇਮਾਮਾ ਦਾ ਇਮਾਮ, ਸੁੱਨੀਆ ਦਾ ਮੁਖੀ, ਆਗੂਆਂ ਤੇ ਵਿਦਵਾਨਾਂ ਦਾ ਮਾਨ" ਦੱਸਿਆ ਹੈ। ਗ਼ੁਲਾਮ ਸਰਵਰ ਲਾਹੌਰੀ ਨੇ *ਖ਼ਜ਼ੀਨਤੁਲ-ਅਸਫ਼ੀਅਹ* (ਸਫ਼ਾ 41) ਵਿਚ ਹਜ਼ਰਤ ਯਾਹੀਆ ਬਿਨ ਮੁਆਜ਼ ਰਾਜ਼ੀ ਬਾਰੇ ਇਕ ਦੰਦ-ਕਥਾ ਦਿੱਤੀ ਹੈ ਕਿ ਉਨ੍ਹਾਂ ਨੇ ਇਕ ਸੁਫ਼ਨੇ ਵਿਚ ਹਜ਼ਰਤ ਮੁਹੰਮਦ ਸਾਹਿਬ ਤੋਂ ਪੁੱਛਿਆ ਕਿ ਮੈਂ ਆਪ ਨੂੰ ਕਿੱਥੇ ਲੱਭਾਂ ? ਤਾਂ ਜਵਾਬ ਮਿਲਿਆ ਕਿ ਅਬੂ ਹਨੀਫ਼ਾ ਕੋਲੋਂ। ਆਪ ਦਾ ਚਲਾਣਾ ਮਦੀਨੇ ਵਿਚ ਸੋਮਵਾਰ, 15 ਰਜਬ ਜਾਂ ਏਸੇ ਮਹੀਨੇ ਦੀ 15 ਤਾਰੀਖ਼, ਸ਼ੁੱਕਰਵਾਰ ਵਾਲੇ ਦਿਨ, ਸੰਨ 140 ਹਿਜਰੀ ਵਿਚ ਹੋਇਆ ਤੇ ਕਈਆਂ ਦਾ ਵਿਚਾਰ ਹੈ ਕਿ 108 ਹਿਜਰੀ ਵਿਚ ਚੜ੍ਹਾਈ ਕੀਤੀ।



2. ਖ਼ਲੀਕ ਅਹਿਮਦ ਨਿਜ਼ਾਮੀ (ਸੰਪਾ.), *ਖ਼ੈਰੁਲ-ਮਜਾਲਿਸ* (ਫ਼ਾਰਸੀ), ਮਿਤੀ ਰਹਿਤ, ਅਲੀਗੜ੍ਹ, ਮੁਸਲਿਮ ਯੂਨੀਵਰਸਿਟੀ, ਸਫ਼ੇ 11-12.



ਪਹੁੰਚੀਆਂ ਸਨ। ਪੰਝੀਵੀਂ ਗੋਸ਼ਟ ਵਿਚ ਅਜੋਧਨ ਵਿਚ ਕੀਤੀ ਤਪੱਸਿਆ ਤੇ ਫ਼ਾਕਿਆਂ ਦਾ ਜ਼ਿਕਰ, ਪੰਤਾਲੀਵੀਂ ਗੋਸ਼ਟ ਵਿਚ ਕਰੀਰ ਦੇ ਫੁੱਲਾਂ-ਫਲਾਂ ਦਾ ਆਹਾਰ ਅਤੇ ਸਤਾਹਠਵੀਂ ਗੋਸ਼ਟ ਵਿਚ ਬਾਬਾ ਫ਼ਰੀਦ ਜੀ ਵੱਲੋਂ ਔਲੀਆ ਜੀ ਉੱਪਰ ਹੋਈ ਬਖ਼ਸ਼ਿਸ਼ ਵਰਗੀਆਂ ਸੂਚਨਾਵਾਂ, *ਫ਼ਵਾਇਦ* ਤੋਂ ਪ੍ਰਾਪਤ ਕੀਤੀਆਂ ਹੋਣਗੀਆਂ। ਇਸੇ ਗੁਣ ਕਰਕੇ ਹਮੀਦ ਕਲੰਦਰ ਦੀ ਇਸ ਰਚਨਾ *ਖ਼ੈਰੁਲ-ਮਜਾਲਿਸ* ਨੂੰ, ਚਿਸ਼ਤੀ ਸੰਪਰਦਾਇ ਦੇ ਪ੍ਰਮਾਣਿਕ ਸਰੋਤਾਂ ਵਿਚ ਸ਼ਾਮਿਲ ਕੀਤਾ ਜਾਂਦਾ ਹੈ।

*ਖ਼ੈਰੁਲ-ਮਜਾਲਿਸ* ਵਿਚ ਸੌ ਬੈਠਕਾਂ ਦਾ ਜ਼ਿਕਰ ਹੈ ਪਰ ਕਿਸੇ ਉੱਤੇ ਸੰਨ-ਸੰਮਤ ਨਹੀਂ ਦਿੱਤਾ ਹੋਇਆ। ਇਨ੍ਹਾਂ ਤੋਂ ਇਲਾਵਾ ਹੈਦਰਾਬਾਦ ਦੀ ਆਸਿਫ਼ੀਅਹ ਲਾਇਬ੍ਰੇਰੀ ਵਿਚ ਇਸ ਪੁਸਤਕ ਦੇ ਸਾਂਭੇ ਹੋਏ ਖਰੜੇ ਦੇ ਅੰਤ ਵਿਚ ਇਕ ਜ਼ਮੀਮਾ ਦਿੱਤਾ ਮਿਲਦਾ ਹੈ, ਜਿਸ ਵਿਚ ਸ਼ੈਖ਼ ਨਾਸਿਰੁਦ-ਦੀਨ ਦਾ ਜੀਵਨ-ਚਰਿੱਤਰ ਦਿੱਤਾ ਹੋਇਆ ਹੈ। ਇਨ੍ਹਾਂ ਸੌ ਬੈਠਕਾਂ ਦੇ ਵੇਰਵੇ ਦਰਜ ਕਰਨ ਲਈ ਹਮੀਦ ਨੇ ਆਪਣੇ ਸਾਹਮਣੇ *ਫ਼ਵਾਇਦੁਲ-ਫ਼ੁਆਦ* ਦਾ ਨਮੂਨਾ ਰੱਖਿਆ ਹੋਇਆ ਸੀ, ਪਰ ਹਸਨ ਦੀ ਸ਼ੈਲੀ ਏਨੀ ਸਰਲ ਤੇ ਰਸੀਲੀ ਹੈ ਕਿ ਹਮੀਦ ਉਸ ਦੇ ਨੇੜੇ-ਤੇੜੇ ਵੀ ਨਹੀਂ ਪਹੁੰਚ ਸਕਿਆ, ਫੇਰ ਵੀ, ਜਿਵੇਂ ਡਾ. ਖ਼ਲੀਕ ਅਹਿਮਦ ਨਿਜ਼ਾਮੀ ਜੀ ਨੇ ਕਿਹਾ ਹੈ, ਹਮੀਦ ਦੀ ਇਹ ਰਚਨਾ, *ਫ਼ਵਾਇਦ* ਨੂੰ ਛੱਡ ਕੇ, ਬਾਕੀ ਸਾਰੇ ਮਲਫ਼ੂਜ਼ਾਂ ਤੋਂ ਸ੍ਰੇਸ਼ਟ ਹੈ।[3] ਇਸ ਕਿਤਾਬ ਵਿਚ ਹਮੀਦ ਨੇ ਸ਼ੈਖ਼ ਨਾਸਿਰੁਦ-ਦੀਨ ਦੇ ਅਨੇਕ ਬਚਨ ਦਰਜ ਕੀਤੇ ਹਨ, ਪਰ ਕਿਉਂਕਿ ਅਸੀਂ ਇਸ ਦੇ ਗ੍ਰੰਥ ਨੂੰ ਬਾਬਾ ਫ਼ਰੀਦ ਜੀ ਦੀ ਸਰੋਤ-ਪੁਸਤਕ ਵਜੋਂ ਹੀ ਵਰਤਣਾ ਹੈ, ਇਸ ਲਈ ਇਸ ਵਿਚ ਜੋ ਕੁੱਝ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਜਾਂ ਹੋਰ ਮਜ਼ਹਬੀ, ਅਦਬੀ ਜਾਂ ਸਿਆਸੀ ਸ਼ਖ਼ਸੀਅਤਾਂ ਬਾਰੇ ਲਿਖਿਆ ਮਿਲਦਾ ਹੈ ਜਾਂ ਨਿਰੋਲ ਮਜ਼ਹਬੀ ਜਾਂ ਦਾਰਸ਼ਨਿਕ ਵਿਆਖਿਆਵਾਂ ਦਿੱਤੀਆਂ ਹੋਈਆਂ ਹਨ, ਉਹ ਸਾਡੇ ਪ੍ਰਸੰਗ ਦੇ ਘੇਰੇ ਵਿਚ ਨਹੀਂ ਆਉਂਦੀਆਂ। ਸਾਡਾ ਸੰਬੰਧ ਕੇਵਲ ਉਨ੍ਹਾਂ ਗੋਸ਼ਟਾਂ ਨਾਲ ਹੈ, ਜਿਨ੍ਹਾਂ ਵਿਚ ਹਜ਼ਰਤ ਨਾਸਿਰੁਦ-ਦੀਨ ਮਹਮੂਦ ਆਪਣੇ ਦਾਦਾ-ਗੁਰੂ ਸ਼ੈਖ਼ ਫ਼ਰੀਦੁਦ-ਦੀਨ ਮਸਊਦ ਗੰਜਿ-ਸ਼ਕਰ ਦਾ ਜ਼ਿਕਰ ਕਰਦੇ ਹਨ। ਜਿਨ੍ਹਾਂ ਥਾਵਾਂ ਉੱਤੇ ਬਾਬਾ ਜੀ ਦਾ ਕੇਵਲ ਜ਼ਿਕਰ-ਮਾਤਰ ਹੈ, ਪਰ ਕੋਈ ਘਟਨਾ ਜਾਂ ਕਥਾ ਨਹੀਂ ਛੋੜੀ ਹੋਈ, ਅਸੀਂ ਉਨ੍ਹਾਂ ਥਾਵਾਂ ਨੂੰ ਬੇਧਿਆਨ ਕਰ ਦਿੱਤਾ ਹੈ। ਅਸੀਂ ਕੇਵਲ ਉਨ੍ਹਾਂ ਹਵਾਲਿਆਂ ਨੂੰ ਹੀ ਸਰੋਤ ਵਜੋਂ ਪਰਵਾਨ ਕੀਤਾ ਹੈ, ਜਿਨ੍ਹਾਂ ਵਿਚ ਥੋੜਾ ਜਾਂ ਬਹੁਤ ਵਿਸਤਾਰ ਹੈ। ਇਸ ਤਰ੍ਹਾਂ ਦੀਆਂ ਕੁੱਲ 11 ਗੋਸ਼ਟਾਂ ਹਨ ਤੇ ਇਨ੍ਹਾਂ ਵਿਚ ਜਿਸ ਤਰ੍ਹਾਂ ਦੀ ਸਾਮੱਗਰੀ ਮਿਲਦੀ ਹੈ, ਉਸ ਦਾ ਗੋਸ਼ਟਵਾਰ ਅਨੁਵਾਦ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਮੇਰੀ *ਸ੍ਰੇਸ਼ਟ-ਗੋਸ਼ਟਾਂ* ਨਾਂ ਦੀ ਕਿਤਾਬ ਵਿਚ ਛਪ ਚੁੱਕਾ ਹੈ। ਏਥੇ ਉਸ ਸਾਰੀ ਵੱਥ ਨੂੰ ਲਫ਼ਜ਼-ਬ-ਲਫ਼ਜ਼ ਦੁਹਰਾਉਣ ਦਾ ਕੋਈ ਫ਼ਾਇਦਾ ਨਹੀਂ, ਪਰ ਪਾਠਕਾਂ ਦੀ ਸਹੂਲਤ ਲਈ ਸੰਬੰਧਿਤ ਗੋਸ਼ਟਾਂ ਦਾ ਸਾਰ ਦਿੱਤਾ ਜਾ ਰਿਹਾ ਹੈ।

i) ਯਾਰ੍ਹਵੀਂ ਗੋਸ਼ਟ ਵਿਚ ਇਹ ਨੁਕਤਾ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਬਾਬਾ ਫ਼ਰੀਦ ਜੀ ਜਾਂ ਚਿਸ਼ਤੀ ਸੰਪ੍ਰਦਾਇ ਦੇ ਕਿਸੇ ਵੀ ਹੋਰ ਗੱਦੀਦਾਰ ਨੇ ਆਪਣੇ ਪਿੱਛੇ ਕੋਈ ਕਿਤਾਬ ਨਹੀਂ ਛੱਡੀ। ਉਨ੍ਹਾਂ ਦਿਆਂ ਨਾਵਾਂ ਥੱਲੇ ਮਿਲਦੀਆਂ ਕਿਤਾਬਾਂ ਬਾਅਦ ਦੀਆਂ ਘਾੜਤਾਂ ਹਨ।

ii) ਪੰਝੀਵੀਂ ਗੋਸ਼ਟ ਵਿਚ ਪੰਜ ਛੇ ਕੁੜੀਆਂ ਦਾ ਪਿਉ ਬਾਬਾ ਫ਼ਰੀਦ ਜੀ ਕੋਲ ਆ ਕੇ ਆਪਣੀ ਮੰਦਹਾਲੀ ਦਾ ਰੋਣਾ ਰੋਂਦਾ ਹੈ। ਬਾਬਾ ਜੀ ਉਸ ਦੀ ਬਾਂਹ ਇਕ ਰਈਸ ਨੂੰ ਫੜਾ ਦੇਂਦੇ ਹਨ, ਜੋ ਉਸ ਨੂੰ ਆਪਣੇ ਘਰ ਵਿਚ ਸ਼ਰਨ ਦੇਂਦਾ ਹੈ।

ਇਸੇ ਗੋਸ਼ਟ ਵਿਚ ਇਕ ਹੋਰ ਕਥਾ ਵੀ ਦਿੱਤੀ ਹੋਈ ਹੈ। ਬਾਬਾ ਫ਼ਰੀਦ ਜੀ ਹਾਂਸੀ ਤੋਂ ਦਿੱਲੀ ਪਹੁੰਚ ਕੇ ਆਪਣੇ ਸੁਰਗਵਾਸੀ ਮੁਰਸ਼ਦ ਸ਼ੈਖ਼ ਕੁਤਬੁਦ-ਦੀਨ ਕਾਕੀ ਦਾ ਮੁਸੱਲਾ ਪ੍ਰਾਪਤ ਕਰਦੇ ਹਨ, ਦਿੱਲੀ ਦੇ ਰੌਲੇ-ਰੱਪੇ ਤੋਂ ਭੱਜ ਕੇ ਪਹਿਲਾਂ ਹਾਂਸੀ, ਫੇਰ ਅਜੋਧਨ ਜਾ ਟਿਕਦੇ ਹਨ। ਏਸ ਪਿੰਡ ਦੇ ਜੰਗਲੀ ਦੁਆਲੇ ਵਿਚ ਆਪ ਨੇ ਬੜੇ ਤਪ ਕੀਤੇ ਤੇ ਲਗਾਤਾਰ ਫ਼ਾਕੇ ਕੱਟੇ।



3. "It does not, of course, come up to the standard of the *Fawa'id-al-Fu'ad* which combines, in a very rare degree, conciseness of expression with fullness of thought ; but it is certainly superior to all other *mulfuz* collections of the period, both in form and in its thought-content..." *ਖ਼ੈਰੁਲ-ਮਜਾਲਿਸ* (ਸੰਪਾ), ਭੂਮਿਕਾ ਦਾ ਸਫ਼ਾ 2.



iii) ਪੈਂਤੀਵੀਂ ਗੋਸ਼ਟ ਵਿਚ ਬਾਬਾ ਫ਼ਰੀਦ ਜੀ ਉੱਤੇ ਕੀਤੇ ਗਏ ਟੂਣੇ ਤੇ ਉਸ ਦੇ ਇਲਾਜ ਦਾ ਜ਼ਿਕਰ ਹੈ। ਅਜੋਧਨ ਦੇ ਕਬਰਿਸਤਾਨ ਵਿੱਚੋਂ ਆਟੇ ਦਾ ਇਕ ਪੁਤਲਾ ਲੱਭਦਾ ਹੈ, ਜਿਸ ਵਿਚ ਬਹੁਤ ਸਾਰੀਆਂ ਸੂਈਆਂ ਖੁਭੋਈਆਂ ਹੁੰਦੀਆਂ ਹਨ। ਇਹ ਸੂਈਆਂ ਕੱਢਣ ਨਾਲ ਬਾਬਾ ਜੀ ਰਾਜ਼ੀ ਹੋ ਜਾਂਦੇ ਹਨ।

iv) ਅਠੱਤੀਵੀਂ ਗੋਸ਼ਟ ਵਿਚ ਇਕ ਕਲੰਦਰ ਦਾ ਜ਼ਿਕਰ ਹੈ ਜੋ ਸਿੱਧਾ ਬਾਬਾ ਫ਼ਰੀਦ ਜੀ ਦੇ ਮੁਸੱਲੇ ਉੱਤੇ ਆ ਬੈਠਦਾ ਹੈ ਤੇ ਆਪਣੇ ਠੂਠੇ ਵਿਚ ਭੰਗ ਘੋਲਣ ਲੱਗ ਪੈਂਦਾ ਹੈ। ਬਦ੍ਰਦ-ਦੀਨ ਇਸਹਾਕ ਦੇ ਰੋਕਣ ਉੱਤੇ ਉਹ ਆਪਣਾ ਠੂਠਾ ਮਾਰਨ ਲਈ ਚੁੱਕਦਾ ਹੈ। ਬਾਬਾ ਫ਼ਰੀਦ ਜੀ ਛੇਤੀ ਨਾਲ ਹੁਜਰੇ ਦੇ ਅੰਦਰੋਂ ਨਿਕਲ ਕੇ ਉਸ ਦਾ ਹੱਥ ਫੜ ਲੈਂਦੇ ਹਨ। ਕਲੰਦਰ ਠੂਠਾ ਕੰਧ ਉੱਤੇ ਵਗਾਹ ਮਾਰਦਾ ਹੈ ਤਾਂ ਕੰਧ ਟੁੱਟ ਕੇ ਡਿੱਗ ਪੈਂਦੀ ਹੈ।

v) ਪੈਂਤਾਲੀਵੀਂ ਗੋਸ਼ਟ ਵਿਚ ਦੋ ਘਟਨਾਵਾਂ ਦਾ ਜ਼ਿਕਰ ਹੈ। ਪਹਿਲੀ ਦੋ ਭਰਾਵਾਂ ਦੀ ਹੈ। ਇਕ ਭਰਾ ਆਪਣੇ ਬਾਲ-ਬੱਚੇ ਛੱਡ ਕੇ ਬਾਬਾ ਫ਼ਰੀਦ ਜੀ ਦਾ ਮੁਰੀਦ ਬਣ ਜਾਂਦਾ ਹੈ ਤੇ ਸਾਰਾ ਸਮਾਂ ਪਰਮਾਰਥ ਵੱਲ ਲਾਉਣ ਲੱਗ ਪੈਂਦਾ ਹੈ। ਉਸ ਨੂੰ ਇਕਦਮ ਆਪਣੇ ਭਰਾ ਦੇ ਮਰਨ ਕਿਨਾਰੇ ਪਹੁੰਚ ਜਾਣ ਦੀ ਖ਼ਬਰ ਮਿਲਦੀ ਹੈ। ਉਹ ਤਰਲੋ-ਮੱਛੀ ਹੁੰਦਾ ਹੈ, ਪਰ ਬਾਬਾ ਜੀ ਕਹਿੰਦੇ ਹਨ, ਉਹ ਠੀਕ-ਠਾਕ ਹੈ। ਘਰ ਜਾ ਕੇ ਵੇਖਦਾ ਹੈ ਤਾਂ ਉਹ ਬਿਲਕੁਲ ਠੀਕ ਨਿਕਲਦਾ ਹੈ।

ਦੂਜੀ ਕਥਾ ਇਕ ਸ਼ਿਕਾਰੀ ਦੀ ਹੈ ਜੋ ਆਪਣੇ ਮਾਲਕ ਦਾ ਬਾਜ਼ ਗਵਾ ਬੈਠਦਾ ਹੈ। ਬਾਬਾ ਫ਼ਰੀਦ ਜੀ ਉਸ ਦਾ ਬਾਜ਼ ਲਭਾ ਦੇਂਦੇ ਹਨ। ਉਸ ਦੇ ਮਾਲਕ ਨੂੰ ਸਾਰੀ ਕਹਾਣੀ ਦਾ ਪਤਾ ਲੱਗਦਾ ਹੈ ਤਾਂ ਉਹ ਵੀ ਬਾਬਾ ਜੀ ਦਾ ਮੁਰੀਦ ਬਣ ਜਾਂਦਾ ਹੈ।

ਗੋਸ਼ਟ ਦੇ ਅੰਤ ਵਿਚ ਇਹ ਵੀ ਦੱਸਿਆ ਹੈ ਕਿ ਮੌਸਮ ਦੇ ਹਿਸਾਬ ਨਾਲ ਬਾਬਾ ਫ਼ਰੀਦ ਜੀ ਦੇ ਡੇਰੇ ਵਿਚ ਕਰੀਰ ਦੇ ਫੁੱਲ ਤੇ ਡੇਲੇ ਖਾਧੇ ਜਾਂਦੇ ਸਨ।

vi) ਤਿਰਵੰਜਵੀਂ ਗੋਸ਼ਟ ਵਿਚ ਇਕ ਸਰਕਾਰੀ ਅਧਿਕਾਰੀ ਬਾਬਾ ਜੀ ਦੇ ਪੁੱਤਰਾਂ ਨੂੰ ਨਾਜਾਇਜ਼ ਤੰਗ ਕਰਦਾ ਵਿਖਾਇਆ ਹੈ। ਬਾਬਾ ਜੀ ਆਪਣਾ ਡੰਡਾ ਹਵਾ ਵਿਚ ਮਾਰਦੇ ਹਨ ਤਾਂ ਉਹ ਅਧਿਕਾਰੀ ਮਰ ਜਾਂਦਾ ਹੈ।

vii) ਪਚਵੰਜਵੀਂ ਗੋਸ਼ਟ ਵਿਚ ਅਲਪ-ਆਹਾਰੀ ਬਾਬਾ ਫ਼ਰੀਦ ਜੀ ਦਾ ਮੁਕਾਬਲਾ ਬਹੁ-ਆਹਾਰੀ ਬਦ੍ਰਦ-ਦੀਨ ਗ਼ਜ਼ਨਵੀ ਨਾਲ ਕਰ ਕੇ ਬਾਬਾ ਜੀ ਦੀ ਵਡਿਆਈ ਸਿੱਧ ਕੀਤੀ ਹੈ।

viii) ਸੱਠਵੀਂ ਗੋਸ਼ਟ ਵਿਚ ਇਕ ਦਰਵੇਸ਼ ਦੀ ਕਥਾ ਹੈ, ਜੋ ਬਾਬਾ ਫ਼ਰੀਦ ਜੀ ਪਾਸੋਂ ਉਨ੍ਹਾਂ ਦੀ ਕੰਘੀ ਲੈਣ ਲਈ ਜ਼ਿੱਦ ਫੜ ਬੈਠਦਾ ਹੈ। ਅਖ਼ੀਰ ਉਹ ਕਹਿੰਦਾ ਹੈ, ਕੰਘੀ ਬਖ਼ਸ਼ੋਗੇ ਤਾਂ ਬੜੀ ਬਰਕਤ ਹੋਵੇਗੀ। ਬਾਬਾ ਜੀ ਦੇ ਮੂੰਹੋਂ ਨਿਕਲਦਾ ਹੈ, "ਤੇਰੀ ਬਰਕਤ ਰੁੜ੍ਹ ਗਈ ਰੋੜ੍ਹ ਵਿਚ।" ਵਾਪਸੀ ਉੱਤੇ ਪਾਣੀ ਵਿੱਚੋਂ ਲੰਘਦੇ ਨੂੰ ਲਹਿਰਾਂ ਰੋੜ੍ਹ ਕੇ ਲੈ ਜਾਂਦੀਆਂ ਹਨ।

ix) ਪੈਂਹਠਵੀਂ ਗੋਸ਼ਟ ਵਿਚ ਖ਼੍ਵਾਜਾ ਨਾਸਿਰੁਦ-ਦੀਨ ਦੱਸਦੇ ਹਨ ਕਿ ਬਾਬਾ ਫ਼ਰੀਦ ਜੀ ਦਾ ਪਿਤਾ ਕੋਠੇਵਾਲ ਦਾ ਕਾਜ਼ੀ ਸੀ ਤੇ ਬਾਬਾ ਜੀ ਨੂੰ ਛੋਟੇ ਹੁੰਦਿਆਂ 'ਕਾਜ਼ੀ-ਬੱਚਾ ਦੀਵਾਨਾ' ਕਿਹਾ ਜਾਂਦਾ ਸੀ। ਸ਼ੈਖ਼ ਜਲਾਲੁਦ-ਦੀਨ ਤਬਰੇਜ਼ੀ ਨੇ ਉਨ੍ਹਾਂ ਨੂੰ ਇਕ ਅਨਾਰ ਦਿੱਤਾ। ਉਨ੍ਹਾਂ ਨੇ ਸਾਰਾ ਵੰਡ ਦਿੱਤਾ। ਆਪ ਨੇ ਇਕ ਹੇਠਾਂ ਡਿੱਗੇ ਦਾਣੇ ਨਾਲ ਰੋਜ਼ਾ ਖੋਲ੍ਹਿਆ ਤਾਂ ਹਿਰਦਾ ਜਗਮਗਾ ਉੱਠਿਆ। ਫੇਰ ਝੋਰਾ ਹੋਣ ਲੱਗ ਪਿਆ ਕਿ ਸਾਰਾ ਆਨਾਰ ਕਿਉਂ ਨਾ ਖਾ ਲਿਆ; ਬੜੀ ਭਾਰੀ ਬਰਕਤ ਐਵੇਂ ਗਵਾ ਲਈ। ਆਪ ਦੇ ਮੁਰਸ਼ਦ ਕਾਕੀ ਜੀ ਨੇ ਸਮਝਾਇਆ ਕਿ ਬਰਕਤ ਤਾਂ ਜੋ ਵੀ ਸੀ ਇਸੇ ਇੱਕੋ ਦਾਣੇ ਵਿਚ ਹੀ ਸੀ, ਝੋਰਾ ਕਰਨਾ ਠੀਕ ਨਹੀਂ।

ਫੇਰ ਹਜ਼ਰਤ ਨਾਸਿਰੁਦ-ਦੀਨ ਜੀ ਨੇ ਬਾਬਾ ਫ਼ਰੀਦ ਜੀ ਦੀ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਨਾਲ ਮੁਲਤਾਨ ਦੀ ਹਲਵਾਈ ਦੀ ਸਰਾਂ ਵਿਚ ਬਣੀ ਮਸੀਤ ਅੰਦਰ ਹੋਈ ਪਹਿਲੀ ਮੁਲਾਕਾਤ ਦਾ ਕਿੱਸਾ ਸੁਣਾਇਆ। ਕਾਕੀ ਜੀ ਨੇ ਫ਼ਰੀਦ ਜੀ ਨੂੰ ਉਨ੍ਹਾਂ ਦੀ ਪਾਠ-ਪੁਸਤਕ *ਨਾਫ਼ਿਅ* ਬਾਰੇ ਪੁੱਛਿਆ ਤਾਂ ਫ਼ਰੀਦ ਜੀ ਨੇ ਜਵਾਬ ਵਿਚ ਕਿਹਾ, "ਹਜ਼ੂਰ! ਮੇਰਾ 'ਨਫ਼ਅ' ਤਾਂ ਆਪ ਦੀ ਮਨੂਰ





ਤੋਂ ਕੰਚਨ ਬਣਾ ਦੇਣ ਵਾਲੀ ਕਿਰਪਾ-ਦ੍ਰਿਸ਼ਟੀ ਵਿਚ ਹੈ, ਇਸ ਕਿਤਾਬ ਵਿਚ ਨਹੀਂ।" ਨਾਲ ਹੀ ਇਕ ਰੁਬਾਈ ਪੜ੍ਹੀ, ਜਿਸ ਦਾ ਮਤਲਬ ਇਹ ਸੀ ਕਿ "ਜਿਸ ਨੂੰ ਤੂੰ ਕਬੂਲ ਕਰ ਲਵੇਂ, ਉਹ ਸਦਾ ਲਈ ਕਬੂਲਿਆ ਜਾਂਦਾ ਹੈ, ਤੇਰੀ ਕਿਰਪਾ ਤੋਂ ਕੋਈ ਸੱਖਣਾ ਨਹੀਂ ਮੁੜਦਾ; ਜਿਸ ਕਿਣਕੇ ਉੱਤੇ ਤੇਰੀ ਮਾੜੀ ਜਿਹੀ ਵੀ ਕਿਰਪਾ-ਦ੍ਰਿਸ਼ਟੀ ਹੋ ਗਈ, ਉਹ ਹਜ਼ਾਰਾਂ ਸੂਰਜਾਂ ਤੋਂ ਵੱਧ ਲਿਸ਼ਕਾਰੇ ਮਾਰਦਾ ਹੈ।"

x) ਸਤਾਹਠਵੀਂ ਗੋਸ਼ਟ ਵਿਚ ਦੱਸਿਆ ਗਿਆ ਹੈ ਕਿ ਬਾਬਾ ਫ਼ਰੀਦ ਜੀ ਵੱਲੋਂ ਹਜ਼ਰਤ ਨਿਜ਼ਾਮੁਦ-ਦੀਨ ਉੱਤੇ ਬਖ਼ਸ਼ਿਸ਼ ਕਿਵੇਂ ਹੋਈ। ਇਸ ਬਾਰੇ ਦੋ ਰਵਾਇਤਾਂ ਹਨ। ਪਹਿਲੀ ਉਹ ਜਿਸ ਅਨੁਸਾਰ ਬੇੜੀ ਵਿਚ ਬੈਠਿਆਂ ਬਾਕੀ ਸਾਰੇ ਸੌਂ ਗਏ ਸਨ ਪਰ ਇਕੱਲੇ ਨਿਜ਼ਾਮ ਹੁਰੀ ਜਾਗਦੇ ਰਹੇ ਤੇ ਦੂਜੀ ਉਹ ਜਦੋਂ ਫ਼ਰੀਦ ਜੀ ਆਪਣੇ ਹੁਜਰੇ ਵਿਚ ਫ਼ਾਰਸੀ ਦੀ ਇਕ ਰੁਬਾਈ ਮੁੜ ਮੁੜ ਕੇ ਪੜ੍ਹਦੇ ਤੇ ਸੀਸ ਝੁਕਾਉਂਦੇ ਟਹਿਲ ਰਹੇ ਸਨ ਤੇ ਨਿਜ਼ਾਮ ਜੀ ਨੇ ਅੰਦਰ ਜਾ ਕੇ ਚਰਨ-ਬੰਦਨਾ ਕੀਤੀ ਸੀ।

xi) ਪਝੱਤਰਵੀਂ ਗੋਸ਼ਟ ਵਿਚ ਸ਼ੈਖ਼ ਨਾਸਿਰੁਦ-ਦੀਨ ਇਕ ਤੇਲੀ ਦੀ ਕਥਾ ਸੁਣਾਉਂਦੇ ਹਨ ਜਿਸ ਦੀ ਘਰ ਵਾਲੀ ਨੂੰ ਹਾਕਮ ਉਠਾ ਲਿਜਾਂਦਾ ਹੈ ਤੇ ਤੇਲੀ ਰੋਂਦਾ-ਪਿੱਟਦਾ ਬਾਬਾ ਫ਼ਰੀਦ ਜੀ ਪਾਸ ਪਹੁੰਚਦਾ ਹੈ। ਬਾਬਾ ਜੀ ਤਸੱਲੀ ਦੇਂਦੇ ਹਨ। ਓਦੋਂ ਹੀ ਉਨ੍ਹਾਂ ਦੇ ਡੇਰੇ ਵਿਚ ਗਰਿਫ਼ਤਾਰ ਕੀਤਾ ਹੋਇਆ ਇਕ ਦੀਵਾਨ ਲਿਆਇਆ ਜਾਂਦਾ ਹੈ, ਜਿਸ ਨੂੰ ਸਰਕਾਰੀ ਕਾਰਿੰਦੇ ਹਾਕਮ ਪਾਸ ਲਿਜਾ ਰਹੇ ਹੁੰਦੇ ਹਨ। ਬਾਬਾ ਜੀ ਭਵਿੱਸ਼ ਬਾਣੀ ਕਰਦੇ ਹਨ ਕਿ ਹਾਕਮ ਤੇਰੇ ਉੱਤੇ ਮਿਹਰਬਾਨ ਹੋਵੇਗਾ। ਓਦੋਂ ਉਹ ਜਿਹੜੀ ਦਾਸੀ ਤੈਨੂੰ ਬਖ਼ਸ਼ੇਗਾ, ਤੂੰ ਉਹ ਤੇਲੀ ਨੂੰ ਦੇ ਦੇਈਂ। ਦੀਵਾਨ ਬਰੀ ਕਰ ਦਿੱਤਾ ਜਾਂਦਾ ਹੈ ਤੇ ਇਨਾਮ ਵਿਚ ਉਸ ਨੂੰ ਇਕ ਦਾਸੀ ਬਖ਼ਸ਼ੀ ਜਾਂਦੀ ਹੈ। ਉਹ ਦਾਸੀ ਤੇਲੀ ਦੀ ਘਰ ਵਾਲੀ ਨਿਕਲ ਪੈਂਦੀ ਹੈ।

ਇਨ੍ਹਾਂ ਸਾਖੀਆਂ ਤੋਂ ਛੁੱਟ *ਖ਼ੈਰੁਲ-ਮਜਾਲਿਸ* ਵਿਚ ਹੋਰ ਕੋਈ ਸਾਮੱਗਰੀ ਬਾਬਾ ਫ਼ਰੀਦ ਜੀ ਬਾਰੇ ਨਹੀਂ ਮਿਲਦੀ। ਕਰਾਮਾਤ ਦਾ ਸੁਭਾ ਹੈ ਕਿ ਜਿਉਂ ਜਿਉਂ ਮੁਖ ਪਾਤਰ ਤੋਂ ਦੂਰੀ ਹੋਵੇਗੀ, ਤਿਉਂ-ਤਿਉਂ ਅਸੰਭਵ ਨੂੰ ਸੰਭਵ ਬਣਾਉਣ ਵਾਲੇ ਗੁਣ ਦੀ ਮਾਤਰਾ ਵਿਚ ਵਾਧਾ ਹੁੰਦਾ ਜਾਂਦਾ ਹੈ। ਬਾਬਾ ਫ਼ਰੀਦ ਜੀ ਤੋਂ *ਖ਼ੈਰੁਲ-ਮਜਾਲਿਸ* ਦਾ ਫ਼ਾਸਲਾ *ਫ਼ਵਾਇਦੁਲ-ਫ਼ੁਆਦ* ਨਾਲੋਂ ਵੱਧ ਹੋ ਜਾਣ ਕਾਰਨ ਇਸ ਵਿਚ ਕਰਾਮਾਤੀ ਅੰਸ਼ ਵੀ ਵਧ ਗਿਆ ਹੈ।





# ਬਾਬਾ ਫ਼ਰੀਦ ਜੀ ਦਾ ਤੀਜਾ ਸੂਚਨਾ-ਸਰੋਤ : *ਸਿਅਰੁਲ-ਔਲੀਆ*

*ਸਿਅਰੁਲ-ਔਲੀਆ* ਦੇ ਲੇਖਕ ਨੇ, ਨਾ ਆਪਣੀ ਕਿਤਾਬ ਦੇ ਸ਼ੁਰੂ ਕਰਨ ਦੀ ਕੋਈ ਮਿਤੀ ਦਿੱਤੀ ਹੈ ਨਾ ਇਸ ਨੂੰ ਮੁਕਾਉਣ ਦੀ, ਪਰ ਇਕ ਗੱਲ ਸਿੱਧ ਹੈ ਕਿ ਇਸ ਦੀ ਰਚਨਾ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦੇ ਉੱਤਰ-ਅਧਿਕਾਰੀ ਸ਼ੈਖ਼ ਨਾਸਿਰੁਦ-ਦੀਨ 'ਚਿਰਾਗ਼ਿ-ਦਿਹਲੀ' ਦੇ ਚਲਾਣੇ ਤੋਂ ਬਾਅਦ ਕਿਸੇ ਵੇਲੇ ਹੋਈ, ਕਿਉਂਕਿ ਇਸ ਵਿਚ 'ਚਿਰਾਗ਼ਿ-ਦਿਹਲੀ' ਜੀ ਦੇ ਸਮਾਉਣ ਦੀ ਮਿਤੀ 18 ਰਮਜ਼ਾਨ, ਸੰਨ 757 ਹਿਜਰੀ (1356 ਈ) ਦਿੱਤੀ ਹੋਈ ਹੈ।

ਲੇਖਕ ਨੇ ਆਪਣਾ ਪੂਰਾ ਨਾਂ ਮੁਹੰਮਦ ਮੁਬਾਰਕ ਅਲਅਲਵੀ ਅਲਕਿਰਮਾਨੀ ਤੇ ਪ੍ਰਸਿੱਧ ਨਾਂ 'ਅਮੀਰ ਖ਼ੁਰਦ' ਦੱਸਿਆ ਹੈ। ਆਪਣੀ ਕਿਤਾਬ ਦੀ ਰਚਨਾ ਦੀ ਪਿਛੋਕੜ ਦੱਸਦਿਆਂ ਉਹ ਲਿਖਦਾ ਹੈ ਕਿ ਇਕ ਦਿਨ ਸ਼ੈਖ਼ ਸਾਅਦੀ ਦਾ ਪਾਠ ਕਰਦਿਆਂ ਇਕ ਸ਼ਿਅਰ ਆ ਗਿਆ ਜਿਸ ਵਿਚ ਤਾੜਨਾ ਕੀਤੀ ਹੋਈ ਸੀ ਕਿ 'ਬੰਦਿਆ, ਤੂੰ ਪੰਜਾਹ ਵਰ੍ਹਿਆਂ ਦਾ ਹੋ ਕੇ ਵੀ ਅਜੇ ਘੂਕ ਸੁੱਤਾ ਪਿਆ ਹੈਂ! ਜੀਉਂਦੇ-ਜੀਅ ਕੋਈ ਬਾਨ੍ਹਣੂੰ ਨਹੀ ਬੰਨ੍ਹੇਂਗਾ ਤਾਂ ਪਰਲੋਕ ਵਿਚ ਖ਼ੁਆਰ ਹੋਵੇਂਗਾ।' ਅਮੀਰ ਖ਼ੁਰਦ ਆਪ ਓਦੋਂ ਪੰਜਾਹਾਂ ਦਾ ਹੋ ਚੁੱਕਾ ਸੀ। ਉਸ ਨੂੰ ਸੋਚਾਂ ਨੇ ਘੇਰ ਲਿਆ। ਉਹ ਆਪਣਾ ਅੱਗਾ ਸਵਾਰਨ ਲਈ ਕੀ ਕਰੇ ? ਸੋਚਦਿਆਂ-ਸੋਚਦਿਆਂ ਆਪਣੇ ਪਿਆਰੇ ਇਸ਼ਟ, ਸ਼ੈਖ਼ਾਂ ਦੇ ਸੁਲਤਾਨ, ਹਜ਼ਰਤ ਨਿਜ਼ਾਮੁਦ-ਦੀਨ ਦਾ ਜੀਵਨ-ਚਰਿੱਤਰ ਲਿਖਣ ਦਾ ਫੁਰਨਾ ਫੁਰਿਆ। ਨਾਲ ਹੀ ਇਹ ਵੀ ਸੋਚਿਆ ਕਿ ਜੇ ਇਹ ਕੰਮ ਸਿਰੇ ਚਾੜ੍ਹਨਾ ਹੀ ਹੈ ਤਾਂ ਜਿੱਥੋਂ ਚਿਸ਼ਤੀ ਖ਼ਾਨਦਾਨ ਆਪਣਾ ਆਰੰਭ ਮੰਨਦਾ ਹੈ, ਓਥੋਂ ਸ਼ੁਰੂ ਕਰ ਕੇ ਆਪਣੇ ਸਮੇਂ ਤਕ ਦੇ,

> ਸਾਰੇ ਬਜ਼ੁਰਗਾਂ ਦੀਆਂ ਖ਼ੂਬੀਆਂ ਤੇ ਵਡਿਆਈਆਂ, ਉਨ੍ਹਾਂ ਦੀਆਂ ਰੂਹ ਵਿਚ ਖੇੜਾ ਲਿਆਉਣ ਵਾਲੀਆਂ ਗੱਲਾਂ, ਮਨ-ਭਾਉਂਦੇ ਬਚਨਾਂ, ਉਨ੍ਹਾਂ ਦੇ ਸੁਭਾ ਤੇ ਸੁਸ਼ੀਲ ਵਿਹਾਰ, ਉਨ੍ਹਾਂ ਦੇ ਸਥਾਨਕ ਹਾਲਾਤ ਤੇ ਰਹਿਣ-ਸਹਿਣ ਦੇ ਢੰਗ, ਉਨ੍ਹਾਂ ਦੇ ਜਨਮ, ਬਾਲ-ਵਰੇਸ ਤੇ ਕਿਸ਼ੋਰ ਅਵਸਥਾ ਦਿਆਂ ਅਸਥਾਨਾਂ ਦੇ ਵੇਰਵੇ, *ਵਿਸਤਾਰ ਨਾਲ* ਦੇਣੇ ਜ਼ਰੂਰੀ ਹੋਣਗੇ। ਨਾਲ ਹੀ, ਸਾਰੀ ਕਿਤਾਬ ਵਿਚ ਸ਼ਰਧਾ ਤੇ ਵਿਸਾਹ ਦੀ ਉਹ ਝਲਕ ਵੀ ਪ੍ਰਗਟ ਹੋਣੀ ਚਾਹੀਦੀ ਹੈ, ਜੋ ਲੇਖਕ ਦੇ ਮਨ ਵਿਚ ਸ਼ੈਖ਼ਾਂ ਦੇ ਸੁਲਤਾਨ ਲਈ ਮੌਜੂਦ ਹੈ।

ਲੇਖਕ ਦੀ ਇਸ ਮਨੋਰਥ-ਪੂਰਤੀ ਦਾ ਨਤੀਜਾ ਹੈ *ਸਿਅਰੁਲ-ਔਲੀਆ।*

ਲੇਖਕ ਨੇ ਇਸ ਕਿਤਾਬ ਦੇ ਕੁੱਲ ਦਸ 'ਦੁਆਰ' ਜਾਂ ਕਾਂਡ ਬਣਾਏ ਹਨ ਤੇ ਕਿਉਂਕਿ ਉਹ ਵਿਸਤਾਰ ਦਾ ਸ਼ੌਕੀਨ ਹੈ, ਉਹ ਆਪ ਹੀ ਲਿਖਦਾ ਹੈ ਕਿ ਹਰ ਦੁਆਰ ਆਪਣੇ ਆਪ ਵਿਚ ਕਿਸੇ ਸੁਤੰਤਰ ਕਿਤਾਬ ਦੇ ਤੁਲ ਹੈ।

ਪਹਿਲੇ ਕਾਂਡ ਵਿਚ ਹਜ਼ਰਤ ਮੁਹੰਮਦ ਸਾਹਿਬ ਤੇ ਹਜ਼ਰਤ ਅਲੀ ਜੀ ਤੋਂ ਲੈ ਕੇ ਸ਼ੈਖ਼ ਨਾਸਿਰੁਦ-ਦੀਨ ਮਹਮੂਦ 'ਚਿਰਾਗ਼ਿ-ਦਿਹਲੀ' ਤਕ ਹੋਏ ਉਨ੍ਹਾਂ ਸਾਰੇ ਬਜ਼ੁਰਗਾਂ ਦੇ ਵੇਰਵੇ ਦਿੱਤੇ ਹਨ ਜਿਨ੍ਹਾਂ ਨੂੰ ਚਿਸ਼ਤੀ ਸ਼ਾਖ਼ ਦੇ ਸੂਫ਼ੀ ਆਪਣੇ ਪ੍ਰਮਾਣਿਕ ਆਗੂ ਮੰਨਦੇ ਆਏ ਹਨ। ਇਨ੍ਹਾਂ ਵਿੱਚੋਂ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਦਾ ਜ਼ਿਕਰ ਚਾਰ ਨੁਕਤਿਆਂ ਵਿਚ ਕੀਤਾ ਗਿਆ ਹੈ, ਸ਼ੈਖ਼ ਫ਼ਰੀਦੁਦ-ਦੀਨ ਮਸਊਦ ਸ਼ਕਰਗੰਜ ਦਾ ਵੇਰਵਾ ਅੱਠ ਨੁਕਤਿਆਂ ਵਿਚ ਤੇ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਦਾ ਜ਼ਿਕਰ 15 ਨੁਕਤਿਆਂ ਉੱਤੇ ਫੈਲਿਆ ਹੋਇਆ ਹੈ।

ਦੂਜੇ ਦੁਆਰ ਵਿਚ ਸ਼ੈਖ਼ ਮੁਈਨੁਦ-ਦੀਨ ਹਸਨ ਸਿਜਜ਼ੀ, ਸ਼ੈਖ਼ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਤੇ ਸ਼ੈਖ਼ ਫ਼ਰੀਦੁਦ-ਦੀਨ ਜੀ ਦੇ ਖ਼ਲੀਫ਼ਿਆਂ ਦੇ ਚਰਿੱਤਰ ਦਿੱਤੇ ਗਏ ਹਨ।



ਛੇ ਨੁਕਤਿਆਂ ਦੇ ਤੀਜੇ ਦੁਆਰ ਵਿਚ ਸ਼ੈਖ਼ ਫ਼ਰੀਦੁਦ-ਦੀਨ ਜੀ ਦੇ ਪੁਰਖਿਆਂ, ਉਨ੍ਹਾਂ ਦੀ ਸੰਤਾਨ, ਕੁੱਝ ਪੋਤਰਿਆਂ-ਦੁਹਤਰਿਆਂ, ਹਜ਼ਰਤ ਨਿਜ਼ਾਮੁਦ-ਦੀਨ ਜੀ ਦੇ ਨਜ਼ਦੀਕੀ ਰਿਸ਼ਤੇਦਾਰਾਂ ਅਤੇ ਲੇਖਕ ਦੇ ਉਨ੍ਹਾਂ

ਵਡੇਰਿਆਂ ਤੇ ਭਰਾਵਾਂ ਦਾ ਜ਼ਿਕਰ ਹੈ, ਜੋ ਹਜ਼ਰਤ ਫ਼ਰੀਦੁਦ-ਦੀਨ ਜੀ ਤੇ ਹਜ਼ਰਤ ਨਿਜ਼ਾਮੁਦ-ਦੀਨ ਜੀ ਦੀ ਸੇਵਾ ਵਿਚ ਤਤਪਰ ਰਹੇ।

ਚੌਥੇ ਕਾਂਡ ਵਿਚ ਹਜ਼ਰਤ ਨਿਜ਼ਾਮੁਦ-ਦੀਨ ਦੇ ਖ਼ਲੀਫ਼ਿਆਂ ਦਾ ਜ਼ਿਕਰ ਹੈ। ਏਸੇ ਕਾਂਡ ਵਿਚ ਸ਼ੈਖ਼ ਨਾਸਿਰੁਦ-ਦੀਨ ਮਹਮੂਦ 'ਚਿਰਾਗਿ-ਦਿਹਲੀ' ਦਾ ਜ਼ਿਕਰ ਵੀ ਚਾਰ ਨੁਕਤਿਆਂ ਹੇਠ ਦਿੱਤਾ ਹੋਇਆ ਮਿਲਦਾ ਹੈ।



ਪੰਜਵੇਂ ਕਾਂਡ ਵਿਚ ਹਜ਼ਰਤ ਨਿਜ਼ਾਮੁਦ-ਦੀਨ ਜੀ ਦੇ ਖ਼ਾਸ ਯਾਰਾਂ ਦਾ ਵੇਰਵਾ ਦਿੱਤਾ ਗਿਆ ਹੈ।

ਛੇਵੇਂ ਕਾਂਡ ਵਿਚ ਫੁਟਕਲ ਮਸਲਿਆਂ ਦੀ ਵਿਆਖਿਆ ਕੀਤੀ ਗਈ ਹੈ, ਜਿਵੇਂ ਵਿਸ਼ਵਾਸ, ਸਮਰਪਣ, ਮੁਰੀਦੀ, ਬੈਅਤ, ਗੋਦੜੀ, ਖ਼ਿਲਾਫ਼ਤ, ਕਰਾਮਾਤ, ਆਦਿ।

ਸੱਤਵੇਂ ਕਾਂਡ ਵਿਚ ਉਨ੍ਹਾਂ ਦੁਆਵਾਂ, ਪਾਠਾਂ, ਤੁਕਾਂ ਤੇ ਅਰਦਾਸਾਂ ਦਾ ਜ਼ਿਕਰ ਹੈ ਜੋ ਬਾਬਾ ਫ਼ਰੀਦ ਜੀ ਤੇ ਔਲੀਆ ਜੀ ਜਪਦੇ-ਜਪਾਉਂਦੇ ਤੇ ਤਵੀਤ ਬਣਾ ਬਣਾ ਕੇ ਦੇਂਦੇ ਸਨ।

ਅੱਠਵਾਂ ਕਾਂਡ ਪ੍ਰੀਤ ਤੇ ਪ੍ਰਭੂ-ਦਰਸ਼ਨ ਨੂੰ ਸਮਰਪਿਤ ਹੈ।

ਨੌਵੇਂ ਕਾਂਡ ਵਿਚ ਕੀਰਤਨ, ਵਜਦ ਤੇ ਨ੍ਰਿਤ, ਆਦਿ ਦਾ ਬਿਉਰਾ ਹੈ ਤੇ ਦਸਵੇਂ ਕਾਂਡ ਵਿਚ ਹਜ਼ਰਤ ਨਿਜ਼ਾਮੁਦ-ਦੀਨ ਜੀ ਦੇ ਬਚਨਾਂ ਤੇ ਹੱਥੀਂ-ਲਿਖੀਆਂ ਟੂਕਾਂ, ਆਦਿ ਦਾ ਵੇਰਵਾ ਦਰਜ ਹੈ।

ਕਿਤਾਬ ਦੀ ਉੱਪਰਲੀ ਕਾਂਡਵਾਰ ਸੂਚੀ ਤੋਂ ਹੀ ਸਪਸ਼ਟ ਹੈ ਕਿ ਇਸ ਕਿਤਾਬ ਵਿਚ ਬਾਬਾ ਫ਼ਰੀਦ ਜੀ ਬਾਰੇ ਇੱਕੋ ਥਾਂ ਇਕਾਗਰ ਕੀਤੀ ਹੋਈ ਸਾਮੱਗਰੀ ਤੋਂ ਛੁੱਟ ਹੋਰ ਵੀ ਕਈ ਕਾਂਡਾਂ ਵਿਚ ਬਹੁਤ ਸਾਮੱਗਰੀ ਮੌਜੂਦ ਹੈ। ਜਿੰਨੀ ਵਾਕਫ਼ੀ *ਸਿਅਰੁਲ-ਔਲੀਆ* ਵਿਚ ਬਾਬਾ ਜੀ ਬਾਰੇ ਮਿਲਦੀ ਹੈ, ਓਨੀ ਇਸ ਤੋਂ ਪਹਿਲਾਂ ਦੀ ਕਿਸੇ ਹੋਰ ਕਿਤਾਬ ਵਿਚ ਇਕ ਥਾਂ ਇਕੱਤਰ ਕੀਤੀ ਹੋਈ ਨਹੀਂ ਮਿਲਦੀ। ਆਮ ਤੌਰ ਉੱਤੇ, ਅਮੀਰ ਖ਼ੁਰਦ ਦਾ ਤਰੀਕਾ ਇਹ ਹੈ ਕਿ ਜੋ ਵੀ ਸੂਚਨਾ ਦਿੱਤੀ ਜਾਏ, ਉਹ ਆਪਣੇ ਦਾਦੇ, ਪਿਤਾ, ਹਜ਼ਰਤ ਨਿਜ਼ਾਮੁਦ-ਦੀਨ ਜੀ ਜਾਂ ਕਿਸੇ ਹੋਰ ਇਤਬਾਰੀ ਹਵਾਲੇ ਦੀ ਪੁਸ਼ਟੀ ਨਾਲ ਹੀ ਦਿੱਤੀ ਜਾਏ। ਆਪਣੇ ਕੋਲੋਂ ਉਹ ਓਨਾ ਕੁ ਵੇਰਵਾ ਹੀ ਦੇਂਦਾ ਹੈ, ਜਿਸ ਦਾ ਜਾਂ ਤਾਂ ਉਹ ਆਪ ਗਵਾਹ ਸੀ ਤੇ ਜਾਂ ਉਹ ਸੂਚਨਾ ਸਰਬ-ਪਰਵਾਨ ਹੋ ਚੁੱਕੀ ਸੀ। ਉਸ ਨੇ ਇਸ ਜੁਗਤ ਨਾਲ ਕਈ ਕਰਾਮਾਤਾਂ ਨੂੰ ਵੀ ਸੱਚ ਦੇ ਘੇਰੇ ਵਿਚ ਵਾੜ ਲਿਆ ਹੈ, ਜੋ ਕਿਤਾਬ ਦੀ ਪ੍ਰਮਾਣਿਕਤਾ ਦੀ ਪੁਸ਼ਟੀ ਨਹੀਂ ਕਰਦੀਆਂ। ਇਸ ਦੇ ਬਾਵਜੂਦ ਉਸ ਦੀ ਦਿੱਤੀ ਹੋਈ ਸੂਚਨਾ, ਆਮ ਤੌਰ ਉੱਤੇ, ਪ੍ਰਮਾਣਿਕ ਮੰਨੀ ਜਾਂਦੀ ਰਹੀ ਹੈ। ਕਾਰਨ ਇਹ ਹੈ ਕਿ ਬਾਬਾ ਫ਼ਰੀਦ ਦੇ ਨਿੱਤ ਦੇ ਜੀਵਨ ਬਾਰੇ ਉਹ ਇੰਨੀ ਬਾਰੀਕੀ ਨਾਲ ਵੇਰਵੇ ਭਰਦਾ ਹੈ ਕਿ ਲੱਗਦਾ ਹੈ ਅਸੀਂ ਸਭ ਕੁੱਝ ਆਪਣੀਆਂ ਅੱਖਾਂ ਨਾਲ ਵੇਖ ਰਹੇ ਹਾਂ ਤੇ ਕੰਨਾਂ ਨਾਲ ਸੁਣ ਰਹੇ ਹਾਂ। *ਫ਼ਵਾਇਦੁਲ-ਫ਼ੁਆਦ ਤੇ ਖ਼ੈਰੁਲ-ਮਜਾਲਿਸ* ਵਿਚ ਵੀ, ਜਿਵੇਂ ਕਿ ਅਸੀਂ ਵੇਖ ਆਏ ਹਾਂ, ਬਾਬਾ ਫ਼ਰੀਦ ਜੀ ਬਾਰੇ ਵਾਕਫ਼ੀ ਮਿਲਦੀ ਹੈ, ਪਰ ਜਿਸ ਤਰ੍ਹਾਂ ਅਮੀਰ ਖ਼ੁਰਦ ਸਾਰੀ ਸਾਮੱਗਰੀ ਨੂੰ ਇਕ ਥਾਂ ਇਕੱਠੀ ਕਰ ਕੇ ਚਰਿੱਤਰ-ਉਸਾਰੀ ਲਈ ਵਰਤਦਾ ਹੈ, ਉਹ ਨਾ *ਫ਼ਵਾਇਦ* ਵਿਚ ਪ੍ਰਾਪਤ ਹੈ ਨਾ *ਖ਼ੈਰੁਲ-ਮਜਾਲਿਸ* ਵਿਚ। ਇਨ੍ਹਾਂ ਦੁਹਾਂ ਕਿਤਾਬਾਂ ਵਿਚ ਇਹ ਵਾਕਫ਼ੀ ਖਿੱਲਰੀ ਹੋਈ ਹੈ। ਇਸ ਕਿਤਾਬ ਵਿਚ ਬਾਬਾ ਫ਼ਰੀਦ ਜੀ ਦੇ ਚਰਿੱਤਰ ਵਾਲੇ ਭਾਗ ਵਿਚ ਪਰੋਸੀ ਗਈ ਸੂਚਨਾ ਇਸ ਤਰ੍ਹਾਂ ਦੀ ਹੈ।

ਬਾਬਾ ਜੀ ਦਾ ਪਿੱਛਾ ਕਾਬਲ ਦੇ ਬਾਦਸ਼ਾਹ ਫ਼ਰੁੱਖ਼ ਸ਼ਾਹ ਨਾਲ ਜੁੜਦਾ ਸੀ। ਜਦੋਂ ਚੰਗੇਜ਼ ਖ਼ਾਨ ਨੇ ਕਾਬਲ ਉਜਾੜਿਆ ਤਾਂ ਬਾਬਾ ਜੀ ਦਾ ਪਿਤਾਮਾ ਜੰਗ ਵਿਚ ਮਾਰਿਆ ਗਿਆ। ਆਪ ਦੇ ਦਾਦਾ ਕਾਜ਼ੀ ਸ਼ੁਐਬ ਆਪਣੇ ਤਿੰਨ ਸੁਪੁੱਤਰਾਂ ਸਮੇਤ, ਲਾਹੌਰ ਤੋਂ ਹੁੰਦੇ ਹੋਏ, ਕਸੂਰ ਵਿਚ ਜਾ ਟਿਕੇ ਸਨ। ਸਮੇਂ ਦੇ ਬਾਦਸ਼ਾਹ ਵੱਲੋਂ ਉਨ੍ਹਾਂ ਨੂੰ ਖੋਤਵਾਲ (ਕੋਠੇਵਾਲ) ਦਾ ਕਾਜ਼ੀ ਲਾ ਦਿੱਤਾ ਗਿਆ। ਬਾਬਾ ਫ਼ਰੀਦ ਜੀ ਦਾ ਜਨਮ ਏਸੇ ਪਿੰਡ ਵਿਚ ਹੋਇਆ। ਮੁਲਤਾਨ ਵਿਚ, ਜਿੱਥੇ ਬਾਬਾ ਜੀ ਉਚੇਰੀ ਪੜ੍ਹਾਈ ਲਈ ਗਏ ਹੋਏ ਸਨ, ਆਪ ਦਾ ਮੇਲ ਹਜ਼ਰਤ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਨਾਲ ਹੋਇਆ। *ਸਿਅਰ* ਵਿਚ *ਨਾਫ਼ਿਅ* ਪਾਠ-ਪੁਸਤਕ ਨਾਲ ਸੰਬੰਧਿਤ *ਖ਼ੈਰੁਲ ਮਜਾਲਿਸ* ਵਾਲੀ ਪੂਰੀ ਕਹਾਣੀ ਕੁੱਝ ਵਧੇਰੇ ਵਿਸਤਾਰ ਨਾਲ ਦਿੱਤੀ ਹੋਈ ਹੈ, ਜਿਸ ਦੇ ਫਲ-ਸਰੂਪ ਬਾਬਾ ਜੀ ਨੂੰ ਕਾਕੀ ਜੀ ਦੇ ਨਾਲ ਹੀ ਦਿੱਲੀ ਜਾਣ ਦਾ ਮੌਕਾ ਮਿਲਿਆ। ਬਾਬਾ ਜੀ ਨੇ ਰਸਮੀ ਬੈਅਤ ਉਪਰੰਤ, ਕਾਕੀ ਜੀ ਨੂੰ ਆਪਣਾ ਪੀਰ ਥਾਪ ਲਿਆ। ਫ਼ਰੀਦ ਜੀ ਕਪੜਿਆਂ ਤੇ ਖਾਧ-ਖ਼ੁਰਾਕ ਵੱਲੋਂ ਬੇਧਿਆਨ ਰਹਿੰਦੇ ਸਨ ਤੇ ਏਕਾਂਤ ਵਿਚ ਰਹਿ ਕੇ ਭਜਨ-ਬੰਦਗੀ ਵਿਚ ਲੀਨ ਹੋਣਾ ਵਧੇਰੇ ਪਸੰਦ ਕਰਦੇ ਸਨ। ਜਦੋਂ ਕਾਕੀ ਜੀ ਨੇ ਬਾਬਾ ਜੀ ਨੂੰ ਆਪਣਾ ਖ਼ਲੀਫ਼ਾ ਥਾਪਿਆ, ਓਦੋਂ ਸ਼ਰਧਾਲੂਆਂ ਦੀ ਭੀੜ ਤੋਂ ਬਚਣ ਲਈ ਆਪ ਹਾਂਸੀ (ਹਰਿਆਣਾ) ਚਲੇ ਗਏ। ਓਥੋਂ ਅੱਗੇ ਪਹਿਲਾਂ ਖੋਤਵਾਲ (ਕੋਠੇਵਾਲ), ਫੇਰ ਅਜੋਧਨ ਜਾ ਵੱਸੇ।





ਅਜੋਧਨ ਵਿਚ ਜਦੋਂ ਆਪ ਦਾ ਡੇਰਾ ਬਣ ਗਿਆ ਤਾਂ ਹਰ ਆਏ-ਗਏ ਲਈ ਲੰਗਰ ਹਰ ਵੇਲੇ ਤਿਆਰ ਰੱਖਿਆ ਜਾਂਦਾ ਸੀ। ਆਪ ਦਾ ਵਰਤਾਉ ਅਣਜਾਣਿਆਂ ਨਾਲ ਵੀ ਜਾਣੂਆਂ ਵਾਲਾ ਹੀ ਹੁੰਦਾ ਸੀ। ਇਹ ਕਦੀ ਨਹੀਂ ਸੀ ਹੋਇਆ ਕਿ ਉਹ ਅੰਦਰ ਕੁੱਝ ਹੋਣ ਤੇ ਬਾਹਰ ਕੁੱਝ ਹੋਰ ਹੋਣ। ਆਪ ਰਾਤ ਦੀ ਰੋਟੀ ਤੋਂ ਵਿਹਲੇ ਹੋ ਕੇ ਮਗ਼ਰਿਬ ਦੀ ਨਮਾਜ਼ ਅਦਾ ਕਰਦੇ। ਉਪਰੰਤ ਭਜਨ-ਬੰਦਗੀ ਵਿਚ ਲੀਨ ਹੋ ਜਾਂਦੇ। ਜਦੋਂ ਸਭ ਪਾਸਿਓਂ ਵਿਹਲੇ ਹੋ ਜਾਂਦੇ ਤਾਂ ਦਸਤਰਖ਼ਾਨ ਵਿਛਦਾ, ਜਿਸ ਉੱਤੇ ਕਈ ਤਰ੍ਹਾਂ ਦੇ ਖਾਣੇ ਪਰੋਸੇ ਜਾਂਦੇ। ਆਪ ਨੇਮ ਨਾਲ ਇੱਕੋ ਸਾਲਣ ਵਰਤਦੇ। ਰਾਤ ਨੂੰ ਆਪ ਦੇ ਸੌਣ ਲਈ ਕਰੜੇ ਪੱਠਿਆਂ ਨਾਲ ਉਣੀ ਹੋਈ ਮੰਜੀ ਡਾਹੀ ਜਾਂਦੀ। ਇਕ ਦਿਨ ਘਰ ਵਿਚ ਲੂਣ ਵੀ ਨਹੀਂ ਸੀ। ਸੇਵਕ ਨੇ ਥੋੜ੍ਹਾ ਜਿਹਾ ਲੂਣ ਉਧਾਰ ਲਿਆ ਕੇ ਵਰਤ ਲਿਆ। ਬਾਬਾ ਜੀ ਨੇ ਉਹ ਖਾਣਾ ਖਾਣ ਤੋਂ ਇਨਕਾਰ ਕਰ ਦਿੱਤਾ। ਅੰਤਲੇ ਦਿਨਾਂ ਵਿਚ ਬਾਬਾ ਜੀ ਦੇ ਘਰ ਦਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਤੁਰਦਾ ਸੀ। ਹਜ਼ਰਤ ਨਿਜ਼ਾਮੁਦ-ਦੀਨ ਫ਼ਰਮਾਉਂਦੇ ਸਨ ਕਿ ਉਨ੍ਹਾਂ ਦਿਨਾਂ ਵਿਚ ਮੈਂ ਕਦੀ ਪੇਟ ਭਰ ਕੇ ਖਾਣਾ ਨਹੀਂ ਸੀ ਖਾਧਾ।

ਬਾਬਾ ਜੀ ਦੀਆਂ ਕਈ ਪਤਨੀਆਂ ਸਨ। ਕਦੀ ਸੇਵਕ ਆ ਕੇ ਅਰਜ਼ ਕਰਦਾ ਕਿ ਜਨਾਬ ਆਪ ਦਾ ਫ਼ਲਾਣਾ ਸੁਪੁੱਤਰ ਇਕ ਦਿਨ ਤੋਂ ਭੁੱਖਾ ਭਾਣਾ ਪਿਆ ਹੈ ਜਾਂ ਫ਼ਲਾਣੀ ਬੇਟੀ ਦੋ ਦਿਨ ਤੋਂ ਭੁੱਖੀ ਤੜਪ ਰਹੀ ਹੈ ਤਾਂ ਆਪ ਸੁਣੀ ਨੂੰ ਅਣਸੁਣੀ ਕਰ ਛੱਡਦੇ। ਇਕ ਦਿਨ ਆਪ ਦੀ ਇਕ ਸੁਪਤਨੀ ਨੇ ਆ ਕੇ ਦੱਸਿਆ ਕਿ ਆਪ ਦਾ ਬੱਚਾ ਭੁੱਖ ਨਾਲ ਮਰਨ-ਕਿਨਾਰੇ ਪਿਆ ਹੈ। ਬਾਬਾ ਜੀ ਨੇ ਫ਼ਰਮਾਇਆ ਕਿ ਜੇ ਹੋਣੀ ਉਸ ਦੇ ਸਿਰ ਉੱਤੇ ਸਵਾਰ ਹੈ ਤਾਂ ਖ਼ੁਦਾ ਦਾ ਬੰਦਾ ਮਸਊਦ ਕੀ ਕਰ ਸਕਦਾ ਹੈ ?

ਸ਼ੁਰੂ ਸ਼ੁਰੂ ਵਿਚ ਜਦੋਂ ਬਾਬਾ ਫ਼ਰੀਦ ਜੀ ਨੇ ਭੁੱਖਾਂ ਕੱਟਣ ਦਾ ਮਨ ਬਣਾਇਆ ਤਾਂ ਕਾਕੀ ਜੀ ਨੇ ਹਿਦਾਇਤ ਕੀਤੀ ਕਿ ਜੇ ਰੋਜ਼ੇ ਰੱਖਣੇ ਹੀ ਹਨ ਤਾਂ 'ਤੈ' ਵਾਲੇ ਰੋਜ਼ੇ ਰੱਖੋ। 'ਤੈ' ਰੋਜ਼ਾ ਉਹ ਹੁੰਦਾ ਹੈ ਜੋ ਅਣਮੰਗੀ, ਅਚਾਨਕ ਬਾਹਰੋਂ ਆਈ ਖ਼ੁਰਾਕ ਨਾਲ ਖੋਲ੍ਹਿਆ ਜਾਂਦਾ ਹੈ। ਬਾਬਾ ਜੀ ਨੇ ਓਦੋਂ ਹੀ 'ਤੈ' ਰੋਜ਼ੇ ਰੱਖਣੇ ਸ਼ੁਰੂ ਕਰ ਦਿੱਤੇ। ਇਕ ਵਾਰੀ ਇਸ ਤਰ੍ਹਾਂ ਹੋਇਆ ਕਿ ਛੇ ਦਿਨ ਲੰਘ ਗਏ ਤੇ ਬਾਹਰੋਂ ਕੋਈ ਵੀ ਖਾਣ-ਪੀਣ ਦੀ ਵਸਤ ਨਾ ਬਹੁੜੀ। ਬਾਬਾ ਜੀ ਬੇਹੱਦ ਨਿਢਾਲ ਹੋ ਗਏ। ਅਖ਼ੀਰ ਜਦੋਂ ਬਿਲਕੁਲ ਬੱਸ ਹੋ ਗਈ ਤਾਂ ਧਰਤੀ ਉੱਤੋਂ ਕੁੱਝ ਮਿੱਟੀ ਦੀਆਂ ਢੇਲੀਆਂ ਚੁੱਕ ਕੇ ਮੂੰਹ ਵਿਚ ਪਾ ਲਈਆਂ। ਮੂੰਹ ਵਿਚ ਪੈਂਦਿਆਂ ਹੀ ਇਹ ਢੇਲੀਆਂ ਸ਼ੱਕਰ ਦੀਆਂ ਡਲੀਆਂ ਬਣ ਗਈਆਂ। ਜਦੋਂ ਹਜ਼ਰਤ ਕੁਤਬੁਦ-ਦੀਨ ਜੀ ਨੂੰ ਸਾਰੀ ਗੱਲ ਸੁਣਾਈ ਗਈ ਤਾਂ ਉਨ੍ਹਾਂ ਨੇ ਖ਼ੁਸ਼ ਹੋ ਕੇ ਵਰ ਦਿੱਤਾ, "ਜਾਓ, ਸਦਾ ਸ਼ੱਕਰ ਦੀ ਤਰ੍ਹਾਂ ਮਿੱਠੇ ਰਹੋਗੇ।" ਬਾਬਾ ਜੀ ਨੂੰ ਇਸੇ ਘਟਨਾ ਕਰ ਕੇ, 'ਪੀਰਿ-ਸ਼ੱਕਰਬਾਰ' (ਸ਼ੱਕਰ ਵਸਾਉਣ ਵਾਲਾ ਪੀਰ) ਜਾਂ 'ਗੰਜਿ-ਸ਼ਕਰ' (ਸ਼ੱਕਰ ਦਾ ਖ਼ਜ਼ਾਨਾ) ਕਿਹਾ ਜਾਂਦਾ ਹੈ। ਕੁੱਝ ਚਿਰ ਪਿੱਛੋਂ ਆਪਣੇ ਪੀਰ ਤੋਂ ਪੁੱਠੇ ਲਟਕ ਕੇ ਛਿਲਾ ਕੱਟਣ ਦੀ ਆਗਿਆ ਲੈ ਲਈ ਪਰ ਯੋਗ ਥਾਂ ਨਾ ਲੱਭੀ, ਸੋ ਹਾਂਸੀ ਤੋਂ ਚਲੇ ਗਏ। ਓਥੋਂ ਨਿਰਾਸ ਹੋ ਕੇ ਲੱਭਦੇ-ਲਭਾਉਂਦੇ ਉੱਚ ਜਾ ਪਹੁੰਚੇ। ਓਥੇ ਇਕ ਮਸੀਤ ਵੇਖੀ ਜਿਸ ਵਿਚ ਇਕ ਖੂਹ ਹੈ ਸੀ ਤੇ ਖੂਹ ਕੋਲ ਇਕ ਰੁੱਖ ਵੀ ਖੜਾ ਸੀ। ਸਬਬ ਇਹ ਬਣਿਆ ਕਿ ਓਥੇ ਜਿਹੜਾ ਬੰਦਾ ਬਾਂਗ ਦੇਣ ਵਾਸਤੇ ਰੱਖਿਆ ਹੋਇਆ ਸੀ, ਉਹ ਪਿੱਛੋਂ ਹਾਂਸੀ ਦਾ ਨਿਕਲ ਪਿਆ। ਉਹ ਬਾਬਾ ਜੀ ਨੂੰ ਜਾਣਦਾ ਸੀ। ਉਸ ਦਾ ਨਾਂ ਸੀ ਰਸ਼ੀਦੁਦ-ਦੀਨ। ਆਪ ਨੇ ਉਸ ਨਾਲ ਆਪਣਾ ਭੇਦ ਸਾਂਝਾ ਕੀਤਾ ਤੇ ਸਹੁੰ ਚੁਕਾ ਦਿੱਤੀ ਕਿ ਕਿਸੇ ਨੂੰ ਖ਼ਬਰ ਨਹੀਂ ਕਰਨੀ। ਰਾਤ ਨੂੰ ਰੁੱਖ ਨਾਲ ਰੱਸੀ ਬੰਨ੍ਹ ਕੇ ਉਸ ਦਾ ਦੂਜਾ ਪਾਸਾ ਆਪਣੇ ਪੈਰ ਨਾਲ ਬੰਨ੍ਹਿਆ ਤੇ ਖੂਹ ਵਿਚ ਉਲਟੇ ਲਟਕ ਗਏ। ਸਾਰੀ ਰਾਤ ਭਜਨ-ਬੰਦਗੀ ਵਿਚ ਲੱਗੇ ਰਹੇ। ਤੜਕੇ-ਤੜਕੇ ਬਾਂਗੀ ਨੇ ਆ ਕੇ ਉਨ੍ਹਾਂ ਨੂੰ ਬਾਹਰ ਕੱਢ ਲਿਆ। ਇਸ ਤਰ੍ਹਾਂ ਪੂਰੀਆਂ ਚਾਲ੍ਹੀ ਰਾਤਾਂ ਉਲਟੇ ਲਟਕ ਕੇ ਬੰਦਗੀ ਕਰਦੇ ਰਹੇ।



ਕਿਸੇ ਬਾਂਗੀ ਨੇ ਆਪ ਨੂੰ ਅਰਜ਼ ਕੀਤੀ ਕਿ ਘਰ ਵਿਚ ਕੁੜੀਆਂ ਢੇਰ ਸਾਰੀਆਂ ਹਨ, ਗੁਜ਼ਾਰਾ ਨਹੀਂ ਚੱਲਦਾ। ਮੇਰੇ ਹੱਕ ਵਿਚ ਦੁਆ ਕਰੋ ਤਾਂ ਜੋ ਖ਼ੁਸ਼ਹਾਲ ਹੋਵਾਂ। ਆਪ ਨੇ ਕਿਹਾ, "ਤੂੰ ਵਾਅਜ਼ (ਨਸੀਹਤ ਵਾਲਾ ਧਾਰਮਿਕ ਵਿਆਖਿਆਨ) ਕਰਿਆ ਕਰ।" ਕਹਿਣ ਲੱਗਾ, "ਜੀ ਮੈਂ ਅਸਲੋਂ ਅਨਪੜ੍ਹ ਹਾਂ।" ਆਪ ਨੇ ਫ਼ਰਮਾਇਆ, "ਕੋਈ ਗੱਲ ਨਹੀਂ; ਤੂੰ ਮਿੰਬਰ ਉੱਤੇ ਪੈਰ ਤਾਂ ਰੱਖ।" ਉਹ ਆਪਣੇ ਵੇਲੇ ਦਾ ਬੇਨਜ਼ੀਰ 'ਵਾਇਜ਼' (ਧਾਰਮਿਕ ਭਾਸ਼ਣਕਾਰ) ਬਣਿਆ ਤੇ ਘਰ ਦੀ ਗ਼ਰੀਬੀ ਆਪਣੇ ਆਪ ਦੂਰ ਹੋ ਗਈ।

ਇਕ ਵਾਰੀ ਜ਼ਿਆਉਦ-ਦੀਨ ਨਾਂ ਦਾ ਇਕ ਅਧਿਆਪਕ, ਜੋ ਬਹੁਤ ਥੋੜੇ ਇਲਮਾਂ ਦਾ ਗਿਆਤਾ ਸੀ, ਡਰਦਾ-ਡਰਦਾ ਬਾਬਾ ਜੀ ਪਾਸ ਹਾਜ਼ਰ ਹੋਇਆ। ਬਾਬਾ ਜੀ ਨੇ ਪੁੱਛਿਆ, " 'ਮਨਾਤ' ਬਾਰੇ ਕੁੱਝ ਦੱਸੋਗੇ ?" ਉਹ ਖ਼ੁਸ਼ ਹੋ ਗਿਆ ਕਿਉਂਕਿ ਉਸ ਨੂੰ 'ਮਨਾਤ' ਦੀ ਜਾਣਕਾਰੀ ਸੀ। ਇਹ ਕਹਾਣੀ ਸੁਣਾ ਕੇ ਔਲੀਆ ਜੀ ਨੇ ਫ਼ਰਮਾਇਆ ਕਿ ਬਾਬਾ ਜੀ ਨੂੰ ਅੰਤਰ-ਆਤਮੇ ਚਾਨਣ ਸੀ ਕਿ ਏਸ ਭਲੇ ਲੋਕ ਨੂੰ ਕੀ ਪਤਾ ਹੈ ਤੇ ਕੀ ਪਤਾ ਨਹੀਂ ਹੈ। ਆਪ ਨੇ ਉਸ ਨੂੰ ਸ਼ਰਮਿੰਦਾ ਨਹੀਂ ਹੋਣ ਦਿੱਤਾ।



ਔਲੀਆ ਜੀ ਨੇ ਇਕ ਹੋਰ ਗੱਲ ਸੁਣਾਈ ਕਿ ਜਦੋਂ ਮੈਂ ਆਪ ਦੇ ਚਰਨਾਂ ਵਿਚ ਬੈਠ ਕੇ *ਕੁਰਆਨ* ਸ਼ਰੀਫ਼ ਪੜ੍ਹਨਾ ਸ਼ੁਰੂ ਕੀਤਾ ਤਾਂ ਆਪ ਨੇ ਫ਼ਰਮਾਇਆ, "ਪਹਿਲਾਂ, 'ਅਲ ਹਮਦ' ਪੜ੍ਹੋ।" ਮੈਂ ਓਥੋਂ ਪੜ੍ਹਨਾ ਸ਼ੁਰੂ ਕਰ ਲਿਆ। ਜਦੋਂ 'ਵ ਲੱਜ਼ਾਲੀਨ' ਉੱਤੇ ਪਹੁੰਚਿਆ ਤਾਂ ਬੋਲੇ, "ਜ਼ਾਦ ਨੂੰ (ض) ਇਉਂ ਉਚਾਰੋ, ਜਿਵੇਂ ਮੈਂ ਉਚਾਰ ਰਿਹਾ ਹਾਂ।" ਔਲੀਆ ਜੀ ਨੇ ਲੱਖ ਜਤਨ ਕੀਤਾ ਪਰ 'ਜ਼' (ض) ਦੀ ਧੁਨੀ ਨੂੰ ਬਾਬਾ ਜੀ ਵਾਂਗ ਨਾ ਹੀ ਉਚਾਰ ਸਕੇ।

*ਸਿਅਰ* ਵਿਚ *ਕੁਰਆਨ* ਸ਼ਰੀਫ਼ ਵਿੱਚੋਂ ਕੁੱਝ ਹੋਰ ਸ਼ਬਦਾਂ ਤੇ ਤੁੱਕਾਂ ਦੇ ਨਮੂਨੇ ਵੀ ਦਿੱਤੇ ਹੋਏ ਹਨ ਜਿਨ੍ਹਾਂ ਦੇ ਸ਼ੁੱਧ ਉਚਾਰਨ ਬਾਬਾ ਜੀ ਨੇ ਬੋਲ-ਬੋਲ ਕੇ ਸਿਖਾਏ। ਸਪਸ਼ਟ ਹੈ ਕਿ ਬਾਬਾ ਜੀ ਅਰਬੀ ਜ਼ਬਾਨ ਦੇ, ਖ਼ਾਸ ਕਰ ਕੇ *ਕੁਰਆਨ* ਸ਼ਰੀਫ਼ ਤੇ ਇਸ ਦੇ ਸ਼ੁੱਧ ਉਚਾਰਨ ਦੇ ਬੜੇ ਵੱਡੇ ਵਿਦਵਾਨ ਸਨ। ਇਸੇ ਪ੍ਰਸੰਗ ਵਿਚ ਅਮੀਰ ਖ਼ੁਰਦ ਹੁਰਾਂ ਬਾਬਾ ਫ਼ਰੀਦ ਵੱਲੋਂ ਸੁਲਤਾਨ ਗ਼ਿਆਸੁਦ-ਦੀਨ ਬਲਬਨ ਦੇ ਨਾਂ ਅਰਬੀ ਵਿਚ ਲਿਖੀ ਉਸ ਸਿਫ਼ਾਰਸ਼ੀ ਚਿੱਠੀ ਦੀ ਨਕਲ ਵੀ ਦਿੱਤੀ ਹੋਈ ਹੈ, ਜਿਸ ਦਾ ਇਸ ਕਿਤਾਬ ਵਿਚ ਪਹਿਲਾਂ ਜ਼ਿਕਰ ਆ ਚੁੱਕਾ ਹੈ।

ਇਕ ਵਾਰੀ ਦੀ ਗੱਲ ਹੈ ਕਿ ਹਜ਼ਰਤ ਮੁਈਨੁਦ-ਦੀਨ ਹਸਨ ਸਿਜਜ਼ੀ, ਹਜ਼ਰਤ ਕੁਤਬੁਦ-ਦੀਨ ਬਖ਼ਤਯਾਰ ਕਾਕੀ ਤੇ ਖ਼੍ਵਾਜਾ ਫ਼ਰੀਦੁਦ-ਦੀਨ ਇੱਕੋ ਹੁਜਰੇ ਵਿਚ ਬੈਠੇ ਹੋਏ ਸਨ। ਖ਼੍ਵਾਜਾ ਮੁਈਨੁਦ-ਦੀਨ ਨੇ ਬਾਬਾ ਫ਼ਰੀਦ ਵੱਲ ਇਸ਼ਾਰਾ ਕਰ ਕੇ ਖ਼੍ਵਾਜਾ ਕੁਤਬੁਦ-ਦੀਨ ਨੂੰ ਕਿਹਾ ਕਿ ਇਸ ਜਵਾਨ ਨੂੰ ਅਜੇ ਹੋਰ ਕਿੰਨਾ ਚਿਰ ਤਪੱਸਿਆ ਦੀ ਅੱਗ ਵਿਚ ਤਪਾਉਣਾ ਹੈ ? ਜੋ ਕੁੱਝ ਬਖ਼ਸ਼ਣਾ ਜੇ, ਹੁਣੇ ਬਖ਼ਸ਼ ਕੇ ਵਿਹਲੇ ਹੋ ਜਾਓ। ਫੇਰ ਆਪ ਸੱਜੇ ਪਾਸੇ ਖੜੇ ਹੋਏ, ਖੱਬੇ ਪਾਸੇ ਕਾਕੀ ਜੀ ਨੂੰ ਖੜਾ ਕੀਤਾ ਤੇ ਵਿਚਕਾਰ ਬਾਬਾ ਫ਼ਰੀਦ ਜੀ ਨੂੰ ਖੜਾ ਕਰ ਕੇ ਉਨ੍ਹਾਂ ਉੱਤੇ ਬਖ਼ਸ਼ਿਸ਼ ਕੀਤੀ।

ਜਦੋਂ ਸ਼ੈਖ਼ ਕੁਤਬੁਦ-ਦੀਨ ਦਾ ਅੰਤ ਦਾ ਸਮਾਂ ਨੇੜੇ ਆਇਆ ਤਾਂ ਲੋਕਾਂ ਵੱਲ ਮੂੰਹ ਕਰ ਕੇ ਬੋਲੇ ਕਿ ਮੇਰਾ ਇਹ ਜਾਮਾ, ਇਹ ਡੰਡਾ ਤੇ ਮੋਰੀਆਂ ਖੜਾਵਾਂ ਸ਼ੈਖ਼ ਫ਼ਰੀਦੁਦ-ਦੀਨ ਨੂੰ ਪਹੁੰਚਾ ਦੇਣੀਆਂ। ਬਾਬਾ ਫ਼ਰੀਦ ਜੀ ਓਸ ਵੇਲੇ ਹਾਂਸੀ ਵਿਚ ਟਿਕੇ ਹੋਏ ਸਨ। ਉਹ ਕਾਕੀ ਜੀ ਦੇ ਦੇਹਾਂਤ ਤੋਂ ਚੌਥੇ ਦਿਨ ਦਿੱਲੀ ਪਹੁੰਚੇ। ਕਾਜ਼ੀ ਮੁਹੱਯੁਉਦ-ਦੀਨ ਨਾਗੌਰੀ ਨੇ ਉਹ ਚੀਜ਼ਾਂ ਸ਼ੈਖ਼ ਸਾਹਿਬ ਨੂੰ ਸੌਂਪ ਦਿੱਤੀਆਂ। ਆਪ ਨੇ ਉਹ ਜਾਮਾ ਪਹਿਨ ਲਿਆ ਤੇ ਕਾਕੀ ਜੀ ਵਾਲੀ ਗੱਦੀ ਉੱਤੇ ਸਜ ਗਏ।

ਇਕ ਵਾਰੀ ਬਾਬਾ ਫ਼ਰੀਦ ਜੀ ਦੇ ਘਰ ਇਕ ਦਰਵੇਸ਼ ਆਇਆ ਜੋ ਭੁੱਖਾ ਸੀ। ਸਬਬ ਨਾਲ ਓਸ ਵੇਲੇ ਘਰ ਵਿਚ ਖਾਣ ਵਾਲੀ ਕੋਈ ਚੀਜ਼ ਹੈ ਨਹੀਂ ਸੀ। ਥੋੜੀ ਜਿਹੀ ਜੁਆਰ ਕਿਸੇ ਭਾਂਡੇ ਵਿੱਚੋਂ ਨਿਕਲ ਆਈ। ਆਪ ਨੇ ਆਪਣੇ ਹੱਥਾਂ ਨਾਲ ਉਸ ਨੂੰ ਸਾਫ਼ ਕੀਤਾ, ਸਿਲ ਉੱਤੇ ਵੱਟੇ ਨਾਲ ਪੀਹ ਕੇ ਉਸ ਦਾ ਆਟਾ ਬਣਾਇਆ ਤੇ ਰੋਟੀ ਪਕਾ ਕੇ ਦਰਵੇਸ਼ ਦੇ ਸਾਹਮਣੇ ਜਾ ਧਰੀ।

ਅਮੀਰ ਖ਼ੁਰਦ ਲਿਖਦਾ ਹੈ ਕਿ ਹਜ਼ਰਤ ਨਿਜ਼ਾਮੁਦ-ਦੀਨ ਜੀ ਨੇ ਆਪਣੇ ਮੁਬਾਰਕ ਹੱਥ ਨਾਲ ਬਾਬਾ ਫ਼ਰੀਦ ਜੀ ਦੇ ਕਈ ਬਚਨ ਲਿਖ ਕੇ ਸਾਂਭੇ ਹੋਏ ਸਨ। ਇਨ੍ਹਾਂ ਵਿੱਚੋਂ ਕਈ ਬਚਨ ਉਸ ਨੇ ਬਾਬਾ ਜੀ ਦੇ ਹਾਲ ਦੇ ਛੇਵੇਂ ਨੁਕਤੇ ਵਿਚ ਦਿੱਤੇ ਹੋਏ ਹਨ।[1]

ਲੇਖਕ ਨੇ ਨਾਸਿਰੁਦ-ਦੀਨ ਦੀ 'ਉੱਚ' ਤੇ ਮੁਲਤਾਨ ਵੱਲ ਦੀ ਚੜ੍ਹਾਈ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਸਾਰਾ ਲਸ਼ਕਰ ਬਾਬਾ ਫ਼ਰੀਦ ਜੀ ਦੀ ਜ਼ਿਆਰਤ ਲਈ ਅਜੋਧਨ ਪਹੁੰਚਿਆ। ਭੀੜ ਬਹੁਤ ਹੋਣ ਕਰਕੇ ਤਿਲ ਰੱਖਣ ਦੀ ਥਾਂ ਵੀ ਨਹੀਂ ਸੀ ਰਹੀ। ਸੇਵਕਾਂ ਨੇ ਬਾਬਾ ਜੀ ਦੇ ਚੋਲੇ ਦੀ ਇਕ ਬਾਂਹ ਗਲੀ ਵੱਲ ਲਟਕਾ ਦਿੱਤੀ। ਫ਼ੌਜੀਆਂ ਦੇ ਝੁੰਡ ਆਉਂਦੇ ਤੇ ਬਾਂਹ ਨੂੰ ਚੁੰਮ-ਚੁੰਮ ਕੇ ਅੱਗੇ ਲੰਘਦੇ ਜਾਂਦੇ। ਬਾਂਹ ਲੀਰੋ-ਲੀਰ ਹੋ ਗਈ।



1. ਵੇਖੋ, ਇਸੇ ਕਿਤਾਬ ਦਾ ਲੇਖ 'ਪ੍ਰਮਾਣਿਕ ਫ਼ਰੀਦ'।

ਓਦੋਂ ਬਾਬਾ ਜੀ ਮਸੀਤ ਵਿਚ ਤਸ਼ਰੀਫ਼ ਲੈ ਗਏ ਤੇ ਮੁਰੀਦਾਂ ਨੂੰ ਹੁਕਮ ਦਿੱਤਾ ਕਿ ਮੇਰੇ ਦੁਆਲੇ ਘੇਰਾ ਘੱਤ ਕੇ ਖੜੇ ਹੋ ਜਾਓ ਤਾਂ ਜੋ ਲੋਕ ਦੂਰੋਂ ਸਲਾਮ ਕਰ ਕੇ ਅੱਗੇ ਤੁਰਦੇ ਜਾਣ। ਮੁਰੀਦਾਂ ਨੇ ਇਸੇ ਤਰ੍ਹਾਂ ਕੀਤਾ। ਏਨੇ ਵਿਚ, ਇਕ ਬੁੱਢਾ ਘੇਰਾ ਤੋੜ ਕੇ ਬਾਬਾ ਜੀ ਦੇ ਚਰਨਾਂ ਉੱਤੇ ਆ ਡਿੱਗਾ ਤੇ ਚਰਨਾਂ ਨੂੰ ਚੁੰਮਦਾ ਬੋਲਿਆ, "ਸ਼ੈਖ਼ ਜੀ! ਏਨੀ ਸਖ਼ਤੀ ਨਾ ਵਰਤੋ। ਸਗੋਂ ਰੱਬ ਦੀ ਦਾਤ ਦਾ ਖੁੱਲ੍ਹ ਕੇ ਸ਼ੁਕਰੀਆ ਕਰੋ।" ਬਾਬਾ ਜੀ ਨੇ ਬੁੱਢੇ ਦੀ ਗੱਲ ਸੁਣ ਕੇ ਓਸ ਪਾਸੋਂ ਮੁਆਫ਼ੀ ਮੰਗੀ ਤੇ ਉਸ ਦਾ ਬੜਾ ਸਨਮਾਨ ਕੀਤਾ। ਨਾਸਿਰੁਦ-ਦੀਨ ਆਪ ਗ਼ਿਆਸੁਦ-ਦੀਨ ਦੇ ਤਖ਼ਤ ਉੱਤੇ ਬੈਠਣਾ ਲੋਚਦਾ ਸੀ। ਉਹ ਬਾਬਾ ਜੀ ਲਈ ਤੁਹਫ਼ੇ ਲਿਆਇਆ ਸੀ। ਉਸ ਦੀ ਇੱਛਾ ਸੀ ਕਿ ਬਾਬਾ ਜੀ ਉਸ ਦੇ ਹੱਕ ਵਿਚ ਦੁਆ ਕਰ ਦੇਣ। ਕਾਫ਼ੀ ਸਾਰੀ ਰਕਮ ਤੇ ਚਾਰ ਪਿੰਡਾਂ ਦੇ ਪਟੇ ਉਸ ਨੇ ਬਾਬਾ ਜੀ ਨੂੰ ਭੇਟ ਕੀਤੇ। ਬਾਬਾ ਜੀ ਨੇ ਮੁਸਕਰਾ ਕੇ ਫ਼ਰਮਾਇਆ, "ਨਕਦੀ ਤਾਂ ਬੇਸ਼ੱਕ ਪਈ ਰਹਿਣ ਦਿਓ; ਅਸੀਂ ਦਰਵੇਸ਼ਾਂ ਵਿਚ ਵੰਡ ਦਿਆਂਗੇ ਪਰ ਪਿੰਡਾਂ ਦੇ ਪਟੇ ਵਾਪਸ ਲੈ ਜਾਓ, ਇਨ੍ਹਾਂ ਦੇ ਇੱਛੁਕ ਹੋਰ ਬਥੇਰੇ ਹਨ।" ਬਾਬਾ ਜੀ ਨੇ ਉਸ ਵੇਲੇ ਅਰਬੀ ਭਾਸ਼ਾ ਵਿਚ ਕੁੱਝ ਸ਼ਿਅਰ ਉਚਾਰੇ ਜਿਨ੍ਹਾਂ ਤੋਂ ਨਾਸਿਰੁਦ-ਦੀਨ ਨੇ ਇਹ ਅਰਥ ਕੱਢ ਲਏ ਕਿ ਮੈਨੂੰ ਗੱਦੀ ਮਿਲ ਜਾਏਗੀ।

ਇਕ ਦਿਨ ਬਾਬਾ ਜੀ ਆਪਣਾ ਸੀਸ ਧਰਤੀ ਉੱਤੇ ਟਿਕਾ ਕੇ ਭਜਨ-ਬੰਦਗੀ ਵਿਚ ਲੀਨ ਸਨ। ਸੇਵਕ ਨੇ ਠੰਢ ਤੋਂ ਬਚਾਉਣ ਲਈ ਆਪ ਦੇ ਉੱਤੇ ਇਕ ਖੱਲ ਲਿਆ ਕੇ ਪਾ ਦਿੱਤੀ ਤੇ ਚਾਰੇ ਪਾਸਿਓਂ ਪਿੰਡਾ ਢੱਕ ਦਿੱਤਾ। ਓਦੋਂ ਹੀ ਇਕ ਬੰਦੇ ਨੇ ਆ ਕੇ ਏਨੀ ਉੱਚੀ ਸਲਾਮ ਆਖੀ ਕਿ ਬਾਬਾ ਜੀ ਦੀ ਲਿਵ ਵਿਚ ਵਿਘਨ ਪੈ ਗਿਆ। ਉਨ੍ਹਾਂ ਨੇ ਓਸੇ ਤਰ੍ਹਾਂ ਪਏ ਪਏ ਪੁੱਛਿਆ, "ਜਿਹੜਾ ਨਵਾਂ ਬੰਦਾ ਆਇਐ, ਕੀ ਉਸ ਦਾ ਰੰਗ ਪਿੱਲਾ ਹੈ?" ਔਲੀਆ ਜੀ ਨੇ, ਜੋ ਓਸ ਵੇਲੇ ਕੋਲ ਹੀ ਸਨ, ਕਿਹਾ, "ਜੀ।" ਆਪ ਨੇ ਫੇਰ ਫ਼ਰਮਾਇਆ, "ਕੀ ਉਸ ਨੇ ਆਪਣੇ ਲੱਕ ਦੁਆਲੇ ਇਕ ਜ਼ੰਜੀਰੀ ਵਲ੍ਹੇਟੀ ਹੋਈ ਹੈ?" ਓਸ ਨੇ ਜ਼ੰਜੀਰੀ ਵਲ੍ਹੇਟੀ ਹੋਈ ਸੀ। ਫੇਰ ਬੋਲੇ, "ਕੀ ਇਸ ਦੇ ਕੰਨਾਂ ਵਿਚ ਵੀ ਕੁੱਝ ਪਿਆ ਹੋਇਐ?" ਔਲੀਆ ਜੀ ਨੇ ਕਿਹਾ, "ਹਾਂ ਜੀ, ਪਿਆ ਹੋਇਐ।" ਬਾਬਾ ਜੀ ਨੇ ਫ਼ਰਮਾਇਆ, "ਬੇਇੱਜ਼ਤੀ ਕਰਾਉਣ ਨਾਲੋਂ ਚੰਗਾ ਹੋਵੇਗਾ ਕਿ ਉਹ ਏਥੋਂ ਝੱਟਪੱਟ ਚਲਾ ਜਾਏ।" ਇਹ ਸੁਣ ਕੇ ਉਹ ਇਕਦਮ ਖਿਸਕ ਗਿਆ।

ਇਕ ਵਾਰੀ ਬਾਬਾ ਜੀ ਦੀ ਉਂਗਲੀ ਉੱਤੇ ਸੱਪ ਲੜ ਗਿਆ। ਉਨ੍ਹਾਂ ਨੇ ਕੋਈ ਇਲਾਜ ਨਾ ਕੀਤਾ ਤੇ ਬੰਦਗੀ ਵਿਚ ਲੱਗੇ ਰਹੇ। ਆਪ ਦੇ ਪਿੰਡੇ ਵਿੱਚੋਂ ਮੁੜ੍ਹਕਾ ਬਹੁਤ ਵਗਿਆ ਤੇ ਜ਼ਹਿਰ ਦਾ ਕੋਈ ਅਸਰ ਨਾ ਹੋਇਆ।

ਔਲੀਆ ਜੀ ਨੇ ਇਕ ਆਪ-ਬੀਤੀ ਸੁਣਾਈ ਕਿ ਅਸੀਂ ਕੁੱਝ ਲੋਕ ਅਜੋਧਨ ਵੱਲ ਜਾ ਰਹੇ ਸਾਂ ਕਿ ਸਰਸੀ ਨਾਂ ਦੇ ਜੰਗਲ ਵਿਚ ਇਕ ਸੱਪ ਨੇ ਮੈਨੂੰ ਡੰਗ ਮਾਰਿਆ। ਇਕ ਸਾਥੀ ਨੇ ਕਪੜਾ ਬੰਨ੍ਹ ਦਿੱਤਾ। ਕੁੱਝ ਚਿਰ ਪਿੱਛੋਂ ਜ਼ਹਿਰ ਉਤਰ ਗਿਆ। ਅਸੀਂ ਜਦੋਂ ਅਜੋਧਨ ਪਹੁੰਚੇ ਤਾਂ ਸ਼ਹਿਰ ਦੇ ਦਰਵਾਜ਼ੇ ਬੰਦ ਹੋ ਚੁੱਕੇ ਸਨ। ਮੇਰੇ ਸਾਥੀ ਫ਼ਸੀਲ ਦੇ ਉੱਤੇ ਚੜ੍ਹ ਗਏ। ਉਨ੍ਹਾਂ ਨੇ ਮੇਰਾ ਹੱਥ ਫੜ ਕੇ ਮੈਨੂੰ ਵੀ ਉੱਤੇ ਚਾੜ੍ਹ ਲਿਆ। ਸਵੇਰ ਵੇਲੇ ਅਸੀਂ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਆਪ ਨੇ ਸਭ ਦੀ ਖ਼ਬਰ-ਸਾਰ ਪੁੱਛੀ ਪਰ ਮੇਰੇ ਬਾਰੇ ਚੁੱਪ ਰਹੇ। ਫੇਰ ਬੋਲੇ, "ਸੱਪ ਦਾ ਡੰਗ ਹੈਰਾਨੀ ਦੀ ਗੱਲ ਨਹੀਂ, ਪਰ ਫ਼ਸੀਲ ਦਾ ਟੱਪਣਾ ਜ਼ਰੂਰ ਹੈਰਾਨ ਕਰਨ ਵਾਲੀ ਗੱਲ ਹੈ।"

ਔਲੀਆ ਜੀ ਨੇ ਇਕ ਹੋਰ ਗੱਲ ਸੁਣਾਈ ਕਿ ਯੂਸਫ਼ ਹਾਂਸਵੀ, ਜੋ ਸਾਡਾ ਪੁਰਾਣਾ ਦੋਸਤ ਸੀ, ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਬਾਬਾ ਜੀ ਨੇ ਪੁੱਛਿਆ, "ਤੁਸੀਂ ਉੱਚ ਵਿਚ ਕਿਸ ਕਿਸ ਨੂੰ ਮਿਲੇ?" ਯੂਸਫ਼ ਨੇ ਇਕ ਇਕ ਬੰਦੇ ਦਾ ਵੇਰਵਾ ਦੇਂਦਿਆਂ ਦੱਸਿਆ ਕਿ ਓਥੋਂ ਦੇ ਲੋਕ ਬੰਦਗੀ ਵਿਚ ਰੁੱਝੇ ਰਹਿੰਦੇ ਨੇ। ਬਾਬਾ ਜੀ ਦੇ ਮਨ ਵਿਚ ਉਨ੍ਹਾਂ ਲੋਕਾਂ ਨੂੰ ਵੇਖਣ ਦੀ ਇੱਛਾ ਪੈਦਾ ਹੋਈ। ਵੁਜ਼ੂ ਕਰਨ ਦੇ ਬਹਾਨੇ ਉੱਠੇ ਤੇ ਬਾਹਰ ਗਏ ਤੇ ਉੱਚ ਪਹੁੰਚ ਗਏ। ਕੁੱਝ ਚਿਰ ਲੰਘ ਗਿਆ ਤਾਂ ਲੋਕਾਂ ਨੇ ਆਪ ਨੂੰ ਮਸੀਤ ਦੇ ਅੰਦਰ ਬਾਹਰ ਲੱਭਣਾ ਸ਼ੁਰੂ ਕੀਤਾ ਪਰ ਕਿਤੇ ਨਾ ਲੱਭੇ। ਥੋੜੀ ਦੇਰ ਬਾਅਦ ਆਪ ਪ੍ਰਗਟ ਹੋ ਗਏ। ਯੂਸਫ਼ ਨੇ ਪੁੱਛਿਆ, "ਆਪ ਕਿੱਥੇ ਚਲੇ ਗਏ ਸਾਓ?" ਆਪ ਨੇ ਫ਼ਰਮਾਇਆ, "ਤੁਸੀਂ ਉੱਚ ਦੇ ਲੋਕਾਂ ਦੀ ਬੜੀ ਸੋਭਾ ਕੀਤੀ ਸੀ ਸੋ ਮੈਂ ਉਨ੍ਹਾਂ ਨੂੰ ਵੇਖਣ ਲਈ ਓਥੇ ਚਲਾ ਗਿਆ ਸਾਂ।"

ਇਕ ਵਾਰੀ ਬਾਬਾ ਜੀ ਨੂੰ ਕਿਸੇ ਰੋਗ ਨੇ ਏਨਾ ਨਿਢਾਲ ਕਰ ਦਿੱਤਾ ਕਿ ਆਪ ਪਾਸੋਂ ਚਾਰ ਕਦਮ

ਪੁੱਟਣੇ ਔਖੇ ਹੋ ਗਏ। ਆਪ ਨੇ ਡੰਡਾ ਫੜ ਕੇ ਚੱਲਣਾ ਸ਼ੁਰੂ ਕੀਤਾ। ਕੁੱਝ ਹੀ ਪੈਰ ਪੁੱਟੇ ਸਨ ਕਿ ਡੰਡਾ ਦੂਰ ਵਗਾਹ ਮਾਰਿਆ। ਆਪ ਦੇ ਮੱਥੇ ਉੱਤੇ ਪਸ਼ੇਮਾਨੀ ਦਾ ਪ੍ਰਭਾਂਵ ਸਾਫ਼ ਦਿੱਸਣ ਲੱਗ ਪਿਆ। ਆਪ ਨੂੰ ਪੁੱਛਿਆ ਗਿਆ ਕਿ ਕੀ ਗੱਲ ਹੋਈ, ਆਪ ਨੇ ਡੰਡਾ ਕਿਉਂ ਸੁੱਟ ਦਿੱਤਾ ਸੀ ? ਤਾਂ ਆਪ ਨੇ ਫ਼ਰਮਾਇਆ ਕਿ ਮੈਨੂੰ ਤਾੜਨਾ ਹੋਈ ਸੀ ਕਿ ਤੂੰ ਮੇਰੇ ਸਿਵਾ ਕਿਸੇ ਹੋਰ ਉੱਤੇ ਭਰੋਸਾ ਕਿਉਂ ਕੀਤਾ ?



ਬਹਾਉਦ-ਦੀਨ ਖ਼ਾਲਿਦ ਦਾ ਬਿਆਨ ਸੀ ਕਿ ਮੈਂ ਬਾਬਾ ਜੀ ਨੂੰ ਮਿਲਣ ਲਈ ਅਜੋਧਨ ਵਿਚ ਗਿਆ। ਓਥੇ ਵੱਡੀ ਮਸੀਤ ਦੀ ਮਹਿਰਾਬ ਦੇ ਅੱਗੇ ਬੈਠਿਆਂ ਮੈਨੂੰ ਇਕ ਤਰੇੜ ਦਿੱਸੀ ਜਿਸ ਵਿਚ ਕਾਗ਼ਜ਼ ਦਾ ਇਕ ਟੁਕੜਾ ਅੜੁੰਗਿਆ ਹੋਇਆ ਸੀ। ਮੈਂ ਉਹ ਕਾਗ਼ਜ਼ ਖੋਲ੍ਹ ਕੇ ਵੇਖਿਆ ਤਾਂ ਉਸ ਵਿਚ ਲਿਖਿਆ ਹੋਇਆ ਸੀ : "ਫ਼ਰੀਦ ਵੱਲੋਂ ਖ਼ਾਲਿਦ ਨੂੰ ਸਲਾਮ ਪਹੁੰਚੇ।" ਮੈਂ ਇਹ ਸਨੇਹਾ ਪੜ੍ਹ ਕੇ ਹੈਰਾਨ ਰਹਿ ਗਿਆ।

ਜਦੋਂ ਔਲੀਆ ਜੀ ਬਾਬਾ ਫ਼ਰੀਦ ਜੀ ਪਾਸੋਂ ਗੋਦੜੀ ਤੇ ਇਜਾਜ਼ਤਨਾਮਾ ਲੈ ਕੇ ਦਿੱਲੀ ਪਹੁੰਚੇ ਤਾਂ ਗੋਦੜੀ ਪਾ ਕੇ ਵੱਡੀ ਮਸੀਤ ਵਿਚ ਗਏ। ਓਥੇ ਸ਼ਰਫ਼ੁਦ-ਦੀਨ ਕਯਾਮੀ ਨੂੰ ਬਾਬਾ ਫ਼ਰੀਦ ਜੀ ਪਾਸੋਂ ਬੈਅਤ ਕਰਨ ਤੇ ਗੋਦੜੀ ਦੀ ਪ੍ਰਾਪਤੀ ਦਾ ਹਾਲ ਸੁਣਾਇਆ। ਉਹ ਸੁਣ ਕੇ ਭਖ ਉੱਠਿਆ ਤੇ ਬਾਬਾ ਜੀ ਨੂੰ ਬੜੇ ਅਯੋਗ ਸ਼ਬਦਾਂ ਨਾਲ ਯਾਦ ਕੀਤਾ। ਉਸ ਨੇ ਔਲੀਆ ਜੀ ਨੂੰ ਵੀ ਬਹੁਤ ਬੁਰਾ-ਭਲਾ ਕਿਹਾ। ਔਲੀਆ ਜੀ ਨੇ ਆਪਣੇ ਆਪ ਉੱਤੇ ਕਾਬੂ ਰੱਖਿਆ ਤੇ ਮੂੰਹ ਨਾ ਖੋਲ੍ਹਿਆ। ਜਦੋਂ ਔਲੀਆ ਜੀ ਅਗਲੀ ਵਾਰੀ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਤੇ ਸਾਰੀ ਗੱਲ ਸੁਣਾਈ ਤਾਂ ਬਾਬਾ ਜੀ ਧਾਹੀਂ ਮਾਰ ਕੇ ਰੋਣ ਲੱਗ ਪਏ ਤੇ ਔਲੀਆ ਜੀ ਨੂੰ ਆਪਣਾ ਆਪ ਵੱਸ ਵਿਚ ਰੱਖਣ ਲਈ ਸ਼ਾਬਾਸ਼ ਦਿੱਤੀ। ਓਸ ਵੇਲੇ ਆਪ ਦੀ ਮੁਬਾਰਕ ਜ਼ਬਾਨ ਤੋਂ ਜੋ ਕੁੱਝ ਨਿਕਲਿਆ ਉਸ ਤੋਂ ਪਤਾ ਲੱਗਦਾ ਸੀ ਕਿ ਸ਼ੈਖ਼ ਸ਼ਰਫ਼ੁਦ-ਦੀਨ ਗਿਆ ਕਿ ਗਿਆ। ਜਦ ਮੈਂ ਦਿੱਲੀ ਪਰਤਿਆ ਤਾਂ ਸ਼ਰਫ਼ੁਦ-ਦੀਨ ਕਯਾਮੀ ਮਰ ਚੁੱਕਾ ਸੀ।

ਇਕ ਵਾਰੀ ਅਜੋਧਨ ਦੀ ਵੱਡੀ ਮਸੀਤ ਵਿਚ ਸ਼ੁੱਕਰਵਾਰ ਦੀ ਨਮਾਜ਼ ਵੇਲੇ ਕਾਜ਼ੀ ਦੇ ਕਿਸੇ ਬੰਦੇ ਨੇ *ਕੁਰਆਨ* ਸ਼ਰੀਫ਼ ਦੀ ਆਯਤ ਗ਼ਲਤ ਪੜ੍ਹ ਦਿੱਤੀ। ਬਾਬਾ ਜੀ ਦੇ ਇਕ ਮੁਰੀਦ ਨੇ ਆਪ ਦੇ ਪਾਸੋਂ ਆਗਿਆ ਲੈ ਕੇ ਕਿਹਾ ਕਿ ਇਹ ਨਮਾਜ਼ ਮੁੜ ਕੇ ਪੜ੍ਹਨੀ ਚਾਹੀਦੀ ਹੈ ਕਿਉਂਕਿ ਪਾਠ ਵਿਚ ਭੁੱਲ ਹੋ ਗਈ ਹੈ। ਇਸ ਉੱਤੇ ਸਾਰੇ ਹਾਜ਼ਰ ਸ਼ਰਧਾਲੂਆਂ ਨੇ ਮੁੜ ਕੇ ਨਮਾਜ਼ ਪੜ੍ਹੀ। ਕਾਜ਼ੀ ਅਬਦੁੱਲਾ ਨੇ ਬਾਬਾ ਜੀ ਉੱਤੇ ਦੂਸ਼ਣ ਥੱਪਿਆ ਕਿ ਮੁਰੀਦਾਂ ਕੋਲੋਂ ਸ਼ਹਿਰ ਦੇ ਸ਼ਰੀਫ਼ ਆਦਮੀਆਂ ਦੀ ਬੇਪਤੀ ਕਰਾਉਂਦੇ ਹਨ। ਬਾਬਾ ਜੀ ਚੁੱਪ-ਚਾਪ ਆਪਣੇ ਘਰ ਮੁੜ ਆਏ ਤੇ ਆਪਣੇ ਮੁਰੀਦਾਂ ਨੂੰ ਕਿਹਾ ਕਿ ਜੇ ਕੋਈ ਬੰਦਾ ਬਿਨਾਂ ਕਾਰਨ ਕਿਸੇ ਉੱਤੇ ਧੌਂਸ ਪਿਆ ਜਮਾਵੇ ਤਾਂ ਸਹਿਨਸ਼ੀਲ ਹੋ ਕੇ ਸਭ ਕੁੱਝ ਬਰਦਾਸ਼ਤ ਕਰ ਲੈਣਾ ਚਾਹੀਦਾ ਹੈ; ਏਥੋਂ ਤਕ ਕਿ ਜੇ ਉਹ ਉਸ ਨੂੰ ਆਪਣੇ ਕਬੀਲੇ ਵਿੱਚੋਂ ਵੀ ਛੇਕ ਦੇਵੇ ਤਾਂ ਵੀ ਸਮਝ ਲੈਣਾ ਚਾਹੀਦਾ ਹੈ ਕਿ ਇਹ ਉਸ ਦਾ ਹੱਕ ਹੈ। ਜਿਉਂ ਹੀ ਇਹ ਵਾਕ ਬਾਬਾ ਜੀ ਦੀ ਮੁਬਾਰਕ ਜ਼ਬਾਨ ਤੋਂ ਨਿਕਲਿਆ ਅਬਦੁੱਲੇ ਨੂੰ ਲਕਵਾ ਹੋ ਗਿਆ। ਉਸ ਦਾ ਮੂੰਹ ਟੇਢਾ ਹੋ ਗਿਆ। ਹੁਣ ਉਹ ਬਾਬਾ ਜੀ ਪਾਸ ਸ਼ੱਕਰ ਦਾ ਟੋਕਰਾ, ਆਟਾ ਤੇ ਇਕ ਬੱਕਰਾ ਲੈ ਕੇ ਹਾਜ਼ਰ ਹੋਇਆ ਤੇ ਆਪ ਦੇ ਚਰਨਾਂ ਉੱਤੇ ਡਿੱਗ ਕੇ ਮਾਫ਼ੀ ਮੰਗੀ। ਬਾਬਾ ਜੀ ਨੇ ਫ਼ਰਮਾਇਆ ਕਿ ਮੈਂ *ਕੁਰਆਨ* ਸ਼ਰੀਫ਼ ਵਿੱਚੋਂ ਵਾਕ ਲਵਾਂਗਾ, ਜੋ ਹੁਕਮ ਨਿਕਲਿਆ ਓਸੇ ਉੱਤੇ ਅਮਲ ਕਰਾਂਗੇ। ਆਪ ਨੇ *ਕੁਰਆਨ* ਸ਼ਰੀਫ਼ ਖੋਲ੍ਹਿਆ ਤਾਂ ਹਜ਼ਰਤ ਨੂਹ ਦਾ ਕਿੱਸਾ ਨਿਕਲ ਆਇਆ, ਜਿਸ ਦੀ ਪਹਿਲੀ ਆਯਤ ਵਿਚ ਜ਼ਿਕਰ ਹੈ ਕਿ ਅੱਲਾਹ ਨੇ ਫ਼ਰਮਾਇਆ, ਹੇ ਨੂਹ ! ਤੇਰੇ ਮੁੰਡੇ ਦੇ ਅਮਲ ਮਾੜੇ ਹਨ। ਬਾਬਾ ਜੀ ਨੇ ਇਹ ਪੜ੍ਹ ਕੇ ਫ਼ਰਮਾਇਆ ਕਿ ਇਸ ਹੁਕਮ ਅੱਗੇ ਸਾਡਾ ਦੋਹਾਂ ਦਾ ਸਿਰ ਨਿਉਣਾ ਚਾਹੀਦਾ ਹੈ। ਅਬਦੁੱਲੇ ਨੇ ਬੜਾ ਤਰਲਾ ਮਾਰਿਆ, ਪਰ ਬਾਬਾ ਜੀ ਨੇ ਕੋਈ ਗੱਲ ਨਾ ਸੁਣੀ। ਉਹਦੇ ਲਿਆਂਦੇ ਹੋਏ ਤੁਹਫ਼ੇ ਵਾਪਸ ਕਰ ਦਿੱਤੇ। ਕਾਜ਼ੀ ਘਰ ਪਹੁੰਚ ਕੇ ਚਲਾਣਾ ਕਰ ਗਿਆ।

ਬਾਬਾ ਜੀ ਨੇ ਅਜੋਧਨ ਦੇ ਇਕ ਬੰਦੇ ਨੂੰ ਸਪਸ਼ਟ ਕੀਤਾ ਕਿ ਜੇ ਕੇਵਲ ਵਾਦ-ਵਿਵਾਦ ਦੀ ਖ਼ਾਤਰ ਇਲਮ ਦੀ ਪ੍ਰਾਪਤੀ ਕਰਨੀ ਹੈ ਤਾਂ ਇਸ ਨੂੰ ਦੂਰੋਂ ਸਲਾਮ ਹੈ। ਇਸ ਇਰਾਦੇ ਨਾਲ ਇਲਮ ਪੜ੍ਹਨਾ ਤੇ ਲੋਕਾਂ ਨੂੰ ਦੁਖੀ ਕਰਨਾ ਬਿਲਕੁਲ ਅਯੋਗ ਗੱਲ ਹੈ ਪਰ ਜੇ ਇਲਮ ਅਮਲ ਦੀ ਖ਼ਾਤਰ ਹਾਸਿਲ ਕੀਤਾ ਜਾਂਦਾ ਹੈ ਤਾਂ ਜਿੰਨੇ ਉੱਤੇ ਅਮਲ ਹੋ ਸਕੇ ਓਨਾ ਇਲਮ ਕਾਫ਼ੀ ਹੁੰਦਾ ਹੈ। ਸ਼ਰੀਅਤ ਦੇ ਇਲਮ ਦਾ ਸੰਬੰਧ ਅਮਲ ਨਾਲ ਹੈ, ਲੋਕਾਂ ਨੂੰ ਦੁਖ ਦੇਣ ਨਾਲ ਨਹੀਂ।



ਇਕ ਵਾਰੀ ਦਿੱਲੀ ਤੋਂ ਇਕ ਬੰਦਾ ਬਾਬਾ ਜੀ ਦੇ ਸਨਮੁਖ ਤੋਬਾ ਕਰਨ ਦੇ ਇਰਾਦੇ ਨਾਲ ਅਜੋਧਨ ਲਈ ਰਵਾਨਾ ਹੋਇਆ। ਰਾਹ ਵਿਚ ਕਈ ਪੜਾਵਾਂ ਉੱਤੇ ਉਸ ਦੀ ਸਾਥਣ ਬਣੀ ਰਹੀ ਇਕ ਸੁੰਦਰ ਖ਼ਾਨਾਬਦੋਸ਼ ਔਰਤ। ਉਸ ਬਦਕਾਰ ਔਰਤ ਨੇ ਬੜਾ ਜ਼ੋਰ ਲਾਇਆ ਕਿ ਉਸ ਦਾ ਸਾਥੀ ਕਿਸੇ ਤਰ੍ਹਾਂ ਪਸੀਜ ਪਵੇ ਪਰ ਕਿਉਂਕਿ ਉਸ ਬੰਦੇ ਦੀ ਨੀਅਤ ਠੀਕ ਸੀ, ਉਸ ਨੇ ਉਸ ਤੀਵੀਂ ਵੱਲ ਕੋਈ ਧਿਆਨ ਨਾ ਦਿੱਤਾ। ਇਕ ਪੜਾਅ ਅਜਿਹਾ ਆਇਆ ਕਿ ਦੋਹਾਂ ਨੂੰ ਇੱਕੋ ਬਹਿਲੀ ਵਿਚ ਸਵਾਰ ਹੋਣ ਉੱਤੇ ਮਜਬੂਰ ਹੋਣਾ ਪਿਆ। ਉਹ ਤੀਵੀਂ ਹੌਲੀ ਹੌਲੀ ਉਸ ਦੇ ਨੇੜੇ ਹੁੰਦੀ ਗਈ ਤੇ ਇਕ ਵਕਤ ਅਜਿਹਾ ਵੀ ਆਇਆ ਕਿ ਉਸ ਬੰਦੇ ਦਾ ਦਿਲ ਬੇਕਾਬੂ ਹੋ ਗਿਆ। ਉਹ ਕੁੱਝ ਬੁੜਬੁੜਾਇਆ ਤੇ ਆਪਣੇ ਅੰਦਰ ਜਾਗ ਚੁੱਕੀ ਕਾਮ-ਵਾਸ਼ਨਾ ਨਾਲ ਭਰਿਆ ਹੱਥ ਵੀ ਉਸ ਛਨਾਲ ਵੱਲ ਵਧਾਇਆ। ਏਨੇ ਵਿਚ ਇਕ ਬੰਦਾ ਪ੍ਰਗਟ ਹੋਇਆ ਜਿਸ ਨੇ ਕੱਸ ਕੇ ਉਸ ਬੰਦੇ ਦੇ ਮੂੰਹ ਉੱਤੇ ਇਕ ਥੱਪੜ ਮਾਰਿਆ ਤੇ ਬੜੀ ਕੌੜੀ ਆਵਾਜ਼ ਵਿਚ ਬੋਲਿਆ, "ਤੂੰ ਏਡੇ ਵੱਡੇ ਗੁਰੂ ਦੀ ਸ਼ਰਨ ਵਿਚ ਤੌਬਾ ਕਰਨ ਦੀ ਖ਼ਾਤਰ ਜਾ ਰਿਹੈਂ, ਫੇਰ ਵੀ ਏਡੀ ਨੀਚ ਹਰਕਤ ਕਰਦੈਂ ?" ਉਹ ਬੰਦਾ ਸੰਭਲ ਗਿਆ ਤੇ ਆਪਣੇ ਮਨ ਉੱਤੇ ਲਾਅਨਤਾਂ ਪਾਉਣ ਲੱਗਾ। ਅਖ਼ੀਰ ਬਾਬਾ ਜੀ ਪਾਸ ਪਹੁੰਚ ਗਿਆ। ਜਦੋਂ ਬਾਬਾ ਜੀ ਦੇ ਸਾਹਮਣੇ ਹੋਇਆ ਤਾਂ ਆਪ ਨੇ ਸਭ ਤੋਂ ਪਹਿਲਾਂ ਜਿਹੜੀ ਗੱਲ ਆਪਣੇ ਮੁਬਾਰਕ ਮੁਖ਼ਾਰਬਿੰਦ ਤੋਂ ਕੱਢੀ ਉਹ ਇਹ ਸੀ ਕਿ ਅੱਲਾਹ ਨੇ ਤੈਨੂੰ ਉਸ ਦਿਨ ਹੱਥ ਦੇ ਕੇ ਰੱਖਿਆ।

ਬਾਬਾ ਜੀ ਦਾ ਇਕ ਪੁਰਾਣਾ ਮੁਰੀਦ ਸੀ ਜੋ ਆਪ ਦੇ ਨਹਾਉਣ-ਧੋਣ ਲਈ ਪਾਣੀ ਲਿਆਇਆ ਕਰਦਾ ਸੀ। ਇਕ ਦਿਨ ਦੀ ਗੱਲ ਹੈ ਕਿ ਉਸ ਦੇ ਲੱਕ ਵਿਚ ਬੜੀ ਸਖ਼ਤ ਪੀੜ ਉੱਠੀ। ਬਾਬਾ ਜੀ ਨੇ ਪਾਣੀ ਲਈ ਉਸ ਨੂੰ ਬੁਲਾਇਆ। ਉਸ ਨੇ ਅੱਗੋਂ ਸੁਨੇਹਾ ਭੇਜ ਦਿੱਤਾ ਕਿ ਲੱਕ-ਪੀੜ ਦੇ ਕਾਰਨ ਮੈਂ ਮਸ਼ਕ ਨਹੀਂ ਚੁੱਕ ਸਕਦਾ; ਮੇਰੀ ਮਜਬੂਰੀ ਹੈ। ਬਾਬਾ ਜੀ ਨੇ ਕਿਹਾ ਉਸ ਨੂੰ ਮੇਰੇ ਕੋਲ ਲਿਆਓ। ਉਸ ਨੂੰ ਆਪ ਦੇ ਸਾਹਮਣੇ ਲਿਆਂਦਾ ਗਿਆ। ਆਪ ਨੇ ਪਿਆਰ ਨਾਲ ਉਸ ਦੀ ਪਿੱਠ ਉੱਤੇ ਉੱਪਰ ਤੋਂ ਹੇਠਾਂ ਤਕ ਹੱਥ ਫੇਰ ਕੇ ਹੁਕਮ ਦਿੱਤਾ, ਜਾਓ ਪਾਣੀ ਭਰ ਲਿਆਓ। ਉਹ ਮਾਸ਼ਕੀ 100 ਸਾਲ ਤਕ ਜੀਉਂਦਾ ਰਿਹਾ ਪਰ ਮੁੜ ਕੇ ਲੱਕ-ਪੀੜ ਕਦੀ ਨਾ ਹੋਈ। ਇਸੇ ਮਾਸ਼ਕੀ ਦੀ ਗੱਲ ਹੈ ਕਿ ਇਕ ਦਿਨ ਉਸ ਨੂੰ ਬਾਬਾ ਜੀ ਨੇ ਕਪੜੇ ਧੋਣ ਦਾ ਹੁਕਮ ਦਿੱਤਾ। ਉਸ ਨੇ ਆਪ ਦੇ ਕਪੜੇ ਨਦੀ ਉੱਤੇ ਲਿਜਾ ਕੇ ਚੰਗੀ ਤਰ੍ਹਾਂ ਧੋਤੇ ਤੇ ਸੁਕਾ ਕੇ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ਆਪ ਨੇ ਸਾਰਿਆਂ ਕਪੜਿਆਂ ਨੂੰ ਇਕ ਵਾਰੀ ਫੇਰ ਧੋਣ ਦਾ ਹੁਕਮ ਦਿੱਤਾ। ਉਸ ਨੂੰ ਯਾਦ ਆਇਆ ਕਿ ਮੈਂ ਪਹਿਲਾਂ ਕਪੜੇ ਧੋਤੇ ਸਨ ਤੇ ਫੇਰ ਵੁਜ਼ੂ ਕੀਤਾ ਸੀ ਜਦ ਕਿ ਚਾਹੀਦਾ ਇਹ ਸੀ ਕਿ ਵੁਜ਼ੂ ਪਹਿਲਾਂ ਕਰਦਾ ਤੇ ਬਾਅਦ ਵਿਚ ਕਪੜੇ ਧੋਂਦਾ। ਸੋ ਐਤਕੀਂ ਉਸ ਨੇ ਓਸੇ ਤਰ੍ਹਾਂ ਕੀਤਾ। ਬੜੇ ਧਿਆਨ ਨਾਲ ਕਪੜੇ ਲੈ ਕੇ ਬਾਬਾ ਜੀ ਦੇ ਸਾਹਮਣੇ ਲਿਆ ਧਰੇ। ਇਸ ਵਾਰੀ ਵੀ ਆਪ ਨੇ ਫੇਰ ਧੋਣ ਲਈ ਕਿਹਾ। ਜਦੋਂ ਦਿਮਾਗ਼ ਉੱਤੇ ਬਹੁਤ ਜ਼ੋਰ ਪਾਇਆ ਤਾਂ ਉਸ ਨੂੰ ਯਾਦ ਆਇਆ ਕਿ ਐਤਕੀਂ ਕਪੜੇ ਰੁੱਖ ਦੀਆਂ ਟਾਹਣੀਆਂ ਉੱਤੇ ਪਾ ਕੇ ਸੁਕਾਏ ਸਨ। ਉਸ ਦੀਆਂ ਟਾਹਣੀਆਂ ਉੱਤੇ ਪੰਛੀ ਬੈਠੇ ਹੋਏ ਸਨ। ਵਿੱਠਾਂ ਕਪੜਿਆਂ ਉੱਤੇ ਪੈ ਗਈਆਂ ਹੋਣਗੀਆਂ। ਸੋ ਕਪੜੇ ਧੋ ਕੇ ਜੰਗਲ ਵਿਚ ਸੁੱਕਣੇ ਪਾਏ। ਐਤਕੀਂ ਬਾਬਾ ਜੀ ਨੇ ਪਰਵਾਨ ਕਰ ਲਏ।

ਬਾਬਾ ਜੀ ਦਾ ਅੰਤ ਅੰਤੜੀਆਂ ਦੀ ਬੀਮਾਰੀ ਕਾਰਨ ਹੋਇਆ। ਅਮੀਰ ਖ਼ੁਰਦ ਨੇ ਹੋਸ਼-ਬੇਹੋਸ਼ੀ ਵਿਚ ਤ੍ਰਿੰਨ ਵਾਰੀ ਨਮਾਜ਼ ਪੜ੍ਹਨ ਵਾਲੀ ਸਾਖੀ ਦਿੱਤੀ ਹੋਈ ਹੈ, ਜਿਸ ਪਿੱਛੋਂ ਬਾਬਾ ਜੀ ਦਾ ਚਲਾਣਾ ਹੋ ਗਿਆ ਸੀ। ਲੋਕਾਂ ਨੇ ਆਪ ਨੂੰ ਨਵ੍ਹਾਇਆ। ਉੱਪਰ ਪਾਉਣ ਲਈ ਘਰ ਵਿੱਚੋਂ ਕੋਈ ਚਾਦਰ ਨਾ ਨਿਕਲੀ। ਮੁਹੰਮਦ ਕਿਰਮਾਨੀ (ਲੇਖਕ ਦੇ ਦਾਦਾ ਜੀ) ਦੌੜ ਕੇ ਆਪਣੇ ਘਰੋਂ ਚਾਦਰ ਲਿਆਏ, ਜਿਸ ਨਾਲ ਆਪ ਦੀ ਦੇਹ ਨੂੰ ਢੱਕਿਆ ਗਿਆ। ਫ਼ੈਸਲਾ ਹੋਇਆ ਕਿ ਬਾਬਾ ਜੀ ਨੂੰ ਅਜੋਧਨ ਦੀ ਫ਼ਸੀਲ ਦੇ ਬਾਹਰਵਾਰ, ਸ਼ਹੀਦਾਂ ਦੇ ਨੇੜੇ ਦਫ਼ਨਾਇਆ ਜਾਏ। ਬਾਬਾ ਜੀ ਦਾ ਸਭ ਤੋਂ ਛੋਟਾ ਬੇਟਾ, ਖ਼੍ਵਾਜਾ ਨਿਜ਼ਾਮੁਦ-ਦੀਨ, ਜੋ ਸੁਲਤਾਨ ਗਿਆਸੁਦ-ਦੀਨ ਬਲਬਨ ਦੀ ਫ਼ੌਜ ਵਿਚ ਮੁਲਾਜ਼ਮ ਸੀ, ਇਕ ਸੁਫ਼ਨੇ ਦਾ ਪ੍ਰੇਰਿਆ ਅਜੋਧਨ ਵਿਚ ਰਾਤ ਵੇਲੇ ਓਦੋਂ ਪਹੁੰਚਿਆ ਜਦੋਂ ਨਗਰ ਦੇ ਦਰਵਾਜ਼ੇ ਬੰਦ ਹੋ ਚੁੱਕੇ ਸਨ। ਉਸ ਨੂੰ ਰਾਤ ਫ਼ਸੀਲ ਦੇ ਬਾਹਰ ਕੱਟਣੀ ਪਈ। ਅਖ਼ੀਰ ਵੇਲੇ ਬਾਬਾ ਜੀ ਨੇ ਉਸ ਨੂੰ ਯਾਦ ਵੀ ਕੀਤਾ ਪਰ ਮੇਲ ਭਾਗਾਂ ਵਿਚ ਨਹੀਂ ਸੀ। ਜਦੋਂ ਸਵੇਰੇ ਜਨਾਜ਼ਾ ਬਾਹਰ ਲਿਆਂਦਾ ਜਾ ਰਿਹਾ ਸੀ ਤਾਂ ਨਿਜ਼ਾਮ ਨੇ ਆਪਣੇ ਭਰਾਵਾਂ ਨੂੰ ਕਿਹਾ ਕਿ



ਜੇ ਤੁਸੀਂ ਨਗਰ ਤੋਂ ਬਾਹਰ ਬਾਬਾ ਜੀ ਦਾ ਮਜ਼ਾਰ ਬਣਾ ਦਿੱਤਾ ਤਾਂ ਇਨ੍ਹਾਂ ਦੇ ਮੁਰੀਦ ਬਾਹਰੋ-ਬਾਹਰ ਜ਼ਿਆਰਤ ਕਰ ਕੇ ਮੁੜ ਜਾਇਆ ਕਰਨਗੇ ਤੇ ਤੁਹਾਡੀ ਕੋਈ ਪੁੱਛ-ਪਰਤੀਤ ਨਹੀਂ ਹੋਣ ਲੱਗੀ। ਇਹ ਗੱਲ ਸਭ ਨੂੰ ਸਮਝ ਆ ਗਈ, ਸੋ ਨਗਰ ਦੇ ਬਾਹਰ ਜਨਾਜ਼ੇ ਦੀ ਨਮਾਜ਼ ਪੜ੍ਹ ਕੇ, ਓਥੇ ਲਿਆ ਦਫ਼ਨਾਇਆ, ਜਿੱਥੇ ਅੱਜਕਲ ਉਨ੍ਹਾਂ ਦਾ ਮਜ਼ਾਰ ਹੈ।

ਬਾਬਾ ਜੀ ਦੇ ਮਜ਼ਾਰ ਲਈ ਕੱਚੀਆਂ ਇੱਟਾਂ ਦੀ ਲੋੜ ਪਈ ਤਾਂ ਘਰ ਦਾ ਦਰਵਾਜ਼ਾ ਢਾਹ ਕੇ ਉਸ ਦੀਆਂ ਕੱਚੀਆਂ ਇੱਟਾਂ ਵਰਤੀਆਂ ਗਈਆਂ।

ਬਾਬਾ ਜੀ 569 ਹਿਜਰੀ ਵਿਚ ਪੈਦਾ ਹੋਏ ਤੇ 664 ਹਿਜਰੀ ਵਿਚ ਗੁਜ਼ਰੇ। ਇਸ ਤਰ੍ਹਾਂ ਆਪ ਦੀ ਉਮਰ 95 ਸਾਲ ਦੀ ਬਣਦੀ ਹੈ।[2] ਆਪ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਜੀ ਦੀ ਸੇਵਾ ਵਿਚ ਸੰਨ 584 ਹਿਜਰੀ, ਸਫ਼ਰ ਦੇ ਮਹੀਨੇ (ਸੰਨ 1188 ਈਸਵੀ) ਵਿਚ ਹਾਜ਼ਰ ਹੋਏ ਸਨ। ਇਸ ਤੋਂ ਬਾਅਦ ਆਪ 80 ਸਾਲ ਜੀਉਂਦੇ ਰਹੇ। ਆਪ ਅੰਤ ਸਮੇਂ 'ਯਾ ਹੱਈਓ ਯਾ ਕੱਯੂਮੁ'[3] (ਹੇ ਸਦਾ ਜੀਊਣ ਵਾਲੇ, ਹੇ ਸਦਾ ਕਾਇਮ ਰਹਿਣ ਵਾਲੇ) ਦਾ ਪਾਠ ਕਰਦੇ ਰਹੇ।

ਇਕ ਦਿਨ ਬਾਬਾ ਜੀ ਨੇ ਔਲੀਆ ਜੀ ਨੂੰ ਅੱਗੇ-ਦਿੱਤੀ ਦੁਆ ਯਾਦ ਕਰਨ ਲਈ ਕਿਹਾ।

> ਹੇ ਖ਼ਲਕਤ ਉੱਤੇ ਹਮੇਸ਼ਾ ਆਪਣੀ ਮਿਹਰ ਤੇ ਕਿਰਪਾ ਦਾ ਮੀਂਹ ਵਸਾਉਣ ਵਾਲੇ! ਹੇ ਤੁਹਫ਼ਿਆਂ ਦੀਆਂ ਦਾਤਾਂ ਬਖ਼ਸ਼ਣ ਵਾਲੇ! ਹੇ ਮਹਾਨ ਬਖ਼ਸ਼ਿਸ਼ਾਂ ਦੇ ਸੁਆਮੀ! ਹੇ ਮੁਸੀਬਤਾਂ ਦੇ ਟਾਲਣ ਵਾਲੇ! ਤੂੰ ਮੁਹੰਮਦ ਤੇ ਉਸ ਦੀ ਨੇਕ ਔਲਾਦ ਉੱਤੇ ਰਹਿਮਤ ਕਰ ਤੇ ਸਾਨੂੰ ਸਵੇਰੇ-ਸ਼ਾਮ ਆਪਣੀ ਕਿਰਪਾ ਦਾ ਜਾਮਾ ਬਖ਼ਸ਼। ਹੇ ਖ਼ੁਦਾਇਆ! ਸਾਨੂੰ ਇਸਲਾਮ ਦੀ ਹਾਲਤ ਵਿਚ ਮੌਤ ਦੇਈਂ ਤੇ ਸਾਨੂੰ ਨੇਕ ਬਖ਼ਤਾਂ ਦੇ ਜੱਥੇ ਵਿਚ ਸ਼ਾਮਿਲ ਕਰ ਤੇ ਸਾਰੇ ਨਬੀਆਂ, ਰਸੂਲਾਂ ਤੇ ਉਨ੍ਹਾਂ ਦੇ ਨਜ਼ਦੀਕੀ ਸੰਬੰਧੀਆਂ ਉੱਤੇ ਰਹਿਮਤ ਫ਼ਰਮਾ। ਹੇ ਰਹਿਮਤ ਦੇ ਸੋਮੇਂ! ਤੂੰ ਆਪਣੀ ਰਹਿਮਤ ਨਾਲ ਉਨ੍ਹਾਂ ਉੱਤੇ ਸਲਾਮ ਭੇਜ। (ਅਰਬੀ ਮੂਲ ਦਾ ਅਨੁਵਾਦ)

ਬਾਬਾ ਜੀ ਨੇ ਫ਼ਰਮਾਇਆ ਕਿ ਜੇ ਤੂੰ ਫ਼ਰਮਾਂਬਰਦਾਰ ਰਹੇਂਗਾ ਤਾਂ ਤੈਨੂੰ ਆਪਣਾ ਉੱਤਰ-ਅਧਿਕਾਰੀ ਬਣਾ ਦਿਆਂਗਾ।

ਰਮਜ਼ਾਨ ਦੀ ਤੇਰ੍ਹਵੀਂ ਤਾਰੀਖ਼ ਤੇ 669 ਹਿਜਰੀ/1271 ਈਸਵੀ ਦਾ ਅਖ਼ੀਰ ਸੀ ਜਦੋਂ ਬਾਬਾ ਜੀ ਨੇ ਔਲੀਆ ਜੀ ਲਈ ਇਜਾਜ਼ਤਨਾਮਾ ਤਿਆਰ ਕਰਵਾਇਆ ਤੇ ਹਾਂਸੀ ਵਿਚ ਮੌਲਾਨਾ ਜਮਾਲੁਦ-ਦੀਨ ਨੂੰ ਤੇ ਦਿੱਲੀ ਵਿਚ ਕਾਜ਼ੀ ਮੁੰਤਖ਼ਬ ਨੂੰ ਵਿਖਾਉਣ ਦਾ ਹੁਕਮ ਦਿੱਤਾ। ਓਦੋਂ ਆਪ ਨੇ ਸ਼ੈਖ਼ ਨਜੀਬੁਦ-ਦੀਨ ਦਾ ਨਾਂ ਨਹੀਂ ਸੀ ਲਿਆ। ਬਾਅਦ ਵਿਚ ਪਤਾ ਲੱਗਾ ਕਿ ਸ਼ੈਖ਼ ਨਜੀਬੁਦ-ਦੀਨ ਤਾਂ 9 ਰਮਜ਼ਾਨ ਵਾਲੇ ਦਿਨ ਚਲਾਣਾ ਕਰ ਗਏ ਸਨ।

ਬਾਬਾ ਜੀ ਦੇ ਭਰਾ ਤੇ ਖ਼ਲੀਫ਼ੇ ਜਨਾਬ ਨਜੀਬੁਦ-ਦੀਨ ਮੁਤਵੱਕਿਲ ਦਿੱਲੀ ਵਿਚ ਰਹਿੰਦੇ ਸਨ। ਉਹ 19 ਵਾਰ ਅਜੋਧਨ ਗਏ। ਹਰ ਵਾਰ ਵਾਪਸੀ ਉੱਤੇ ਬਾਬਾ ਜੀ ਨੂੰ ਫ਼ਾਤਿਹਾ ਪੜ੍ਹਨ ਦੀ ਬੇਨਤੀ ਕਰਦੇ ਤਾਂ ਜੋ ਅਗਲੀ ਵਾਰ ਫੇਰ ਸੁੱਖੀ-ਸਾਂਦੀ ਦਰਸ਼ਨਾਂ ਲਈ ਹਾਜ਼ਰ ਹੋ ਸਕਣ। ਬਾਬਾ ਜੀ ਹਰ ਵਾਰੀ ਫ਼ਾਤਿਹਾ ਪੜ੍ਹ ਦੇਂਦੇ ਪਰ ਜਦੋਂ 19ਵੀਂ ਵਾਰੀ ਮੁੜਨ ਲੱਗੇ ਤਾਂ ਬਾਬਾ ਜੀ ਨੇ ਫ਼ਾਤਿਹਾ ਨਾ ਪੜ੍ਹਿਆ। ਮੁਤਵੱਕਿਲ ਹੁਰੀ ਵੀਹ ਵਾਰੀਆਂ ਪੂਰੀਆਂ ਨਾ ਕਰ ਸਕੇ ਕਿਉਂਕਿ ਉਨ੍ਹਾਂ ਦਾ ਚਲਾਣਾ ਹੋ ਗਿਆ।

ਮੌਲਾਨਾ ਬਦ੍ਰੁਦ-ਦੀਨ ਇਸਹਾਕ ਜਦੋਂ ਦਿੱਲੀ ਦੀ ਪੜ੍ਹਾਈ ਮੁਕਾ ਚੁੱਕੇ ਤਾਂ ਉਚੇਰੀ ਪੜ੍ਹਾਈ ਲਈ ਬੁਖ਼ਾਰਾ ਜਾਣ ਦੇ ਇਰਾਦੇ ਨਾਲ ਨਿਕਲੇ। ਰਾਹ ਵਿਚ ਅਜੋਧਨ ਪੈਂਦਾ ਸੀ। ਇਸਹਾਕ ਜੀ ਦੇ ਮਨ ਵਿਚ ਬਾਬਾ ਜੀ ਦੇ ਦਰਸ਼ਨ ਦਾ ਸ਼ੌਕ ਪੈਦਾ ਹੋਇਆ। ਬਾਬਾ ਫ਼ਰੀਦ ਜੀ ਦੀ ਅਪਾਰ ਵਿਦਵਤਾ ਦਾ ਡੰਕਾ ਦੂਰ ਦੂਰ ਤਕ ਵੱਜ ਚੁੱਕਾ ਸੀ। ਨਾਲੇ ਉਨ੍ਹਾਂ ਦੇ ਬੋਲ ਵਿਚ ਰਸ, ਰਵਾਨੀ ਤੇ ਮਿਠਾਸ ਦਾ ਦਿਲਕਸ਼ ਜਾਦੂ ਸੀ। ਮੌਲਾਨਾ ਬਦ੍ਰੁਦ-ਦੀਨ ਜੀ ਦੀਆਂ ਸਾਰੀਆਂ ਇਲਮੀ ਮੁਸ਼ਕਲਾਂ ਤੇ ਅੜਚਣਾ ਬਾਬਾ ਜੀ ਪਾਸੋਂ ਹੱਲ ਹੋ ਗਈਆਂ। ਬਾਬਾ ਜੀ ਨੇ ਹਵਾਲੇ ਲਈ ਕੋਈ ਕਿਤਾਬ ਨਹੀਂ ਸੀ ਫਰੋਲੀ ਤੇ ਔਖੇ ਤੋਂ ਔਖੇ ਮਸਲੇ ਗੱਲਾਂ-



2. ਤਾਰੀਖ਼ਾਂ ਬਾਰੇ ਬਹਿਸ ਲਈ ਵੇਖੋ, ਇਸ ਕਿਤਾਬ ਦਾ 17ਵਾਂ ਕਾਂਡ।

3. ਕੁਰਆਨ ਸ਼ਰੀਫ਼ ਦੇ ਤੀਜੇ ਸੂਰੇ ਦੀ 255ਵੀਂ ਆਇਤ ਵਿਚ ਇਹ ਦੋਵੇਂ ਸ਼ਬਦ ਅੱਲਾਹ ਦੀ ਸਿਫ਼ਤ ਵਜੋਂ ਵਰਤੇ ਮਿਲਦੇ ਹਨ।

ਗੱਲਾਂ ਵਿਚ ਸਮਝਾ ਦਿੱਤੇ ਸਨ। ਬਦ੍ਰੂਦ-ਦੀਨ ਹੁਰਾਂ ਬੁਖ਼ਾਰਾ ਜਾਣ ਦਾ ਇਰਾਦਾ ਛੱਡ ਦਿੱਤਾ ਤੇ ਉਹ ਬਾਬਾ ਜੀ ਤੋਂ ਬੈਅਤ ਕਰ ਕੇ ਉਨ੍ਹਾਂ ਦੇ ਮੁਰੀਦ ਬਣ ਗਏ। ਬਾਬਾ ਜੀ ਨੇ ਆਪਣੀ ਬੇਟੀ ਫ਼ਾਤਿਮਹ ਦਾ ਨਿਕਾਹ ਇਸੇ ਬਦ੍ਰੂਦ-ਦੀਨ ਨਾਲ ਕਰ ਦਿੱਤਾ ਸੀ।



ਸ਼ੈਖ਼ ਜਮਾਲੁਦ-ਦੀਨ ਹਾਂਸਵੀ ਦੀ ਇਕ ਬਾਂਦੀ ਸੀ, ਬੜੇ ਨੇਕ ਚਲਨ ਵਾਲੀ। ਉਹ ਕਈ ਵਾਰੀ ਹਾਂਸਵੀ ਜੀ ਦੀ ਬੇਨਤੀ ਬਾਬਾ ਫ਼ਰੀਦ ਜੀ ਪਾਸ ਪਹੁੰਚਾਉਣ ਦੀ ਸੇਵਾ ਕਰਿਆ ਕਰਦੀ ਸੀ। ਬਾਬਾ ਜੀ ਉਸ ਨੂੰ 'ਉੱਮੁਲ-ਮੋਮਿਨੀਨ' (ਮੋਮਨਾਂ ਦੀ ਮਾਂ) ਕਿਹਾ ਕਰਦੇ ਸਨ।

ਬਾਬਾ ਜੀ ਦਾ ਸਭ ਤੋਂ ਵੱਡਾ ਪੁੱਤਰ ਸੀ ਨਾਸਿਰੁਦ-ਦੀਨ। ਦੂਜੇ ਦਾ ਨਾਂ ਸੀ ਸ਼ਿਹਾਬੁਦ-ਦੀਨ। ਇਕ ਦਿਨ ਬਾਬਾ ਜੀ *ਅਵਾਰਿਫ਼* ਦੇ ਇਕ ਕੀੜਿਆਂ-ਖਾਧੇ ਅਸ਼ੁੱਧ ਖਰੜੇ ਨੂੰ ਬੜੇ ਔਖੇ ਹੋ ਕੇ ਪੜ੍ਹ ਰਹੇ ਸਨ। ਔਲੀਆ ਹੁਰਾਂ ਦੇ ਮੂੰਹੋਂ ਨਿਕਲਿਆ ਕਿ ਨਜੀਬੁਦ-ਦੀਨ ਪਾਸ ਇਕ ਬੜੀ ਸ਼ੁੱਧ ਹੱਥ-ਲਿਖਤ ਪਈ ਹੈ। ਬਾਬਾ ਜੀ ਕੁੱਝ ਔਖੇ ਹੋ ਗਏ ਤੇ ਬੋਲੇ, "ਮਤਲਬ ਇਹ ਕਿ ਏਸ ਦਰਵੇਸ਼ ਵਿਚ ਗ਼ਲਤ ਲਿਖਤ ਨੂੰ ਠੀਕ ਕਰਨ ਦੀ ਸਮਰੱਥਾ ਨਹੀਂ ਹੈ।" ਇਹ ਵਾਕ ਉਨ੍ਹਾਂ ਨੇ ਤਿੰਨ ਵਾਰੀ ਬੋਲਿਆ। ਔਲੀਆ ਜੀ ਨੂੰ ਇਕਦਮ ਇਹ ਨਾ ਸੁੱਝੀ ਕਿ ਬਾਬਾ ਜੀ ਉਸ ਨੂੰ ਸੰਬੋਧਿਤ ਹਨ। ਜਦੋਂ ਸਮਝ ਆਈ ਤਾਂ ਉਨ੍ਹਾਂ ਨੇ ਝੱਟ ਬਾਬਾ ਜੀ ਦੇ ਚਰਨਾਂ ਉੱਤੇ ਸਿਰ ਰੱਖ ਕੇ ਮਾਫ਼ੀ ਮੰਗੀ। ਬਾਬਾ ਜੀ ਦੇ ਮੱਥੇ ਉੱਤੇ ਤੀਊੜੀ ਫੇਰ ਵੀ ਕਾਇਮ ਰਹੀ। ਔਲੀਆ ਜੀ ਉੱਠ ਕੇ ਬਾਹਰ ਚਲੇ ਗਏ ਤੇ ਰੋਂਦੇ-ਪਿੱਟਦੇ ਉਜਾੜ ਵੱਲ ਨਿਕਲ ਗਏ। ਇਕ ਵਾਰੀ ਤਾਂ ਖੂਹ ਵਿਚ ਛਾਲ ਮਾਰ ਕੇ ਆਤਮ-ਘਾਤ ਕਰਨ ਦਾ ਖ਼ਿਆਲ ਵੀ ਆਇਆ ਪਰ ਟਲ ਗਿਆ। ਆਬਾਦੀ ਵੱਲ ਮੁੜ ਆਏ ਜਦੋਂ ਸ਼ਿਹਾਬੁਦ-ਦੀਨ ਨੂੰ ਖ਼ਬਰ ਹੋਈ ਤਾਂ ਉਸ ਨੇ ਬਾਬਾ ਜੀ ਨੂੰ ਜਾ ਕੇ ਔਲੀਆ ਜੀ ਦੀ ਦੁਰਦਸ਼ਾ ਬਾਰੇ ਦੱਸਿਆ। ਬਾਬਾ ਜੀ ਨੇ ਔਲੀਆ ਨੂੰ ਬੁਲਾ ਭੇਜਿਆ। ਉਹ ਆਏ ਤਾਂ ਦਿਲਾਸਾ ਦਿੱਤਾ ਤੇ ਫ਼ਰਮਾਇਆ, "ਪੀਰ ਨੂੰ ਮੁਰੀਦ ਦੀ ਕੰਘੀ-ਪਟੀ ਕਰਨ ਵਾਲੀ ਦਾਈ ਸਮਝ। ਮੈਂ ਜੋ ਕੁੱਝ ਕੀਤੈ, ਤੇਰੇ ਭਲੇ ਲਈ ਕੀਤੈ।" ਫੇਰ ਆਪ ਨੇ ਔਲੀਆ ਜੀ ਨੂੰ ਜਾਮਾ ਬਖ਼ਸ਼ ਕੇ ਨਿਵਾਜਿਆ।

ਇਕ ਵਾਰ ਬਾਬਾ ਜੀ ਪਾਸ ਇਕ ਬੁੱਢਾ ਆਇਆ। ਉਹ ਹਜ਼ਰਤ ਕੁਤਬੁਦ-ਦੀਨ ਬਖ਼ਤਯਾਰ ਜੀ ਦੀ ਸੰਗਤ ਮਾਣ ਚੁੱਕਾ ਸੀ। ਉਸ ਦੇ ਨਾਲ ਉਸ ਦਾ ਨੌਜਵਾਨ ਪੁੱਤਰ ਵੀ ਸੀ। ਗੱਲਾਂ ਗੱਲਾਂ ਵਿਚ ਇਕ ਇਲਮੀ ਬਹਿਸ ਛਿੜ ਪਈ। ਉਹ ਬੇਅਦਬ ਮੁੰਡਾ ਬਾਬਾ ਜੀ ਨਾਲ ਉਲਝਣ ਲੱਗ ਪਿਆ ਤੇ ਆਪਣਾ ਬੋਲ ਉੱਚਾ ਕਰ ਲਿਆ। ਬਾਬਾ ਜੀ ਦੀ ਆਵਾਜ਼ ਵਿਚ ਵੀ ਕੁੱਝ ਤਲਖ਼ੀ ਆ ਗਈ। ਔਲੀਆ ਜੀ ਤੇ ਸ਼ਿਹਾਬੁਦ-ਦੀਨ ਦਰਵਾਜ਼ੇ ਦੇ ਬਾਹਰ ਬੈਠੇ ਸਨ। ਮੁੰਡੇ ਨੂੰ ਹੱਦ ਤੋਂ ਅੱਗੇ ਲੰਘਦਿਆਂ ਵੇਖ ਉਹ ਦੋਵੇਂ ਅੰਦਰ ਵੜ ਆਏ। ਸ਼ਿਹਾਬ ਨੇ ਗੁਸਤਾਖ਼ ਮੁੰਡੇ ਦੇ ਦੋ ਚਾਰ ਧੱਫੇ ਵੀ ਜੜ ਦਿੱਤੇ। ਅੱਗੋਂ ਮੁੰਡਾ ਬੱਖੇ ਪੈਣ ਲਈ ਤਿਆਰ ਹੀ ਸੀ ਕਿ ਔਲੀਆ ਜੀ ਨੇ ਉਸ ਦੇ ਦੋਵੇਂ ਹੱਥ ਕੱਸ ਕੇ ਫੜ ਲਏ। ਬਾਬਾ ਜੀ ਨੇ ਮੁਸਕਰਾ ਕੇ ਕਿਹਾ, "ਸੁਲਹ-ਸਫ਼ਾਈ ਕਰ ਲਓ।" ਸ਼ਿਹਾਬ ਜਾ ਕੇ ਇਕ ਬੜੀ ਖ਼ੂਬਸੂਰਤ ਚਾਬਕ ਤੇ ਕੁੱਝ ਰੁਪਏ ਲੈ ਆਇਆ ਤੇ ਪਿਉ-ਪੁੱਤਰ ਨੂੰ ਦੇ ਕੇ ਤੋਰ ਦਿੱਤਾ।

ਬਾਬਾ ਜੀ ਰੋਜ਼ਾ ਖੋਲ੍ਹ ਕੇ ਔਲੀਆ ਜੀ ਤੇ ਮੌਲਾਨਾ ਰੁਕਨੁਦ-ਦੀਨ ਸਮਰਕੰਦੀ ਨੂੰ ਬੁਲਾ ਲਿਆ ਕਰਦੇ ਸਨ। ਓਦੋਂ ਕਈ ਵਾਰੀ ਸ਼ਿਹਾਬ ਵੀ ਹਾਜ਼ਰ ਹੁੰਦਾ ਸੀ। ਇਕ ਦਿਨ ਬਾਬਾ ਜੀ ਨੇ ਉਸ ਬੁੱਢੇ ਤੇ ਉਸ ਦੇ ਪੁੱਤਰ ਦੀ ਗੱਲ ਸੁਣਨੀ ਚਾਹੀ। ਔਲੀਆ ਜੀ ਨੇ ਸਾਰੀ ਗੱਲ ਸੁਣਾ ਕੇ ਦੱਸਿਆ ਕਿ ਮੁੰਡਾ ਸ਼ਿਹਾਬ ਉੱਤੇ ਹੱਥ ਚੁੱਕਣ ਵਾਲਾ ਸੀ, ਜਦੋਂ ਮੈਂ ਉਸ ਦੇ ਹੱਥ ਫੜ ਲਏ। ਬਾਬਾ ਜੀ ਬੋਲੇ, "ਤੂੰ ਬੜਾ ਚੰਗਾ ਕੀਤਾ।"

ਬਾਬਾ ਜੀ ਦਾ ਇਕ ਹੋਰ ਸੁਪੁੱਤਰ ਬਦ੍ਰੂਦ-ਦੀਨ ਸੁਲੇਮਾਨ ਸੀ, ਜਿਸ ਨੂੰ ਬਾਬਾ ਜੀ ਦੇ ਚਲਾਣੇ ਦੇ ਬਾਅਦ ਸੱਜਾਦਾ-ਨਸ਼ੀਨ ਬਣਾਇਆ ਗਿਆ। ਸਭ ਤੋਂ ਛੋਟਾ ਸੁਪੁੱਤਰ ਸੀ 'ਯਅਕੂਬ', ਜੋ ਅੱਯਾਸ਼ ਸੀ। ਯਅਕੂਬ ਤੋਂ ਵੱਡਾ ਪਰ ਹੋਰਨਾਂ ਤੋਂ ਛੋਟਾ ਸੀ ਨਿਜ਼ਾਮੁਦ-ਦੀਨ, ਜੋ ਬਾਬਾ ਜੀ ਦਾ ਬੜਾ ਲਾਡਲਾ ਪੁੱਤਰ ਸੀ। ਉਹ ਸਿਪਾਹੀ ਸੀ ਤੇ ਦਲੇਰ ਵੀ ਸੀ।



ਬਾਬਾ ਜੀ ਦੀਆਂ ਧੀਆਂ ਤਿੰਨ ਸਨ:

ਸਭ ਤੋਂ ਵੱਡੀ ਬੀਬੀ ਮਸਤੂਰਹ; ਦੂਜੀ ਬੀਬੀ ਸ਼ਰੀਫ਼ਹ ਤੇ ਤੀਜੀ ਸੀ ਬੀਬੀ ਫ਼ਾਤਿਮਹ, ਜੋ ਬਦ੍ਰੂਦ-ਦੀਨ ਇਸਹਾਕ ਹੁਰਾਂ ਨਾਲ ਵਿਆਹੀ ਗਈ ਸੀ।

ਇਕ ਦਿਨ ਬਾਬਾ ਜੀ ਮੰਜੇ ਉੱਤੇ ਬੈਠੇ ਸਨ। *ਸਿਅਰੁਲ-ਔਲੀਆ* ਦੇ ਲੇਖਕ ਅਮੀਰ ਖ਼ੁਰਦ ਦੇ ਪਿਤਾ ਸੱਯਦ ਮੁਬਾਰਕ ਮੁਹੰਮਦ ਕਿਰਮਾਨੀ ਤੇ ਬਾਬਾ ਜੀ ਦੇ ਪੋਤਰੇ ਅਲਾਉਦ-ਦੀਨ (ਬਦ੍ਰਦ-ਦੀਨ ਸੁਲੇਮਾਨ ਦੇ ਪੁੱਤਰ) ਵੀ ਓਥੇ ਹਾਜ਼ਰ ਸਨ। ਬਾਬਾ ਜੀ ਨੇ ਮੂੰਹ ਵਿਚ ਪਾਨ ਪਾਇਆ ਪਰ ਛੇਤੀ ਹੀ ਕੱਢ ਕੇ ਅਲਾਉਦ-ਦੀਨ ਦੇ ਮੂੰਹ ਵਿਚ ਪਾ ਦਿੱਤਾ। ਫੇਰ ਵੁਜ਼ੂ ਲਈ ਮੰਜੇ ਤੋਂ ਉਤਰੇ ਤੇ ਚੌਂਕੀ ਉੱਤੇ ਬੈਠ ਗਏ। ਆਪ ਦਾ ਇਕ ਸੇਵਕ ਸੀ 'ਈਸਾ'। ਜਿਸ ਸੁਪਤਨੀ ਦੀ ਵਾਰੀ ਹੁੰਦੀ, ਉਹ ਬਾਬਾ ਜੀ ਦੀ ਸੇਵਾ ਵਿਚ ਭੇਜਿਆ ਕਰਦਾ ਸੀ ਤਾਂ ਜੋ ਸਾਰੀਆਂ ਪਤਨੀਆਂ ਨਾਲ ਇਕਸਾਰ ਵਰਤਾਉ ਹੋਵੇ। ਖ਼੍ਵਾਜਾ ਈਸਾ ਨੇ ਬਾਬਾ ਜੀ ਨੂੰ ਵੁਜ਼ੂ ਕਰਵਾਈ ਤੇ ਮੁਸੱਲੇ ਦੇ ਵੱਟ ਕੱਢੇ। ਬਾਬਾ ਜੀ ਵੁਜ਼ੂ ਕਰ ਕੇ ਮੁਸੱਲੇ ਉੱਤੇ ਆ ਬੈਠੇ। ਜਿਸ ਵੇਲੇ ਬਾਬਾ ਜੀ ਵੁਜ਼ੂ ਕਰ ਰਹੇ ਸਨ, ਓਦੋਂ ਅਲਾਉਦ-ਦੀਨ, ਖੇਡਦਾ ਖੇਡਦਾ, ਮੁਸੱਲੇ ਉੱਤੇ ਜਾ ਬੈਠਾ ਸੀ। ਖ਼੍ਵਾਜਾ ਈਸਾ ਨੇ ਆਪਣੀ ਉਂਗਲ ਦੰਦਾਂ ਵਿਚ ਦੇ ਲਈ। ਬਾਬਾ ਜੀ ਨੇ ਈਸਾ ਨੂੰ ਵੇਖ ਕੇ ਅਲਾਉਦ-ਦੀਨ ਵੱਲ ਵੇਖਿਆ। ਬਾਬਾ ਜੀ ਮੁਸਕਰਾ ਪਏ ਤੇ ਉਸ ਇਲਾਕੇ ਦੀ ਭਾਸ਼ਾ ਵਿਚ ਫ਼ਰਮਾਇਆ : مبنہ تہ بہی (ਅਮਰਵੰਤ ਸਿੰਘ ਹੋਰਾਂ ਇਸ ਨੂੰ ਇਉਂ ਉਠਾਇਆ ਹੈ : ਮੁਬਨਹ ਥਹਿ ਬਹੀ ਅਰਥਾਤ ਬੱਚੇ ਨੂੰ ਬੈਠਾ ਰਹਿਣ ਦਿਓ।) ਬਾਬਾ ਜੀ ਦੀ ਬਰਕਤ ਸੀ ਕਿ ਸ਼ੈਖ਼ ਅਲਾਉਦ-ਦੀਨ ਕਰੀਬ ਕਰੀਬ ਦੋ ਦਹਾਕੇ ਬਾਬਾ ਜੀ ਦੇ ਸੱਜਾਦਾ-ਨਸ਼ੀਨ ਰਹੇ।



ਜਦੋਂ ਕੋਈ ਸ਼ਰਧਾਲੂ ਬਾਬਾ ਫ਼ਰੀਦ ਜੀ ਦਾ ਮੁਰੀਦ ਬਣਨ ਦੀ ਨੀਅਤ ਨਾਲ ਆਉਂਦਾ ਸੀ ਤਾਂ ਆਪ ਪਹਿਲਾਂ ਉਸ ਨੂੰ 'ਸੂਰਾਇ ਫ਼ਾਤਿਹਾ' (*ਕੁਰਆਨ* ਸ਼ਰੀਫ਼ ਦਾ ਆਰੰਭਿਕ ਅਧਿਆਇ) ਤੇ *ਸੂਰਾਇ-ਇਖ਼ਲਾਸ*[4] (*ਕੁਰਆਨ* ਸ਼ਰੀਫ਼ ਦਾ 112ਵਾਂ ਸੂਰਾ) ਪੜ੍ਹਨ ਦਾ ਹੁਕਮ ਦੇਂਦੇ ਤੇ ਇਸ ਦੇ ਬਾਅਦ 'ਆਮੱਨ੍ਰ ਰਸੂਲ ...ਇਨੱਦੀਨਾ ਇੰਦੱਲਾਹਿਲ ਇਸਲਾਮ' (ਦੀਨ ਜੋ ਹੈ ਅੱਲਾਹ ਦੇ ਨਜ਼ਦੀਕ [ਸਿਰਫ਼] ਇਸਲਾਮ ਹੀ ਹੈ) ਤਕ ਪੜ੍ਹਦੇ। ਇਸ ਤੋਂ ਬਾਅਦ ਫ਼ਰਮਾਉਂਦੇ ਕਿ ਹੁਣ ਤੂੰ ਏਸ ਮਸਕੀਨ ਤੇ ਏਸ ਦੇ ਬਜ਼ੁਰਗਾਂ ਤੇ ਹਜ਼ੂਰ ਪੈਗ਼ੰਬਰ ਦੇ ਮੁਬਾਰਕ ਹੱਥਾਂ ਉੱਤੇ ਬੈਅਤ ਕਰ ਲਈ ਹੈ ਤੇ ਅੱਲਾਹ ਨਾਲ ਇਹ ਇਕਰਾਰ ਕਰ ਲਿਆ ਹੈ ਕਿ ਤੂੰ ਆਪਣੇ ਹੱਥਾਂ, ਪੈਰਾਂ ਤੇ ਅੱਖਾਂ ਨੂੰ ਆਪਣੇ ਕਾਬੂ ਵਿਚ ਰੱਖੇਂਗਾ ਤੇ ਸ਼ਰਅ ਦੇ ਰਸਤੇ ਉੱਤੇ ਚੱਲੇਂਗਾ।

ਜਦੋਂ ਆਪ ਕਿਸੇ ਨੂੰ ਗੋਦੜੀ ਪਹਿਨਾਉਂਦੇ ਤਾਂ ਫ਼ਰਮਾਉਂਦੇ 'ਲਿਬਾਸੁੱਤਕਵਾ ਜ਼ਾਲਿਕਾ ਖ਼ੈਰ ...ਵਲਆਕਿਬਾਤੁ ਲਿਲ ਮੁੱਤਾਕੀਨ' (ਪਰਹੇਜ਼ਗਾਰੀ ਜਾਂ ਸੰਜਮ ਦਾ ਪਹਿਰਾਵਾ ਸਾਰੇ ਪਹਿਰਾਵਿਆਂ ਤੋਂ ਉੱਤਮ ਹੈ .... ਅਤੇ ਪਰਲੋਕ ਦੀਆਂ ਸੁਗਾਤਾਂ ਸਿਰਫ਼ ਸੰਜਮੀਆਂ ਲਈ ਹੀ ਹਨ) ਫੇਰ ਆਪ ਇਹ ਵੀ ਫ਼ਰਮਾਉਂਦੇ ਕਿ 'ਇਰਾਦਤ', ਭਾਵ ਸ਼ਰਧਾਵਾਨ ਮੁਰੀਦੀ ਦੀਆਂ ਕਈ ਕਿਸਮਾਂ ਹਨ। ਪਹਿਲੀ ਹੈ, 'ਬਤਹਾਇ ਕਾਅਬਾ'; ਦੂਜੀ ਹੈ 'ਹਰਮਿ-ਕਾਅਬਾ' ਤੇ ਤੀਜੀ ਹੈ 'ਕਾਅਬਾ'। 'ਬਤਹਾਇ ਕਾਅਬਾ' ਦਾ ਅਰਥ ਹੈ ਕਿ ਕਿਸੇ ਨੂੰ ਕਿਸੇ ਤਰ੍ਹਾਂ ਦੀ ਤਕਲੀਫ਼ ਨਾ ਦਿੱਤੀ ਜਾਏ—ਨਾ ਜੀਭ ਨਾਲ, ਨਾ ਹੱਥ ਨਾਲ। ਨਾ ਕਿਸੇ ਨੂੰ ਬੁਰਾ ਕਿਹਾ ਜਾਏ ਤੇ ਨਾ ਕਿਸੇ ਦੀ ਬੁਰਾਈ ਸੁਣੀ ਜਾਏ। ਆਪਣੇ ਜ਼ਾਹਿਰਾ ਰੂਪ ਉੱਤੇ ਨਿਗਾਹ ਰੱਖੀ ਜਾਏ। 'ਹਰਮਿ-ਕਾਅਬਾ' ਦਾ ਅਰਥ ਇਹ ਹੈ ਕਿ ਆਪਣੀਆਂ ਅੱਖਾਂ ਤੇ ਜੀਭ ਤੇ ਹੱਥਾਂ ਉੱਤੇ ਕੁੰਡਾ ਰੱਖੇ ਅਤੇ 'ਕਾਅਬਾ' ਦਾ ਮਤਲਬ ਇਹ ਹੈ ਕਿ ਦਿਲ ਨੂੰ ਹਮੇਸ਼ਾ ਅੱਲਾਹ ਵੱਲ ਲਾਈ ਰੱਖੇ ਅਤੇ ਹਰ ਵੇਲੇ ਜਪ ਤੇ ਸਿਮਰਨ ਵਿਚ ਲੀਨ ਰਹੇ ਤਾਂ ਜੋ ਸ਼ੈਤਾਨੀ ਵਿਚਾਰ ਦਿਲ ਤੋਂ ਦੂਰ ਰਹਿਣ।

ਬਾਬਾ ਫ਼ਰੀਦ ਜੀ ਦਾ ਇਕ ਪੁੱਤਰ ਬਾਕੀ ਸਾਰੇ ਪੁੱਤਰਾਂ ਨਾਲੋਂ ਉਮਰ ਅਤੇ ਵਿਦਿਆ-ਪ੍ਰਾਪਤੀ ਵਿਚ ਵੱਡਾ ਸੀ। ਉਸ ਨੇ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਦੇ ਮੁਬਾਰਕ ਮਜ਼ਾਰ ਨਾਲ ਬੈਅਤ ਕਰ ਲਈ ਸੀ ਤੇ ਓਥੇ ਹੀ ਸਿਰ ਮੁਨਾ ਲਿਆ ਸੀ। ਜਦੋਂ ਬਾਬਾ ਫ਼ਰੀਦ ਜੀ ਨੂੰ ਇਹ ਖ਼ਬਰ ਮਿਲੀ ਤਾਂ ਆਪ ਨੇ ਫ਼ਰਮਾਇਆ ਕਿ ਭਾਵੇਂ ਖ਼੍ਵਾਜਾ ਕੁਤਬੁਦ-ਦੀਨ ਜੀ ਸਾਡੇ ਬਜ਼ੁਰਗ ਸਨ ਪਰ ਇਸ ਤਰ੍ਹਾਂ ਦੀ ਬੈਅਤ ਜਾਇਜ਼ ਨਹੀਂ ਹੈ। ਬੈਅਤ ਉਹ ਹੁੰਦੀ ਹੈ ਜੋ ਕਿਸੇ ਜੀਉਂਦੇ ਸ਼ੈਖ਼ ਦੇ ਹੱਥ ਵਿਚ ਹੱਥ ਫੜਾ ਕੇ ਕੀਤੀ ਜਾਏ।

ਔਲੀਆ ਜੀ ਅਨੁਸਾਰ ਜਦੋਂ ਰਮਜ਼ਾਨ ਦੇ ਮੁਬਾਰਕ ਮਹੀਨੇ ਵਿਚ ਬਾਬਾ ਫ਼ਰੀਦ ਜੀ ਉੱਤੇ ਰੋਗ



---

4. ਇਸ ਸੂਰੇ ਦੀਆਂ ਕੁੱਲ 4 ਆਯਤਾਂ ਹਨ ਜਿਨ੍ਹਾਂ ਦਾ ਅਨੁਵਾਦ ਇਉਂ ਹੈ :
"ਕਹਿ ਦਿਓ ਕਿ ਅੱਲਾਹ ਇਕ ਹੈ। ਅੱਲਾਹ ਨਿਰਆਧਾਰ ਤੇ ਬੇਮੁਥਾਜ ਹੈ। ਉਸ ਦੀ ਕੋਈ ਔਲਾਦ ਨਹੀਂ ਹੈ ਤੇ ਨਾ ਉਹ ਕਿਸੇ ਦੀ ਔਲਾਦ ਹੈ। ਉਸ ਦੇ ਬਰਾਬਰ ਹੋਰ ਕੋਈ ਨਹੀਂ।"

ਭਾਰੂ ਹੋ ਗਿਆ ਤਾਂ ਆਪ ਰੋਜ਼ਾ ਨਹੀਂ ਸਨ ਰੱਖ ਸਕਦੇ। ਇਕ ਦਿਨ ਦੀ ਗੱਲ ਹੈ ਕਿ ਆਪ ਦੇ ਸਾਹਮਣੇ ਖ਼ਰਬੂਜ਼ੇ ਦੀਆਂ ਫਾੜੀਆਂ ਰੱਖੀਆਂ ਗਈਆਂ। ਆਪ ਨੇ ਉਨ੍ਹਾਂ ਨੂੰ ਖਾਣਾ ਸ਼ੁਰੂ ਕਰ ਦਿੱਤਾ। ਨਾਲ ਹੀ ਆਪ ਨੇ ਇਕ ਫਾੜੀ ਚੁੱਕ ਕੇ ਔਲੀਆ ਜੀ ਨੂੰ ਫੜਾ ਦਿੱਤੀ। ਔਲੀਆ ਜੀ ਉਹ ਫਾੜੀ ਮੂੰਹ ਵਿਚ ਪਾਉਣ ਹੀ ਲੱਗੇ ਸਨ ਕਿ ਸ਼ੈਖ਼ ਜੀ ਨੇ ਰੋਕ ਦਿੱਤਾ ਤੇ ਫ਼ਰਮਾਇਆ, "ਮੈਨੂੰ ਤਾਂ ਸ਼ਰਅ ਵੱਲੋਂ ਆਗਿਆ ਹੈ, ਇਸ ਲਈ ਮੈਂ ਰੋਜ਼ਾ ਨਹੀਂ ਰੱਖਦਾ, ਪਰ ਤੂੰ ਰੋਜ਼ਾ ਰੱਖਿਆ ਹੋਇਆ ਹੈ ਜੋ ਭੰਗ ਨਹੀਂ ਕਰਨਾ ਚਾਹੀਦਾ। ਮੈਂ ਤਾਂ ਤੇਰੇ ਵਿਸ਼ਵਾਸ ਦੀ ਆਜ਼ਮਾਇਸ਼ ਖ਼ਾਤਰ ਇਹ ਫਾੜੀ ਤੈਨੂੰ ਫੜਾਈ ਸੀ।"

ਔਲੀਆ ਜੀ ਨੇ ਇਕ ਦਰਵੇਸ਼ ਨੂੰ ਤਾੜਦਿਆਂ ਕਿਹਾ, "ਜਿਹੜਾ ਕੰਮ ਤੂੰ ਕਰ ਰਿਹਾ ਹੈਂ ਇਹ ਉਸ ਹਲਵੇ ਵਰਗਾ ਹੈ ਜਿਸ ਵਿਚ ਜ਼ਹਿਰ ਮਿਲਾਇਆ ਹੋਇਆ ਹੋਵੇ। ਵੇਖਣ ਨੂੰ ਉਹ ਮਿੱਠਾ ਲੱਗੇਗਾ ਪਰ ਅਸਲ ਵਿਚ ਜਾਨ-ਲੇਵਾ ਹੋਵੇਗਾ।" ਫੇਰ ਅੱਗੇ-ਦਿੱਤਾ ਦੋਹਰਾ, ਜਿਹੜਾ ਬਾਬਾ ਫ਼ਰੀਦ ਜੀ ਦੀ ਮੁਬਾਰਕ ਜ਼ਬਾਨ ਤੋਂ ਨਿਕਲਿਆ ਸੀ ਤੇ ਪ੍ਰਸੰਗ ਅਨੁਸਾਰ ਬਹੁਤ ਢੁੱਕਵਾਂ ਪ੍ਰਤੀਤ ਹੁੰਦਾ ਸੀ, ਔਲੀਆ ਜੀ ਨੇ ਉਚਾਰਿਆ :

کنت نه ہوسن گارری ناگاں ہت منائی
بس گندلاں مدہن گڑ ہوریں لہد کناہ

(ਕੰਤ ਨਾ ਹੋਸਨ ਗਾਰੁੜੀ ਨਾਗਾਂ ਹੱਥ ਮ-ਪਾਇ
ਬਿੱਸ ਗੰਦਲੇ ਮਿੱਧਣ ਗੁੜ ਹੋਰੀਂ ਲੁਹਦ ਕਨਾਹਿ)[5]

ਬਾਬਾ ਜੀ ਹਰ ਰੋਜ਼ ਨਹਾਇਆ ਕਰਦੇ ਸਨ। ਕੁੱਝ ਲੋਕਾਂ ਦਾ ਖ਼ਿਆਲ ਇਹ ਵੀ ਹੈ ਕਿ ਹਰ ਫ਼ਰਜ਼ ਨਮਾਜ਼ ਵੇਲੇ ਪੰਜ ਵਾਰੀ ਨਹਾਉਂਦੇ ਸਨ। ਔਲੀਆ ਜੀ ਅਨੁਸਾਰ ਬਾਬਾ ਜੀ ਤਿੰਨ ਇਹੋ ਜਿਹੇ ਕੰਮ ਕਰਦੇ ਸਨ ਜੋ ਉਹ ਆਪ ਨਹੀਂ ਸਨ ਕਰ ਸਕੇ। ਪਹਿਲਾ ਇਹ ਕਿ ਆਪ ਹਰ ਰੋਜ਼ ਨਹਾਉਂਦੇ ਸਨ, ਦੂਜਾ ਇਹ ਕਿ ਆਪ ਜੁਆਰ ਮੁੱਲ ਲੈ ਕੇ ਖਾਂਦੇ ਸਨ ਤੇ ਤੀਜਾ ਇਹ ਕਿ ਆਪ ਤੜਕੇ ਕੁੱਝ ਨਹੀਂ ਸਨ ਖਾਂਦੇ।

ਬਾਬਾ ਫ਼ਰੀਦ ਜੀ ਰੋਜ਼ਾ ਤੋੜਨ ਵੇਲੇ ਬਹੁਤ ਘੱਟ ਖਾਇਆ ਕਰਦੇ ਸਨ। ਭਾਵੇਂ ਉਹ ਸਦੀਵੀ ਰੋਜ਼ਾ ਨਹੀਂ ਸਨ ਰੱਖਦੇ ਪਰ, ਆਮ ਤੌਰ ਉੱਤੇ, ਰੋਜ਼ੇ ਵਰਗਾ ਵਿਹਾਰ ਹੀ ਹੁੰਦਾ ਸੀ। ਭਾਵੇਂ ਆਪ ਨੂੰ ਬੁਖ਼ਾਰ ਚੜ੍ਹਿਆ ਹੁੰਦਾ ਜਾਂ ਰਗ ਵਿੱਚੋਂ ਲਹੂ ਕਢਵਾਇਆ ਹੁੰਦਾ, ਫੇਰ ਵੀ ਰੋਜ਼ਾ ਜ਼ਰੂਰ ਰੱਖਦੇ। ਇਸ ਦੇ ਉਲਟ ਬਹਾਉਦ-ਦੀਨ ਜ਼ਕਰੀਆ ਜੀ ਬਹੁਤ ਘੱਟ ਰੋਜ਼ੇ ਰੱਖਦੇ ਸਨ।

ਕਈ ਵਾਰੀ ਬਾਬਾ ਫ਼ਰੀਦ ਜੀ ਦੇ ਅੰਦਰ ਹੱਜ ਲਈ ਬੜੀ ਤਿੱਖੀ ਸਿੱਕ ਜਾਗਦੀ ਸੀ। ਇਕ ਵਾਰੀ ਆਪ ਇਸ ਇਰਾਦੇ ਨਾਲ ਤੁਰੇ ਵੀ ਪਰ ਉੱਚ ਦੀ ਸਰਹੱਦ ਤਕ ਹੀ ਪਹੁੰਚੇ ਸਨ ਕਿ ਆਪ ਨੂੰ ਖ਼ਿਆਲ ਆਇਆ ਕਿ ਜੇ ਮੇਰੇ ਸ਼ੈਖ਼ ਕੁਤਬੁਦ-ਦੀਨ ਜੀ ਨੇ ਹੱਜ ਨਹੀਂ ਕੀਤਾ ਤਾਂ ਮੇਰੇ ਲਈ ਇਹ ਹੱਜ ਕਿਉਂ ਜ਼ਰੂਰੀ ਹੈ ? ਇਹ ਸੋਚ ਕੇ ਆਪ ਓਥੋਂ ਹੀ ਅਜੋਧਨ ਮੁੜ ਆਏ।

ਔਲੀਆ ਜੀ ਨੇ ਬਾਬਾ ਫ਼ਰੀਦ ਜੀ ਪਾਸੋਂ ਸੁਣਿਆ ਸੀ ਕਿ ਜਾਗਣ ਤੇ ਸੌਣ ਵੇਲੇ ਦੀ ਦੁਆ ਨੂੰ ਵੱਡੀ ਗ਼ਨੀਮਤ ਸਮਝਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਵੇਲਿਆਂ ਦੀ ਦੁਆ ਦੇ ਕਬੂਲ ਹੋਣ ਦੀ ਸੰਭਾਵਨਾ ਬਹੁਤ ਹੁੰਦੀ ਹੈ ...।

ਬਾਬਾ ਜੀ ਫ਼ਰਮਾਉਂਦੇ ਸਨ ਕਿ ਜਿਸ ਕਿਸੇ ਉੱਤੇ ਕੋਈ ਸਖ਼ਤ ਭੀੜ ਪੈ ਜਾਏ ਜਾਂ ਕੋਈ ਕਿਸੇ ਸੰਕਟ ਵਿਚ ਫਸ ਗਿਆ ਹੋਵੇ ਤਾਂ ਮਹੀਨੇ ਦੀ ਪੰਦਰਵੀਂ ਰਾਤ ਨੂੰ ਕਾਅਬੇ ਵੱਲ ਮੂੰਹ ਕਰ ਕੇ ਬੈਠੇ ਤੇ 19 ਹਜ਼ਾਰ ਵਾਰੀ 'ਵੱਲਾਹੁੱਲ-ਮੁਸਤਆਨ' (ਅੱਲਾਹ ਹੀ ਹੈ ਜਿਸ ਪਾਸੋਂ ਮਦਦ ਮੰਗੀ ਜਾਵੇ) ਆਖੇ। ਇਕ ਹਜ਼ਾਰ ਵਾਰੀ ਕਹਿਣ ਪਿੱਛੋਂ ਸਿਜਦਾ ਕਰੇ ਤੇ ਤਿੰਨ ਵਾਰੀ ਕਹੇ 'ਆਮੀਨ' (ਅੱਲਾਹ ਕਬੂਲ ਫ਼ਰਮਾਏ), 'ਆਮੀਨ', 'ਆਮੀਨ'। ਜਦੋਂ 19 ਹਜ਼ਾਰ ਵਾਰੀ 'ਵੱਲਾਹੁੱਲ-ਮੁਸਤਆਨ' ਕਹਿ ਚੁੱਕੇ ਤੇ ਸਿਜਦੇ ਵੀ ਕਰ ਚੁੱਕੇ ਤਾਂ ਆਪਣੀ ਮੰਗ ਪੇਸ਼ ਕਰੇ। ਅੱਲਾਹ ਉਸ ਦੀਆਂ ਲੋੜਾਂ ਪੂਰੀਆਂ ਕਰੇਗਾ।[6]

---

5. ਠੀਕ ਤਰ੍ਹਾਂ ਨਾ ਲਿਖਿਆ ਹੋਣ ਕਾਰਨ ਸ਼ੁੱਧ ਪਾਠ ਉਠਾਇਆ ਨਹੀਂ ਜਾ ਰਿਹਾ। ਮੈਂ ਜਿੰਨੇ ਵੀ ਖਰੜੇ ਤੇ ਛਪੇ ਹੋਏ ਰੂਪ ਵੇਖੇ ਹਨ, ਸਭ ਵਿਚ ਮੱਖੀ ਉੱਤੇ ਮੱਖੀ ਮਾਰੀ ਹੋਈ ਹੈ ਤੇ ਕੋਈ ਕੋਈ ਸ਼ਬਦ ਹੀ ਠੀਕ ਪੜ੍ਹਿਆ ਜਾਂਦਾ ਹੈ।
6. ਸੰਪਾਦਕ ਨੂੰ ਲੱਗਦਾ ਹੈ ਕਿ ਇਸ ਤਰ੍ਹਾਂ ਦੇ ਮੰਤਰ-ਜਾਪ ਨਾਲ ਕਾਰਜ ਸਿੱਧੀ ਨੂੰ ਜੋੜਨਾ ਬਾਬਾ ਜੀ ਨਾਲ ਕੁੱਝ ਜ਼ਿਆਦਤੀ ਹੈ।

ਬਾਬਾ ਫ਼ਰੀਦ ਜੀ ਅੱਗੇ-ਦਿੱਤੀ ਦੁਆ ਸਿਖਾਇਆ ਕਰਦੇ ਸਨ ਤੇ ਇਸ ਦੇ ਅਨੇਕ ਲਾਭ ਗਿਣਾਉਂਦੇ ਸਨ :

بسم الله الرحمن الرحيم الحمد لله على الاسلام والحمد لله على السنة والجماعة الحمد لله
الذي علمنا علما نافعا ولم يتركنا عميان القلوب الحمد لله على الصحة والسلامة الحمد لله الذي اذهب عنا الغضب
والحزن ولم يجعلنا من المغضوب عليهم الحمد لله بكل نعمة دينى ودنيوى الحمد لله على التوفيق والحمد لله على كل حال
الحمد لله على العافية فى السر والعلانية الحمد لله رب العالمين الحمد لله الذى اذهب عنا الحزن ان ربنا لغفور
شكور الحمد لله الذى احلنا دار المقامة من فضله

(ਖੁੱਲ੍ਹਾ ਅਨੁਵਾਦ : ਸ਼ੁਰੂ ਰੱਬ ਦੇ ਨਾਂ ਨਾਲ, ਜੋ ਅੰਤਿਅੰਤ ਰਹਿਮ ਤੇ ਕਰਮ ਫ਼ਰਮਾਉਣ ਵਾਲਾ ਹੈ। ਸਾਰੀਆਂ ਵਡਿਆਈਆਂ ਰੱਬ ਦੇ ਲਈ ਹੀ ਹਨ ਜਿਸ ਨੇ ਸਾਨੂੰ ਇਸਲਾਮ ਦਾ ਧਾਰਨੀ ਬਣਾਇਆ ਹੈ ਅਤੇ ਸਭ ਸਿਫ਼ਤ ਓਸੇ ਦੀ ਹੈ ਜਿਸ ਨੇ ਸਾਨੂੰ ਸ਼ਰਅ ਮੰਨਣ ਵਾਲੀ ਜਮਾਅਤ ਦਾ ਭਾਗ ਬਣਾਇਆ। ਸਾਰੀਆਂ ਤਾਰੀਫ਼ਾਂ ਉਸ ਰੱਬ ਦੇ ਲਈ ਹਨ ਜਿਸ ਨੇ ਸਾਨੂੰ ਲਾਭਦਾਇਕ ਇਲਮਾਂ ਦੀ ਦਾਤ ਬਖ਼ਸ਼ੀ ਹੈ ਅਤੇ ਸਾਨੂੰ ਦਿਲ ਦੇ ਅੰਨ੍ਹੇ ਬਣਾ ਕੇ ਨਹੀਂ ਛੱਡਿਆ। ਅੱਲਾਹ ਪਾਕ ਦਾ ਬੇਹੱਦ ਸ਼ੁਕਰ ਹੈ ਜਿਸ ਨੇ ਸਿਹਤ ਅਤੇ ਸਲਾਮਤੀ ਬਖ਼ਸ਼ੀ ਹੈ।)

ਇਕ ਹੋਰ ਦੁਆ (ਅਰਬੀ ਜ਼ਬਾਨ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਣ ਦਾ ਤਜਰਬਾ):

ਬਿਸਮਿੱਲਾਹਿਰ੍ਰਹਿਮਾਨ੍ਨਿੱਰਹੀਮ ਅਲ੍ਹਮ੍ਦੁਲਿੱਲਾਹ ਅਲੱਸ-ਸਲਾਮ੍ ਵਲ੍ ਹਮ੍ਦੁਲਿੱਲਾਹ ਅਲਾ ਸੁੱਨਤਿ ਵਲ੍ ਜਮਆਤ੍ ਅਲ੍ਹਮ੍ਦੁਲਿੱਲਾਹਿੱਲਜ਼ੀ ਅਲਮ੍ਨਾ ਅਲਮਾਨਾ ਫ਼ਆ ਵਲਮ੍ ਯਸ੍ਰਕ੍ਨਾ ਅਮ੍ਯਾਨੁੱਲਕੁਲੂਬ ਅਲ੍ਹਮ੍ਦੁਲਿੱਲਾਹ ਅਲਾ ਅਲੱਸਿਹਤੁਵੱਸਲਾਮਤ ਅਲ੍ਹਮ੍ਦੁਲਿੱਲਾਹਿੱਲਜ਼ੀ ਅਜ਼੍ਹਬ ਅਨਲਗ਼ਜ਼੍ਬ ਵਲ ਹੁਜ਼੍ਨ ਵਲਮ ਯਜਅਲਨਾ ਮਿਨਲ੍ਮਗ਼ਜ਼ੂਬੀਨ ਅਲਈਹਿਮ ਅਲ੍ਹਮ੍ਦੁਲਿੱਲਾਹ ਬਿਕੁੱਲ ਨਿਆਮਤੁਦੀਨੀਵਦੁਨੀਵੀ ਅਲ੍ਹਮ੍ਦੁਲਿੱਲਾਹ ਅਲਤ-ਤੌਫ਼ੀਕ ਵਲ ਹਮ੍ਦੁਲਿੱਲਾਹ ਆਲਾਕੁੱਲਿਹਾਲ ਅਲ੍ਹਮ੍ਦੁਲਿੱਲਾਹ ਅਲਲਗ਼ਮਾਇਫ਼ਿਸਸਿੱਰਵੱਲਐਲਾਨੀਆ ਅਲ੍ਹਮ੍ਦੁਲਿੱਲਾਹਿਰਬਿੱਲਆਲਮੀਨ ਅਲ੍ਹਮ੍ਦੁਲਿੱਲਾਹਿੱਲਜ਼ੀ ਅਜ਼੍ਹਬ ਅਨਲ ਹੁਜ਼੍ਨ ਇੱਨਰੱਬੁਨਾਲਗ਼ੁਫ਼ੂਰੁਨਸ਼ਕੂਰ ਅਲ੍ਹਮ੍ਦੁਲਿੱਲਾਹਿੱਲਜ਼ੀ ਅਹਲ੍ਨਾਦਾਰੁਲ੍ਮੁਕਾਮਾ ਮਿਨ੍ ਫ਼ਜ਼੍ਲਿਹ

(ਇਸ ਦੁਆ ਵਿਚ ਅੱਲਾਹ ਦਾ ਭਰਪੂਰ ਸ਼ੁਕਰਾਨਾ ਕੀਤਾ ਗਿਆ ਹੈ। ਉਸ ਨੇ ਸਿਹਤ ਤੇ ਸਲਾਮਤੀ ਬਖ਼ਸ਼ੀ ਹੈ; ਗ਼ਮਾਂ ਤੇ ਤਕਲੀਫ਼ਾਂ ਤੋਂ ਬਚਾਇਆ ਹੈ; ਕੁਰਾਹੇ ਪੈਣ ਤੋਂ ਰੋਕਿਆ ਹੈ; ਹਰ ਤਰ੍ਹਾਂ ਦੀਆਂ ਨਿਅਮਤਾਂ ਦੀ ਦਾਤ ਬਖ਼ਸ਼ੀ ਹੈ; ਤੇ ਮਾਨਸਿਕ ਤੇ ਸਰੀਰਿਕ ਰੋਗਾਂ ਤੋਂ ਛੁਟਕਾਰਾ ਬਖ਼ਸ਼ਿਆ ਹੈ। ਅੱਲਾਹ ਬਹੁਤ ਖਿਮਾ ਬਖ਼ਸ਼ਣ ਵਾਲਾ, ਰਹਿਮ ਕਰਨ ਵਾਲਾ ਹੈ ਤੇ ਸਾਨੂੰ ਅਮਨ ਦਾ ਪਾਤਰ ਬਣਾਉਣ ਵਾਲਾ ਹੈ।)

ਬਾਬਾ ਜੀ ਨੇ ਔਲੀਆ ਜੀ ਨੂੰ ਅੱਗੇ-ਦਿੱਤੀ ਦੁਆ ਚੇਤੇ ਕਰਨ ਲਈ ਤਾਕੀਦ ਕੀਤੀ ਹੋਈ ਸੀ।

اللهم ان دخل الشك فى ايمانى بك ولم اعلم به فتبت عنه واقول لا اله الا الله
محمد رسول الله اللهم ان دخل الشرك فى توحيدى بك ولم اعلم به فتبت عنه واقول لا اله الا الله محمد رسول الله
اللهم ان دخل الشبهة فى معرفتى اياك ولم اعلم به فتبت عنه واقول لا اله الا الله محمد رسول الله اللهم ان دخل
النفاق فى قلبى ولم اعلم به فتبت عنه واقول لا اله الا الله محمد رسول الله لا حول ولا قوة الا بالله العلى العظيم
وصلى الله على خير خلقه محمد وآله اجمعين

(ਇਹ ਦੁਆ ਅੱਲਾਹ ਦੀ ਇੱਕਤਾ ਤੇ ਈਮਾਨ ਦੀ ਪ੍ਰਪੱਕਤਾ ਲਈ ਮੰਗੀ ਗਈ ਹੈ। ਮੁੜ ਮੁੜ ਕੇ ਕਿਹਾ ਹੈ ਕਿ ਰੱਬ ਦਾ ਕੋਈ ਸ਼ਰੀਕ ਨਹੀਂ ਹੈ ਤੇ ਹਜ਼ਰਤ ਮੁਹੰਮਦ ਉਸ ਦੇ ਰਸੂਲ ਹਨ। ਅੱਲਾਹ ਤੋਂ ਮੰਗ ਇਹੀ ਕੀਤੀ ਗਈ ਹੈ ਕਿ ਈਮਾਨ ਅਡੋਲ ਰਹੇ।)

ਬਾਬਾ ਫ਼ਰੀਦ ਜੀ ਦਾ ਕਥਨ ਹੈ ਕਿ ਨਬੀ ਜੀ ਅਨੁਸਾਰ ਜਿਸ ਤਰ੍ਹਾਂ ਸ਼ੀਸ਼ੇ ਨੂੰ ਜ਼ੰਗ ਲੱਗ ਜਾਂਦਾ ਹੈ, ਓਸੇ ਤਰ੍ਹਾਂ ਦਿਲ ਵੀ ਬਹੁਤ ਵਾਰੀ ਜ਼ੰਗਾਲਿਆ ਜਾਂਦਾ ਹੈ। ਹਾਜ਼ਰ ਲੋਕਾਂ ਵਿੱਚੋਂ ਕਿਸੇ ਨੇ ਪੁੱਛਿਆ ਕਿ ਜਨਾਬ ਇਸ ਨੂੰ ਮੁੜ ਕੇ ਲਿਸ਼ਕਾਇਆ ਕਿਵੇਂ ਜਾ ਸਕਦਾ ਹੈ ? ਆਪ ਨੇ ਜਵਾਬ ਦਿੱਤਾ ਕਿ ਮੌਤ ਨੂੰ ਯਾਦ ਕਰ ਕੇ ਤੇ *ਕੁਰਆਨ* ਸ਼ਰੀਫ਼ ਦਾ ਪਾਠ ਕਰ ਕੇ।

ਅੱਗੇ-ਦਿੱਤੀ ਦੁਆ ਵੀ ਬਾਬਾ ਜੀ ਯਾਦ ਕਰਾਇਆ ਕਰਦੇ ਸਨ :

ربنا آمنا بما انزلت واتبعنا الرسول فاكتبنا مع الشاهدين اللهم اجعل
من بين ايدينا نورا ومن خلفنا نورا واجعله نافذا وصيانة ودليلا الى جنابك النعيم ودارك دار السلام مع الذين
انعمت عليهم من النبيين والصديقين والشهداء والصالحين وحسن اولئك رفيقا

(ਇਸ ਦੁਆ ਵਿਚ ਮੰਗ ਕੀਤੀ ਗਈ ਹੈ ਕਿ ਰੱਬ ਈਮਾਨ ਦੀ ਦਾਤ ਬਖ਼ਸ਼ੇ ਤੇ ਰਸੂਲ ਦੀ ਆਗਿਆ ਮੰਨਣ

ਦੀ ਸ਼ਕਤੀ ਦੇਵੇ। ਨਬੀਆਂ, ਸ਼ਹੀਦਾਂ, ਸਿਦਕਵਾਨਾਂ ਉੱਤੇ ਰੱਬ ਦੀ ਬਖ਼ਸ਼ਿਸ਼ ਆਮ ਹੁੰਦੀ ਹੈ। ਇਨ੍ਹਾਂ ਨੇਕ ਬੰਦਿਆਂ ਦੀ ਸੰਗਤ ਪ੍ਰਾਪਤ ਹੋਵੇ।)

ਇਕ ਹੋਰ ਦੁਆ ਚੇਤੇ ਕਰਨ ਦੀ ਤਾਕੀਦ ਵੀ ਆਪ ਵੱਲੋਂ ਹੁੰਦੀ ਸੀ। ਦੁਆ ਇਹ ਹੈ :

بسم اللہ الرحمن الرحیم اللھم آت نفسی تقواہا وزکہا
انت ولیہا ومولاہا فاغفرلہا واقبل معذرتہا اللھم انت لی کما احب فاجعلنی لک کما تحب اللھم اجعل سریرتی
طاہرۃ وجہرا من علانیتی طاہرۃ وصالحۃ اللھم ارزقنی حسن الاختیار وصدق الافتقار وصحبۃ الاخیار والابرار
یاخالق الجنۃ والنار

(ਇਸ ਦੁਆ ਵਿਚ ਆਤਮ-ਸੰਜਮ ਭਲੇ ਲੋਕਾਂ ਦੀ ਸੰਗਤ, ਹੱਕ-ਹਲਾਲ ਦੀ ਕਮਾਈ ਤੇ ਅਮਨ ਅਤੇ ਸਲਾਮਤੀ ਦੀ ਮੰਗ ਕੀਤੀ ਗਈ ਹੈ।)

ਅੱਗੇ ਦਿੱਤੀ ਦੁਆ ਵੀ ਬਾਬਾ ਜੀ ਸਿਖਾਉਂਦੇ ਸਨ :

الٰہی ضاقت المذاہب
الا الیک وخابت الآمال الا لدیک وانقطع الرجاء الا عنک وبطل التوکل الا علیک۔ رب لا تذرنی فردا
وانت خیر الوارثین وبحق انزلناہ وبحق نزل وبحق کہیعص وحمعسق وصلی اللہ علی محمد وآلہ اجمعین۔

(ਇਸ ਦੁਆ ਵਿਚ ਅੱਲਾਹ ਦੀ ਸ਼ੋਭਾ ਕੀਤੀ ਹੋਈ ਹੈ ਸਾਰੇ ਧਰਮ ਉਸੇ ਦੀ ਭਗਤੀ ਕਰਦੇ ਹਨ ਤੇ ਜਿੰਨੇ ਵੀ ਸ਼ੁਭ ਕਾਰਜ ਕੀਤੇ ਜਾਂਦੇ ਹਨ ਉਹ ਸਭ ਅੱਲਾਹ ਵਾਸਤੇ ਹੀ ਕੀਤੇ ਜਾਂਦੇ ਹਨ। ਅੱਲਾਹ ਤੋਂ ਸਿਵਾ ਕਿਸੇ ਸ਼ੈਅ ਉੱਤੇ ਭਰੋਸਾ ਨਹੀਂ ਹੋ ਸਕਦਾ। ਭਵਿੱਖ ਬਾਰੇ ਅੱਲਾਹ ਦੇ ਸਿਵਾ ਕੋਈ ਨਹੀਂ ਜਾਣਦਾ। ਉਹੀ ਸਭ ਦਾ ਮਾਲਿਕ ਹੈ ਤੇ ਹਰ ਗਿਆਨ ਦਾ ਸੋਮਾ ਵੀ ਉਹੀ ਹੈ। ਅੰਤ ਵਿਚ ਹਜ਼ਰਤ ਮੁਹੰਮਦ ਸਾਹਿਬ ਤੇ ਕੁੱਲ ਇਨਸਾਨਾਂ ਵਾਸਤੇ ਦੁਆ ਮੰਗੀ ਗਈ ਹੈ।)

ਬਾਬਾ ਜੀ ਨੇ ਫ਼ਰਮਾਇਆ ਕਿ ਦੁਆ ਵੇਲੇ ਖ਼ੁਦਾ ਪਾਸੋਂ ਤਿੰਨ ਚੀਜ਼ਾਂ ਮੰਗਣੀਆਂ ਚਾਹੀਦੀਆਂ ਹਨ... ਵੇਲਾ ਵਧੀਆ ਵਿਹਾਏ, ਅੱਖਾਂ ਦੀ ਰੌਣਕ ਬਣੀ ਰਹੇ ਤੇ ਦਿਲ ਦੀ ਰਾਹਤ ਨਾ ਗਵਾਚੇ।

ਬਾਬਾ ਫ਼ਰੀਦ ਜੀ 'ਜ਼ੁਹਰ' (ਤੀਜੇ ਪਹਿਰ) ਦੀ ਨਮਾਜ਼ ਦੇ ਬਾਅਦ ਜੋ ਕੁੱਝ ਕਿਸੇ ਨੂੰ ਕਹਿਣਾ-ਸੁਣਨਾ ਹੁੰਦਾ ਕਹਿ-ਸੁਣ ਕੇ ਵਿਹਲੇ ਹੋ ਜਾਂਦੇ ਸਨ। ਫੇਰ ਲੋੜਵੰਦਾਂ ਦੀਆਂ ਬੇਨਤੀਆਂ ਸੁਣਦੇ ਸਨ। ਜਦੋਂ ਆਪ ਇਸ ਪਾਸਿਓਂ ਵਿਹਲੇ ਹੋ ਜਾਂਦੇ ਤਾਂ ਦੁਆਵਾਂ ਦੇ ਜਪ-ਜਾਪ ਵੱਲ ਲੱਗ ਜਾਂਦੇ। ਆਪ ਫ਼ਰਮਾਇਆ ਕਰਦੇ ਸਨ ਕਿ ਜੇ ਮੁਥਾਜ ਤੇ ਲੋੜਵੰਦ ਲੋਕ ਸਿਰ ਉੱਤੇ ਖੜੇ ਹੋਣ ਤਾਂ ਸਿਮਰਨ ਕਰਨ ਵਾਲੇ ਨੂੰ ਸਿਮਰਨ ਵਿੱਚੋਂ ਆਨੰਦ ਕਿਵੇਂ ਲੱਭ ਸਕਦਾ ਹੈ ?

ਇਹ ਗੱਲ ਬਾਬਾ ਫ਼ਰੀਦ ਜੀ ਦੇ ਨਾਂ ਨਾਲ ਜੋੜ ਕੇ ਦੱਸੀ ਗਈ ਹੈ ਕਿ ਕੀਰਤਨ ਉਹ ਲੈ-ਮਈ ਤੇ ਮੁਨਾਸਿਬ ਧੁਨੀ ਹੈ ਜੋ ਸਰੋਤਿਆਂ ਦੇ ਦਿਲਾਂ ਵਿਚ ਤਰੰਗ ਪੈਦਾ ਕਰਦੀ ਹੈ ਤੇ ਜਿਗਿਆਸੂਆਂ ਦੇ ਸੀਨਿਆਂ ਵਿਚ [ਪ੍ਰੇਮ ਦੀ] ਅੱਗ ਭੜਕਾਉਂਦੀ ਹੈ।

ਸ਼ੈਖ਼ ਬਦ੍ਦ-ਦੀਨ ਬਹੁਤ ਬੁੱਢੇ ਹੋ ਗਏ ਸਨ। ਕੁੱਝ ਲੋਕਾਂ ਨੇ ਬਾਬਾ ਫ਼ਰੀਦ ਜੀ ਨੂੰ ਬੇਨਤੀ ਕੀਤੀ ਕਿ ਸ਼ੈਖ਼ ਬਦ੍ਦ-ਦੀਨ ਲਈ ਹੁਣ ਨ੍ਰਿਤ ਕਰਨਾ ਬਹੁਤ ਔਖਾ ਹੁੰਦਾ ਹੋਵੇਗਾ। ਆਪ ਨੇ ਫ਼ਰਮਾਇਆ ਕਿ ਸ਼ੈਖ਼ ਹੁਰੀ ਨ੍ਰਿਤ ਨਹੀਂ ਕਰਦੇ, ਉਨ੍ਹਾਂ ਦਾ ਇਸ਼ਕ ਨ੍ਰਿਤ ਕਰਦਾ ਹੈ। ਇਸ਼ਕ ਵਾਲਾ ਹਰ ਪ੍ਰਾਣੀ ਨ੍ਰਿਤ ਕਰਦਾ ਹੈ।

ਬਾਬਾ ਫ਼ਰੀਦ ਜੀ ਦਾ ਬਚਨ ਹੈ ਕਿ ਜੋ ਬੰਦਾ ਦੁਨੀਆ ਨੂੰ ਤਿਆਗ ਦੇਂਦਾ ਹੈ, ਖ਼ੁਦਾ ਦੁਨੀਆ ਤੇ ਦੁਨੀਆ ਵਾਲਿਆਂ ਨੂੰ ਉਸ ਦਿਆਂ ਚਰਨਾਂ ਵਿਚ ਲਿਆ ਸੁੱਟਦਾ ਹੈ। ਆਪ ਨੇ ਇਹ ਵੀ ਫ਼ਰਮਾਇਆ ਕਿ ਜਿਸ ਬੰਦੇ ਨੂੰ ਖ਼ੁਦਾ ਪਿਆਰ ਕਰਦਾ ਹੈ, ਉਸ ਦੀ ਨਜ਼ਰ ਵਿਚ ਦੁਨੀਆ ਨੂੰ ਘਟੀਆ ਤੇ ਨੀਚ ਬਣਾ ਦੇਂਦਾ ਹੈ ਤੇ ਜਿਸ ਕਿਸੇ ਨੂੰ ਨੀਚ ਤੇ ਕਮੀਨਾ ਬਣਾਉਣਾ ਹੋਵੇ ਉਸ ਦੀ ਨਜ਼ਰ ਵਿਚ ਦੁਨੀਆ ਨੂੰ ਵੱਡਾ ਤੇ ਇੱਜ਼ਤਦਾਰ ਬਣਾ ਦੇਂਦਾ ਹੈ। ਆਪ ਇਹ ਵੀ ਫ਼ਰਮਾਉਂਦੇ ਸਨ ਕਿ ਦੁਨੀਆ ਨੂੰ ਤਿਆਗਣ ਦਾ ਮਤਲਬ ਇਹ ਨਹੀਂ ਹੈ ਕਿ ਬੰਦਾ ਨੰਗ-ਮੁਨੰਗਾ ਹੋ ਕੇ ਲੰਗੋਟਾ ਕੱਸ ਲਵੇ। ਦੁਨੀਆ ਨੂੰ ਤਿਆਗਣ ਦਾ ਮਤਲਬ ਇਹ ਹੈ ਕਿ ਆਪ ਵੀ ਖਾਏ ਤੇ ਪਹਿਨੇ ਅਤੇ ਹੋਰਨਾਂ ਨੂੰ ਵੀ ਖਵਾਏ ਤੇ ਪਹਿਨਾਏ; ਗ਼ਰੀਬਾਂ, ਟੁੱਟੇ ਦਿਲਾਂ ਵਾਲਿਆਂ ਤੇ ਮੁਥਾਜਾਂ ਨੂੰ ਲਾਭ ਪਹੁੰਚਾਏ ਪਰ ਆਪਣਾ ਹਾਰਦਿਕ ਨਾਤਾ ਦੁਨੀਆ ਨਾਲ ਨਾ ਜੋੜੇ; ਆਪਣੀ ਹਿੰਮਤ ਨੂੰ ਉੱਚਾ ਤੇ ਨਜ਼ਰ ਨੂੰ ਬੁਲੰਦ ਰੱਖੇ। ਨਫ਼ਸਾਨੀ ਖ਼ਾਹਿਸ਼ਾਂ (ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ) ਨੂੰ ਛੱਡ ਦੇਵੇ ਤੇ ਦਿਲ ਦੀਆਂ ਮੰਗਾਂ ਦਾ ਦਾਸ ਨਾ ਬਣੇ।



# ਬਾਬਾ ਫ਼ਰੀਦ ਜੀ ਦਾ ਮੁਰਸ਼ਦ*

ਬਾਬਾ ਫ਼ਰੀਦ ਜੀ ਦੇ ਮੁਰਸ਼ਦ ਬਾਰੇ ਪੂਰਬੀ ਪੰਜਾਬ ਵਿਚ ਅਜੇ ਤਕ ਕਿਸੇ ਨੇ ਕੁੱਝ ਨਹੀਂ ਲਿਖਿਆ। ਇਸ ਲਈ ਇਸ ਵਿਸ਼ੇ ਉੱਤੇ ਖੋਜ ਕਰਨ ਵਾਲੇ ਕਿਸੇ ਵੀ ਲੇਖਕ ਦੀ ਅਗਵਾਈ ਲਈ ਕੋਈ ਸਾਹਿੱਤਿਕ ਜਾਂ ਇਤਿਹਾਸਿਕ ਸਾਮੱਗਰੀ ਮੌਜੂਦ ਨਹੀਂ ਹੈ। ਪਰ ਨਾਲ ਹੀ ਮੈਨੂੰ ਇਹ ਸੋਝੀ ਤਾਂ ਹੈ ਸੀ ਕਿ ਬਾਬਾ ਫ਼ਰੀਦ ਜੀ ਦੇ ਮੁਰਸ਼ਦ ਬਾਰੇ ਪ੍ਰਮਾਣਿਕ ਸੂਚਨਾ-ਸਰੋਤਾਂ ਦੀ ਬੜੀ ਘਾਟ ਹੈ, ਪਰ ਮਜ਼ਮੂਨ ਦਿਲਚਸਪ ਲੱਗਿਆ, ਕਿਉਂਕਿ ਇਹ ਵੀ ਪਤਾ ਸੀ ਕਿ ਮੁਰਸ਼ਦ ਉੱਤੇ ਚਾਨਣ ਪੈਣ ਨਾਲ ਸਾਨੂੰ ਕਾਫ਼ੀ ਹੱਦ ਤਕ ਪਤਾ ਲੱਗ ਸਕਦਾ ਹੈ ਕਿ ਚਿਸ਼ਤੀ ਸੰਪ੍ਰਦਾਇ ਵੱਲੋਂ ਸਿਖਿਆਰਥੀਆਂ ਨੂੰ ਸਿੱਖਿਆ ਦੇ ਕਿਸ ਤਰ੍ਹਾਂ ਦੇ ਸੰਜਮ ਵਿੱਚੋਂ ਲੰਘਾਇਆ ਜਾਂਦਾ ਸੀ, ਜਿਸ ਦੀ ਕਿਰਪਾ ਨਾਲ ਇਸ ਸੰਪ੍ਰਦਾਇ ਨੂੰ ਲਗਾਤਾਰ ਸ਼ੈਖ਼ ਮੁਈਨੁਦ-ਦੀਨ, ਸ਼ੈਖ਼ ਕੁਤਬੁਦ-ਦੀਨ, ਸ਼ੈਖ਼ ਫ਼ਰੀਦੁਦ-ਦੀਨ, ਸ਼ੈਖ਼ ਨਿਜ਼ਾਮੁਦ-ਦੀਨ (ਔਲੀਆ) ਤੇ ਸ਼ੈਖ਼ ਨਾਸਿਰੁਦ-ਦੀਨ (ਚਿਰਾਗ਼ਿ-ਦਿਹਲੀ) ਵਰਗੇ ਇਕ ਤੋਂ ਇਕ ਚੜ੍ਹਦੇ ਆਗੂ ਤਿਆਰ-ਬਰ-ਤਿਆਰ ਮਿਲਦੇ ਰਹੇ। ਇਸ ਲਈ ਜੋ ਕੁੱਝ ਵੀ ਮਿਲ ਸਕਦਾ ਹੈ, ਉਹੀ ਪਰਵਾਨ ਹੈ।

ਸਾਡੀ ਬਦਕਿਸਮਤੀ ਨੂੰ ਬਾਬਾ ਫ਼ਰੀਦ ਜੀ ਬਾਰੇ ਫ਼ਾਰਸੀ, ਉਰਦੂ ਤੇ ਪੰਜਾਬੀ ਵਿਚ ਜਿਹੜੀ ਲਿਖਤੀ ਸਾਮੱਗਰੀ ਮਿਲਦੀ ਹੈ, ਉਸ ਉੱਤੇ ਬਾਬਾ ਜੀ ਦੇ ਆਪਣੇ ਸਰੀਰ ਨੂੰ ਸਖ਼ਤ ਤਕਲੀਫ਼ ਦੇਣ ਵਾਲੇ ਤਪਾਂ ਤੇ ਅਸੰਭਵ ਕਰਾਮਾਤਾਂ ਦੀ ਏਨੀ ਸੰਘਣੀ ਧੁੰਦ ਖਿੱਲਰੀ ਹੋਈ ਹੈ ਕਿ ਜੋ ਪੂਰਨੇ ਵੀ ਉਨ੍ਹਾਂ ਦੇ ਮੁਰਸ਼ਦ ਨੇ ਆਪਣੇ ਮੁਰੀਦ ਦੀ ਚੇਤਨਾ ਨੂੰ ਜਗਾਉਣ ਜਾਂ ਟੁੰਬਣ ਲਈ ਜਾਂ ਉਸ ਦੇ ਮਨ ਤੇ ਬੁੱਧੀ ਦੀ ਸਿਖਲਾਈ ਲਈ ਪਾਏ ਸਨ, ਉਹ ਸਾਰੇ ਕਰੀਬ ਕਰੀਬ ਇਸ ਤਰ੍ਹਾਂ ਲੁਕ-ਛਿਪ ਗਏ ਹਨ ਕਿ ਹੁਣ ਉਨ੍ਹਾਂ ਨੂੰ ਪੂਰੀ ਤਰ੍ਹਾਂ ਉਠਾ ਸਕਣਾ ਢੇਰ ਔਖਾ ਕੰਮ ਹੋਇਆ ਪਿਆ ਹੈ। ਮੈਂ ਆਪਣੇ ਇਸ ਅਧਿਐਨ ਰਾਹੀਂ ਇਕ ਨਿਮਾਣਾ ਜਿਹਾ ਜਤਨ ਕੀਤਾ ਹੈ, ਬਾਬਾ ਫ਼ਰੀਦ ਜੀ ਦੇ ਮੁਰਸ਼ਦ ਦੇ ਜੀਵਨ ਦੀਆਂ ਅਹਿਮ ਘਟਨਾਵਾਂ ਨੂੰ ਉਲੀਕਣ ਦਾ ਤੇ ਮੱਧ ਕਾਲ ਦੇ ਭਾਰਤ ਦੀ ਸਭ ਤੋਂ ਵੱਧ ਗੁੰਦੀ ਹੋਈ ਸੂਫ਼ੀ ਸੰਪ੍ਰਦਾਇ ਵਿਚ ਮੁਰਸ਼ਦ ਤੇ ਮੁਰੀਦ ਦੇ ਰਿਸ਼ਤੇ ਦੀ ਪ੍ਰਕਿਰਤੀ ਨੂੰ ਉਜਾਗਰ ਕਰਨ ਦਾ।

## II

ਬਜ਼ਾਰ ਵਿਚ ਫ਼ਾਰਸੀ ਦੀ ਇਕ ਕਿਤਾਬ *ਫ਼ਵਾਇਦੁਸ-ਸਾਲਿਕੀਨ* ਮਿਲਦੀ ਹੈ, ਜਿਸ ਵਿਚ ਸੰਨ 584 ਹਿਜਰੀ, ਜਾਣੀ 1188 ਈ. ਵਿਚ, ਬਾਬਾ ਫ਼ਰੀਦ ਜੀ ਨੂੰ, ਜੋ ਮੁਖ ਮੁਰੀਦ ਸਨ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਦੇ, ਆਪਣੇ ਸ਼ੈਖ਼ ਨਾਲ ਕੁੱਝ ਗੋਸ਼ਟਾਂ ਕਰਦਿਆਂ ਵਿਖਾਇਆ ਗਿਆ ਹੈ। ਇਸੇ ਵੰਨਗੀ ਦੀ ਇਕ ਹੋਰ ਕਿਤਾਬ *ਦਲੀਲੁਲ-ਆਰਿਫ਼ੀਨ* ਮਿਲਦੀ ਹੈ, ਜਿਸ ਵਿਚ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਜੀ ਨੂੰ ਆਪਣੇ ਮੁਰਸ਼ਦ ਖ਼੍ਵਾਜਾ ਮੁਈਨੁਦ-ਦੀਨ ਹਸਨ ਸਿਜਜ਼ੀ ਅਜਮੇਰੀ ਜੀ ਨਾਲ ਗੁਜ਼ਾਰੇ ਪਲਾਂ ਦਾ ਪੁਨਰ-ਸਿਮਰਨ ਕਰਦਿਆਂ ਵਿਖਾਇਆ ਗਿਆ ਹੈ। ਜੇ ਇਨ੍ਹਾਂ ਦੁਹਾਂ ਕਿਤਾਬਾਂ ਦੀ ਪ੍ਰਮਾਣਿਕਤਾ ਸਿੱਧ ਹੁੰਦੀ ਤਾਂ ਸਾਡਾ ਕੰਮ ਬਹੁਤ ਸੌਖਾ ਹੋ ਜਾਂਦਾ, ਪਰ ਅਮੀਰ ਹਸਨ ਸਿਜਜ਼ੀ ਦੀ ਪੂਰੀ

* 16-17 ਨਵੰਬਰ, 1973 ਨੂੰ ਬਾਬਾ ਫ਼ਰੀਦ ਮੈਮੋਰੀਅਲ ਸੋਸਾਇਟੀ ਵੱਲੋਂ ਦਿੱਲੀ ਵਿਚ ਬਾਬਾ ਫ਼ਰੀਦ ਦਾ ਅੱਠ ਸੌ-ਸਾਲਾ ਜਸ਼ਨ ਇਕ ਅੰਤਰ-ਰਾਸ਼ਟਰੀ ਸੈਮੀਨਾਰ ਰਚਾ ਕੇ ਮਨਾਇਆ ਗਿਆ ਸੀ। ਮੂਲ ਲੇਖ ਓਥੇ ਅੰਗਰੇਜ਼ੀ ਵਿਚ ਪੇਸ਼ ਕੀਤਾ ਗਿਆ ਸੀ। ਇਹ ਉਸ ਦਾ ਪੰਜਾਬੀ ਰੂਪ ਹੈ।



ਤਰ੍ਹਾਂ ਪ੍ਰਮਾਣਿਕ ਰਚਨਾ *ਫ਼ਵਾਇਦੁਲ-ਫ਼ੁਆਦ* ਵਿਚ, ਹਜ਼ਰਤ ਨਿਜ਼ਾਮੁਦ-ਦੀਨ ਇਨ੍ਹਾਂ ਕਿਤਾਬਾਂ ਵਰਗੀ ਕਿਸੇ ਵੀ ਰਚਨਾ ਦੀ ਹੋਂਦ ਤੋਂ ਇਨਕਾਰੀ ਹਨ ਤੇ, ਇਸੇ ਤਰ੍ਹਾਂ, ਹਮੀਦ ਕਲੰਦਰ ਦੀ ਪ੍ਰਮਾਣਿਕ ਰਚਨਾ *ਖ਼ੈਰੁਲ-ਮਜਾਲਿਸ* ਵਿਚ ਚਿਸ਼ਤੀ ਸੰਪ੍ਰਦਾਇ ਦੇ ਆਖ਼ਰੀ ਮਹਾਨ ਆਗੂ ਹਜ਼ਰਤ ਨਾਸਿਰੁਦ-ਦੀਨ 'ਚਿਰਾਗ਼ਿ-ਦਿਹਲੀ', ਕਿਸੇ ਵੀ ਚਿਸ਼ਤੀ ਆਗੂ ਵੱਲੋਂ ਰਚੇ ਗਏ ਮਲਫ਼ੂਜ਼ ਤੋਂ ਸਾਫ਼ ਇਨਕਾਰ ਕਰਦੇ ਹਨ। ਇਨ੍ਹਾਂ ਦੋ ਇਤਬਾਰੀ ਬਿਆਨਾਂ ਦੀ ਕਸਵੱਟੀ ਉੱਤੇ ਪਰਖਿਆਂ ਇਹ ਆਪਣੇ ਆਪ ਸਿੱਧ ਹੋ ਜਾਂਦਾ ਹੈ ਕਿ ਨਾ ਹਜ਼ਰਤ ਕੁਤਬੁਦ-ਦੀਨ ਬਖ਼ਤਯਾਰ ਜੀ ਨੇ ਆਪਣੇ ਮੁਰਸ਼ਦ ਬਾਰੇ ਕੋਈ ਕਿਤਾਬ ਤਿਆਰ ਕੀਤੀ ਤੇ ਨਾ ਬਾਬਾ ਫ਼ਰੀਦ ਜੀ ਨੇ ਆਪਣੇ ਮੁਰਸ਼ਦ ਬਾਰੇ ਕੋਈ ਕਿਤਾਬ ਲਿਖੀ। ਇਹੀ ਨਹੀਂ ਕਿਸੇ ਵੀ ਚਿਸ਼ਤੀ ਆਗੂ ਦੇ ਨਾਂ ਹੇਠ ਮਿਲਦੀ ਆਪਣੇ ਗੁਰੂ ਨਾਲ ਕੀਤੀਆਂ ਗੋਸ਼ਟਾਂ ਬਾਰੇ ਮਿਲਦੀ ਕਿਤਾਬ ਪ੍ਰਮਾਣਿਕ ਨਹੀਂ ਕਹੀ ਜਾ ਸਕਦੀ ਤੇ ਇਸੇ ਲਈ ਮੈਂ ਮੌਜੂਦਾ ਲੇਖ ਦੀ ਤਿਆਰੀ ਵੇਲੇ ਇਸ ਵੰਨਗੀ ਦੀਆਂ ਕਿਤਾਬਾਂ ਨੂੰ ਆਪਣੇ ਸਾਹਮਣੇ ਨਹੀਂ ਰੱਖਿਆ।



ਇਨ੍ਹਾਂ ਖੋਟੀਆਂ ਰਚਨਾਵਾਂ ਦੀ ਗੱਲ ਤਾਂ ਇਕ ਪਾਸੇ ਰਹੀ, ਜਿਹੜੀਆਂ ਰਚਨਾਵਾਂ ਪੂਰੀ ਤਰ੍ਹਾਂ ਖਰੀਆਂ ਹਨ, ਉਨ੍ਹਾਂ ਵਿੱਚੋਂ ਕੋਈ ਵੀ ਖ਼੍ਵਾਜਾ ਕੁਤਬੁਦ-ਦੀਨ ਕਾਕੀ ਜੀ ਦੀ ਸਮਕਾਲੀ ਨਹੀਂ ਹੈ। *ਫ਼ਵਾਇਦੁਲ-ਫ਼ੁਆਦ* ਸੰਨ 1308 ਈ. ਵਿਚ ਲਿਖੀ ਜਾਣੀ ਸ਼ੁਰੂ ਹੋਈ ਤੇ ਸੰਨ ਈਸਵੀ 1322 ਵਿਚ ਮੁੱਕੀ। ਇਸ ਕਿਤਾਬ ਦੇ ਨਾਇਕ ਹਜ਼ਰਤ ਨਿਜ਼ਾਮੁਦ-ਦੀਨ ਔਲੀਆ, ਕਦੀ ਕਦੀ, ਆਪਣੇ ਦਾਦਾ-ਗੁਰੂ ਹਜ਼ਰਤ ਕੁਤਬੁਦ-ਦੀਨ ਦਾ ਜ਼ਿਕਰ ਬੜੇ ਅਦਬ ਨਾਲ ਕਰਦੇ ਹਨ, ਪਰ ਉਨ੍ਹਾਂ ਨੇ ਕਾਕੀ ਜੀ ਦੇ ਦਰਸ਼ਨ ਨਹੀਂ ਸਨ ਕੀਤੇ ਹੋਏ। ਆਪਣੇ ਮੁਰਸ਼ਦ, ਬਾਬਾ ਫ਼ਰੀਦ ਜੀ ਨਾਲ ਪਹਿਲੀ ਮੁਲਾਕਾਤ ਵੇਲੇ, ਉਨ੍ਹਾਂ ਦੇ ਦਾਦਾ-ਮੁਰਸ਼ਦ ਦਾ ਦੇਹਾਂਤ ਹੋ ਚੁੱਕਾ ਸੀ।

*ਖ਼ੈਰੁਲ-ਮਜਾਲਿਸ* 1354 ਈ. ਵਿਚ ਕਲਮਬੰਦ ਹੋਣੀ ਸ਼ੁਰੂ ਹੋਈ ਤੇ 1355 ਵਿਚ ਮੁੱਕੀ।

*ਸਿਅਰੁਲ-ਔਲੀਆ* ਉਪਰੋਕਤ ਦੂਹਾਂ ਰਚਨਾਵਾਂ ਦੇ ਬਾਅਦ ਸਿਰੇ ਚੜ੍ਹੀ, ਪਰ ਸ਼ੁਕਰ ਹੈ ਕਿ ਇਨ੍ਹਾਂ ਤਿੰਨਾਂ ਹੀ ਕਿਤਾਬਾਂ ਦੇ ਰਚਿਆਰ, ਆਮ ਤੌਰ ਉੱਤੇ, ਫੂਕ ਫੂਕ ਕੇ ਕਦਮ ਧਰਨ ਵਾਲੇ, ਪ੍ਰਮਾਣਿਕ ਤੇ ਅਪ੍ਰਮਾਣਿਕ ਦਾ ਫ਼ਰਕ ਸਮਝਣ ਵਾਲੇ, ਈਮਾਨਦਾਰ ਲੇਖਕ ਸਨ ਅਤੇ ਆਪਣੇ ਸੂਚਨਾ-ਸਰੋਤਾਂ ਨੂੰ ਢੇਰ ਚੌਕਸੀ ਨਾਲ ਵਰਤਣ ਦਾ ਜਤਨ ਕਰਦੇ ਰਹੇ। ਇਹ ਵੱਖਰੀ ਗੱਲ ਹੈ ਕਿ ਇਹ ਲੇਖਕ ਵੀ ਮੱਧ ਕਾਲ ਦੇ ਵਿਆਪਕ ਸ਼ਰਧਾਗਤ ਮਾਹੌਲ ਅਨੁਸਾਰ, ਬਹੁਤ ਹੱਦ ਤਕ, ਕਰਾਮਾਤਾਂ ਦੇ ਵਿਸ਼ਵਾਸੀ ਸਨ।

ਜਿਸ ਵੇਲੇ ਮੈਂ ਇਸ ਕੰਮ ਨੂੰ ਹੱਥ ਵਿਚ ਲਿਆ ਸੀ, ਉਸ ਵੇਲੇ ਇਸ ਨੂੰ ਸਿਰੇ ਚਾੜ੍ਹਨ ਲਈ ਮੇ ਰੇ ਪਾਸ ਉਪਰੋਕਤ ਤਿੰਨਾਂ ਕਿਤਾਬਾਂ ਤੋਂ ਵਧੇਰੇ ਪੁਰਾਣੀ ਜਾਂ ਇਤਬਾਰੀ ਕੋਈ ਹੋਰ ਰਚਨਾ ਨਹੀਂ ਸੀ ਤੇ ਨਾ ਹੁਣ ਹੀ ਹੈ। ਇਸ ਲਈ ਜੇ ਇਸ ਲੇਖ ਦੇ ਕਿਸੇ ਵਿਦਵਾਨ ਸਰੋਤੇ ਜਾਂ ਪਾਠਕ ਪਾਸ ਕੋਈ ਹੋਰ ਪ੍ਰਮਾਣਿਕ ਸੂਚਨਾ-ਸਰੋਤ ਮੌਜੂਦ ਹੋਵੇ ਤਾਂ ਉਹ ਇਸ ਬਾਰੇ ਆਪਣੀ ਜਾਣਕਾਰੀ ਇਨ੍ਹਾਂ ਸਤਰਾਂ ਦੇ ਲੇਖਕ ਨਾਲ ਸਾਂਝੀ ਕਰਨ ਦੀ ਕਿਰਪਾ ਕਰੇ। ਲੇਖਕ ਸ਼ੁਕਰਗੁਜ਼ਾਰ ਹੋਵੇਗਾ।

## III

ਹੁਣ ਮੈਂ ਆਪਣੇ ਸਭ ਤੋਂ ਪੁਰਾਣੇ ਸੂਚਨਾ-ਸਰੋਤ, *ਫ਼ਵਾਇਦੁਲ-ਫ਼ੁਆਦ* ਤੋਂ ਜੋ ਕੁੱਝ ਸ਼ੈਖ ਕੁਤਬੁਦ-ਦੀਨ ਜੀ ਬਾਰੇ ਪਤਾ ਲੱਗਦਾ ਹੈ, ਉਹ ਆਪ ਦੇ ਸਾਹਮਣੇ ਪੇਸ਼ ਕਰਦਾ ਹਾਂ :

1. ਸ਼ੈਖ ਸਾਹਿਬ ਦੇ ਵਿਆਹ ਨੂੰ ਅਜੇ ਕੁੱਲ ਤਿੰਨ ਦਿਨ ਹੀ ਹੋਏ ਸਨ ਜਦੋਂ ਉਨ੍ਹਾਂ ਨੇ ਲਾੜੀ ਨੂੰ ਤਲਾਕ ਦੇ ਦਿੱਤਾ। ਕਾਰਨ ? ਉਨ੍ਹਾਂ ਨੇ ਮਹਿਸੂਸ ਕੀਤਾ ਕਿ ਵਹੁਟੀ ਨਾਲ ਕੁੱਲ-ਵਕਤੀ ਸਰੋਕਾਰ ਨੇ ਉਨ੍ਹਾਂ ਦੇ ਪੂਜਾ-ਪਾਠ ਦੇ ਨਿੱਤ-ਨੇਮ ਵਿਚ ਗੰਭੀਰ ਵਿਘਨ ਪਾਇਆ ਸੀ (4 ਰਜਬ, 713 ਹਿਜਰੀ/25 ਅਕਤੂਬਰ, ਸੰਨ 1313 ਈ. ਦੀ ਬੈਠਕ)।
2. ਉਨ੍ਹਾਂ ਦੀ ਘਰ ਵਾਲੀ ਨੇ ਜੌੜੇ ਬੱਚਿਆਂ ਨੂੰ ਜਨਮ ਦਿੱਤਾ (ਇਹ ਔਲਾਦ ਦੂਜੀ ਵਿਆਹੁਤਾ ਤੋਂ ਹੋਵੇਗੀ)। ਦੋਨਾਂ ਵਿੱਚੋਂ ਇਕ ਬੜੀ ਛੇਤੀ ਗੁਜ਼ਰ ਗਿਆ ਤੇ ਦੂਜਾ, ਬਦਕਿਸਮਤੀ ਨਾਲ, ਕੁਰਾਹੀਆ

ਹੋ ਕੇ ਉਨ੍ਹਾਂ ਤੋਂ ਵੱਖ ਰਹਿਣ ਲੱਗ ਪਿਆ ਸੀ (7 ਜ਼ਿਲ-ਕਅਦਹ, 712 ਹਿ./ਮਾਰਚ, 1311 ਈ. ਦੀ ਬੈਠਕ)।



3. ਗ਼ੈਰ-ਮੁਸਲਮਾਨ ਬਲਵਈਆਂ ਤੋਂ ਸੁਲਤਾਨ ਨੂੰ ਬਚਾਉਣ ਲਈ, ਉਨ੍ਹਾਂ ਨੇ ਕਬਾਚਾ ਦੀ ਮਦਦ ਕੀਤੀ (17 ਰਜਬ, 713 ਹਿ./ਅਕਤੂਬਰ 1313 ਈ. ਦੀ ਬੈਠਕ)।
4. ਆਪਣੀ ਕਬਰ ਵਾਸਤੇ ਥਾਂ ਉਨ੍ਹਾਂ ਨੇ ਆਪ ਚੁਣੀ ਤੇ ਉਸ ਦਾ ਪੂਰਾ ਮੁੱਲ ਵੀ ਆਪ ਤਾਰਿਆ (17 ਰਮਜ਼ਾਨ, 721 ਹਿ./ਸਤੰਬਰ, 1321 ਈ. ਦੀ ਬੈਠਕ)।
5. ਉਨ੍ਹਾਂ ਨੇ ਆਪਣੀ ਉਮਰ ਦੇ ਅਖ਼ੀਰ ਵਿਚ ਸਾਰਾ *ਕੁਰਆਨ* ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ (21 ਸ਼ੱਵਾਲ, 711 ਹਿ./ ਫ਼ਰਵਰੀ 1312 ਈ. ਦੀ ਬੈਠਕ)।
6. ਹਰ ਰਾਤ ਨੂੰ 3000 ਵਾਰੀ ਦਰੂਦ ਦਾ ਪਾਠ ਕਰ ਕੇ ਸੌਂਦੇ ਸਨ (14 ਰਜਬ, 713 ਹਿ./ ਅਕਤੂਬਰ 1313 ਈ. ਦੀ ਬੈਠਕ)।
7. ਕੱਵਾਲਾਂ ਵੱਲੋਂ ਪ੍ਰੇਮ ਨਾਲ ਗਾਏ ਗਏ ਅੱਗੇ-ਦਿੱਤੇ ਫ਼ਾਰਸੀ ਸ਼ਿਅਰ ਤੋਂ ਪੈਦਾ ਹੋਈ ਜਜ਼ਬਾਤੀ ਉੱਤੇਜਨਾ ਨਾਲ ਆਪ ਦਾ ਦੇਹੰਤ ਹੋਇਆ :

   ਕੁਸ਼ਤਗਾਨਿ-ਖ਼ੰਜਰਿ-ਤਸਲੀਮ ਰਾ
   ਹਰ ਜ਼ਮਾਂ ਅਜ਼ ਗ਼ੈਬ ਜਾਨਿ-ਦੀਗਰ ਅਸਤ
   (ਭਾਣੇ ਦੇ ਖ਼ੰਜਰ ਨਾਲ ਕੁੱਠੇ ਹੋਏ ਸ਼ਹੀਦਾਂ ਉੱਤੇ, ਗ਼ੈਬ ਤੋਂ, ਹਰ ਪਲ, ਨਵੀਂ ਜ਼ਿੰਦਗੀ ਦੀ ਬਖ਼ਸ਼ਿਸ਼ ਹੁੰਦੀ ਹੈ।)

   ਚਾਰ ਦਿਨ ਤੇ ਚਾਰ ਰਾਤਾਂ ਲਗਾਤਾਰ ਕੱਵਾਲ ਇਹੀ ਤੁਕਾਂ ਗਾਈ ਗਏ ਤੇ ਆਪ ਇਨ੍ਹਾਂ ਨੂੰ ਸੁਣਨ ਨਾਲ ਪੈਦਾ ਹੋਏ ਸਰੂਰ ਵਿਚ ਨੱਚਦਿਆਂ-ਨੱਚਦਿਆਂ ਚੱਲ ਵੱਸੇ। (10 ਰਮਜ਼ਾਨ, 715 ਹਿ./ ਨਵੰਬਰ, 1315 ਈ. ਦੀ ਬੈਠਕ)
8. ਆਪ ਦੇ ਦੇਹੰਤ ਵੇਲੇ ਸ਼ੈਖ਼ ਫ਼ਰੀਦੁਦ-ਦੀਨ ਓਥੇ ਹਾਜ਼ਰ ਨਹੀਂ ਸਨ ਪਰ ਆਪ ਹੁਕਮ ਕਰ ਗਏ ਕਿ ਗੱਦੀ ਨਾਲ ਤੁਰਨ ਵਾਲੀਆਂ ਸਾਰੀਆਂ ਵਸਤਾਂ, ਜਿਵੇਂ ਚੋਲਾ, ਡੰਡਾ, ਜਾ-ਨਮਾਜ਼ (ਮੁਸੱਲਾ) ਤੇ ਖੜਾਵਾਂ ਉਨ੍ਹਾਂ ਦੀ ਗੱਦੀ ਦੇ ਵਾਰਿਸ ਨੂੰ ਪਹੁੰਚਾ ਦਿੱਤੀਆਂ ਜਾਣ। (18 ਰਬੀਉਲ-ਅੱਵਲ 718 ਹਿ./ਮਈ 1318 ਈ. ਦੀ ਬੈਠਕ)

*ਫ਼ਵਾਇਦੁਲ-ਫ਼ੁਆਦ* ਵਿਚ ਇਸ ਤੋਂ ਵੱਧ ਹੋਰ ਕੋਈ ਖ਼ਾਸ ਵਾਕਫ਼ੀ ਸ਼ੈਖ਼ ਕੁਤਬੁਦ-ਦੀਨ ਜੀ ਬਾਰੇ ਨਹੀਂ ਮਿਲਦੀ।

ਹੁਣ ਵੇਖਦੇ ਹਾਂ *ਖ਼ੈਰੁਲ-ਮਜਾਲਿਸ* ਵਿੱਚੋਂ ਕੀ ਕੁੱਝ ਨਵਾਂ ਪ੍ਰਾਪਤ ਹੁੰਦਾ ਹੈ :

1. ਸ਼ੈਖ਼ ਕੁਤਬੁਦ-ਦੀਨ ਤੁਰਕਿਸਤਾਨ ਦੇ ਇਕ ਪਿੰਡ 'ਊਸ਼' ਦੇ ਜੰਮ-ਪਲ ਸਨ। (32ਵੀਂ ਗੋਸ਼ਟ)
2. ਜਦੋਂ ਆਪ ਸਕੂਲ ਵਿਚ ਦਾਖ਼ਲ ਹੋਣ ਵਾਲੀ ਉਮਰ ਦੇ ਹੋਏ, ਓਦੋਂ ਆਪ ਦੇ ਪਿਤਾ ਜੀ ਦਾ ਚਲਾਣਾ ਹੋ ਗਿਆ ਸੀ। (32ਵੀਂ ਗੋਸ਼ਟ)
3. ਆਪ ਨਾਲ ਬਾਬਾ ਫ਼ਰੀਦ ਜੀ ਦਾ ਮੇਲ ਪਹਿਲੀ ਵਾਰੀ ਮੁਲਤਾਨ ਦੀ ਉਸ ਮਸੀਤ ਵਿਚ ਹੋਇਆ, ਜਿਸ ਵਿਚ ਫ਼ਰੀਦ ਜੀ ਉਚੇਰੀ ਪੜ੍ਹਾਈ ਲਈ ਦਾਖ਼ਲ ਹੋਏ ਹੋਏ ਸਨ। (66ਵੀਂ ਗੋਸ਼ਟ)

ਬਸ, ਇਹੀ ਹੈ ਨਵੀਂ ਵਾਕਫ਼ੀ, ਜੋ *ਖ਼ੈਰੁਲ-ਮਜਾਲਿਸ* ਵਿੱਚੋਂ ਮਿਲਦੀ ਹੈ।

ਹੁਣ ਲੈਂਦੇ ਹਾਂ *ਸਿਅਰੁਲ-ਔਲੀਆ* ਨੂੰ। ਇਸ ਗ੍ਰੰਥ ਵਿਚ ਨਵੀਆਂ ਸੂਚਨਾਵਾਂ ਇਹ ਮਿਲਦੀਆਂ ਹਨ :

1. ਸ਼ੈਖ਼ ਕੁਤਬੁਦ-ਦੀਨ ਨੇ ਮੁੱਢਲੇ ਸਾਲਾਂ ਵਿਚ ਅੱਤ ਦਰਜੇ ਦੀ ਗ਼ਰੀਬੀ ਹੰਢਾਈ ਸੀ। ਉਧਾਰ ਲੈ ਲੈ ਕੇ ਡੰਗ ਟਪਾਉਂਦੇ ਰਹੇ, ਪਰ ਬਾਅਦ ਵਿਚ ਜੋ ਮਿਲ ਜਾਂਦਾ, ਉਸੇ ਉੱਤੇ ਸਬਰ ਕਰਨਾ ਸਿੱਖ ਗਏ।
2. ਆਪ ਬਗ਼ਦਾਦ ਵਿਚ ਅਬਦੁਲ-ਲੈਸ ਸਮਰਕੰਦੀ ਦੀ ਮਸੀਤ ਵਿਚ ਰਜਬ ਦੇ ਮਹੀਨੇ ਵਿਚ ਸੰਨ 522 ਹਿ./ਜੁਲਾਈ 1128 ਨੂੰ ਖ਼੍ਵਾਜਾ ਮੁਈਨੁਦ-ਦੀਨ ਸਿਜਜ਼ੀ ਦੇ ਮੁਰੀਦ ਬਣੇ।



3. ਆਪ ਸਮਕਾਲੀ ਹਾਕਮਾਂ/ਸਮਰਾਟਾਂ ਦੇ ਦਰਬਾਰਾਂ ਵਿਚ ਜਾਣ ਤੋਂ ਕੰਨੀ ਕਤਰਾਉਂਦੇ ਸਨ। ਏਥੋਂ ਤਕ ਕਿ ਇਲਤੁਤਮਿਸ਼ ਦੇ ਕਈ ਵਾਰੀ ਬੇਨਤੀ ਕਰਨ ਦੇ ਬਾਵਜੂਦ, ਆਪ ਨੇ ਉਸ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਸੀ। ਆਪਣੇ ਇਸ ਅਸੂਲ ਨੂੰ ਉਨ੍ਹਾਂ ਨੇ ਕਈ ਵਾਰੀ ਓਦੋਂ ਭੰਗ ਕੀਤਾ, ਜਦੋਂ ਆਪ ਨੂੰ ਆਪਣੇ ਮੁਰਸ਼ਦ ਖ਼੍ਵਾਜਾ ਮੁਈਨੁਦ-ਦੀਨ ਚਿਸ਼ਤੀ ਜੀ ਦੇ ਸੁਪੁੱਤਰਾਂ ਦੇ ਰਾਹ ਵਿੱਚੋਂ ਸਰਕਾਰੀ ਅੜਿੱਕੇ ਦੂਰ ਕਰਾਉਣ ਲਈ, ਬਲਬਨ ਕੋਲ ਜਾਣਾ ਪਿਆ ਸੀ।



4. ਖ਼੍ਵਾਜਾ ਕੁਤਬੁਦ-ਦੀਨ ਦੀ ਦਰਗਾਹ ਵਿਚ ਆਮ ਲੋਕਾਂ ਦੀ ਭੀੜ ਦੀ ਬਹੁਲਤਾ ਨੇ ਸ਼ੈਖ਼ੁਲ-ਇਸਲਾਮ ਨਜਮੁਦ-ਦੀਨ ਸੁਗ਼ਰਾ ਦੇ ਵਕਾਰ ਨੂੰ ਕਾਫ਼ੀ ਸੱਟ ਮਾਰੀ ਸੀ। ਉਨ੍ਹਾਂ ਨੇ ਖ਼੍ਵਾਜਾ ਕੁਤਬੁਦ-ਦੀਨ ਦੇ ਮੁਰਸ਼ਦ, ਆਪਣੇ ਮਿੱਤਰ, ਖ਼੍ਵਾਜਾ ਮੁਈਨੁਦ-ਦੀਨ ਪਾਸ ਕਾਕੀ ਜੀ ਦੀ ਸ਼ਿਕਾਇਤ ਕੀਤੀ। ਖ਼੍ਵਾਜਾ ਮੁਈਨੁਦ-ਦੀਨ ਜੀ ਨੇ ਆਪਣੇ ਮਿੱਤਰ ਦੀ ਖ਼ੁਸ਼ੀ ਲਈ ਆਪਣੇ ਮੁਰੀਦ ਨੂੰ ਦਿੱਲੀ ਤੋਂ ਅਜਮੇਰ ਆ ਜਾਣ ਦਾ ਸਨੇਹਾ ਭੇਜਿਆ। ਪਰ ਸੈਂਕੜੇ ਲੋਕਾਂ ਨੇ ਇਕੱਠੇ ਹੋ ਕੇ, ਏਥੋਂ ਤਕ ਕਿ ਸੁਲਤਾਨ ਸ਼ਮਸੁਦ-ਦੀਨ ਇਲਤੁਤਮਿਸ਼ ਨੇ ਵੀ, ਇਸ ਹੁਕਮ ਦੇ ਵਿਰੁੱਧ ਰੋਸ ਪ੍ਰਗਟ ਕੀਤਾ, ਜਿਸ ਦੇ ਨਤੀਜੇ ਵਜੋਂ ਸ਼ੈਖ਼ ਮੁਈਨੁਦ-ਦੀਨ ਜੀ ਨੇ ਆਪਣਾ ਹੁਕਮ ਵਾਪਸ ਲੈ ਲਿਆ ਤੇ "ਸ਼ਹਿਰ ਨੂੰ ਸ਼ੈਖ਼ ਕੁਤਬੁਦ-ਦੀਨ ਦੀ ਰਖਵਾਲੀ ਵਿਚ ਰਹਿਣ ਦਿੱਤਾ।"
5. ਸ਼ੈਖ਼ ਕੁਤਬੁਦ-ਦੀਨ ਦਾ ਚਲਾਣਾ, 14 ਰਬੀਉਲ-ਅੱਵਲ, ਸੰਨ 633 ਹਿ./ਨਵੰਬਰ 1235 ਈ. ਵਿਚ ਹੋਇਆ।

## IV

ਇਨ੍ਹਾਂ ਹੀ ਸੋਮਿਆਂ ਤੋਂ ਸ਼ੈਖ਼ ਜੀ ਬਾਰੇ ਇਹ ਨੁਕਤੇ ਵੀ ਮਿਲ ਜਾਂਦੇ ਹਨ:

1. ਉਹ *ਕੁਰਆਨ* ਸ਼ਰੀਫ਼ ਦੇ ਬੜੇ ਬਾਕਾਇਦਾ ਤੇ ਗੰਭੀਰ ਪਾਠਕ ਸਨ। ਜਿਉਂ ਜਿਉਂ ਸਮਾਂ ਬੀਤਦਾ ਗਿਆ, ਉਨ੍ਹਾਂ ਦੀ *ਕੁਰਆਨ* ਸ਼ਰੀਫ਼ ਦੀ ਪਕੜ ਹੋਰ ਮਜ਼ਬੂਤ ਹੁੰਦੀ ਗਈ। ਏਥੋਂ ਤਕ ਕਿ, ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ, ਜੀਵਨ ਦੇ ਅੰਤਲੇ ਦਿਨਾਂ ਵਿਚ ਉਨ੍ਹਾਂ ਨੇ ਪੂਰਾ *ਕੁਰਆਨ* ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ।
2. ਉਹ ਵੇਲੇ ਸਿਰ ਨਮਾਜ਼ ਭੁਗਤਾਉਣ ਦੇ ਏਨੇ ਪਾਬੰਦ ਸਨ ਕਿ ਬੇਹੋਸ਼ੀ ਦੀ ਹਾਲਤ ਵਿਚ ਵੀ ਨਮਾਜ਼ ਨਹੀਂ ਸਨ ਘੁਸਾਉਂਦੇ।
3. (ੳ) ਸਮਾਧੀ ਲੱਗ ਜਾਂਦੀ ਤਾਂ ਸਭ ਕੁੱਝ ਭੁੱਲ-ਭੁਲਾ ਜਾਂਦੇ। ਏਥੋਂ ਤਕ ਕਿ ਇਕ ਵਾਰੀ ਤਾਂ ਆਪਣੇ ਅੰਞਾਣੇ ਬਾਲ ਦੀ ਜਾਨ ਬਚਾਉਣ ਲਈ ਅਰਦਾਸ ਕਰਨੀ ਵੀ ਭੁੱਲ ਗਏ, ਹਾਲਾਂਕਿ ਉਨ੍ਹਾਂ ਨੂੰ ਯਕੀਨ ਸੀ ਕਿ ਅੱਲਾਹ ਉਨ੍ਹਾਂ ਦੀ ਅਰਦਾਸ ਜ਼ਰੂਰ ਪਰਵਾਨ ਕਰ ਲੈਂਦਾ ਹੈ। ਹਜ਼ਰਤ ਨਿਜ਼ਾਮੁਦ-ਦੀਨ ਹੈਰਾਨ ਹੋ ਕੇ ਫ਼ਰਮਾਉਂਦੇ ਹਨ, "ਕੈਸੀ ਮੁਕੰਮਲ ਲੀਨਤਾ ਸੀ ਆਪਣੇ 'ਦੋਸਤ' ਵਿਚ ਕਿ ਸੱਕੇ ਪੁੱਤਰ ਦੀ ਜਾਨ ਬਚਾਉਣ ਵੱਲੋਂ ਵੀ ਅਵੇਸਲੇ ਹੋ ਗਏ!"
   (ਅ) ਅੰਤਲੇ ਦਿਨਾਂ ਵਿਚ ਤਾਂ ਉਨ੍ਹਾਂ ਦਾ ਇਹ ਹਾਲ ਹੋ ਗਿਆ ਸੀ ਕਿ ਜਦੋਂ ਲੋਕ ਉਨ੍ਹਾਂ ਦੇ ਦਰਸ਼ਨ ਲਈ ਆਉਂਦੇ ਤਾਂ ਉਹ ਉਨ੍ਹਾਂ ਪਾਸੋਂ ਬੜੀ ਛੇਤੀ ਖਿਮਾ ਮੰਗ ਕੇ ਮੁੜ ਧਿਆਨ ਵਿਚ ਜਾ ਲੀਨ ਹੁੰਦੇ।
   (ੲ) ਇਕ ਪੜਾਅ ਉਨ੍ਹਾਂ ਦੀ ਭਗਤੀ ਵਿਚ ਅਜਿਹਾ ਵੀ ਆਇਆ, ਜਦੋਂ ਉਨ੍ਹਾਂ ਲਈ 'ਨੀਂਦਰ' ਵੀ 'ਸਿਰ ਪੀੜ' ਬਣ ਗਈ। ਉਹ ਸਦਾ ਜਾਗ ਕੇ ਸਾਰਾ ਸਮਾਂ ਜਾਪ ਤੇ ਭਗਤੀ ਵਿਚ ਲਾਉਂਦੇ ਰਹੇ।



4. ਅੰਨ ਦੇ ਸਦੀਵੀ-ਤਿਆਗ ਵਿਚ ਉਨ੍ਹਾਂ ਦਾ ਵਿਸ਼ਵਾਸ ਨਹੀਂ ਸੀ। ਸ਼ੈਖ਼ ਨਿਜ਼ਾਮੁਦ-ਦੀਨ ਦਾ ਕਥਨ ਹੈ ਕਿ ਜੇ ਕਿਤੇ ਕਾਕੀ ਜੀ ਨੇ ਸਦੀਵੀ ਰੋਜ਼ਾ ਰੱਖਣ ਦੀ ਪਿਰਤ ਪਾ ਲਈ ਹੁੰਦੀ ਤਾਂ ਸ਼ੈਖ਼ ਫ਼ਰੀਦੁਦ-ਦੀਨ ਜੀ ਨੇ ਬੜੀ ਛੇਤੀ ਆਪਣੇ ਮੁਰਸ਼ਦ ਦੇ ਇਸ ਲੱਛਣ ਨੂੰ ਅਪਣਾ ਲੈਣਾ ਸੀ। ਇਕ ਵਾਰੀ

ਤਾਂ ਸ਼ੈਖ਼ ਕੁਤਬੁਦ-ਦੀਨ ਨੇ ਬਾਬਾ ਫ਼ਰੀਦ ਜੀ ਨੂੰ ਲਗਾਤਾਰ 40 ਦਿਨਾਂ ਦਾ ਵਰਤ ਰੱਖਣ ਤੋਂ ਵਰਜਿਆ ਵੀ ਸੀ ਕਿਉਂਕਿ "ਇਉਂ ਕਰਨ ਨਾਲ ਮਸ਼ਹੂਰੀ ਹੁੰਦੀ ਹੈ।"



ਏਥੇ ਸ਼ੈਖ਼ ਮੁਈਨੁਦ-ਦੀਨ ਜੀ ਦਾ ਉਹ ਸੰਖੇਪ ਵਾਕ ਚੇਤੇ ਕਰਨਾ ਸਾਰਥਕ ਹੋਵੇਗਾ ਜੋ ਉਨ੍ਹਾਂ ਨੇ ਲੋਕਾਂ ਦੇ ਰੋਸ ਉਪਰੰਤ ਸ਼ੈਖ਼ ਕੁਤਬੁਦ-ਦੀਨ ਜੀ ਦੀ ਦਿੱਲੀ ਤੋਂ ਅਜਮੇਰ ਦੀ ਬਦਲੀ ਰੋਕਣ ਵੇਲੇ ਉਚਾਰਿਆ ਸੀ। ਕਿਹਾ ਜਾਂਦਾ ਹੈ, ਉਨ੍ਹਾਂ ਫ਼ਰਮਾਇਆ ਸੀ, "ਏਕਾਂਤ ਵਿਚ ਛਿਪੇ ਰਹਿਣ ਨੂੰ ਤਰਜੀਹ ਦੇਣੀ ਚਾਹੀਦੀ ਹੈ।" ਸ਼ੈਖ਼ ਕੁਤਬੁਦ-ਦੀਨ ਜੀ ਨੇ ਆਪਣੇ ਮੁਰਸ਼ਦ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਨਾ ਤਾਂ ਰੋਸ ਵਾਲੇ ਵਿਖਾਵੇ ਵਿਚ ਉਨ੍ਹਾਂ ਦਾ ਕੋਈ ਹੱਥ ਸੀ ਤੇ ਨਾ ਉਹ ਸ਼ੁਹਰਤ ਦੇ ਹੀ ਇੱਛਕ ਸਨ।

ਹਜ਼ਰਤ ਕੁਤਬੁਦ-ਦੀਨ ਨੇ ਬਾਬਾ ਫ਼ਰੀਦ ਨੂੰ 'ਤੈਅ' ਵੰਨਗੀ ਦੇ ਵਰਤ ਰੱਖਣ ਦੀ ਸਲਾਹ ਦਿੱਤੀ ਸੀ। ਅਰਥਾਤ ਜਦੋਂ ਰੱਬ-ਸਬੱਬੀ ਕੁੱਝ ਬਹੁੜ ਪਏ ਤਾਂ ਖਾ ਲਓ, ਵਰਨਾ ਫ਼ਾਕਾ ਕੱਟੋ।

5. ਕਿਹਾ ਜਾਂਦਾ ਹੈ ਕਿ ਹਜ਼ਰਤ ਕੁਤਬੁਦ-ਦੀਨ ਜੀ ਨੇ ਬਾਬਾ ਫ਼ਰੀਦ ਜੀ ਨੂੰ ਪੁੱਠਾ ਲਟਕ ਕੇ ਇਕ ਛਿਲਾ ਕੱਟਣ ਦਾ ਸਨੇਹਾ ਭੇਜਿਆ ਸੀ।
6. ਜਵਾਨੀ ਦੇ ਦਿਨਾਂ ਵਿਚ ਜਦੋਂ ਅਜੇ ਹਜ਼ਰਤ ਕੁਤਬੁਦ-ਦੀਨ ਊਸ਼ ਵਿਚ ਹੀ ਰਹਿੰਦੇ ਸਨ ਤਾਂ ਉਨ੍ਹਾਂ ਨੇ ਖ਼੍ਵਾਜਾ ਖ਼ਿਜ਼ਰ ਨੂੰ ਰੀਝਾਉਣ ਦੀ ਖ਼ਾਤਰ ਇਕ ਖ਼ਾਸ ਦੁਆ ਨੂੰ, ਖ਼ਾਸ ਥਾਂ ਉੱਤੇ ਬੈਠ ਕੇ, ਪਹਿਲਾਂ ਨਿਸਚਿਤ ਕੀਤੀ ਗਿਣਤੀ ਵਿਚ ਜਪਿਆ ਸੀ ਪਰ ਇਹ ਤਪੱਸਿਆ 'ਨਾ ਤਾਂ ਮਾਇਆ ਦੀ ਪ੍ਰਾਪਤੀ ਲਈ ਕੀਤੀ ਗਈ ਸੀ, ਨਾ ਸਿਰ ਉੱਤੇ ਚੜ੍ਹੇ ਉਧਾਰ ਨਜਿੱਠਣ ਲਈ।'

   ਬਾਅਦ ਵਿਚ, ਜਦੋਂ ਵਧੇਰੇ ਸਮਝਦਾਰ ਹੋ ਗਏ ਤਾਂ ਆਪ ਨੇ ਮਲਿਕ ਇਖ਼ਤਿਆਰੁਦ-ਦੀਨ ਵੱਲੋਂ ਪੇਸ਼ ਕੀਤੀ ਮੋਟੀ ਰਕਮ ਪਰਵਾਨ ਕਰਨ ਤੋਂ ਨਾਂਹ ਕਰ ਦਿੱਤੀ ਸੀ। ਸ਼ੈਖ਼ ਸਾਹਿਬ ਦੇ ਮਨ ਦੇ ਰਜੇਵੇਂ ਨੂੰ *ਸਿਅਰੁਲ-ਔਲੀਆ* ਦੇ ਲੇਖਕ ਨੇ ਇਕ ਕਰਾਮਾਤ ਰਾਹੀਂ ਪ੍ਰਗਟਾਉਣ ਦਾ ਜਤਨ ਕੀਤਾ ਹੈ। ਮਲਿਕ ਇਖ਼ਤਿਆਰੁਦ-ਦੀਨ ਨੇ ਵੇਖਿਆ ਕਿ ਸ਼ੈਖ਼ ਸਾਹਿਬ ਦੇ ਮੁਸੱਲੇ ਦੇ ਥੱਲੇ ਤਾਂ ਸੋਨੇ ਦਾ ਦਰਿਆ ਵਗ ਰਿਹਾ ਸੀ!
7. ਉਹ ਸੰਗੀਤ ਦੀਆਂ ਸੂਖਮ ਤਰਬਾਂ ਤੇ ਕਵਿਤਾਂ ਦੀਆਂ ਉੱਚ ਉਡਾਰੀਆਂ ਦੇ ਗਿਆਤਾ ਵੀ ਸਨ ਤੇ ਰਸੀਏ ਵੀ।
8. ਸ਼ੈਖ਼ ਕੁਤਬੁਦ-ਦੀਨ ਦੇ ਭੂਤ-ਤੇ-ਭਵਿੱਖ-ਦਰਸ਼ੀ ਹੋਣ ਦੀਆਂ ਕੁੱਝ ਮਿਸਾਲਾਂ ਦਿੱਤੀਆਂ ਮਿਲਦੀਆਂ ਹਨ, ਜਿਵੇਂ ਮਸਊਦ ਦੇ ਚਿਸ਼ਤੀ ਗੱਦੀ ਉੱਤੇ ਆਸੀਨ ਹੋਣ ਅਤੇ ਸ਼ੈਖ਼ ਜਲਾਲੁਦ-ਦੀਨ ਤਬਰੇਜ਼ੀ ਵੱਲੋਂ ਉਨ੍ਹਾਂ ਦੇ ਪਾਸ ਪਹੁੰਚਣ ਲਈ ਟੇਢਾ-ਮੇਢਾ ਤੇ ਤੰਗ ਗਲੀਆਂ ਵਾਲਾ ਰਸਤਾ ਚੁਣਨ ਬਾਰੇ ਪਹਿਲਾਂ ਹੀ ਭਵਿੱਖ-ਬਾਣੀ ਕਰ ਦੇਣੀ।
9. ਸ਼ੈਖ਼ ਬਦ੍ਰੁਦ-ਦੀਨ ਗ਼ਜ਼ਨਵੀ ਉਨ੍ਹਾਂ ਦੇ ਮੁੱਢਲੇ, ਵਫ਼ਾਦਾਰ ਤੇ ਵਿਦਵਾਨ ਮੁਰੀਦਾਂ ਵਿੱਚੋਂ ਇਕ ਸਨ ਤੇ ਕਰੀਬ ਕਰੀਬ ਹਰ ਵੇਲੇ ਉਨ੍ਹਾਂ ਦੇ ਸਨਮੁਖ ਰਹਿੰਦੇ ਸਨ। ਇਸ ਦੇ ਉਲਟ, ਬਾਬਾ ਫ਼ਰੀਦ ਜੀ, ਵੱਧ ਤੋਂ ਵੱਧ, ਅੱਧਾ ਕੁ ਮਹੀਨਾ ਆਪਣੇ ਮੁਰਸ਼ਦ ਦੀ ਹਜ਼ੂਰੀ ਵਿਚ ਤੇ ਅੱਧਾ ਬਾਹਰ ਬਿਤਾਉਂਦੇ ਸਨ। ਫੇਰ ਵੀ, ਸ਼ੈਖ਼ ਸਾਹਿਬ ਨੇ ਗੱਦੀ ਫ਼ਰੀਦ ਜੀ ਨੂੰ ਦਿੱਤੀ, ਜਿਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਵਿਚ ਬੰਦਿਆਂ ਦੀ ਬੁਨਿਆਦੀ ਕਦਰ-ਕੂਤ ਪਛਾਣਨ ਤੇ ਉਨ੍ਹਾਂ ਦੇ ਗੁਣਾਂ ਦੇ ਠੀਕ ਮੁੱਲ ਪਾਉਣ ਦਾ ਬੜਾ ਵੱਡਾ ਗੁਣ ਮੌਜੂਦ ਸੀ।
10. ਉਨ੍ਹਾਂ ਵਿਚ ਹਾਸ-ਬਿਲਾਸ ਦਾ ਗੁਣ ਵੀ ਹੈ ਸੀ। ਸੁਲਤਾਨ ਸ਼ਮਸੁਦ-ਦੀਨ ਇਲਤੁਤਮਿਸ਼ ਨਾਲ ਜਿਹੜੀ ਮੁਲਾਕਾਤ ਹੋਈ, ਉਸ ਵਿਚ ਅੱਵਧ ਦੇ ਇਲਾਕੇ ਦੇ ਫ਼ੌਜਦਾਰ, ਰੁਕਨੁਦ-ਦੀਨ ਹਲਵਾਈ ਨੇ ਖ਼੍ਵਾਜਾ ਕੁਤਬੁਦ-ਦੀਨ ਤੋਂ ਉੱਪਰ ਦੀ ਕੁਰਸੀ ਜਾ ਮੱਲੀ। ਸਾਫ਼ ਦਿੱਸ ਰਿਹਾ ਸੀ ਕਿ ਉਸ ਦੀ ਇਸ ਗੁਸਤਾਖ਼ੀ ਉੱਤੇ ਸ਼ਹਿਨਸ਼ਾਹ ਔਖਾ ਸੀ। ਖ਼੍ਵਾਜਾ ਕੁਤਬੁਦ-ਦੀਨ ਜੀ ਨੇ ਮੌਕਾ ਸੰਭਾਲਦਿਆਂ ਕਿਹਾ, "ਜਦ ਵੀ ਕਾਕ (ਨਾਨ) ਤੇ ਹਲਵਾ ਇਕੱਠੇ ਹੁੰਦੇ ਹਨ, ਹਲਵਾ ਕਾਕ ਦੇ ਉੱਪਰ ਬੈਠਦਾ ਹੈ।" ਇਸ਼ਾਰਾ ਉਨ੍ਹਾਂ ਦੀ ਅੱਲ 'ਕਾਕੀ' ਵੱਲ ਸੀ।



## V

ਸ਼ੈਖ਼ ਕੁਤਬੁਦ-ਦੀਨ ਜੀ ਬਾਰੇ ਉੱਪਰ ਦਿੱਤੀਆਂ ਗਈਆਂ ਸੂਚਨਾਵਾਂ ਤੋਂ ਪਤਾ ਲੱਗਦਾ ਹੈ ਕਿ ਚਿਸ਼ਤੀ ਸਿੱਖਿਆ-ਸ਼ਾਸਤਰ ਅਨੁਸਾਰ ਮੁਰਸ਼ਦ ਦੀ ਹੈਸੀਅਤ ਕੇਂਦਰੀ ਸੀ। ਮੁਰੀਦ ਲਈ ਉਹ ਕੁੱਲ-ਕੁੱਲਾਂ ਸੀ। ਕੁੱਲ-ਵਕਤੀ ਮੁਰੀਦਾਂ ਦੀ ਪੜ੍ਹਾਈ-ਲਿਖਾਈ ਦਾ ਕਾਰਜ-ਕ੍ਰਮ ਨਿਸਚਿਤ ਸੀ, ਪਰ ਉਸ ਵਿਚ ਘਾਟ-ਵਾਧ ਦਾ ਨਿਰਣਾ ਮੁਰਸ਼ਦ ਨੇ ਕਰਨਾ ਹੁੰਦਾ ਸੀ ਤੇ ਮੁਰੀਦ ਇਸ ਪ੍ਰਕਿਰਿਆ ਵਿਚ ਕੋਈ ਕਿੰਤੂ-ਪਰੰਤੂ ਨਹੀਂ ਸਨ ਕਰ ਸਕਦੇ। ਮੁਰੀਦਾਂ ਨੂੰ ਮਿਲੀ ਸਿੱਖਿਆ ਦਾ ਅਕਸ ਉਨ੍ਹਾਂ ਦਿਆਂ ਅਮਲਾਂ ਵਿੱਚੋਂ ਦਿੱਸਣਾ ਜ਼ਰੂਰੀ ਸੀ, ਪਰ ਸਿੱਖਿਆ ਦਾ ਰੰਗ ਮੁਰੀਦ ਦੇ ਅਮਲਾਂ ਉੱਤੇ ਕਿੰਨਾ ਚੜ੍ਹ ਚੁੱਕਾ ਹੈ, ਇਸ ਦਾ ਨਿਰਣਾ ਵੀ ਮੁਰਸ਼ਦ ਨੇ ਹੀ ਕਰਨਾ ਹੁੰਦਾ ਸੀ। ਉਹੀ ਇਨਾਮ ਦੇਣ ਵਾਲਾ ਸੀ ਤੇ ਉਹੀ ਸਜ਼ਾ ਦੇਣ ਵਾਲਾ। ਸੰਪ੍ਰਦਾਇ ਵਿਚ ਮੁਰੀਦਾਂ ਦਾ ਉੱਚਾ ਜਾਂ ਨੀਵਾਂ ਅਸਥਾਨ ਵੀ ਉਹੀ ਨਿਸਚਿਤ ਕਰਦਾ ਸੀ। ਇਹ ਵੀ ਉਸੇ ਨੇ ਫ਼ੈਸਲਾ ਕਰਨਾ ਹੁੰਦਾ ਸੀ ਕਿ ਕਿਹੜਾ ਮੁਰੀਦ ਸੁਤੰਤਰ ਤੌਰ ਉੱਤੇ ਅਧਿਆਤਮਿਕ ਦੀਖਿਆ ਦੇਣ ਦੇ ਯੋਗ ਹੋ ਗਿਆ ਹੈ ਤੇ ਕਿਸ ਨੂੰ ਆਪਣੇ ਪਿੱਛੋਂ ਸੰਪ੍ਰਦਾਇ ਦੀ ਵਾਗ-ਡੋਰ ਸੰਭਾਲਣ ਲਈ ਨਾਮਜ਼ਦ ਕਰਨਾ ਹੈ।

ਮੁਰਸ਼ਦ ਆਪ ਕਿਉਂਕਿ ਧਰਮ ਤੇ ਸਦਾਚਾਰ ਦਾ ਨਮੂਨਾ ਹੁੰਦਾ ਸੀ, ਇਸ ਲਈ ਮੁਰੀਦ ਨੂੰ ਇਹ ਸਿਖਾਇਆ ਜਾਂਦਾ ਸੀ ਕਿ ਉਸ ਨੇ ਆਪਣੇ ਮੁਰਸ਼ਦ ਦੀ ਅਗਵਾਈ ਦੀ ਨਿਪੁਣਤਾ, ਯੋਗਤਾ ਤੇ ਅਚੂਕਤਾ ਵਿਚ ਸੰਪੂਰਨ, ਸਦੀਵੀ, ਅਡੋਲ ਤੇ ਸਤਕਾਰ-ਭਰਿਆ ਵਿਸ਼ਵਾਸ ਰੱਖਣਾ ਹੈ। ਉਸ ਦੀ ਫ਼ਰਮਾਂਬਰਦਾਰੀ ਬੇਝਿਜਕ, ਬੇਸ਼ਰਤ ਤੇ ਦ੍ਰਿੜ੍ਹ ਹੋਣੀ ਚਾਹੀਦੀ ਹੈ। ਆਪਣੇ ਮੁਰਸ਼ਦ ਦੀ ਭਗਤੀ ਵਿਚ ਉਸ ਵੱਲੋਂ ਢਿੱਲ-ਮੱਠ, ਅਲਗ਼ਰਜ਼ੀ, ਮਨਮੱਤ ਜਾਂ ਆਪਣੀ ਪਸੰਦ ਦੀ ਵਰਤੋਂ ਕਰ ਕੇ ਕੁੱਝ ਨੂੰ ਪਰਵਾਨ ਕਰਨ ਤੇ ਕੁੱਝ ਨੂੰ ਪਰਵਾਨ ਨਾ ਕਰਨ ਦੀ ਖੁੱਲ੍ਹ ਵਰਤਣ ਦੀ ਪੂਰੀ ਮਨਾਹੀ ਸੀ। ਜਾਂ ਮੁਰੀਦ ਖ਼ਾਨਗਾਹ ਦੇ ਨਿਯਮਾਂ ਦੀ ਪੂਰੀ ਪੈਰਵੀ ਕਰੇਗਾ ਤੇ ਜਾਂ ਫੇਰ ਉਸ ਨੂੰ ਖ਼ਾਨਗਾਹ ਤੋਂ ਬਾਹਰ ਹੋਣਾ ਪਵੇਗਾ। ਵਿਚ-ਵਿਚਾਲੇ ਦੀ ਛੋਟ ਵਾਲਾ ਕੋਈ ਰਾਹ ਨਹੀਂ ਸੀ।

ਚਿਸ਼ਤੀਆਂ ਦੇ ਸਿੱਖਿਆ-ਸ਼ਾਸਤਰ ਅਨੁਸਾਰ ਮੁਰਸ਼ਦ ਤੇ ਮੁਰੀਦ ਦੇ ਬਹੁਤ ਨੇੜ ਦੇ ਤੇ ਨਿੱਘੇ ਸੰਬੰਧ ਹੁੰਦੇ ਸਨ। ਮੁਰੀਦਾਂ ਦੀ ਬਹੁਗਿਣਤੀ ਦਿਨ-ਰਾਤ ਖ਼ਾਨਗਾਹ ਵਿਚ ਰਹਿਣ ਵਾਲੀ ਹੁੰਦੀ ਸੀ। ਇਸ ਲਈ ਮੁਰਸ਼ਦ ਵੱਲੋਂ ਹਰ ਇਕ ਦੀ ਪੜ੍ਹਾਈ-ਲਿਖਾਈ ਤੇ ਨਿੱਤ ਦੇ ਵਿਹਾਰ ਉੱਤੇ ਨਿਗਾਹ ਰੱਖਣ ਵਿਚ ਕੋਈ ਔਖ ਨਹੀਂ ਸੀ ਹੁੰਦੀ। ਜਦੋਂ ਮੁਰਸ਼ਦ ਨੂੰ ਵਿਸ਼ਵਾਸ ਹੋ ਜਾਂਦਾ ਸੀ ਕਿ ਹੁਣ ਫ਼ਲਾਣਾ ਮੁਰੀਦ ਆਪਣੇ ਪੈਰਾਂ ਉੱਤੇ ਖੜੇ ਹੋਣ ਦੇ ਕਾਬਲ ਹੋ ਗਿਆ ਹੈ ਤਾਂ ਉਸ ਨੂੰ ਇਸ ਸ਼ਰਤ ਉੱਤੇ ਖ਼ਾਨਗਾਹ ਤੋਂ ਛੁੱਟੀ ਦੇ ਦਿੱਤੀ ਜਾਂਦੀ ਸੀ ਕਿ ਉਹ ਕਦੀ-ਕਦੀ ਮੁਰਸ਼ਦ ਪਾਸ ਆਪ ਹਾਜ਼ਰ ਹੋ ਕੇ ਸੂਫ਼ੀ ਮਾਰਗ ਉੱਤੇ ਆਪਣੀ ਯਾਤਰਾ ਦੀ ਰਪੋਟ ਦੇ ਕੇ ਆਸ਼ੀਰਵਾਦ ਲੈ ਜਾਇਆ ਕਰੇ, ਪਰ ਜੇ ਉਹ ਕਿਸੇ ਕਾਰਨ ਆਪਣੇ ਰੁਝੇਵਿਆਂ ਵਿੱਚੋਂ ਨਾ ਹੀ ਨਿਕਲ ਸਕੇ ਤਾਂ ਖਿਮਾ ਬਖ਼ਸ਼ੀ ਜਾਂਦੀ ਸੀ।

ਸਿੱਖਿਆ ਕਿਉਂਕਿ ਸਾਰੀ ਜ਼ਿੰਦਗੀ ਵਿਚ ਜਾਰੀ ਰਹਿੰਦੀ ਹੈ, ਇਸ ਲਈ ਮੁਰਸ਼ਦ-ਮੁਰੀਦ ਦੇ ਜਿਹੜੇ ਸੰਬੰਧ ਇਕ ਵਾਰੀ ਕਾਇਮ ਹੋ ਜਾਂਦੇ ਸਨ, ਉਹ ਲਗਾਤਾਰ ਚੱਲਦੇ ਹੀ ਰਹਿੰਦੇ ਸਨ। ਮੁਰਸ਼ਦ, ਮੁਰਸ਼ਦ ਹੀ ਰਹਿੰਦਾ ਤੇ ਮੁਰੀਦ, ਮੁਰੀਦ ਹੀ, ਭਾਵੇਂ ਮੁਰੀਦ, ਕਈ ਵਾਰੀ, ਆਪਣੇ ਮੁਰਸ਼ਦ ਦੇ ਜੀਉਂਦੇ-ਜੀਅ, ਹੋਰਨਾਂ ਦਾ ਮੁਰਸ਼ਦ ਵੀ ਬਣ ਜਾਂਦਾ ਸੀ। ਜੇ ਮੁਰੀਦ, ਰਿਸ਼ਤੇ ਵਿਚ ਆਪਣੇ ਮੁਰਸ਼ਦ ਦੇ ਟੱਬਰ ਦਾ ਅੰਗ ਬਣ ਜਾਂਦਾ, ਤਾਂ ਵੀ ਆਸ ਕੀਤੀ ਜਾਂਦੀ ਸੀ ਕਿ ਉਸ ਵੱਲੋਂ ਮੁਰਸ਼ਦ ਦਾ ਸਤਕਾਰ ਅੱਗੇ ਵਾਂਗ ਹੀ ਜਾਰੀ ਰਹੇਗਾ।

ਚਿਸ਼ਤੀ ਸਿੱਖਿਆ-ਸ਼ਾਸਤਰ ਅਨੁਸਾਰ ਮੁਰਸ਼ਦ ਦਾ ਆਚਾਰ-ਵਿਹਾਰ, ਉਸ ਦਾ ਅਮਲੀ ਜੀਵਨ, ਮੁਰੀਦਾਂ ਲਈ ਨਮੂਨੇ ਦਾ ਬਣਨਾ ਲਾਜ਼ਮੀ ਸੀ। ਪੜ੍ਹਾਈ ਵਿਚ ਦ੍ਰਿਸ਼ਟਾਂਤਾਂ ਤੇ ਬਜ਼ੁਰਗਾਂ ਦੀਆਂ ਕਥਾ-ਕਹਾਣੀਆਂ ਦੀ ਵਰਤੋਂ, ਚੱਲ ਰਹੇ ਵਿਸ਼ੇ ਨੂੰ ਦ੍ਰਿੜ੍ਹਾਉਣ ਲਈ, ਬਹੁਤ ਕੀਤੀ ਜਾਂਦੀ ਸੀ। ਮੁਰਸ਼ਦ ਦੀ ਬੋਲ-ਸ਼ਕਤੀ ਜਦੋਂ ਇਨ੍ਹਾਂ ਨਿੱਕੀਆਂ ਨਿੱਕੀਆਂ ਮਿਸਾਲਾਂ ਨੂੰ ਪ੍ਰਭਾਵ ਪਾਉਣ ਲਈ ਵਰਤੀ ਜਾਂਦੀ ਤਾਂ ਮੁਰੀਦਾਂ ਨੂੰ ਬਹਿਸ-ਅਧੀਨ ਵਿਸ਼ਾ ਸਦਾ ਲਈ ਯਾਦ ਹੋ ਜਾਂਦਾ।

ਮੁਰਸ਼ਦ ਇਕ ਗੱਲ ਬਾਰੇ ਬਿਲਕੁਲ ਸਪਸ਼ਟ ਹੁੰਦਾ ਸੀ ਕਿ ਸਾਰੀ ਸਿੱਖਿਆ ਦਾ ਤੱਤ-ਸਾਰ ਇਹ ਹੈ ਕਿ ਕਿਸੇ ਤਰ੍ਹਾਂ ਮੁਰੀਦ ਸੁਤੇ-ਸਿੱਧ, ਦਿੱਸਦੇ ਦੀ ਥਾਂ ਅਣਦਿੱਸਦੀ ਹਕੀਕਤ ਨੂੰ, ਨਾਸਮਾਨ ਦੀ ਥਾਂ ਸਦੀਵੀ ਸ਼ਕਤੀ ਨੂੰ ਤੇ ਸਰੀਰ ਦੀ ਥਾਂ ਆਤਮਾ ਨੂੰ ਵਧੇਰੇ ਮੁੱਲਵਾਨ ਵਸਤਾਂ ਵਜੋਂ ਪਰਵਾਨ ਕਰਨ ਦਾ ਵੱਲ ਸਿੱਖ ਜਾਏ। ਇਹ ਕੋਈ ਮਾਮੂਲੀ ਆਦਰਸ਼ ਨਹੀਂ ਸੀ ਤੇ ਨਾ ਚੁਟਕੀ-ਮਾਰਿਆਂ ਪ੍ਰਾਪਤ ਹੋ ਜਾਣ ਵਾਲਾ ਹੀ ਸੀ। ਇਸ ਲਈ ਜ਼ਰੂਰੀ ਸਮਝਿਆ ਜਾਂਦਾ ਸੀ ਕਿ ਮੁਰੀਦ ਨੂੰ ਸ਼ਰੀਅਤ ਦੇ ਨੱਕੇ ਵਿੱਚੋਂ ਲੰਘਾਇਆ ਜਾਏ। ਗੱਲ ਕੀ, ਜਿੰਨੀ ਦੇਰ ਮੁਰੀਦ ਦੇ ਸਰੀਰ, ਉਸ ਦੀ ਮੱਤ ਤੇ ਮਨ ਨੂੰ ਅਤੇ ਬੁੱਧੀ, ਹਿਰਦੇ ਤੇ ਆਤਮਾ ਨੂੰ, ਇਕੱਠਿਆਂ ਇੱਕੋ ਸੇਧ ਵਿਚ ਕੰਮ ਕਰਨ ਦਾ ਅਭਿਆਸ ਪੱਕ ਨਹੀਂ ਸੀ ਜਾਂਦਾ, ਉਸ ਨੂੰ ਪਾਸ ਹੋਣ ਦੀ ਸਨਦ ਨਹੀਂ ਸੀ ਮਿਲਦੀ। ਫ਼ਾਰਸੀ ਤੇ ਅਰਬੀ ਭਾਸ਼ਾਵਾਂ ਦਾ ਸਰਬੰਗੀ ਗਿਆਨ, *ਕੁਰਆਨ* ਸ਼ਰੀਫ਼ ਦਾ ਡੂੰਘਾ ਮੁਤਾਲਿਆ ਤੇ ਕੁੱਝ ਹੋਰ ਪ੍ਰਮਾਣਿਕ ਸੂਫ਼ੀ ਸਾਹਿੱਤ, ਜਿਵੇਂ *ਮਸ਼ਾਰਿਕੁਲ-ਅਨਵਾਰ*, *ਮਕਾਮਾਤਿ-ਹਰੀਰੀ* ਤੇ *ਅਵਾਰਿਫ਼ੁਲ-ਮਆਰਿਫ਼* ਤੋਂ ਛੁੱਟ ਇਸਲਾਮੀ ਕਾਨੂੰਨ ਤੇ ਧਰਮ-ਸ਼ਾਸਤਰ, ਆਦਿ ਦਾ ਗਿਆਨ ਜ਼ਰੂਰੀ ਸੀ। ਆਪਣੇ ਹੱਥੀਂ ਸੇਵਾ ਕਰਨੀ ਹਰ ਇਕ ਲਈ ਲਾਜ਼ਮੀ ਸੀ। ਤਪੱਸਿਆ, ਖਾਣ-ਪੀਣ ਵਿਚ ਸੰਜਮ ਤੇ ਰੋਜ਼ੇ ਰੱਖਣ ਉੱਤੇ ਜ਼ੋਰ ਦਿੱਤਾ ਜਾਂਦਾ ਸੀ। ਅਰਦਾਸ ਕਰਨ, ਜਾਪ ਜਪਣ, ਧਿਆਨ ਜਮਾਉਣ ਤੇ ਸਮਾਧੀ ਲਾਉਣ ਦਾ ਵੱਲ ਸਿਖਾਇਆ ਜਾਂਦਾ ਸੀ। ਸੰਗੀਤ ਤੇ ਕਵਿਤਾ ਦੀ ਸੋਝੀ ਨੂੰ ਗੁਣ ਸਮਝਿਆ ਜਾਂਦਾ ਸੀ ਅਤੇ ਪਰ-ਆਸਰੇ ਤੋਂ ਬਚਣਾ, ਦੁਨਿਆਵੀ ਵਸਤਾਂ ਤੋਂ ਉਪਰਾਮ ਰਹਿਣਾ, ਹਉਮੈ ਨੂੰ ਨੱਥ ਪਾ ਕੇ ਰੱਖਣਾ ਤੇ ਲੋਕ-ਸੇਵਾ ਲਈ ਹਰ ਵੇਲੇ ਤਿਆਰ ਰਹਿਣਾ ਦ੍ਰਿੜ੍ਹ ਕਰਾਇਆ ਜਾਂਦਾ ਸੀ।



ਕੁੱਝ ਇਸ ਤਰ੍ਹਾਂ ਦੀ ਸਿੱਖਿਆ ਹੁੰਦੀ ਸੀ ਚਿਸ਼ਤੀ ਖ਼ਾਨਗਾਹਾਂ ਵਿਚ, ਜਿਸ ਨਾਲ ਮਨ ਨੂੰ ਨਿਰਮਲ ਤੇ ਚਿੱਤ ਨੂੰ ਸੱਜਰਾ ਰੱਖਣ ਦਾ ਉਪਰਾਲਾ ਕੀਤਾ ਜਾਂਦਾ ਸੀ ਤਾਂ ਜੋ 'ਜੁਜ਼' (ਭਾਗ) ਵਿਚ 'ਕੁੱਲ' (ਸਮੁੱਚ) ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਵੇ। ਉਪਰੰਤ, ਉਹ ਸੁਭਾਗ, ਅਗੰਮੀ ਘੜੀ ਆਉਂਦੀ ਜਦੋਂ ਮੁਰਸ਼ਦ ਤੇ ਮੁਰੀਦ ਦੀ ਚੇਤਨਾ ਸਮਾਨ ਪਹੇ ਉੱਤੇ ਤੁਰਨ ਲੱਗ ਪੈਂਦੀ ਤੇ ਮੁਰੀਦ ਖ਼ੁਦਾ, ਰਸੂਲ ਤੇ ਮੁਰਸ਼ਦ ਨੂੰ ਦਰਜਾ-ਬਦਰਜਾ ਆਪਣੀ ਚੇਤਨਾ ਵਿਚ ਵਸਾਉਣਾ ਸਿੱਖ ਕੇ ਮੁਰਸ਼ਦ ਦੀ ਗੱਦੀ ਉੱਤੇ ਬੈਠਣ ਜੋਗ ਹੋ ਜਾਂਦਾ।

ਜਿਸ ਤਰ੍ਹਾਂ ਬਾਬਾ ਫ਼ਰੀਦ ਜੀ ਦੇ ਜੀਵਨ ਦੀਆਂ ਕੁੱਝ ਝਲਕੀਆਂ ਤੋਂ ਸਪਸ਼ਟ ਹੁੰਦਾ ਹੈ, ਚਿਸ਼ਤੀ ਆਗੂ ਨਿਰੋਲ ਮਾਲਾ ਫੇਰਨ ਵਾਲੇ ਭਗਤ ਹੀ ਨਹੀਂ, ਆਮ ਲੋਕਾਂ ਦੀ ਸਾਰ ਲੈਣ, ਉਨ੍ਹਾਂ ਦੀਆਂ ਜੀਵਨ-ਸ਼ੈਲੀਆਂ ਨੂੰ ਚੰਗੀ ਸੇਧ ਦੇਣ ਵਾਲੇ ਲੋਕ-ਨੇਤਾ ਵੀ ਸਨ, ਪਰ ਮਲਫ਼ੂਜ਼ ਲਿਖਣ ਵਾਲਿਆਂ ਨੇ ਇਨ੍ਹਾਂ ਆਗੂਆਂ ਦੇ ਇਸ "ਦੁਨਿਆਵੀ" ਪੱਖ ਨੂੰ ਬਹੁਤ ਹੀ ਘੱਟ ਉਘਾੜਿਆ ਹੈ। ਨਤੀਜੇ ਵਜੋਂ ਇਸ ਪੱਖ ਬਾਰੇ ਦਸਤਾਵੇਜ਼ੀ ਸਬੂਤਾਂ ਦੇ ਆਧਾਰ ਉੱਤੇ ਗੱਲ ਕਰਨ ਵਾਲਿਆਂ ਨੂੰ ਵੀ ਅਨੁਮਾਨ ਦੀ ਸ਼ਰਨ ਹੀ ਲੈਣੀ ਪੈਂਦੀ ਹੈ।





# ਬਾਬਾ ਫ਼ਰੀਦ ਜੀ ਦਾ ਗੱਦੀ-ਨਸ਼ੀਨ*

ਬਾਬਾ ਫ਼ਰੀਦ ਜੀ ਨੇ ਜਿਸ ਮਹਾਪੁਰਸ਼ ਨੂੰ ਆਪਣੀ ਗੱਦੀ ਉੱਤੇ ਸਜਾਉਣ ਦੇ ਯੋਗ ਸਮਝਿਆ, ਉਸ ਦਾ ਨਾਂ ਮੁਹੱਮਦ, ਉਸ ਦੇ ਪਿਤਾ ਦਾ ਨਾਂ ਅਹਮਦ ਤੇ ਦਾਦੇ ਦਾ ਨਾਂ ਅਲੀ ਸੀ। ਉਹ ਉਜ਼ਬੇਕਿਸਤਾਨ ਦੇ ਪ੍ਰਸਿੱਧ ਇਤਿਹਾਸਿਕ ਸ਼ਹਿਰ ਬੁਖ਼ਾਰੇ ਵਿਚ ਰਹਿੰਦੇ ਸਨ। ਸੱਯਦ ਅਲੀ ਜੀ ਦਾ ਇਕ ਬੜਾ ਪਿਆਰਾ ਦੋਸਤ ਸੀ ਖ਼੍ਵਾਜਾ ਅਰਬ, ਜੋ ਵਪਾਰ ਵਿੱਚੋਂ ਚੰਗੀ-ਚੋਖੀ ਕਮਾਈ ਕਰ ਲੈਂਦਾ ਸੀ। ਜਦੋਂ ਚੰਗੇਜ਼ ਖ਼ਾਨ ਦੀਆਂ ਫ਼ੌਜਾਂ ਨੇ ਮੱਧ ਏਸ਼ੀਆ ਦੇ ਘੁੱਗ ਵੱਸਦੇ ਸ਼ਹਿਰਾਂ ਨੂੰ ਸੁਆਹ ਦੇ ਢੇਰਾਂ ਵਿਚ ਬਦਲਨਾ ਸ਼ੁਰੂ ਕੀਤਾ ਤਾਂ ਸੱਯਦ ਅਲੀ ਤੇ ਖ਼੍ਵਾਜਾ ਅਰਬ, ਆਪੋ-ਆਪਣੇ ਪਰਿਵਾਰਾਂ ਸਮੇਤ, ਬੁਖ਼ਾਰੇ ਤੋਂ ਨਿਕਲ ਕੇ ਪਹਿਲਾਂ ਲਾਹੌਰ ਤੇ ਬਾਅਦ ਵਿਚ ਬਦਾਯੂੰ ਜਾ ਟਿਕੇ। ਬਦਾਯੂੰ ਨੂੰ ਉਨ੍ਹਾਂ ਨੇ ਆਪਣਾ ਪੱਕਾ ਟਿਕਾਣਾ ਬਣਾ ਲਿਆ ਤੇ ਦੁਹਾਂ ਦੋਸਤਾਂ ਦੇ ਸੰਬੰਧ ਹੋਰ ਵੀ ਗੂੜ੍ਹੇ ਹੋ ਗਏ, ਜਦੋਂ ਖ਼੍ਵਾਜਾ ਅਰਬ ਨੇ ਆਪਣੀ ਇੱਕੋ-ਇਕ ਧੀ, ਬੀਬੀ ਜ਼ੁਲੈਖ਼ਹ ਦਾ ਵਿਆਹ ਸੱਯਦ ਅਲੀ ਦੇ ਸੁਪੁੱਤਰ ਸੱਯਦ ਅਹਮਦ ਨਾਲ ਕਰ ਦਿੱਤਾ। ਇਸ ਸੁਭਾਗ ਜੋੜੀ ਤੋਂ ਪੈਦਾ ਹੋਏ ਸੱਯਦ ਮੁਹੱਮਦ, ਜੋ ਬਾਅਦ ਵਿਚ ਸ਼ੈਖ਼ ਨਿਜ਼ਾਮੁਦ-ਦੀਨ 'ਔਲੀਆ' ਅਖਵਾਏ ਤੇ ਬਾਬਾ ਫ਼ਰੀਦ ਜੀ ਦੀ ਗੱਦੀ ਉੱਤੇ ਸੁਸ਼ੋਭਿਤ ਹੋਏ। ਆਪ ਦੇ ਪਿਤਾ ਤਾਂ ਛੇਤੀ ਚੱਲ ਵੱਸੇ, ਪਰ ਆਪ ਦੀ ਮਾਤਾ ਨੇ ਆਪਣੇ ਬੱਚੇ ਦੀ ਪਰਵਰਿਸ਼ ਬੜੇ ਧਿਆਨ ਨਾਲ ਕੀਤੀ। ਉਸ ਨੇ ਬੱਚੇ ਨੂੰ ਮਕਤਬ ਵਿਚ ਪਹਿਲਾਂ *ਕੁਰਆਨ* ਸ਼ਰੀਫ਼ ਪੜ੍ਹਨ ਵੱਲ ਲਾਇਆ, ਉਪਰੰਤ ਕਿਸ਼ੋਰ ਵਿਦਿਆਰਥੀ ਨੇ ਆਪਣੇ ਮਜ਼ਹਬ ਦੀਆਂ ਹੋਰ ਕਿਤਾਬਾਂ ਪੜ੍ਹਨੀਆਂ ਸ਼ੁਰੂ ਕੀਤੀਆਂ।

ਮੁਹੱਮਦ 12 ਵਰ੍ਹੇ ਦਾ ਸੀ ਜਦੋਂ ਮੁਲਤਾਨ ਵਾਲੇ ਪਾਸਿਓਂ ਉਸ ਦੇ ਉਸਤਾਦ ਦੇ ਕੋਲ ਇਕ ਅਬੂ ਬਕ੍ਰ ਨਾਂ ਦਾ ਬੰਦਾ ਆਇਆ ਤੇ ਓਥੋਂ ਦੇ ਪ੍ਰਸਿੱਧ ਸੂਫ਼ੀ ਖ਼੍ਵਾਜਾ ਬਹਾਉਦ-ਦੀਨ ਜ਼ਕਰੀਆ ਜੀ ਦੀ ਬੜੇ ਜ਼ੋਰ-ਸ਼ੋਰ ਨਾਲ ਸਿਫ਼ਤ ਕਰਨ ਲੱਗ ਪਿਆ। ਕੋਲ ਬੈਠਾ ਮੁਹੱਮਦ ਸਭ ਕੁੱਝ ਚੁੱਪ ਕਰ ਕੇ ਸੁਣਦਾ ਰਿਹਾ, ਪਰ ਉਸ ਦੇ ਮਨ ਵਿਚ ਜ਼ਕਰੀਆ ਜੀ ਲਈ ਕੋਈ ਖ਼ਾਸ ਜਜ਼ਬਾਤੀ ਤਰੰਗ ਪੈਦਾ ਨਾ ਹੋਈ। ਇਸ ਦੇ ਉਲਟ ਜਦੋਂ ਅਬੂ ਬਕ੍ਰ ਨੇ ਅਜੋਧਨ ਦੇ ਬਾਬਾ ਫ਼ਰੀਦ ਜੀ ਦਾ ਜ਼ਿਕਰ ਛੇੜਿਆ ਤਾਂ ਉਹ ਏਨਾ ਪ੍ਰਭਾਵਿਤ ਹੋਇਆ ਕਿ ਆਪਣੀ ਹਰ ਨਮਾਜ਼ ਦੇ ਬਾਅਦ ਦਸ ਵਾਰੀ 'ਸ਼ੈਖ਼ ਫ਼ਰੀਦ' ਤੇ ਦਸ ਵਾਰੀ 'ਮੌਲਾਨਾ ਫ਼ਰੀਦ' ਦਾ ਜਾਪ ਜਪਣਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ, ਮੁਹੱਮਦ ਦੀ ਇਸ ਗ਼ਾਇਬਾਨਾ ਸ਼ਰਧਾ ਦਾ ਪਤਾ ਸਭ ਨੂੰ ਲੱਗ ਗਿਆ। ਜੇ ਕਿਸੇ ਨੇ ਉਸ ਪਾਸੋਂ ਸਹੁੰ ਚੁਕਾਉਣੀ ਹੁੰਦੀ ਤਾਂ ਕਹਿੰਦਾ, "ਖਾ ਸਹੁੰ ਸ਼ੈਖ਼ ਫ਼ਰੀਦ ਦੀ।"

16ਵੇਂ ਸਾਲ ਵਿਚ ਮੁਹੱਮਦ ਨੇ ਬਦਾਯੂੰ ਦੀ ਪੜ੍ਹਾਈ ਮੁਕਾ ਕੇ ਉਚੇਰੀ ਪੜ੍ਹਾਈ ਲਈ ਦਿੱਲੀ ਜਾਣ ਦਾ ਮਨ ਬਣਾ ਲਿਆ। ਬਦਾਯੂੰ ਦੇ ਹੀ ਇਕ ਬਜ਼ੁਰਗ ਦਾ ਸਾਥ ਸੀ। ਜਦੋਂ ਕਿਸੇ ਸ਼ੇਰ-ਸੂਰ ਜਾਂ ਚੋਰ-ਉਚੱਕੇ ਦਾ ਡਰ ਹੁੰਦਾ ਤਾਂ ਉਸ ਦਾ ਸਾਥੀ ਬੋਲਦਾ, "ਪੀਰ ਜੀ, ਸਾਡੀ ਰੱਖਿਆ ਕਰਿਓ" ਜਾਂ "ਬਾਹੁੜੀ ਕਰੋ"। ਨੌਜਵਾਨ ਮੁਹੱਮਦ ਨੇ ਉਸ ਨੂੰ ਪੁੱਛਿਆ, "ਤੁਸੀਂ ਕਿਹੜੇ ਪੀਰ ਨੂੰ ਧਿਆਉਂਦੇ ਹੋ ?" ਉਸ ਨੇ ਦੱਸਿਆ

* ਇਸ ਚਰਿੱਤਰ ਦਾ ਆਧਾਰ *ਸਿਅਰੁਲ-ਔਲੀਆ* ਨੂੰ ਬਣਾਇਆ ਗਿਆ ਹੈ। ਜਿਨ੍ਹਾਂ ਵਿਦਵਾਨਾਂ ਨੂੰ ਬਾਬਾ ਫ਼ਰੀਦ ਜੀ ਦੇ ਹੋਰ ਖ਼ਲੀਫ਼ਿਆਂ ਤੇ ਅੱਗੋਂ ਖ਼ਲੀਫ਼ਿਆਂ ਦੇ ਖ਼ਲੀਫ਼ਿਆਂ ਦਾ ਪਤਾ ਲਾਉਣ ਦਾ ਸ਼ੌਕ ਹੋਵੇ, ਉਨ੍ਹਾਂ ਲਈ ਮੌਲਾਨਾ ਅਲਹਾਜ (ਕਪਤਾਨ) ਵਾਹਿਦ ਬਖ਼ਸ਼ ਸਿਆਲ ਦੀ ਕਿਤਾਬ *ਮੁਕਾਮਿ-ਗੰਜ ਸ਼ਕਰ*, ਦੂਜੀ ਛਾਪ, 2000, ਲਾਹੌਰ, ਅਲਫ਼ੈਸਲ, ਗ਼ਜ਼ਨੀ ਸਟਰੀਟ, ਉਰਦੂ ਬਾਜ਼ਾਰ ਦਾ 'ਤੀਜਾ ਬਾਬ' ਲਾਭਦਾਇਕ ਸਾਬਤ ਹੋ ਸਕਦਾ ਹੈ।

ਕਿ ਮੈਂ ਸ਼ੈਖ਼ ਫ਼ਰੀਦੁਦ-ਦੀਨ ਨੂੰ ਯਾਦ ਕਰਦਾ ਹਾਂ। ਇਹ ਸੁਣ ਕੇ ਮੁਹੱਮਦ ਦੇ ਮਨ ਵਿਚ ਸ਼ੈਖ਼ ਜੀ ਦੇ ਦਰਸ਼ਨ ਦੀ ਸਿੱਕ ਹੋਰ ਵੀ ਤਿੱਖੀ ਹੋ ਗਈ। ਦਿੱਲੀ ਪਹੁੰਚੇ ਤਾਂ ਸਬਬ ਨਾਲ ਉਨ੍ਹਾਂ ਦਾ ਉਤਾਰਾ ਓਥੇ ਹੋਇਆ ਜਿੱਥੇ, ਗਵਾਂਢ ਵਿਚ, ਬਾਬਾ ਫ਼ਰੀਦ ਜੀ ਦੇ ਸੱਕੇ ਭਰਾ ਸ਼ੈਖ਼ ਨਜੀਬੁਦ-ਦੀਨ ਮੁਤਵੱਕਿਲ ਰਹਿੰਦੇ ਸਨ। ਰੱਬੋਂ ਹੀ ਸੋਨੇ ਉੱਤੇ ਸੁਹਾਗੇ ਦਾ ਕੰਮ ਹੋ ਗਿਆ।



ਮੁਹੱਮਦ ਨੇ ਦਿੱਲੀ ਵਿਚ ਚਾਰ ਸਾਲ ਉਚੇਰੀ ਪੜ੍ਹਾਈ ਲਈ ਬੜੀ ਕਰੜੀ ਮਿਹਨਤ ਕੀਤੀ। ਆਪਣੀਆਂ ਜਮਾਤਾਂ ਵਿਚ ਉਸ ਨੂੰ ਸਭ ਤੋਂ ਲਾਇਕ ਮੰਨਿਆ ਜਾਣ ਲੱਗ ਪਿਆ। ਉਸਤਾਦਾਂ ਨੇ ਉਸ ਦੀ ਕਾਰਗੁਜ਼ਾਰੀ ਨੂੰ ਵੇਖ ਕੇ ਉਸ ਨੂੰ "ਬੱਹਾਸ" (ਬਹਿਸ ਕਰਨ ਵਾਲਾ ਜਾਂ ਸੰਬਾਦੀ) ਤੇ "ਮਹਿਫ਼ਿਲ-ਸ਼ਿਕਨ" (ਸਭਾ-ਭੰਜਕ) ਕਹਿਣਾ ਸ਼ੁਰੂ ਕਰ ਦਿੱਤਾ। ਉਹ ਨਿੱਗਰ ਦਲੀਲਾਂ, ਸਬੂਤਾਂ ਤੇ ਹਵਾਲਿਆਂ ਨਾਲ ਸਭ ਨੂੰ ਪਛਾੜ ਦੇਂਦਾ। 'ਫ਼ਿਕਹ' (ਇਸਲਾਮੀ ਕਾਨੂੰਨ) ਦੇ ਮਾਹਿਰ ਬਣਨ ਦੇ ਬਾਅਦ, ਉਸ ਵੇਲੇ ਦੇ ਪ੍ਰਸਿੱਧ ਵਿਦਵਾਨ ਮੌਲਾਨਾ ਸ਼ਮਸੁਦ-ਦੀਨ ਦਮਗ਼ਾਨੀ ਪਾਸੋਂ ਹਰੀਰੀ[1] ਦੇ 40 *ਮਕਾਮਾਤ* ਪੜ੍ਹੇ, ਬਲਕਿ ਯਾਦ ਹੀ ਕਰ ਲਏ। ਇਸ ਪਿੱਛੋਂ ਹਦੀਸ (ਹਜ਼ਰਤ ਮੁਹੱਮਦ ਜੀ ਦੀ ਕਥਨੀ ਤੇ ਕਰਨੀ ਦੇ ਵੇਰਵੇ) ਦੀ ਪੜ੍ਹਾਈ ਸ਼ੁਰੂ ਕਰ ਲਈ। *ਮਸ਼ਾਰਿਕੁਲ-ਅਨਵਾਰ* ਪੜ੍ਹਨ ਲਈ ਇਕ ਵਿਦਵਾਨ ਕਮਾਲੁਦ-ਦੀਨ ਜ਼ਾਹਿਦ ਦੀ ਸ਼ਾਗਿਰਦੀ ਕੀਤੀ। ਬਾਅਦ ਵਿਚ ਇਕ ਵਾਰੀ ਔਲੀਆ ਜੀ ਨੇ ਖ਼ੁਦ ਦੱਸਿਆ ਸੀ ਕਿ "ਮੈਂ *ਕੁਰਆਨ ਸ਼ਰੀਫ਼* ਦੇ ਛੇ ਸਿਪਾਰੇ ਤੇ ਤਿੰਨ ਹੋਰ ਕਿਤਾਬਾਂ (ਜਿਨ੍ਹਾਂ ਵਿੱਚੋਂ ਮੈਂ ਇਕ ਦਾ ਪਾਠੀ ਤੇ ਦੂਹਾਂ ਦਾ ਸਰੋਤਾ ਸਾਂ) ਅਤੇ '*ਅਵਾਰਿਫ਼ੁਲ-ਮਆਰਿਫ਼* ਦੇ 6 ਕਾਂਡ ਵੀ ਬਾਬਾ ਫ਼ਰੀਦ ਜੀ ਤੋਂ ਪੜ੍ਹੇ ਸਨ। ਇਸੇ ਤਰ੍ਹਾਂ, ਅਬੂ ਸ਼ਕੂਰ ਸਾਲਮੀ ਦੀ ਸਾਰੀ *ਤਮਹੀਦੁਲ-ਮੁਹਤਦੀ*, ਇਕ ਇਕ ਸਬਕ ਕਰ ਕੇ, ਆਪ ਪਾਸੋਂ ਪੜ੍ਹੀ ਸੀ।"

ਦਿੱਲੀ ਰਹਿੰਦਿਆਂ ਆਪ ਦੇ ਮਨ ਵਿਚ ਅਜੋਧਨ ਪਹੁੰਚਣ ਦੀ ਜ਼ਬਰਦਸਤ ਤਾਂਘ ਸੁਲਗਦੀ ਰਹਿੰਦੀ ਸੀ। ਅਖ਼ੀਰ ਉਨ੍ਹਾਂ ਦੀ ਮੁਰਾਦ ਪੂਰੀ ਹੋ ਹੀ ਗਈ।

ਬੁੱਧਵਾਰ ਸੀ, ਜਦੋਂ ਨੌਜਵਾਨ ਮੁਹੱਮਦ ਅਜੋਧਨ ਵਿਚ ਬਾਬਾ ਫ਼ਰੀਦ ਜੀ ਦੇ ਡੇਰੇ ਉੱਤੇ ਪਹੁੰਚਿਆ। ਫ਼ਰੀਦ ਜੀ ਦਾ ਸਭ ਤੋਂ ਪਹਿਲਾ ਕਥਨ, ਜੋ ਉਸ ਦੇ ਕੰਨੀਂ ਪਿਆ, ਉਹ ਫ਼ਾਰਸੀ ਦਾ ਇਕ ਸ਼ਿਅਰ ਸੀ :

> ਐ ਆਤਿਸ਼ਿ-ਫ਼ਿਰਾਕ਼ਤ ਦਿਲਹਾ ਕਬਾਬ ਕਰਦਹ
> ਸੈਲਾਬਿ-ਇਸ਼ਤਿਆਕ਼ਤ ਜਾਂਹਾ ਖ਼ਰਾਬ ਕਰਦਹ
> ਅਰਥਾਤ "[ਪਿਆਰੇ!] ਤੇਰੇ ਵਿਛੋੜੇ ਦੀ ਅੱਗ ਨੇ ਦਿਲ ਕਬਾਬ ਬਣਾਏ ਪਏ ਨੇ [ਤੇ] ਤੇਰੀ ਸਿੱਕ ਦੇ ਹੜ੍ਹ ਨੇ ਜਾਨਾਂ ਬਰਬਾਦ ਕੀਤੀਆਂ ਪਈਆਂ ਨੇ।"

*ਸਿਅਰੁਲ-ਔਲੀਆ* ਦੇ ਲੇਖਕ ਅਨੁਸਾਰ ਪਹਿਲੀ ਮੁਲਾਕਾਤ ਬਾਰੇ ਔਲੀਆ ਜੀ ਦਾ ਆਪਣਾ ਬਿਆਨ ਇਉਂ ਹੈ (ਖੁੱਲ੍ਹਾ ਅਨੁਵਾਦ) :

> ਮੈਂ ਬਾਬਾ ਜੀ ਨੂੰ ਆਪਣੇ ਸ਼ੌਕ ਦੀ ਸ਼ਿੱਦਤ ਬਾਰੇ ਦੱਸਣਾ ਚਾਹੁੰਦਾ ਸਾਂ, ਪਰ ਮੇਰੇ ਉੱਤੇ ਉਨ੍ਹਾਂ ਦੀ ਦਹਿਸ਼ਤ ਏਨੀ ਛਾ ਗਈ ਕਿ ਮੇਰੇ ਪਾਸੋਂ ਬੋਲਿਆ ਹੀ ਨਾ ਗਿਆ। ਫ਼ਰੀਦ ਜੀ ਨੇ ਮੇਰੀ ਦਹਿਸ਼ਤ ਭਾਂਪ ਕੇ ਫ਼ਰਮਾਇਆ, لِكُلِّ داخِلٍ دَہشَت (ਲਿਕੁੱਲਿ ਦਾਖ਼ਿਲਿਨ ਦਹਸ਼ਤੁਨ) ਅਰਥਾਤ 'ਹਰ ਆਉਣ ਵਾਲੇ ਲਈ ਦਹਿਸ਼ਤ ਹੁੰਦੀ ਹੈ'। ਉਸੇ ਦਿਨ ਉਨ੍ਹਾਂ ਦੇ ਹੱਥੀਂ ਮੇਰੀ ਬੈਅਤ ਹੋ ਗਈ ਪਰ ਮੈਂ ਸਿਰ ਨਹੀਂ ਸਾਂ ਮੁਨਾਉਣਾ ਚਾਹੁੰਦਾ। ਮੈਨੂੰ ਬਾਕੀ ਵਿਦਿਆਰਥੀਆਂ ਵਿਚ ਟਿੰਡ ਕਰਵਾ ਕੇ ਬੈਠਦਿਆਂ ਸ਼ਰਮ ਆਉਂਦੀ ਸੀ। ਅਗਲੇ ਦਿਨ ਕਿਸੇ ਬੈਅਤ ਵਾਲੇ ਨੇ ਮੌਲਾਨਾ ਬਦ੍ਰੁਦ-ਦੀਨ ਇਸਹਾਕ ਪਾਸੋਂ ਸਿਰ ਮੁਨਵਾਇਆ ਤਾਂ ਮੈਨੂੰ ਉਸ ਦਾ ਚਿਹਰਾ ਬੜਾ ਨੂਰਾਨੀ ਲੱਗਾ। ਉਸੇ ਵਰਗੇ ਦੋ ਚਾਰ ਹੋਰ ਵੇਖੇ, ਸਭ ਉੱਤੇ ਨੂਰ ਵੱਸਦਾ ਨਜ਼ਰ ਆਇਆ। ਮੈਂ ਵੀ ਬਦ੍ਰੁਦ-ਦੀਨ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਵੀ ਮੁੰਨ

---

1. *ਮਕਾਮਾਤ* ਨਾਂ ਦੀ ਸਾਹਿਤਿੱਕ ਵਿਧਾ ਦੀ ਨੀਂਹ ਅੱਬਾਸੀ ਖ਼ਾਨਦਾਨ ਦੇ ਰਾਜ ਵੇਲੇ ਬਦੀਉਜ਼-ਜ਼ਮਾਨ ਹਮਦਾਨੀ ਨੇ ਰੱਖੀ ਸੀ ਪਰ ਇਸ ਵਿਧਾ ਦਾ ਸਭ ਤੋਂ ਮਸ਼ਹੂਰ ਲੇਖਕ 'ਹਰੀਰੀ' ਹੋਇਆ ਹੈ, ਜਿਸ ਦੀ ਕਿਤਾਬ ਦਾ ਨਾਂ *ਮਕਾਮਾਤਿ-ਹਰੀਰੀ* ਕਰ ਕੇ ਮਸ਼ਹੂਰ ਹੈ। ਹਰੀਰੀ ਦਾ ਪੂਰਾ ਨਾਂ ਅਲਕਾਸਿਮ-ਬਿਨ-ਅਲੀ ਸੀ ਤੇ ਉਹ ਬਸਰੇ ਦੇ ਨੇੜੇ ਦੇ ਇਕ ਪਿੰਡ 'ਮਸ਼ਾਨ' ਵਿਚ ਪੈਦਾ ਹੋਇਆ ਸੀ। ਇਹ ਲੇਖਕ ਹਰੀਰ ਅਰਥਾਤ ਰੇਸ਼ਮ ਦਾ ਵਪਾਰ ਕਰਦਾ ਸੀ, ਇਸੇ ਲਈ ਉਸ ਨੂੰ 'ਹਰੀਰੀ' ਕਿਹਾ ਜਾਂਦਾ ਸੀ। ਇਸ ਕਿਤਾਬ ਵਿਚ ਹਰੀਰੀ ਦਾ ਘੜਿਆ ਹੋਇਆ ਇਕ ਪਾਤਰ ਅਲਹਾਰਿਸ ਬਿਨ ਹੱਮਾਮ ਕਹਾਣੀ ਬਿਆਨ ਕਰਦਾ ਹੈ। ਮੁੱਖ ਪਾਤਰ ਹੈ ਅਬੂ ਜ਼ੈਦ ਅਲਸਰੋਜੀ। ਹਰੀਰੀ ਸੰਨ 1122 ਈਸਵੀ ਵਿਚ ਗੁਜ਼ਰਿਆ।





ਦਿਓ। ਉਹ ਫ਼ਰੀਦ ਜੀ ਨੂੰ ਪੁੱਛਣ ਚਲੇ ਗਏ। ਆਪ ਨੇ ਫ਼ਰਮਾਇਆ, "ਝੱਟ-ਪੱਟ ਕਰੋ।" ਫੇਰ ਫ਼ਰੀਦ ਜੀ ਨੇ ਹੁਕਮ ਦਿੱਤਾ ਕਿ ਮੁਹੰਮਦ ਲਈ ਜਮਾਅਤ-ਖ਼ਾਨੇ ਵਿਚ ਮੰਜੀ ਡਾਹ ਦਿੱਤੀ ਜਾਏ। ਮੈਂ ਮੰਜੀ ਉੱਤੇ ਨਹੀਂ ਸੀ ਪੈਣਾ ਚਾਹੁੰਦਾ ਕਿਉਂਕਿ ਬਾਕੀ ਦੇ ਸਾਰੇ ਵਿਦਿਆਰਥੀ ਭੁੰਜੇ ਲੇਟਦੇ ਸਨ। ਬਦ੍ਰਦ-ਦੀਨ ਹੁਰਾਂ ਮੇਰੇ ਝਾਕੇ ਬਾਰੇ ਬਾਬਾ ਜੀ ਨੂੰ ਜਾ ਦੱਸਿਆ। ਆਪ ਨੇ ਕਹਾ ਭੇਜਿਆ, ਉਸ ਨੂੰ ਪੁੱਛੋ "ਪੀਰ ਦੇ ਆਖੇ ਲੱਗਣਾ ਸੂ ਕਿ ਆਪ-ਹੁਦਰੀ ਕਰਨੀ ਸੂ ?" ਮੈਂ ਝੱਟ ਮੰਜੀ ਉੱਤੇ ਪੈਣਾ ਮੰਨ ਗਿਆ। ਓਦੋਂ ਮੇਰੀ ਉਮਰ ਵੀਹਾਂ ਵਰ੍ਹਿਆਂ ਦੀ ਸੀ।

ਬੈਅਤ ਦੇ ਬਾਅਦ ਮੈਂ ਬਾਬਾ ਜੀ ਨੂੰ ਪੁੱਛਿਆ, 'ਮੈਨੂੰ ਕੀ ਹੁਕਮ ਹੈ ? ਕੀ ਮੈਂ ਇਲਮਾਂ ਦਾ ਪਿੱਛਾ ਛੱਡ ਕੇ ਜਪ-ਜਾਪ ਤੇ ਆਯਤਾਂ ਦੇ ਪਾਠ ਵੱਲ ਲੱਗ ਜਾਵਾਂ ?' ਆਪ ਨੇ ਫ਼ਰਮਾਇਆ, 'ਮੈਂ ਤੈਨੂੰ ਇਲਮ-ਪ੍ਰਾਪਤੀ ਵੱਲੋਂ ਨਹੀਂ ਹਟਕਦਾ ਪਰ ਜਪ-ਜਾਪ ਤੇ ਆਯਤ-ਪਾਠਾਂ ਦਾ ਰੁਝੇਵਾਂ ਵੀ ਰੱਖੋ। ਕੁੱਝ ਸਮਾਂ ਪਾ ਕੇ ਦੁਹਾਂ ਵਿੱਚੋਂ ਇਕ ਪਾਸਾ ਆਪਣੇ ਆਪ ਬਲੀ ਹੋ ਜਾਵੇਗਾ। ਦਰਵੇਸ਼ਾਂ ਲਈ ਇਲਮ ਵੀ ਜ਼ਰੂਰੀ ਹੈ, ਬਹੁਤ ਨਹੀਂ ਤਾਂ ਥੋੜਾ ਹੀ ਸਹੀ।'

ਹਜ਼ਰਤ ਨਿਜ਼ਾਮੁਦ-ਦੀਨ ਬਾਬਾ ਫ਼ਰੀਦ ਜੀ ਦੇ ਜੀਉਂਦਿਆਂ ਕੁੱਲ ਤਿੰਨ ਵਾਰ ਅਜੋਧਨ ਵਿਚ ਜਾ ਸਕੇ ਸਨ ਪਰ ਉਨ੍ਹਾਂ ਦੇ ਚਲਾਣੇ ਪਿੱਛੋਂ ਸੱਤ ਵਾਰੀ ਆਪ ਦੇ ਮਜ਼ਾਰ ਦੀ ਜ਼ਿਆਰਤ ਕਰਨ ਲਈ ਅਜੋਧਨ ਪਹੁੰਚੇ।

ਔਲੀਆ ਜੀ ਦੀ ਆਪਣੀ ਦੱਸ ਹੈ, "ਇਕ ਵਾਰੀ ਮੈਂ ਵੱਡੇ ਸ਼ੈਖ਼ ਜੀ ਦੇ ਨਾਲ ਬੇੜੀ ਵਿਚ ਬੈਠਾ ਹੋਇਆ ਸਾਂ। ਹੋਰ ਯਾਰ ਵੀ ਨਾਲ ਸਨ। ਗਰਮੀ ਅੱਤ ਦੀ ਸੀ। ਲੋਕ ਉੱਠ ਉੱਠ ਕੇ ਛਾਂ ਕਰਦੇ। ਕੁੱਝ ਚਿਰ ਪਿੱਛੋਂ ਸਾਰੇ ਸੌਂ ਗਏ, ਪਰ ਮੈਂ ਬਾਬਾ ਜੀ ਨੂੰ ਪੱਖਾ ਝੱਲਦਾ ਰਿਹਾ। ਆਪ ਦੀ ਅੱਖ ਖੁੱਲ੍ਹੀ ਤਾਂ ਆਪ ਨੇ ਪੁੱਛਿਆ, 'ਬਾਕੀ ਦੇ ਯਾਰ ਕਿੱਥੇ ਗਏ ?'

ਮੈਂ ਅਰਜ਼ ਕੀਤੀ, 'ਜੀ, ਸੁੱਤੇ ਹੋਏ ਨੇ।'

ਆਪ ਨੇ ਫੇਰ ਫ਼ਰਮਾਇਆ, 'ਜਦੋਂ ਤੂੰ ਦਿੱਲੀ ਜਾਏਂਗਾ ਤਾਂ ਤਪੱਸਿਆ ਦਾ ਨੇਮ ਨਾ ਭੁੱਲ ਜਾਈਂ। ਰੋਜ਼ਾ ਰੱਖਣਾ ਅੱਧਾ ਰਸਤਾ ਹੈ ਤੇ ਦੂਜਾ ਅੱਧ ਹੈ ਅਮਲ, ਜਿਵੇਂ ਨਮਾਜ਼ ਤੇ ਹੱਜ, ਆਦਿ।'

ਮੈਂ ਪੁੱਛਣਾ ਭੁੱਲ ਗਿਆ ਕਿ ਕਿਹੜੀ ਤਪੱਸਿਆ ਕਰਨੀ ਹੈ। ਬਾਅਦ ਵਿਚ ਸੰਗੀਆਂ ਨੇ ਸਮਝਾਇਆ ਕਿ ਆਪ ਦਾ ਇਸ਼ਾਰਾ ਨਿੱਤ ਦੇ ਰੋਜ਼ੇ ਰੱਖਣ ਵੱਲ ਸੀ। ਸੋ ਮੈਂ ਇਵੇਂ ਕਰਨਾ ਸ਼ੁਰੂ ਕਰ ਦਿੱਤਾ।

ਗ਼ਿਆਸੀ ਰਾਜ ਵਿਚ ਦੁਆਨੀ ਦੇ ਮਣ[2] ਭਰ ਖ਼ਰਬੂਜ਼ੇ ਮਿਲ ਜਾਂਦੇ ਸਨ ਪਰ ਮੈਂ ਕਦੀ ਨਹੀਂ ਸਨ ਖਾਧੇ। ਅਚਾਨਕ ਇਕ ਦਿਨ ਇਕ ਬੰਦਾ ਕੁੱਝ ਖ਼ਰਬੂਜ਼ੇ ਤੇ ਰੋਟੀਆਂ ਲੈ ਕੇ ਆ ਗਿਆ। ਮੈਂ ਉਹ ਖਾ ਲਏ। ਮੈਦੇ ਦੀਆਂ ਰੋਟੀਆਂ ਇਕ ਆਨੇ ਦੀਆਂ ਦੋ ਸੇਰ ਮਿਲਦੀਆਂ ਸਨ, ਪਰ ਮੈਂ ਨਹੀਂ ਸਾਂ ਖਾਂਦਾ ਕਿਉਂਕਿ ਮੇਰੇ ਪਾਸ ਪੈਸੇ ਨਹੀਂ ਸਨ ਹੁੰਦੇ। ਲੋਕ ਮਿਸ਼ਰੀ, ਸ਼ੱਕਰ ਜਾਂ ਕਪੜੇ ਦੇ ਜਾਂਦੇ ਸਨ। ਮੈਂ ਇਨ੍ਹਾਂ ਵਸਤਾਂ ਨੂੰ ਵੇਚ ਕੇ ਰੋਟੀਆਂ ਖ਼ਰੀਦ ਸਕਦਾ ਸਾਂ ਪਰ ਮੈਂ ਇਉਂ ਨਹੀਂ ਸਾਂ ਕਰਦਾ ਤੇ ਫ਼ਾਕੇ ਕੱਟਦਾ ਸਾਂ ਜਾਂ ਜੋ ਕੁੱਝ ਅੱਲਾਹ ਭੇਜਦਾ, ਉਸੇ ਉੱਤੇ ਨਿਰਬਾਹ ਕਰ ਲੈਂਦਾ ਸਾਂ। ਜਦੋਂ ਘਰ ਵਿਚ ਕੁੱਝ ਨਹੀਂ ਸੀ ਹੁੰਦਾ ਤਾਂ ਮਾਂ ਕਿਹਾ ਕਰਦੀ ਸੀ, 'ਹੁਣ ਅਸੀਂ ਖ਼ੁਦਾ ਦੇ ਪ੍ਰਾਹੁਣੇ ਹਾਂ।' ਮੈਨੂੰ ਮਾਂ ਦਾ ਇਹ ਬਚਨ ਬੜਾ ਪਿਆਰਾ ਲੱਗਦਾ ਹੁੰਦਾ ਸੀ। ਇਸ ਤਰ੍ਹਾਂ ਖ਼ੁਦਾ ਦਾ ਪ੍ਰਾਹੁਣਾ ਮੈਂ ਕਈ ਵਾਰ ਬਣਿਆ।

ਹਜ਼ਰਤ ਨਿਜ਼ਾਮੁਦ-ਦੀਨ ਜੀ ਦੀ ਤੰਗ-ਦਸਤੀ ਦੇ ਦਿਨਾਂ ਵਿਚ ਜਲਾਲੁਦ-ਦੀਨ ਖ਼ਲਜੀ ਨੇ ਕੁੱਝ ਤੁਹਫ਼ੇ ਭੇਜੇ ਤੇ ਇਕ ਪਿੰਡ ਆਪ ਦੇ ਨਾਂ ਲਾ ਦੇਣ ਦੀ ਇੱਛਾ ਵੀ ਪ੍ਰਗਟਾਈ ਤਾਂ ਜੋ ਆਪ ਦੇ ਸੇਵਾਦਾਰਾਂ ਦਾ ਹੱਥ ਸੌਖਾ ਹੋ ਜਾਏ ਪਰ ਆਪ ਨੇ ਪਿੰਡ ਲੈਣਾ ਮਨਜ਼ੂਰ ਨਾ ਕੀਤਾ।

*ਸਿਅਰੁਲ-ਔਲੀਆ* ਦੇ ਲੇਖਕ ਦਾ ਕਹਿਣਾ ਹੈ ਕਿ ਅਜੋਧਨ ਰਹਿੰਦਿਆਂ ਜਦੋਂ ਔਲੀਆ ਜੀ ਦੇ ਕਪੜੇ ਸਾਬਣ ਦੀ ਅਣਹੋਂਦ ਕਰ ਕੇ ਬਹੁਤ ਮੈਲੇ ਹੋ ਗਏ ਤੇ ਫਟ ਵੀ ਗਏ ਤਾਂ ਉਸ ਦੀ ਦਾਦੀ ਨੇ ਉਹ ਧੋ ਵੀ ਦਿੱਤੇ ਸਨ ਤੇ ਉਨ੍ਹਾਂ ਦੀ ਮੁਰੰਮਤ ਵੀ ਕਰ ਦਿੱਤੀ ਸੀ।

ਇਕ ਦਿਨ ਬਾਬਾ ਫ਼ਰੀਦ ਜੀ ਨੇ ਔਲੀਆ ਜੀ ਨੂੰ ਇਕ ਦੁਆ ਯਾਦ ਕਰਨ ਤੇ ਕੁੱਝ ਦਿਨ ਲਗਾਤਾਰ ਉਸ ਨੂੰ ਜਪਦੇ ਰਹਿਣ ਦਾ ਹੁਕਮ ਦਿੱਤਾ। ਅਰਬੀ ਦੀ ਇਸ ਦੁਆ ਦਾ ਮਤਲਬ ਸੀ :

ਮਨੁੱਖ ਜਾਤੀ ਉੱਤੇ ਸਦਾ ਬਖ਼ਸ਼ਿਸ਼ਾਂ ਤੇ ਮਿਹਰਬਾਨੀਆਂ ਦਾ ਮੀਂਹ ਵਸਾਉਣ ਵਾਲੇ, ਨਿਆਮਤਾਂ



2. ਉਸ ਜ਼ਮਾਨੇ ਵਿਚ ਇਕ ਮਣ ਅੱਜ ਕੱਲ ਦੇ ਹਿਸਾਬ ਨਾਲ ਤਕਰੀਬਨ 10 ਕਿੱਲੋ ਬਣਦੇ ਹਨ।

ਨਾਲ ਝੋਲੀਆਂ ਭਰਨ ਵਾਲੇ, ਹੇ ਮਹਾਨ ਤੇ ਵਿਸ਼ਾਲ ਵਸਤੂਆਂ ਦੇ ਮਾਲਿਕ, ਹੇ ਸੰਕਟਾਂ ਤੇ ਮੁਸੀਬਤਾਂ ਦੇ ਟਾਲਣ ਵਾਲੇ, ਮੁਹੱਮਦ ਤੇ ਉਸ ਦੀ ਨੇਕ ਔਲਾਦ ਉੱਤੇ ਰਹਿਮਤ ਵਰਸਾ ਅਤੇ ਸੰਝ-ਸਵੇਰੇ ਬਖ਼ਸ਼ਿਸ਼ ਦੇ ਸਰੋਪਾ ਨਾਲ ਸਜਾ। ਹੇ ਖ਼ੁਦਾਇਆ! ਸਾਨੂੰ ਇਸਲਾਮ ਵਿਚ ਰਹਿੰਦਿਆਂ ਮੌਤ ਦੇ। ਹੇ ਕਿਰਪਾਲੂਆਂ ਦੇ ਕਿਰਪਾਲ ਆਪਣੀ ਰਹਿਮਤ ਦੇ ਨਾਲ ਉਨ੍ਹਾਂ ਉੱਤੇ ਭਰਪੂਰ ਸਲਾਮ ਭੇਜ।



ਨਾਲ ਹੀ ਇਹ ਵੀ ਕਿਹਾ ਕਿ ਇਉਂ ਕਰੇਂਗਾ ਤਾਂ ਮੈਂ ਤੈਨੂੰ ਆਪਣਾ ਉੱਤਰ-ਅਧਿਕਾਰੀ ਬਣਾ ਲਵਾਂਗਾ।

ਇਕ ਦਿਨ ਫ਼ਰੀਦ ਜੀ ਨੇ ਆਪ ਨੂੰ ਬੁਲਾਇਆ। ਰਮਜ਼ਾਨ ਦੀ 13 ਤਾਰੀਖ਼ ਸੀ ਤੇ 669 ਹਿ./25 ਅਪਰੈਲ 1271 ਈ. ਦਾ ਅੰਤ। ਆਪ ਨੇ ਫ਼ਰਮਾਇਆ, "ਨਿਜ਼ਾਮੁਦ-ਦੀਨ! ਜੋ ਕੁੱਝ ਮੈਂ ਤੈਨੂੰ ਕਿਹਾ ਸੀ, ਤੈਨੂੰ ਉਹ ਚੇਤੇ ਹੈ?"

ਮੈਂ ਅਰਜ਼ ਕੀਤੀ, "ਜੀ, ਚੇਤੇ ਹੈ।"

ਫੇਰ ਕਾਗ਼ਜ਼ ਕਲਮ ਲਿਆਉਣ ਦਾ ਹੁਕਮ ਦਿੱਤਾ ਤੇ ਕਾਗ਼ਜ਼ ਉੱਤੇ 'ਇਜਾਜ਼ਤ ਨਾਮਾ' ਲਿਖ ਕੇ ਫ਼ਰਮਾਇਆ, "ਇਸ ਨੂੰ ਹਾਂਸੀ ਵਿਚ ਮੌਲਾਨਾ ਜਮਾਲੁਦ-ਦੀਨ ਨੂੰ ਤੇ ਦਿੱਲੀ ਦੇ ਕਾਜ਼ੀ ਜੀ ਨੂੰ ਵਿਖਾ ਦੇਈਂ।" ਓਦੋਂ ਆਪ ਨੇ ਆਪਣੇ ਭਰਾ ਨਜੀਬੁਦ-ਦੀਨ ਜੀ ਦਾ ਨਾਂ ਨਹੀਂ ਸੀ ਲਿਆ। ਮੈਂ ਸਮਝਿਆ ਕਿਸੇ ਗੱਲੋਂ ਉਨ੍ਹਾਂ ਨਾਲ ਗੁੱਸੇ-ਰਾਜ਼ੀ ਹੋਣਗੇ ਪਰ ਜਦੋਂ ਦਿੱਲੀ ਪਹੁੰਚਿਆ ਤਾਂ ਪਤਾ ਲੱਗਾ ਕਿ ਉਹ ਤਾਂ ਰਮਜ਼ਾਨ ਦੀ ਨੌਂ ਤਾਰੀਖ਼ ਦੇ ਗੁਜ਼ਰ ਚੁੱਕੇ ਹਨ। ਫੇਰ ਮੈਨੂੰ ਸਮਝ ਆਈ ਕਿ ਆਪ ਨੇ ਆਪਣੇ ਭਰਾ ਦਾ ਨਾਂ ਕਿਉਂ ਨਹੀਂ ਸੀ ਲਿਆ।

ਜਦੋਂ ਬਾਬਾ ਫ਼ਰੀਦ ਜੀ ਨੇ ਔਲੀਆ ਜੀ ਨੂੰ ਆਪਣਾ ਖ਼ਲੀਫ਼ਾ ਥਾਪਿਆ ਤਾਂ ਫ਼ਰਮਾਇਆ:

> اسعدک اللہ فی الدارین ورزقک علما نافعا و عملا مقبولا۔
>
> (ਰੱਬ ਤੈਨੂੰ ਦੁਹਾਂ ਜਹਾਨਾਂ ਵਿਚ ਸੁਭਾਗਾ ਬਣਾਏ ਤੇ ਤੇਰੇ ਉੱਤੇ ਲਾਭਦਾਇਕ ਇਲਮ ਤੇ ਅੱਲਾਹ ਨੂੰ ਪਸੰਦ ਆਉਣ ਵਾਲੇ ਅਮਲਾਂ ਦੀ ਬਖ਼ਸ਼ਿਸ਼ ਹੋਵੇ। 'ਲਾਭਦਾਇਕ ਇਲਮ' ਦਾ ਅਰਥ ਹੈ ਉਹ ਇਲਮ ਜੋ ਕੇਵਲ ਖ਼ੁਦਾ ਲਈ ਹੋਵੇ। ਫੇਰ ਫ਼ਰਮਾਇਆ, "ਤੂੰ ਅਜਿਹਾ ਰੁੱਖ ਬਣੇਂ ਜਿਸ ਦੀ ਛਾਂ ਵਿਚ ਢੇਰ ਸਾਰੀ ਖ਼ਲਕਤ ਨੂੰ ਰਾਹਤ ਮਿਲੇ।" ਇਹ ਵੀ ਫ਼ਰਮਾਇਆ ਕਿ "ਯੋਗ ਹੋਣ ਲਈ 'ਤਪੱਸਿਆ' ਕਰਨੀ ਪੈਂਦੀ ਹੈ।")

ਬਾਬਾ ਫ਼ਰੀਦ ਜੀ ਵੱਲੋਂ ਔਲੀਆ ਜੀ ਨੂੰ ਅਰਬੀ ਵਿਚ ਦਿੱਤੇ ਗਏ 'ਇਜਾਜ਼ਤਨਾਮੇ' ਦੀ ਪੂਰੀ ਨਕਲ *ਸਿਅਰੁਲ-ਔਲੀਆ* ਵਿਚ ਦਿੱਤੀ ਹੋਈ ਹੈ। ਏਥੇ ਉਸ ਦੇ ਛਾਂਗੇ ਹੋਏ ਕੁੱਝ ਹਿੱਸੇ ਹੀ ਪੇਸ਼ ਕੀਤੇ ਜਾ ਰਹੇ ਹਨ:

> "... ਉਸੂਲ ਦੇ ਇਲਮ (ਮਜ਼ਹਬੀ ਮਸਲਿਆਂ ਨੂੰ ਅਕਲੀ ਦਲੀਲਾਂ ਨਾਲ ਸਾਬਤ ਕਰਨ ਦੀ ਵਿਦਿਆ) ਦੀ ਸਰਬੋਤਮ ਕਿਤਾਬ ਅਬੂ ਸ਼ਕੂਰ ਸਾਲਮੀ ਦੀ *ਤਮਹੀਦੁਲ-ਮੁਹਤਦੀ* ਹੈ। ਅਹਮਦ ਦੇ ਸੁਪੁੱਤਰ ਨਿਜ਼ਾਮੁਦ-ਦੀਨ ਮੁਹੱਮਦ ਨੇ ਮੇਰੇ ਪਾਸੋਂ ਇਹ ਕਿਤਾਬ ਪੜ੍ਹੀ ਹੈ। ਖ਼ੁਦਾ ਉਸ ਦਾ ਸਹਾਈ ਹੋਵੇ ਤੇ ਉਸ ਉੱਤੇ ਆਪਣੀ ਰਹਿਮਤ ਅਪਾਰ ਕਰੇ। ਉਸ ਨੇ ਇਹ ਕਿਤਾਬ ਬੜੀ ਗਹਿਰਾਈ ਵਿਚ ਜਾ ਕੇ ਦੀਰਘ ਸੋਚ-ਵਿਚਾਰ ਨਾਲ ਅਤੇ ਬੜੀ ਹੁਸ਼ਿਆਰੀ ਤੇ ਸਤਰਕਤਾ ਨਾਲ ਪੜ੍ਹੀ-ਗੁੜ੍ਹੀ ਹੈ। ਇਸ ਤੋਂ ਨਿਜ਼ਾਮੁਦ-ਦੀਨ ਦੀ ਲਿਆਕਤ ਤੇ ਪ੍ਰਬੀਨਤਾ ਦਾ ਪਤਾ ਲੱਗਦਾ ਹੈ। ਇਸੇ ਲਈ ਮੈਂ ਉਸ ਨੂੰ ਇਸ ਕਿਤਾਬ ਦਾ ਪਾਠ ਸਿਖਿਆਰਥੀਆਂ ਨੂੰ ਪੜ੍ਹਾਉਣ ਦੀ ਆਗਿਆ ਦੇ ਦਿੱਤੀ ਹੈ। ਉਸ ਉੱਤੇ ਬੰਦਸ਼ ਕੇਵਲ ਇਹ ਹੈ ਕਿ ਉਹ ਆਪਣੇ ਪਾਸੋਂ ਇਸ ਵਿਚ ਕੋਈ ਘਾਟ-ਵਾਧ ਨਹੀਂ ਕਰੇਗਾ ਤੇ ਗ਼ਲਤੀਆਂ ਤੋਂ ਬਚ ਕੇ ਰਹੇਗਾ। ਸ਼ੁੱਧਤਾ ਤੇ ਵਿਵੇਕ ਦੀ ਵਰਤੋਂ ਜਿੰਨੀ ਚਾਹੇ ਕਰ ਸਕਦਾ ਹੈ। ਇਹ *ਇਜਾਜ਼ਤਨਾਮਾ* ਰਮਜ਼ਾਨ ਦੇ ਮੁਬਾਰਕ ਮਹੀਨੇ ਵਿਚ ਬੁੱਧਵਾਰ ਵਾਲੇ ਦਿਨ ਲਿਖਿਆ ਗਿਆ। ਰੱਬ ਉਸ ਦੀ ਬਰਕਤ ਵਿਚ ਵਾਧਾ ਕਰੇ। ਇਹ *ਇਜਾਜ਼ਤਨਾਮਾ* ਲਿਖਿਆ ਦੁਨੀਆ ਦੇ ਸ਼ੈਖ਼ਾਂ ਦੇ ਸ਼ੈਖ਼, ਪਰਮ ਆਦਰਜੋਗ [ਬਾਬਾ ਫ਼ਰੀਦ] ਜੀ ਦੇ ਹੁਕਮ ਨਾਲ, ਆਪ ਦੀ ਹਜ਼ੂਰੀ ਵਿਚ, ਦਿੱਲੀ ਦੇ ਵਾਸੀ ਇਸਹਾਕ ਦੇ ਸੁਪੁੱਤਰ, ਅਲੀ ਦੇ ਬੇਟੇ ਇਸਹਾਕ ਨੇ।
>
> ਨਿਜ਼ਾਮੁਦ-ਦੀਨ ਨੇ ਜੋ ਕੁੱਝ ਮੇਰੇ ਪਾਸੋਂ ਸਿੱਖਿਆ, ਸੁਣਿਆ, ਸਾਂਭਿਆ ਤੇ ਯਾਦ ਕੀਤਾ ਹੈ, ਉਸ ਨੂੰ, ਮੇਰੇ ਹਵਾਲੇ ਨਾਲ, ਅੱਗੇ ਤੋਰਨ ਦੀ ਖੁੱਲ੍ਹ ਹੈ।





ਮੈਂ ਉਸ ਨੂੰ ਇਹ ਸਲਾਹ ਵੀ ਦਿੱਤੀ ਹੈ ਕਿ ਕਿਸੇ ਅਜਿਹੀ ਮਸੀਤ ਦੀ ਏਕਾਂਤ ਵਿਚ ਜਾ ਟਿਕੇ ਜਿੱਥੇ ਜਮਾਤ (ਸੰਗਤ) ਜੁੜਦੀ ਹੋਵੇ। ਏਕਾਂਤ ਵਿਚ ਖ਼ਿਆਲ ਰੱਖਣਾ ਪੈਂਦਾ ਹੈ ਕਿ ਆਪਣੇ ਮਕਸਦ ਨੂੰ ਵਿਘਨਕਾਰੀ ਸ਼ਕਤੀਆਂ ਤੋਂ ਬਚਾਇਆ ਜਾਏ ਤੇ ਆਪਣੀ ਹਿੰਮਤ ਨੂੰ ਕਿਸੇ ਹਾਲਤ ਵਿਚ ਖਿੜਕਣ ਨਾ ਦਿੱਤਾ ਜਾਏ। ਇਸ ਏਕਾਂਤ ਦਾ ਬਿਆਨ ਹਜ਼ਰਤ ਮੁਹੰਮਦ ਸਾਹਿਬ ਨੇ ਇਉਂ ਕੀਤਾ ਹੈ ਕਿ 'ਤੂੰ ਦੁਨੀਆ ਵਿਚ ਕਿਸੇ ਮੁਸਾਫ਼ਿਰ ਦੀ ਤਰ੍ਹਾਂ ਰਹਿ ਤੇ ਆਪਣੇ ਨਫ਼ਸ ਨੂੰ ਮੋਇਆ ਮੰਨ ਲੈ।' ਇਸ ਤਰ੍ਹਾਂ, ਜਦੋਂ ਏਕਾਂਤ ਦੀਆਂ ਸ਼ਰਤਾਂ ਪੂਰੀਆਂ ਕਰ ਲਈਆਂ ਜਾਂਦੀਆਂ ਹਨ ਤਾਂ ਇਸ ਦਾ ਸਾਧਕ ਆਪਣੇ ਨਫ਼ਸ ਨੂੰ ਢਾਹ ਲੈਂਦਾ ਹੈ ਅਤੇ ਦੁਨੀਆ ਤੇ ਉਸ ਦੀਆਂ ਖ਼ਾਹਿਸ਼ਾਂ ਨੂੰ ਤਜਣ ਜੋਗਾ ਹੋ ਜਾਂਦਾ ਹੈ। ਉਸ ਨੂੰ ਇਨ੍ਹਾਂ ਦੇ ਹਾਨੀਕਾਰਕ ਪ੍ਰਭਾਵਾਂ ਦਾ ਪਤਾ ਲੱਗ ਚੁੱਕਾ ਹੁੰਦਾ ਹੈ। ਇਹ ਜ਼ਰੂਰੀ ਹੈ ਕਿ ਏਕਾਂਤ ਦੀ ਸਾਧਨਾ, ਤਰ੍ਹਾਂ ਤਰ੍ਹਾਂ ਦੀਆਂ ਇਬਾਦਤਾਂ ਨਾਲ ਸੰਪੰਨ ਹੋਵੇ। ਜੇ ਸਾਧਕ ਦਾ ਨਫ਼ਸ ਉੱਤਮ ਦਰਜੇ ਦੇ ਰੁਝੇਵਿਆਂ ਵਿਚ ਨਾ ਲੱਗੇ ਤਾਂ ਉਸ ਨੂੰ ਬੇਸ਼ੱਕ ਹੇਠਲੇ ਦਰਜੇ ਦੀਆਂ ਇਬਾਦਤਾਂ ਵੱਲ ਲਾ ਲੈਣਾ ਚਾਹੀਦਾ ਹੈ ਤੇ ਜੇ ਨਫ਼ਸ ਬਹੁਤ ਜ਼ੋਰ ਮਾਰੇ ਤਾਂ ਉਸ ਨੂੰ ਥੋੜ੍ਹੀ ਜਿਹੀ ਨੀਂਦਰ ਨਾਲ ਸਰਚਾ ਲੈਣਾ ਚਾਹੀਦਾ ਹੈ। ਨਫ਼ਸ ਨੂੰ ਇਸ ਤਰ੍ਹਾਂ ਸਰਚਾ ਲੈਣ ਨਾਲ ਬੰਦਾ ਉਸ ਦੀਆਂ ਸ਼ਰਾਰਤਾਂ ਤੋਂ ਬਚਿਆ ਰਹਿੰਦਾ ਹੈ। ਇਹ ਵੀ ਜ਼ਰੂਰੀ ਹੈ ਕਿ ਸਾਧਕ ਬੇਕਾਰ ਨਾ ਬੈਠੇ। ਖ਼ੁਦਾ ਨਿਜ਼ਾਮੁਦ-ਦੀਨ ਦੀ ਮਦਦ ਕਰੇ ਤੇ ਉਸ ਦੀ ਸ਼ਾਨ ਦੇ ਉਲਟ ਜਾਣ ਵਾਲੀਆਂ ਸਾਰੀਆਂ ਸ਼ਕਤੀਆਂ ਤੋਂ ਉਸ ਦੀ ਰੱਖਿਆ ਕਰੇ। ਰੱਬ ਉਸ ਉੱਤੇ ਰਹਿਮ ਕਰੇ। ਜਦੋਂ ਨਿਜ਼ਾਮੁਦ-ਦੀਨ ਇਕਾਂਤ ਦਾ ਸਾਧਕ ਬਣ ਜਾਏਗਾ ਤੇ ਉਸ ਵਿਚ ਇਸ ਸਾਧਨਾ ਦੀ ਕਿਰਪਾ ਨਾਲ ਸੂਝ ਤੇ ਸਿਆਣਪ ਦੇ ਚਸ਼ਮੇ ਜਾਰੀ ਹੋ ਜਾਣਗੇ ਤਾਂ ਉਸ ਦੀ ਹਜ਼ੂਰੀ ਵਿਚ ਉਹ ਬੰਦੇ ਵੀ ਪਹੁੰਚਣ ਲੱਗ ਪੈਣਗੇ ਜਿਨ੍ਹਾਂ ਵਿਚ ਮੇਰੇ ਤਕ ਪਹੁੰਚਣ ਦੀ ਸਮਰੱਥਾ ਨਹੀਂ ਸੀ। ਨਿਜ਼ਾਮੁਦ-ਦੀਨ ਦਾ ਗੌਰਵਮਈ ਹੱਥ ਮੇਰੇ ਹੱਥ ਦਾ ਨਾਇਬ ਹੈ। ਉਹ ਮੇਰੇ ਸਾਰੇ ਖ਼ਲੀਫ਼ਿਆਂ ਵਿੱਚੋਂ ਵਧੇਰੇ ਉੱਚ-ਦੁਮਾਲੀਆ ਹੈ। ਨਿਜ਼ਾਮੁਦ-ਦੀਨ ਦਾ ਹੁਕਮ ਦੀਨੀ ਤੇ ਦੁਨਿਆਵੀ ਕੰਮਾਂ ਵਿਚ ਮੰਨਣਾ ਮੇਰਾ ਸਤਕਾਰ ਕਰਨ ਦੇ ਤੁੱਲ ਹੈ। ਰੱਬ ਉਸ ਬੰਦੇ ਉੱਤੇ ਰਹਿਮ ਕਰੇ ਜੋ ਨਿਜ਼ਾਮੁਦ-ਦੀਨ ਦਾ ਸਤਕਾਰ ਕਰੇਗਾ। ਜਿਸ ਨੂੰ ਅਸੀਂ ਗੌਰਵਮਈ ਬਣਾਇਆ ਹੈ, ਉਸ ਦੇ ਗੌਰਵ ਵਿਚ ਵਾਧਾ ਕਰੇਗਾ। ਜੇ ਕੋਈ ਬੰਦਾ ਉਸ ਦੇ ਹੱਕ ਦੀ ਰੱਖਿਆ ਨਹੀਂ ਕਰਦਾ, ਜਿਸ ਦੀ ਰੱਖਿਆ ਅਸੀਂ ਕਰ ਰਹੇ ਹਾਂ ਤਾਂ ਖ਼ੁਦਾ ਉਸ ਨੂੰ ਜ਼ਲੀਲ ਤੇ ਖ਼ੁਆਰ ਕਰੇਗਾ।

ਇਹ *ਇਜਾਜ਼ਤਨਾਮਾ* ਫ਼ਕੀਰ ਮਸਊਦ ਵੱਲੋਂ ਖ਼ੁਦਾ ਦੀ ਕਿਰਪਾ ਨਾਲ ਸੰਪੂਰਨ ਹੋਇਆ...।"

ਜਿਨ੍ਹਾਂ ਦਿਨਾਂ ਵਿਚ ਫ਼ਰੀਦ ਜੀ ਉਸ ਰੋਗ ਨਾਲ ਮੰਜਾ ਮੱਲੀ ਬੈਠੇ ਸਨ, ਜੋ ਉਨ੍ਹਾਂ ਲਈ ਜਾਨ-ਲੇਵਾ ਸਾਬਤ ਹੋਇਆ, ਐਨ ਉਨ੍ਹਾਂ ਹੀ ਦਿਨਾਂ ਵਿਚ *ਸਿਅਰੁਲ-ਔਲੀਆ* ਦੇ ਲੇਖਕ ਦੇ ਦਾਦਾ ਜੀ, ਸੱਯਦ ਮੁਹੰਮਦ ਕਿਰਮਾਨੀ, ਦਿੱਲੀ ਤੋਂ ਅਜੋਧਨ ਪਹੁੰਚੇ। ਫ਼ਰੀਦ ਜੀ ਹੁਜਰੇ ਵਿਚ ਇਕ ਉੱਚੇ ਪਲੰਘ ਉੱਤੇ ਲੇਟੇ ਹੋਏ ਸਨ। ਆਪ ਦੇ ਬੱਚੇ ਤੇ ਹੋਰ ਸਾਕ-ਸੰਬੰਧੀ ਹੁਜਰੇ ਦਾ ਦਰਵਾਜ਼ਾ ਮੱਲੀ ਬੈਠੇ ਸਨ। ਉਹ ਉਡੀਕ ਰਹੇ ਸਨ ਕਿ ਬਾਬਾ ਜੀ ਨਾਲ ਗੱਦੀ ਦੇ ਵਾਰਿਸ ਬਾਰੇ ਗੱਲ ਕੀਤੀ ਜਾਏ। ਜਦੋਂ ਸੱਯਦ ਮੁਹੰਮਦ ਕਿਰਮਾਨੀ ਹੁਰੀਂ ਪਹੁੰਚੇ ਤਾਂ ਉਨ੍ਹਾਂ ਨੂੰ ਰੋਕਿਆ ਗਿਆ ਪਰ ਉਹ ਧੁੱਸ ਦੇ ਕੇ ਅੰਦਰ ਜਾ ਵੜੇ। ਫ਼ਰੀਦ ਜੀ ਨੇ ਅੱਖਾਂ ਖੋਲ੍ਹੀਆਂ ਤੇ ਪੁੱਛਿਆ, "ਕੀ ਹਾਲ ਹੈ ?" ਕਿਰਮਾਨੀ ਜੀ ਨੇ ਦੱਸਿਆ ਕਿ ਮੈਂ ਹੁਣੇ ਹੁਣੇ ਏਥੇ ਪਹੁੰਚਿਆ ਹਾਂ। ਦਿੱਲੀ ਦੇ ਸਿਰਕੱਢ ਆਗੂਆਂ ਨੇ ਸਲਾਮ-ਦੁਆ ਭੇਜੀ ਹੈ। ਬਾਬਾ ਜੀ ਨੇ ਨਿਜ਼ਾਮੁਦ-ਦੀਨ ਦਾ ਹਾਲ ਪੁੱਛਿਆ। ਕਿਰਮਾਨੀ ਜੀ ਨੇ ਕਿਹਾ ਕਿ ਉਨ੍ਹਾਂ ਨੇ ਬੰਦਗੀ ਤੇ ਚਰਨ ਪਰਸਣ ਦੀ ਇੱਛਾ ਪ੍ਰਗਟਾਈ ਸੀ। ਉਹ ਹਮੇਸ਼ਾ ਆਪ ਦੀ ਯਾਦ ਵਿਚ ਜੁਟੇ ਰਹਿੰਦੇ ਹਨ। ਫ਼ਰੀਦ ਜੀ ਬੜੇ ਖ਼ੁਸ਼ ਹੋਏ। ਫੇਰ ਫ਼ਰਮਾਇਆ ਕਿ "ਇਹ ਜਾਮਾ, ਮੁਸੱਲਾ ਤੇ ਡੰਡਾ ਉਨ੍ਹਾਂ ਨੂੰ ਪਹੁੰਚਾ ਦੇਣਾ।"

ਇਹ ਬਚਨ ਸੁਣਦੇ ਸਾਰ ਬਾਬਾ ਜੀ ਦੀ ਔਲਾਦ ਭੜਕ ਉੱਠੀ ਕਿ ਸਾਡਾ ਹੱਕ ਮਾਰਿਆ ਜਾ ਰਿਹਾ ਹੈ, ਪਰ ਹੌਲੀ ਹੌਲੀ ਸ਼ਾਂਤੀ ਵਰਤ ਗਈ।



ਔਲੀਆ ਜੀ ਨੂੰ ਦਿੱਲੀ ਵਿਚ ਬਾਬਾ ਜੀ ਦੇ ਚਲਾਣੇ ਦੀ ਖ਼ਬਰ ਪਹੁੰਚੀ ਤਾਂ ਉਹ ਅਜੋਧਨ ਪਹੁੰਚੇ। ਮਜ਼ਾਰ ਦੀ ਜ਼ਿਆਰਤ ਕੀਤੀ। ਬਦ੍ਰੁਦ-ਦੀਨ ਇਸਹਾਕ ਨੇ ਬਾਬਾ ਜੀ ਦੀਆਂ ਬਖ਼ਸ਼ੀਆਂ ਵਸਤਾਂ ਆਪ ਦੇ ਹਵਾਲੇ ਕੀਤੀਆਂ।



*ਸਿਅਰੁਲ-ਔਲੀਆ* ਦੇ ਲੇਖਕ ਅਨੁਸਾਰ ਔਲੀਆ ਜੀ ਦੇ ਆਪਣੇ ਹੱਥਾਂ ਦੀ ਲਿਖਤ ਹੈ ਕਿ ਸੰਨ 669 ਹਿ./1271 ਈਸਵੀ, ਰਮਜ਼ਾਨ ਦੀ 25 ਤਾਰੀਖ਼, ਸ਼ੁੱਕਰਵਾਰ ਵਾਲੇ ਦਿਨ, ਨਮਾਜ਼ ਤੋਂ ਵਿਹਲੇ ਹੋ ਕੇ ਬਾਬਾ ਜੀ ਨੇ ਆਪਣੇ ਮੂੰਹ ਦਾ ਲੁਆਬ ਮੇਰੇ ਮੂੰਹ ਵਿਚ ਪਾਇਆ ਤੇ ਰੱਬੀ ਕਲਾਮ ਨੂੰ ਯਾਦ ਕਰਨ ਦੀ ਤਾਕੀਦ ਕੀਤੀ। ਫੇਰ ਹੁਕਮ ਦਿੱਤਾ ਕਿ ਕੁਦਰਤ ਨੇ ਤੈਨੂੰ ਦੀਨ ਤੇ ਦੁਨੀਆ ਦਾ ਮਾਲਕ ਥਾਪ ਦਿੱਤਾ ਹੈ। ਤੂੰ ਜਾ ਕੇ ਹਿੰਦ ਦੇਸ ਉੱਤੇ ਕਬਜ਼ਾ ਕਰ। ਇਹ ਵੀ ਫ਼ਰਮਾਇਆ ਕਿ ਖ਼ਲਕਤ ਦੇ ਦਰਵਾਜ਼ੇ ਉੱਤੇ ਨਹੀਂ ਜਾਣਾ ਤੇ ਨਾ ਕਿਸੇ ਪਾਸੋਂ ਕੁੱਝ ਮੰਗਣਾ ਹੈ।

ਹਜ਼ਰਤ ਨਿਜ਼ਾਮੁਦ-ਦੀਨ ਜੀ ਫ਼ਰਮਾਉਂਦੇ ਹਨ ਕਿ ਜਦੋਂ ਫ਼ਰੀਦ ਜੀ ਬੀਮਾਰ ਸਨ ਓਦੋਂ ਇਕ ਵਾਰੀ ਮੈਨੂੰ ਤੇ ਮੇਰੇ ਕੁੱਝ ਹੋਰ ਸਾਥੀਆਂ ਨੂੰ ਉਨ੍ਹਾਂ ਨੇ ਸ਼ਹੀਦਾਂ ਦੀ ਜ਼ਿਆਰਤ ਲਈ ਭੇਜਿਆ, ਜੋ ਉਨ੍ਹਾਂ ਵੱਲ ਪੈਰ ਪਸਾਰ ਕੇ [ਸਦਾ ਦੀ ਨੀਂਦਰ] ਸੁੱਤੇ ਹੋਏ ਸਨ। ਓਥੇ ਅਸੀਂ ਆਪ ਦੀ ਸਿਹਤ ਲਈ ਦੁਆ ਕਰਨੀ ਸੀ। ਜਦੋਂ ਅਸੀਂ ਓਥੋਂ ਮੁੜੇ ਤਾਂ ਫ਼ਰੀਦ ਜੀ ਨੇ ਫ਼ਰਮਾਇਆ, "ਤੁਹਾਡੀ ਦੁਆ ਦਾ ਤਾਂ ਮੇਰੇ ਉੱਤੇ ਕੋਈ ਅਸਰ ਨਹੀਂ ਹੋਇਆ।" ਅਲੀ ਬਿਹਾਰੀ, ਜੋ ਕੁੱਝ ਫ਼ਾਸਲੇ ਉੱਤੇ ਖੜਾ ਸੀ, ਬੋਲਿਆ, "ਅਸੀਂ ਅਧੂਰੇ ਹਾਂ, ਆਪ ਪੂਰਨ ਹੋ। ਆਪ ਲਈ ਸਾਡੀ ਦੁਆ ਕਿੰਨੀ ਕੁ ਲਾਹੇਵੰਦ ਹੋ ਸਕਦੀ ਸੀ ?" ਬਾਬਾ ਜੀ ਨੂੰ ਉਸ ਦੀ ਗੱਲ ਪੂਰੀ ਤਰ੍ਹਾਂ ਨਾ ਸੁਣ ਸਕੀ। ਮੈਂ ਉਸ ਦੀ ਗੱਲ ਆਪ ਨੂੰ ਦੱਸੀ। ਆਪ ਨੇ ਫ਼ਰਮਾਇਆ, "ਨਿਜ਼ਾਮ! ਮੈਂ ਅੱਲਾਹ ਨੂੰ ਬੇਨਤੀ ਕੀਤੀ ਹੈ ਕਿ ਤੇਰੀ ਹਰ ਮੰਗ ਪੂਰੀ ਹੋਇਆ ਕਰੇ।"

ਔਲੀਆ ਜੀ ਦੱਸਦੇ ਸਨ ਕਿ "ਇਕ ਵਾਰੀ ਬਾਬਾ ਜੀ ਹੁਜਰੇ ਵਿਚ ਸਿਰ ਨੰਗਾ ਕਰੀ ਚਾਰੇ ਪਾਸੇ ਫਿਰੀ ਜਾਂਦੇ ਤੇ ਵਾਰ ਵਾਰ ਪੜ੍ਹਦੇ :

| | |
|---|---|
| ਖ਼ਾਹਮ ਕਿ ਹਮੇਸ਼ਹ ਦਰ ਵਫ਼ਾਏ ਤੂ ਜ਼ੀਅਮ | ਮੇਰਾ ਜੀ ਕਰਦਾ ਹੈ ਕਿ ਮੈਂ ਹਮੇਸ਼ਾ ਤੇਰਾ ਵਫ਼ਾਦਾਰ ਰਹਿ ਕੇ ਜੀਵਾਂ। |
| ਖ਼ਾਕੇ ਸ਼ਵਮ ਵ ਜ਼ੇਰਿ ਪਾਏ ਤੂ ਜ਼ੀਅਮ | ਮੈਂ ਧੂੜ ਬਣ ਕੇ ਤੇਰੇ ਚਰਨਾਂ ਦੇ ਥੱਲੇ ਵੱਸਾਂ। |
| ਮਕਸੂਦਿ ਮਨਿ-ਖ਼ਸਤਹ ਜ਼ਿ ਕੌਨੈਨ ਤੂਈ | ਦੁਹਾਂ ਜਹਾਨਾਂ ਵਿਚ ਏਸ ਵਿਚਾਰੇ ਦਾ ਮਨੋਰਥ ਤੂੰ ਹੀ ਹੈਂ। |
| ਅਜ਼ ਬਹਿਰਿ ਤੂ ਮੀਰਮ, ਜ਼ਿ ਬਰਾਏ ਤੂ ਜ਼ੀਅਮ | ਮੈਂ ਮਰਾਂ ਤਾਂ ਤੇਰੇ ਲਈ ਤੇ ਜੀਆਂ ਤਾਂ ਵੀ ਤੇਰੇ ਲਈ। |

ਜਦੋਂ ਇਹ ਚਾਰ ਤੁਕਾਂ ਮੁੱਕਦੀਆਂ ਆਪ ਮੱਥਾ ਟੇਕਦੇ। ਮੈਂ ਉਨ੍ਹਾਂ ਨੂੰ ਕਈ ਵਾਰ ਇਉਂ ਕਰਦਿਆਂ ਵੇਖਿਆ ਤਾਂ ਹੁਜਰੇ ਦੇ ਅੰਦਰ ਚਲਾ ਗਿਆ ਤੇ ਜਾ ਕੇ ਆਪ ਦੇ ਚਰਨਾਂ ਉੱਤੇ ਸਿਰ ਟਿਕਾ ਦਿੱਤਾ। ਆਪ ਬੋਲੇ, 'ਮੰਗ ਲੈ ਜੋ ਮੰਗਣਾ ਈਂ।' ਮੈਂ ਕੋਈ ਦੀਨੀ ਮੰਗ ਕੀਤੀ। ਪਿੱਛੋਂ ਮੈਨੂੰ ਅਫ਼ਸੋਸ ਹੋਇਆ ਕਿ ਮੈਂ ਇਹ ਮੰਗ ਕਿਉਂ ਨਾ ਮੰਗੀ ਕਿ ਮੈਂ ਕੀਰਤਨ ਸੁਣਦਿਆਂ ਦੁਨੀਆ ਤੋਂ ਉੱਠਾਂ।" ਕਾਜ਼ੀ ਮੁਹਯੁੱਦ-ਦੀਨ ਕਾਸ਼ਾਨੀ ਨੇ ਆਪ ਨੂੰ ਪੁੱਛਿਆ ਕਿ ਤੁਸੀਂ ਕਿਹੜੀ ਦੀਨੀ ਮੰਗ ਮੰਗੀ ਸੀ ? ਆਪ ਨੇ ਜਵਾਬ ਦਿੱਤਾ, "ਪ੍ਰਭੂ ਡੋਲਣ ਤੋਂ ਰੱਖ ਲਵੇ। ਤੇ ਇਹ ਬੇਨਤੀ ਆਪ ਨੇ ਪਰਵਾਨ ਕਰ ਲਈ ਸੀ।"

ਇਕ ਵਾਰੀ ਫ਼ਰੀਦ ਜੀ ਦਾ ਸਭ ਤੋਂ ਪਿਆਰਾ ਪੁੱਤਰ ਨਿਜ਼ਾਮੁਦ-ਦੀਨ ਤੇ ਔਲੀਆ ਜੀ ਇਕੱਠੇ ਬਾਬਾ ਜੀ ਦੀ ਖ਼ਿਦਮਤ ਵਿਚ ਹਾਜ਼ਰ ਸਨ। ਆਪ ਨੇ ਆਪਣੇ ਬੇਟੇ ਵੱਲ ਮੂੰਹ ਕਰ ਕੇ ਫ਼ਰਮਾਇਆ, "ਨਿਜ਼ਾਮ! ਤੂੰ ਮੇਰਾ 'ਨਾਨ' ਹੈਂ ਤੇ ਔਲੀਆ ਮੇਰੀ 'ਜਾਨ' ਹੈ।"

ਇਕ ਵਾਰੀ ਫ਼ਰੀਦ ਜੀ ਨੇ ਦੱਸਿਆ ਕਿ ਮੇਰੇ ਕੁੱਝ ਮੁਰੀਦ ਮੇਰੇ ਪਾਸੋਂ ਨਿੱਖੜ ਕੇ ਆਪਣਾ ਸੁਭਾ ਬਦਲ ਲੈਂਦੇ ਰਹੇ ਹਨ, ਪਰ ਔਲੀਆ ਵਿਚ ਉੱਕਾ ਕੋਈ ਤਬਦੀਲੀ ਨਹੀਂ ਆਈ। ਆਪਣੇ ਸਾਹਮਣੇ ਬੈਠੀ ਸੰਗਤ ਨੂੰ ਇਹ ਗੱਲ ਸੁਣਾਈ ਤਾਂ ਆਪ ਦੇ ਹੰਝੂ ਪਰਲ ਪਰਲ ਵਗਣ ਲੱਗ ਪਏ ਤੇ ਬੋਲੇ, "ਸ਼ੁਕਰ ਹੈ ਸ਼ੈਖ਼ ਜੀ ਦੀ ਉਹੀ ਮੁਹੱਬਤ ਅੱਜ ਵੀ ਮੇਰੇ ਦਿਲ ਵਿਚ ਕਾਇਮ ਹੈ, ਬਲਕਿ ਅੱਗੇ ਤੋਂ ਵਧੀ ਹੀ ਹੈ।"

ਔਲੀਆ ਜੀ ਦਾ ਦੁਨਿਆਵੀ ਜਾਹੋ-ਜਲਾਲ ਵੱਲ ਰੱਤੀ ਭਰ ਵੀ ਧਿਆਨ ਨਹੀਂ ਸੀ। ਤਪੱਸਿਆ ਨੂੰ ਕਿਸੇ ਵੇਲੇ ਵੀ ਨਹੀਂ ਸਨ ਭੁੱਲਦੇ। ਜਦੋਂ 80 ਵਰ੍ਹਿਆਂ ਦੇ ਹੋ ਗਏ ਸਨ, ਓਦੋਂ ਵੀ ਪੰਜੇ ਵੇਲੇ ਜਮਾਤਖ਼ਾਨੇ ਦੀ ਉੱਚੀ ਛੱਤ ਤੋਂ ਉਤਰ ਕੇ ਆਮ ਲੋਕਾਂ ਦੀ ਪੰਗਤ ਵਿਚ ਖੜੇ ਹੋ ਕੇ ਨਮਾਜ਼ ਅਦਾ ਕਰਦੇ, ਹਮੇਸ਼ਾ ਰੋਜ਼ੇ ਰੱਖਦੇ ਤੇ ਬਹੁਤ ਥੋੜੀ ਖ਼ੁਰਾਕ ਨਾਲ ਰੋਜ਼ਾ ਖੋਲ੍ਹਦੇ। ਰੋਟੀ ਹੁੰਦੀ ਤਾਂ ਇਕ ਜਾਂ ਅੱਧੀ, ਸਾਲਣ ਨਾਲ



ਜਾਂ ਕਰੇਲੇ ਨਾਲ ਖਾ ਲੈਂਦੇ। ਥੋੜ੍ਹੇ ਜਿਹੇ ਚਾਵਲ ਲੈ ਲੈਂਦੇ। ਦਸਤਰਖ਼ਾਨ ਵਿਛਦਾ ਤਾਂ ਹੋਰ ਲੋਕ ਖਾਣ ਲਈ ਨਾਲ ਬੈਠ ਜਾਂਦੇ। ਰੋਜ਼ਾ ਖੋਲ੍ਹਣ ਪਿੱਛੋਂ ਆਪ ਚਬਾਰੇ ਵਿਚ ਚਲੇ ਜਾਂਦੇ, ਜਿੱਥੇ ਆਪ ਦਾ ਪੱਕਾ ਟਿਕਾਣਾ ਸੀ। ਦੂਰੋਂ-ਨੇੜਿਓਂ ਆਏ ਮੁਲਾਕਾਤੀਆਂ ਨੂੰ 'ਮਗ਼ਰਿਬ' ਦੀ (ਸੂਰਜ ਡੁੱਬਣ ਤੋਂ ਇਕਦਮ ਬਾਅਦ ਪੜ੍ਹੀ ਜਾਣ ਵਾਲੀ) ਨਮਾਜ਼ ਤੇ 'ਇਸ਼ਾ' (ਸੌਣ ਵੇਲੇ ਦੀ) ਨਮਾਜ਼ ਦੇ ਵਿਚਕਾਰ ਆਪ ਨਾਲ ਮਿਲਾਇਆ ਜਾਂਦਾ। ਆਪ ਹਰ ਇਕ ਦਾ ਹਾਲ-ਚਾਲ ਪੁੱਛਦੇ ਤੇ ਸੁਖ-ਸਾਂਦ ਦਾ ਪਤਾ ਲੈਂਦੇ। ਮੁਸਾਫ਼ਰਾਂ ਨਾਲ ਮੁਲਾਕਾਤਾਂ ਤੋਂ ਬਾਅਦ ਉਨ੍ਹਾਂ ਨੂੰ ਤਾਜ਼ਾ ਤੇ ਖ਼ੁਸ਼ਕ ਮੇਵੇ ਪੇਸ਼ ਕੀਤੇ ਜਾਂਦੇ। ਫੇਰ ਇਸ਼ਾ ਦੀ ਨਮਾਜ਼ ਲਈ ਥੱਲੇ ਉਤਰਦੇ ਤੇ ਨਮਾਜ਼ ਦੇ ਪਿੱਛੋਂ ਫੇਰ ਉੱਪਰ ਚਲੇ ਜਾਂਦੇ। ਕੁੱਝ ਚਿਰ ਨਾਮ-ਸਿਮਰਨ ਵਿਚ ਮਗਨ ਰਹਿੰਦੇ, ਫੇਰ ਮੰਜੇ ਉੱਤੇ ਜਾ ਬੈਠਦੇ। ਓਦੋਂ ਸੇਵਾਦਾਰ ਉਨ੍ਹਾਂ ਦੇ ਹੱਥ ਵਿਚ ਤਸਬੀ (ਮਾਲਾ) ਫੜਾ ਦੇਂਦਾ। ਓਸ ਵੇਲੇ ਕੋਈ ਨਜ਼ਦੀਕੀ ਤੋਂ ਨਜ਼ਦੀਕੀ ਬੰਦਾ ਵੀ ਉਨ੍ਹਾਂ ਕੋਲ ਨਹੀਂ ਸੀ ਜਾ ਸਕਦਾ, ਸਿਵਾਏ ਅਮੀਰ ਖ਼ੁਸਰੋ ਦੇ। ਉਹ ਆਪ ਨੂੰ ਰਾਹਤ ਦੇਣ ਵਾਲੀਆਂ ਹਿਕਾਇਤਾਂ ਸੁਣਾਉਂਦਾ। ਕਦੀ ਕਦੀ ਆਪ ਫ਼ਰਮਾਉਂਦੇ, "ਤੁਰਕਾ, ਅੱਜ ਦੀ ਕੀ ਖ਼ਬਰ ਹੈ ?" ਉਹ ਖੁੱਲ੍ਹ ਕੇ ਬੋਲਦਾ। ਓਸ ਵੇਲੇ ਛੋਟੀ ਉਮਰ ਦੇ ਰਿਸ਼ਤੇਦਾਰ ਤੇ ਖ਼ਾਸ ਖ਼ਾਸ ਸੇਵਕ ਵੀ ਹਾਜ਼ਰ ਹੋ ਜਾਂਦੇ। ਜਦੋਂ ਇਹ ਸਾਰੇ ਬਾਹਰ ਚਲੇ ਜਾਂਦੇ, ਓਸ ਵੇਲੇ ਇਕਬਾਲ ਸੇਵਾਦਾਰ ਕੁੱਝ ਲੋਟੇ ਪਾਣੀ ਦੇ ਭਰ ਕੇ ਵੁਜ਼ੂ ਲਈ ਰੱਖ ਜਾਂਦਾ। ਉਪਰੰਤ ਆਪ ਉੱਠ ਕੇ ਅੰਦਰੋਂ ਕੁੰਡੀ ਬੰਦ ਕਰ ਲੈਂਦੇ। ਸਵੇਰੇ ਸੇਵਾਦਾਰ ਕੁੰਡੀ ਖੁਲ੍ਹਵਾਉਂਦਾ ਤੇ ਸਹਿਰੀ (ਰਾਤ ਦੇ ਪਿਛਲੇ ਪਹਿਰ ਦਾ ਖਾਣਾ) ਵਜੋਂ ਕੁੱਝ ਖਾਣ ਲਈ ਪੇਸ਼ ਕਰਦਾ। ਆਪ ਕੁੱਝ ਖਾ ਲੈਂਦੇ, ਬਾਕੀ ਦਾ ਬੱਚਿਆਂ ਲਈ ਛੱਡ ਦੇਂਦੇ। ਇਕ ਵਾਰੀ ਅਬਦੁਰ-ਰਹੀਮ ਨੇ ਕਿਹਾ, "ਜਨਾਬ! ਆਪ ਨੇ ਸਹਿਰੀ ਬਹੁਤ ਥੋੜ੍ਹੀ ਖਾਧੀ ਹੈ। ਜੇ ਖਾਓਗੇ ਨਹੀਂ ਤਾਂ ਕਮਜ਼ੋਰੀ ਹੋ ਜਾਏਗੀ।" ਆਪ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਤੇ ਫ਼ਰਮਾਇਆ, "ਕਈ ਮਸਕੀਨ ਤੇ ਦਰਵੇਸ਼ ਮਸੀਤਾਂ ਦੀਆਂ ਨੁੱਕਰਾਂ ਵਿਚ ਤੇ ਦੁਕਾਨਾਂ ਦੇ ਫੱਟਿਆਂ ਉੱਤੇ ਭੁੱਖੇ ਪਲਸੇਟੇ ਮਾਰਦੇ ਰਹਿੰਦੇ ਨੇ, ਅਜਿਹੀ ਹਾਲਤ ਵਿਚ ਇਹ ਖਾਣਾ ਮੇਰੇ ਸੰਘ ਤੋਂ ਥੱਲੇ ਕਿਵੇਂ ਲੰਘੇ ?" ਸੋ ਕਈ ਵਾਰ ਬਿਨਾਂ ਕੁੱਝ ਖਾਧੇ-ਪੀਤੇ ਨਿਰਾ ਫ਼ਾਕਾ ਹੀ ਕੱਟਦੇ। ਰਾਤ ਨੂੰ ਜਾਗਦੇ ਰਹਿਣ ਕਰ ਕੇ ਆਪ ਦੀਆਂ ਅੱਖਾਂ ਹਮੇਸ਼ਾ ਲਾਲ ਰਹਿੰਦੀਆਂ ਸਨ। ਏਨੀ ਤਪੱਸਿਆ ਦੇ ਬਾਵਜੂਦ ਆਪ ਦੀ ਸਿਹਤ ਵਿਚ ਕਮਜ਼ੋਰੀ ਨਹੀਂ ਸੀ ਆਈ। ਆਪ ਨਿੱਤ ਚਾਰ ਪੰਜ ਸੌ ਰਕਅਤਾਂ ਨਮਾਜ਼ ਦੀਆਂ ਭੁਗਤਾਇਆ ਕਰਦੇ ਸਨ ਜਾਂ ਏਨੀ ਵਾਰੀ ਹੀ ਤਸਬੀ ਫੇਰਦੇ। ਉਹ ਕਿਹਾ ਕਰਦੇ ਸਨ ਕਿ ਮੁਸਲਮਾਨਾਂ ਦਿਆਂ ਦਿਲਾਂ ਨੂੰ ਰਾਹਤ ਪਹੁੰਚਾਉਣ ਨਾਲੋਂ ਵੱਡਾ ਕੰਮ ਕੋਈ ਨਹੀਂ। ਦਿਲਾਂ ਨੂੰ ਉਲਫ਼ਤ ਨਾਲ ਜਿੱਤਣਾ ਜ਼ਰੂਰੀ ਹੈ।

ਦਿਨ ਚੜ੍ਹਦਾ ਤਾਂ ਆਪ ਸ਼ੈਖ਼ਾਂ ਵਾਲੇ ਸੱਜਾਦੇ ਉੱਤੇ ਕਾਅਬੇ ਵੱਲ ਮੂੰਹ ਕਰ ਕੇ ਬੈਠ ਜਾਂਦੇ ਤੇ ਆਲਿਮਾਂ, ਸ਼ੈਖ਼ਾਂ ਤੇ ਵੱਡੇ ਰੁਤਬੇ ਵਾਲੇ ਅਧਿਕਾਰੀਆਂ ਨੂੰ ਜਾਂ ਬਜ਼ੁਰਗਾਂ ਵਿੱਚੋਂ ਜੋ ਕੋਈ ਵੀ ਮਿਲਣ ਆਇਆ ਹੁੰਦਾ, ਉਨ੍ਹਾਂ ਨਾਲ ਉਨ੍ਹਾਂ ਦੀ ਪਦਵੀ ਤੇ ਲਿਆਕਤ ਅਨੁਸਾਰ ਗੱਲ-ਬਾਤ ਕਰਦੇ। ਜਿਸ ਹੁਨਰ ਵਿਚ ਕੋਈ ਪ੍ਰਬੀਨ ਹੁੰਦਾ, ਉਸ ਬਾਰੇ ਉਸ ਨੂੰ ਸ਼ਾਬਾਸ਼ ਦੇਂਦੇ ਤੇ ਉਸ ਦਾ ਦਿਲ ਵਧਾਉਂਦੇ। ਉੱਤੋਂ ਤਾਂ ਭਾਵੇਂ ਲੋਕਾਂ ਨਾਲ ਰੁੱਝੇ ਹੁੰਦੇ ਪਰ ਅੰਦਰੋਂ ਉਨ੍ਹਾਂ ਦੀ ਲਿਵ ਖ਼ੁਦਾ ਨਾਲ ਲੱਗੀ ਰਹਿੰਦੀ। ਜੋ ਵੀ ਆਉਂਦਾ, ਸ਼ਹਿਰ ਦਾ ਹੁੰਦਾ ਜਾਂ ਬਾਹਰੋਂ ਆਇਆ ਮੁਸਾਫ਼ਰ, ਆਪ ਉਸ ਨੂੰ ਝੱਟ ਅੰਦਰ ਬੁਲਾ ਲੈਂਦੇ ਤੇ ਕਪੜੇ, ਨਕਦੀ ਤੇ ਹੋਰ ਤੁਹਫ਼ਿਆਂ ਨਾਲ, ਜੋ ਉਨ੍ਹਾਂ ਨੂੰ ਚੜ੍ਹਾਵੇ ਵਿਚ ਪਹੁੰਚੇ ਹੁੰਦੇ ਸਨ, ਖ਼ੁਸ਼ ਕਰ ਕੇ ਤੋਰਦੇ। ਜੋ ਵੀ ਆਉਂਦਾ, ਸੰਤੁਸ਼ਟ ਹੋ ਕੇ ਜਾਂਦਾ।

ਇਕ ਦਿਨ ਔਲੀਆ ਜੀ ਹੁਜਰੇ ਵਿਚ ਸੁੱਤੇ ਹੋਏ ਸਨ। ਓਦੋਂ ਕੋਈ ਦਰਵੇਸ਼ ਘਰ ਆਇਆ। ਓਸ ਵੇਲੇ ਘਰ ਵਿਚ ਕੋਈ ਚੀਜ਼ ਹੈ ਨਹੀਂ ਸੀ। ਸੇਵਾਦਾਰ ਨੇ ਉਸ ਨੂੰ ਖ਼ਾਲੀ ਹੱਥ ਮੋੜ ਦਿੱਤਾ। ਓਦੋਂ ਹੀ ਨੀਂਦਰ ਵਿਚ ਔਲੀਆ ਜੀ ਨੂੰ ਫ਼ਰੀਦ ਜੀ ਵਿਖਾਈ ਦਿੱਤੇ। ਉਨ੍ਹਾਂ ਗੁੱਸੇ ਨਾਲ ਕਿਹਾ, "ਘਰ ਵਿਚ ਕੁੱਝ ਨਾ ਹੋਵੇ ਤਾਂ ਵੀ ਅਭਿਆਗਤ ਨਾਲ ਆਦਰ ਵਾਲਾ ਸਲੂਕ ਹੋਣਾ ਚਾਹੀਦਾ ਹੈ।" ਜਦੋਂ ਆਪ ਨੂੰ ਜਾਗ ਆਈ ਤਾਂ ਪਤਾ ਕੀਤਾ। ਦਰਵੇਸ਼ ਦੇ ਭੁੱਖੇ ਮੁੜ ਜਾਣ ਬਾਰੇ ਪਤਾ ਲੱਗਾ। ਉਸ ਤੋਂ ਬਾਅਦ ਆਪ ਨੇ ਹੁਕਮ ਦੇ ਦਿੱਤਾ ਕਿ ਭਾਵੇਂ ਮੈਂ ਸੁੱਤਾ ਪਿਆ ਹੋਵਾਂ, ਕੋਈ ਆਏ ਤਾਂ ਫ਼ੌਰਨ ਮੈਨੂੰ ਦੱਸਿਆ ਜਾਵੇ। ਇਸ

ਦੇ ਬਾਅਦ ਜਦੋਂ ਵੀ ਦੁਪਹਿਰ ਦੀ ਨੀਂਦਰ ਦੇ ਬਾਅਦ ਉੱਠਦੇ ਤਾਂ ਹਮੇਸ਼ਾ ਪੁੱਛਦੇ, "ਛਾਵਾਂ ਢਲ ਗਈਆਂ ਨੇ ? ਕੋਈ ਆਇਆ ਤਾਂ ਨਹੀਂ ਸੀ ?" ਮਤਲਬ ਇਹ ਹੁੰਦਾ ਕਿ ਕਿਤੇ ਕੋਈ ਉਡੀਕ ਵਿਚ ਬੈਠਾ ਨਾ ਰਹਿ ਜਾਏ। ਜ਼ੁਹਰ (ਤੀਜੇ ਪਹਿਰ) ਦੀ ਨਮਾਜ਼ ਦੇ ਬਾਅਦ ਆਪ ਦਰਸ਼ਨ ਦੇ ਚਾਹਵਾਨਾਂ ਲਈ ਵਕਤ ਕੱਢਦੇ ਤੇ ਹਰ ਇਕ ਨੂੰ ਹੌਂਸਲਾ ਤੇ ਦਿਲਾਸਾ ਦੇਂਦੇ। ਉਪਰੰਤ ਜਿੱਥੇ ਵੱਡੇ ਵੱਡੇ ਦਾਨੇ, ਵਿਦਵਾਨ ਤੇ ਬਬੇਕੀ ਬੈਠੇ ਉਡੀਕਦੇ ਹੁੰਦੇ, ਓਥੇ ਪਹੁੰਚਦੇ। ਕਿਸੇ ਦੀ ਏਨੀ ਮਜਾਲ ਨਹੀਂ ਸੀ ਹੁੰਦੀ ਕਿ ਆਪ ਦੀ ਹਾਜ਼ਰੀ ਵਿਚ ਕੋਈ ਸਿਰ ਵੀ ਉੱਚਾ ਕਰ ਸਕੇ। ਜੋ ਵੀ ਆਪ ਫ਼ਰਮਾਉਂਦੇ, ਸਾਰੇ ਧਿਆਨ ਨਾਲ ਸੁਣਦੇ। ਬੜੀ ਵਾਰੀ ਆਪ ਸੰਗਤ ਵਿਚ ਬੈਠੇ ਵਿਦਵਾਨਾਂ ਦੀਆਂ ਸ਼ੰਕਾਵਾਂ ਨੂੰ ਬੁੱਝ ਕੇ ਹੀ ਜਵਾਬ ਦੇ ਦੇਂਦੇ। ਬੋਲਣ ਦਾ ਢੰਗ ਬੇਹੱਦ ਦਿਲਕਸ਼ ਸੀ ਸੋ ਸਭ ਦੀ ਨਿਸ਼ਾ ਹੋ ਜਾਂਦੀ। ਏਸੇ ਕਰਕੇ ਜੋ ਮੁਲਾਣੇ, ਸੂਫ਼ੀਆਂ ਦੇ ਵਿਰੋਧੀ ਹੁੰਦੇ, ਉਹ ਵੀ ਆਪ ਦੇ ਸਨਮੁਖ ਅਦਬ ਨਾਲ ਹਾਜ਼ਰ ਹੁੰਦੇ ਸਨ।



ਜਦੋਂ ਆਪ ਨੂੰ ਭੇਟ ਕੀਤੇ ਜਾਂਦੇ ਚੜ੍ਹਾਵਿਆਂ ਦੀ ਮਾਤਰਾ ਵਧ ਗਈ ਤਾਂ ਆਪ ਨੇ ਆਏ ਸਾਰੇ ਮਾਲ ਨੂੰ ਗ਼ਰੀਬ-ਗ਼ੁਰਬਾ ਵਿਚ ਵੰਡਣ ਦਾ ਹੁਕਮ ਦੇਣਾ ਸ਼ੁਰੂ ਕਰ ਦਿੱਤਾ। ਆਪਣੇ ਪਾਸ ਕੁੱਝ ਵੀ ਨਾ ਰੱਖਦੇ। ਹਰ ਸ਼ੁੱਕਰਵਾਰ ਨੂੰ ਆਪ ਲੁੱਟ ਮਚਾਉਂਦੇ ਤੇ ਸਾਰੇ ਹੁਜਰੇ ਤੇ ਭੰਡਾਰ ਖ਼ਾਲੀ ਕਰਵਾ ਦੇਂਦੇ। ਏਥੋਂ ਤਕ ਕਿ ਝਾੜੂ ਫਿਰਵਾ ਦੇਂਦੇ। ਫੇਰ ਜਾਮਿਅ ਮਸਜਿਦ ਵਿਚ ਜਾ ਕੇ ਨਮਾਜ਼ ਪੜ੍ਹਦੇ। ਜੇ ਕੋਈ ਬਾਦਸ਼ਾਹ ਜਾਂ ਸ਼ਾਹਜ਼ਾਦਾ ਤੁਹਫ਼ੇ ਭੇਜਦਾ ਜਾਂ ਲੈ ਕੇ ਆਉਂਦਾ ਤਾਂ ਅਫ਼ਸੋਸ ਕਰਦੇ ਕਿ ਇਹ ਲੋਕ ਦਰਵੇਸ਼ ਦੇ ਅਮਨ ਵਿਚ ਵਿਘਨ ਪਾਉਣ ਆ ਜਾਂਦੇ ਹਨ। ਇਕ ਵਾਰੀ ਆਪ ਨੇ ਦੱਸਿਆ ਸੀ ਕਿ ਜਦੋਂ ਮੈਂ ਅਜੋਧਨ ਤੋਂ ਦਿੱਲੀ ਆਉਣਾ ਸੀ ਤਾ ਬਾਬਾ ਫ਼ਰੀਦ ਜੀ ਨੇ ਮੈਨੂੰ ਇਕ ਗ਼ਿਆਸੀ ਅਸ਼ਰਫ਼ੀ ਰਾਹ ਦੇ ਖ਼ਰਚ ਲਈ ਦਿੱਤੀ ਸੀ। ਅਜੇ ਥੋੜ੍ਹਾ ਹੀ ਚਿਰ ਲੰਘਿਆ ਸੀ ਕਿ ਬਾਬਾ ਜੀ ਨੇ ਫ਼ਰਮਾਇਆ, "ਅੱਜ ਨਹੀਂ, ਕੱਲ੍ਹ ਚਲੇ ਜਾਣਾ।" ਜਦੋਂ ਰੋਜ਼ਾ ਖੋਲ੍ਹਣ ਦਾ ਵਕਤ ਆਇਆ ਤਾਂ ਖਾਣ ਲਈ ਘਰ ਵਿਚ ਕੁੱਝ ਵੀ ਨਾ ਲੱਭਿਆ। ਮੈਂ ਅਰਜ਼ ਕੀਤੀ ਕਿ ਜੇ ਹੁਕਮ ਹੋਵੇ ਤਾਂ ਰਾਹ ਦੇ ਖ਼ਰਚ ਲਈ ਮਿਲੀ ਅਸ਼ਰਫ਼ੀ ਨਾਲ ਰੋਜ਼ੇ ਖੋਲ੍ਹਣ ਦਾ ਸਮਾਨ ਖ਼ਰੀਦ ਲਿਆਵਾਂ। ਆਪ ਇਹ ਸੁਣ ਕੇ ਬੜੇ ਖ਼ੁਸ਼ ਹੋਏ ਤੇ ਮੇਰੀ ਖ਼ੈਰ ਦੀ ਦੁਆ ਮੰਗੀ ਅਤੇ ਫ਼ਰਮਾਇਆ, "ਨਿਜ਼ਾਮ ! ਮੈਂ ਤੇਰੇ ਲਈ ਖ਼ੁਦਾ ਪਾਸੋਂ ਦੁਨੀਆ ਦੀ ਕਾਫ਼ੀ ਮਿਕਦਾਰ ਦੀ ਮੰਗ ਕੀਤੀ ਹੈ।" ਮੈਂ ਕੰਬ ਉੱਠਿਆ ਕਿਉਂਕਿ ਦੁਨੀਆ ਨੇ ਵੱਡਿਆਂ ਵੱਡਿਆਂ ਨੂੰ ਕੁਰਾਹੇ ਪਾਇਆ ਹੈ। ਮੇਰੇ ਮਨ ਵਿਚ ਇਹ ਖ਼ਿਆਲ ਆਇਆ ਹੀ ਸੀ ਕਿ ਬਾਬਾ ਜੀ ਨੇ ਫ਼ਰਮਾਇਆ, "ਪਰਵਾਹ ਨਾ ਕਰ; ਦੁਨੀਆ ਤੈਨੂੰ ਗੁਮਰਾਹ ਨਹੀਂ ਕਰ ਸਕੇਗੀ।" ਮੈਂ ਰੱਬ ਦਾ ਸ਼ੁਕਰ ਕੀਤਾ।

ਕੁੱਝ ਈਰਖਾਲੂਆਂ ਨੇ ਸੁਲਤਾਨ ਅਲਾਉਦ-ਦੀਨ ਖ਼ਲਜੀ ਦੇ ਕੰਨ ਭਰੇ ਕਿ ਔਲੀਆ ਹੁਰੀ ਕੁੱਝ ਵਧੇਰੇ ਹੀ ਭੀੜ ਖਿੱਚਣ ਲੱਗ ਪਏ ਹਨ। ਉਨ੍ਹਾਂ ਦਾ ਦਸਤਰਖ਼ਾਨ ਵੀ, ਸ਼ਾਹੀ ਦਸਤਰਖ਼ਾਨਾਂ ਨੂੰ ਮਾਤ ਪਾਉਂਦਾ ਹੈ। ਖ਼ਲਜੀ ਬੜਾ ਜ਼ਾਲਮ ਬਾਦਸ਼ਾਹ ਸੀ। ਜ਼ਰਾ ਜਿੰਨੀ ਗੱਲ ਉੱਤੇ ਜੇਲ੍ਹਾਂ ਭਰ ਦੇਂਦਾ ਤੇ ਲਹੂ ਦੇ ਦਰਿਆ ਵਗਾ ਦੇਂਦਾ। ਉਸ ਨੇ ਚਲਾਕੀ ਨਾਲ ਇਕ ਖ਼ਤ ਲਿਖਵਾਇਆ ਜੋ ਆਪਣੇ ਸ਼ਹਿਜ਼ਾਦੇ ਖ਼ਿਜ਼ਰ ਖ਼ਾਂ ਦੇ ਹੱਥ ਔਲੀਆ ਜੀ ਨੂੰ ਭੇਜ ਦਿੱਤਾ। ਉਹ ਪਤਾ ਲਾਉਣਾ ਚਾਹੁੰਦਾ ਸੀ ਕਿ ਔਲੀਆ ਜੀ ਦੀ ਨੀਅਤ ਸਲਤਨਤ-ਵਿਰੋਧੀ ਤਾਂ ਨਹੀਂ ਹੈ। ਔਲੀਆ ਜੀ ਨੇ ਉਹ ਖ਼ਤ ਵੇਖ ਕੇ ਜਵਾਬ ਦਿੱਤਾ ਕਿ ਮੈਂ ਤਾਂ ਗੋਸ਼ਾ-ਨਸ਼ੀਨ ਹਾਂ ਤੇ ਬਾਦਸ਼ਾਹ ਤੇ ਸਮੂਹ ਮੁਸਲਮਾਨਾਂ ਦੀ ਖ਼ੈਰ ਲਈ ਦੁਆ ਕਰਦਾ ਹਾਂ। ਜੇ ਸੁਲਤਾਨ ਨੂੰ ਮੇਰਾ ਦਿੱਲੀ ਵਿਚ ਰਹਿਣਾ ਪਸੰਦ ਨਾ ਹੋਵੇ ਤਾਂ ਮੈਂ ਹੋਰ ਕਿਤੇ ਚਲਾ ਜਾਵਾਂਗਾ। ਅਲਾਉਦ-ਦੀਨ ਏਸ ਜਵਾਬ ਉੱਤੇ ਖ਼ੁਸ਼ ਹੋਇਆ ਤੇ ਮੁਲਾਕਾਤ ਲਈ ਸਮਾਂ ਮੰਗਿਆ ਪਰ ਔਲੀਆ ਜੀ ਨੇ ਕਹਾ ਭੇਜਿਆ ਕਿ ਖੇਚਲ ਕਰਨ ਦੀ ਲੋੜ ਨਹੀਂ। ਉਸ ਨੇ ਫੇਰ ਸਨੇਹਾ ਭੇਜਿਆ ਤਾਂ ਔਲੀਆ ਜੀ ਦਾ ਜਵਾਬ ਸੀ ਕਿ ਤੁਸੀਂ ਇਕ ਦਰਵਾਜ਼ੇ ਤੋਂ ਦਾਖ਼ਲ ਹੋਵੋਗੇ ਤਾਂ ਮੈਂ ਦੂਜੇ ਤੋਂ ਬਾਹਰ ਨਿਕਲ ਜਾਵਾਂਗਾ!

ਇਕ ਵਾਰੀ ਹਜ਼ਰਤ ਨਿਜ਼ਾਮੁਦ-ਦੀਨ ਜੀ ਨੂੰ ਅਮੀਰ ਖ਼ੁਸਰੋ ਨੇ ਸੂਹ ਦੇ ਦਿੱਤੀ ਕਿ ਸੁਲਤਾਨ ਅਗਲੇ ਦਿਨ ਬਿਨਾਂ ਦੱਸੇ ਦਰਗਾਹ ਵਿਚ ਆਵੇਗਾ। ਆਪ ਉਸੇ ਵੇਲੇ ਅਜੋਧਨ ਦੇ ਸਫ਼ਰ ਉੱਤੇ ਚੜ੍ਹ ਪਏ।



ਸੁਲਤਾਨ ਅਲਾਉਦ-ਦੀਨ ਖ਼ਲਜੀ ਦੇ ਪੁੱਤਰ ਸੁਲਤਾਨ ਕੁਤਬੁਦ-ਦੀਨ ਨੇ ਇਕ ਵੱਡੀ ਮਸੀਤ



ਬਣਵਾਈ ਸੀ। ਉਸ ਦੇ ਹੁਕਮ ਅਨੁਸਾਰ ਹਰ ਸ਼ੁੱਕਰਵਾਰ ਵਾਲੇ ਦਿਨ ਦਿੱਲੀ ਦੇ ਸਾਰੇ ਸ਼ੈਖ਼ਾਂ ਨੂੰ ਉਸ ਮਸੀਤ ਵਿਚ ਨਮਾਜ਼ ਪੜ੍ਹਨ ਲਈ ਹਾਜ਼ਰ ਹੋਣਾ ਪੈਂਦਾ ਸੀ। ਔਲੀਆ ਜੀ ਓਥੇ ਨਹੀਂ ਸਨ ਜਾਂਦੇ ਤੇ ਆਪਣੇ ਨੇੜੇ ਦੀ ਮਸੀਤ ਵਿਚ ਹੀ ਨਮਾਜ਼ ਪੜ੍ਹ ਲਿਆ ਕਰਦੇ ਸਨ। ਬਾਦਸ਼ਾਹ ਦਾ ਇਕ ਹੋਰ ਹੁਕਮ ਇਹ ਸੀ ਕਿ ਹਰ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਸ਼ਹਿਰ ਦੇ ਸਾਰੇ ਮੁਅਤਬਰ ਆਦਮੀ ਤੇ ਸ਼ੈਖ਼, ਬਾਦਸ਼ਾਹ ਨੂੰ ਵਧਾਈ ਦੇਣ ਦਰਬਾਰ ਵਿਚ ਹਾਜ਼ਰ ਹੋਇਆ ਕਰਨ। ਔਲੀਆ ਜੀ ਓਥੇ ਵੀ ਨਹੀਂ ਸਨ ਜਾਂਦੇ ਤੇ ਆਪਣੇ ਸੇਵਕ ਇਕਬਾਲ ਨੂੰ ਭੇਜ ਦਿਆ ਕਰਦੇ ਸਨ। ਇਸ ਉੱਤੇ ਸੁਲਤਾਨ ਕੁਤਬੁਦ-ਦੀਨ ਨੇ ਨਰਾਜ਼ ਤਾਂ ਹੋਣਾ ਹੀ ਸੀ, ਸੋ ਉਸ ਨੇ ਫ਼ੈਸਲਾ ਸੁਣਾਇਆ ਕਿ ਜੇ ਅਗਲੀ ਪਹਿਲੀ ਤਾਰੀਖ਼ ਨੂੰ ਔਲੀਆ ਦਰਬਾਰ ਵਿਚ ਹਾਜ਼ਰ ਨਾ ਹੋਇਆ ਤਾਂ ਸਿਪਾਹੀ ਭੇਜ ਕੇ ਮੰਗਵਾ ਲਿਆ ਜਾਏਗਾ। ਔਲੀਆ ਜੀ ਨੇ ਆਪਣੀ ਮਾਂ ਦੀ ਕਬਰ ਉੱਤੇ ਜਾ ਕੇ ਦੁਆ ਮੰਗੀ ਤੇ ਦਰਬਾਰ ਵਿਚ ਨਾ ਜਾਣ ਦਾ ਫ਼ੈਸਲਾ ਕਾਇਮ ਰੱਖਿਆ। ਅਚਾਨਕ ਮਹੀਨੇ ਦੀ ਅਖ਼ੀਰਲੀ ਰਾਤ ਨੂੰ ਖ਼ੁਸਰੌ ਖ਼ਾਨ ਨੇ ਕੁਤਬੁਦ-ਦੀਨ ਦਾ ਸਿਰ ਲਾਹ ਦਿੱਤਾ ਤੇ ਔਲੀਆ ਜੀ ਦੀ ਰਹਿ ਆਈ।

ਇਸ ਮਹਾਪੁਰਸ਼ ਦੇ ਅੰਤ ਸਮੇਂ ਕਦੀ ਬੇਹੋਸ਼ੀ ਹੋ ਜਾਂਦੀ, ਕਦੀ ਹੋਸ਼ ਪਰਤ ਆਉਂਦੀ। ਹੋਸ਼ ਵੇਲੇ ਨਮਾਜ਼ ਬਾਰੇ ਪੁੱਛਦੇ, ਕਿਤੇ ਖੁੰਝ ਤਾਂ ਨਹੀਂ ਗਈ। ਲੋਕ ਕਹਿੰਦੇ ਨਹੀਂ ਜੀ, ਤੁਸੀਂ ਨਮਾਜ਼ ਪੜ੍ਹ ਚੁੱਕੇ ਹੋ। ਉਹ ਫੇਰ ਪੜ੍ਹ ਲੈਂਦੇ। ਫੇਰ ਇਕਬਾਲ ਨੂੰ ਘਰ ਦੇ ਲੋਕਾਂ ਦੇ ਸਾਹਮਣੇ ਖੜਾ ਕਰ ਕੇ ਹੁਕਮ ਦਿੱਤਾ ਕਿ ਇਸ ਘਰ ਵਿਚ ਕੋਈ ਵੀ ਸ਼ੈ ਨਹੀਂ ਰਹਿਣੀ ਚਾਹੀਦੀ, ਸਭ ਕੁੱਝ ਖ਼ੁਦਾ ਦੇ ਨਾਂ ਉੱਤੇ ਲੁਟਾ ਦਿਓ। ਇਕਬਾਲ ਨੇ ਦਸ-ਪੰਦਰਾਂ ਦਿਨਾਂ ਦੇ ਲੰਗਰ ਲਈ ਅੰਨ ਪਿਆ ਰਹਿਣ ਦਿੱਤਾ, ਬਾਕੀ ਸਭ ਕੁੱਝ ਲੁਟਾ ਦਿੱਤਾ। ਜਦੋਂ ਔਲੀਆ ਜੀ ਨੂੰ ਪਤਾ ਲੱਗਾ ਤਾਂ ਨਰਾਜ਼ ਹੋਏ ਤੇ ਗ਼ਰੀਬ-ਗੁਰਬਾ ਨੂੰ ਬੁਲਵਾ ਕੇ ਕਿਹਾ, "ਤੁਸੀਂ ਭੰਡਾਰਾਂ ਦੇ ਜੰਦਰੇ ਬੇਖਟਕ ਤੋੜ ਲਓ ਤੇ ਲੈ ਜਾਓ, ਜੋ ਕੁੱਝ ਹੱਥ ਲੱਗਦਾ ਜੇ।"

ਆਪ ਨੂੰ ਪੁੱਛਿਆ ਗਿਆ ਕਿ ਦਰਗਾਹ ਦੀਆਂ ਸ਼ਾਨਦਾਰ ਇਮਾਰਤਾਂ ਵਿੱਚੋਂ ਕਿਸ ਦੀ ਛੱਤ ਥੱਲੇ ਸਦਾ ਲਈ ਸੌਣਾ ਪਸੰਦ ਕਰੋਗੇ ? ਆਪ ਨੇ ਕਿਹਾ, ਮੈਂ ਖੁੱਲ੍ਹੀ ਥਾਂ ਉੱਤੇ ਆਰਾਮ ਕਰਾਂਗਾ। ਜਿੱਥੇ ਹੁਣ ਆਪ ਦੀ ਦਰਗਾਹ ਹੈ, ਏਥੇ ਜੰਗਲ ਹੁੰਦਾ ਸੀ। ਆਪ ਨੂੰ ਦਫ਼ਨਾਉਣ ਲਈ ਇਹ ਖੁੱਲ੍ਹੀ ਥਾਂ ਚੁਣੀ ਗਈ। ਸੁਲਤਾਨ ਮੁਹੰਮਦ ਬਿਨ ਤੁਗ਼ਲਕ ਨੇ ਆਪ ਦੇ ਮਜ਼ਾਰ ਉੱਤੇ ਸ਼ਾਨਦਾਰ ਗੁੰਬਦ ਬਣਵਾਇਆ।

ਆਪ 85 ਵਰ੍ਹਿਆਂ ਦੇ ਸਨ ਜਦੋਂ ਆਪ ਦਾ ਚਲਾਣਾ ਹੋਇਆ। ਸਮਾਉਣ ਤੋਂ 40 ਦਿਨ ਪਹਿਲਾਂ ਆਪ ਨੇ ਅੰਨ ਤਿਆਗ ਦਿੱਤਾ ਸੀ ਤੇ ਹਰ ਵੇਲੇ ਹੰਝੂ ਕੇਰਦੇ ਰਹਿੰਦੇ ਸਨ। ਰਬੀਉਲ-ਆਖ਼ਿਰ ਦੀ 18ਵੀਂ ਤਾਰੀਖ਼, ਸੰਨ 725 ਹਿਜਰੀ/1325 ਈ. ਨੂੰ ਸਵੇਰ ਵੇਲੇ ਇਸ ਮਹਾ ਮਾਨਵ ਦੀ ਦੇਹ ਦਾ ਅੰਤ ਹੋ ਗਿਆ।





# ਫ਼ਰੀਦਕੋਟ ਅਤੇ ਬਾਬਾ ਫ਼ਰੀਦ ਜੀ*

ਭਾਰਤ ਵਿਚ, ਜਿੱਥੇ ਰਾਜਿਆਂ-ਰਜਵਾੜਿਆਂ ਦਿਆਂ ਨਾਵਾਂ ਨਾਲ ਨਵੇਂ-ਪੁਰਾਣੇ ਸ਼ਹਿਰ ਉਸਾਰਨ ਜਾਂ ਜੋੜਨ ਦੀ ਪਰੰਪਰਾ ਰਹੀ ਹੈ, ਓਥੇ ਗੁਰੂਆਂ-ਪੀਰਾਂ ਦਿਆਂ ਨਾਵਾਂ ਨਾਲ ਵੀ ਬਹੁਤ ਸਾਰੇ ਪਿੰਡ ਅਤੇ ਸ਼ਹਿਰ ਜੁੜੇ ਹੋਏ ਹਨ। ਫ਼ਰੀਦਕੋਟ ਸ਼ਹਿਰ ਦਾ ਨਾਂ ਬਾਰ੍ਹਵੀਂ-ਤੇਰ੍ਹਵੀਂ ਸਦੀ ਦੇ ਮਹਾਨ ਸੂਫ਼ੀ ਦਰਵੇਸ਼ ਅਤੇ ਪੰਜਾਬੀ ਸਾਹਿੱਤ ਦੇ ਆਦਿ ਕਵੀ ਸ਼ੈਖ਼ ਬਾਬਾ ਫ਼ਰੀਦ ਜੀ ਦੇ ਮੁਬਾਰਕ ਨਾਂ ਨਾਲ ਜੁੜਿਆ ਹੋਇਆ ਹੈ। ਫ਼ਰੀਦਕੋਟ ਵਿਚ ਬਾਬਾ ਫ਼ਰੀਦ ਜੀ ਦੇ ਦਾਖ਼ਲੇ ਨਾਲ ਬਹੁਤ ਸਾਰੀਆਂ ਦੰਦ-ਕਥਾਵਾਂ ਅਤੇ ਰਵਾਇਤਾਂ ਜੁੜੀਆਂ ਹੋਈਆਂ ਹਨ। ਇਸ ਬਾਰੇ ਪਹਿਲਾ ਦਸਤਾਵੇਜ਼ੀ ਵੇਰਵਾ ਭਾਸ਼ਾ ਵਿਭਾਗ, ਪੰਜਾਬ ਦੇ ਖਰੜਾ ਨੰਬਰ 359 (ਜਿਸ ਨੂੰ 1653-54 ਦੀ ਰਚਨਾ ਦੱਸਿਆ ਜਾਂਦਾ ਹੈ) ਵਿੱਚੋਂ ਮਿਲਦਾ ਹੈ। ਇਸ ਰਚਨਾ ਵਿਚ ਲਿਖਿਆ ਹੋਇਆ ਹੈ, "ਹੁਕਮੁ ਅਲਹ ਦਾ ਹੋਇਆ ਹਿਕ ਦਿਨਿ ਸੇਖੁ ਫਰੀਦੁ ਚਲਿਆ ਜਾਦਾ ਹੈ ਇਕਸੁ ਨਗਰ ਵਿਚਿ ਜਾਇ ਵੜਿਆ। ਮੋਕਲ ਰਾਹਰ ਦੈ ਵਿਚਿ। ਮੋਕਲ ਰਾਹਰ ਦਾ ਜੁ ਸਾਹਿਬੁ ਥਾ ਸੁ ਉਸ ਦਿਆ ਲੋਕਾ ਵੇਗਾਰਿ ਪਕੜਿ ਖੜਿਆ" (ਪੱਤਰਾ 220 ਬੀ)। ਮੰਨਿਆ ਜਾਂਦਾ ਹੈ ਕਿ ਇਸ ਹਵਾਲੇ ਵਿਚ ਪੁਰਾਣੇ ਫ਼ਰੀਦਕੋਟ ਦਾ ਜ਼ਿਕਰ ਹੈ। ਇਸ ਹਵਾਲੇ ਦਾ ਕੁੱਝ ਵਿਸਤ੍ਰਿਤ ਰੂਪ, ਫ਼ਰੀਦਕੋਟ ਦੀ ਇਕ ਦੰਦ-ਕਥਾ ਵਿਚ ਮਿਲਦਾ ਹੈ। ਇਸ ਦੰਦ-ਕਥਾ ਅਨੁਸਾਰ ਸ਼ੈਖ਼ ਫ਼ਰੀਦ ਜੀ, ਆਪਣੇ ਮੁਰਸ਼ਦ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਨੂੰ ਮਿਲਣ ਉਪਰੰਤ, ਦਿੱਲੀ ਤੋਂ ਹਾਂਸੀ-ਹਿਸਾਰ ਦੇ ਰਸਤੇ ਅਜੋਧਨ (ਹੁਣ ਪਾਕ ਪਟਨ) ਵੱਲ ਜਾ ਰਹੇ ਸਨ। ਰਸਤੇ ਵਿਚ 'ਮੋਕਲਹਰ' ਦੇ ਅਸਥਾਨ ਉੱਤੇ ਇਸ ਇਲਾਕੇ ਦੇ ਚੌਧਰੀ ਮੋਕਲਸੀਂਹ ਦੇ ਕਿਲੇ ਦੀ ਉਸਾਰੀ ਹੋ ਰਹੀ ਸੀ। ਬਾਬਾ ਜੀ ਦੀ ਅਜ਼ਮਤ ਤੋਂ ਅਨਜਾਣ ਕਾਰਿੰਦਿਆਂ ਨੇ ਬਾਬਾ ਜੀ ਨੂੰ ਵਗਾਰ ਵਿਚ ਘੇਰ ਲਿਆ ਤੇ ਗਾਰੇ ਦੀ ਇਕ ਤਗਾਰੀ ਬਾਬਾ ਜੀ ਦੇ ਸਿਰ ਉੱਪਰ ਟਿਕਾ ਦਿੱਤੀ ਪਰ ਉਹ ਇਹ ਵੇਖ ਕੇ ਹੈਰਾਨ ਰਹਿ ਗਏ ਕਿ ਤਗਾਰੀ ਬਾਬਾ ਜੀ ਦੇ ਸਿਰ ਉੱਤੇ ਟਿਕਣ ਦੀ ਬਜਾਇ ਉੱਪਰ ਹਵਾ ਵਿਚ ਤੈਰਨ ਲੱਗ ਪਈ ਸੀ। ਕਾਰਿੰਦਿਆਂ ਨੇ ਚੌਧਰੀ ਮੋਕਲਸੀਂਹ ਨੂੰ ਜਾ ਖ਼ਬਰ ਦਿੱਤੀ। ਚੌਧਰੀ ਨੇ ਆ ਕੇ ਬਾਬਾ ਜੀ ਦੇ ਚਰਨ ਫੜ ਲਏ ਤੇ ਕਾਰਿੰਦਿਆਂ ਦੀ ਗੁਸਤਾਖ਼ੀ ਲਈ ਮਾਫ਼ੀ ਮੰਗੀ। ਬਾਬਾ ਜੀ ਨੇ ਨਾ ਕੇਵਲ ਚੌਧਰੀ ਅਤੇ ਉਸ ਦੇ ਕਾਰਿੰਦਿਆਂ ਨੂੰ ਖਿਮਾ ਬਖ਼ਸ਼ੀ ਬਲਕਿ ਸ਼ਹਿਰਵਾਸੀਆਂ ਦੀ ਖ਼ੈਰ-ਸੁਖ ਲਈ ਅੱਲਾਹ ਪਾਸ ਦੁਆ ਵੀ ਕੀਤੀ।

ਇਸ ਦੰਦ-ਕਥਾ ਅਨੁਸਾਰ ਉਸ ਸਮੇਂ ਦਰਿਆ ਸਤਲੁਜ 'ਮੋਕਲਹਰ' (ਫ਼ਰੀਦਕੋਟ ਦਾ ਪੁਰਾਣਾ ਨਾਂ) ਦੇ ਉੱਤਰ-ਪੱਛਮ ਵੱਲ ਦੀ ਗੁਜ਼ਰਦਾ ਸੀ ਅਤੇ ਹਰ ਵਰ੍ਹੇ ਇਹ ਵਸਤੀ ਉੱਜੜ ਜਾਇਆ ਕਰਦੀ ਸੀ। ਬਾਬਾ ਜੀ ਦੀ ਅਸੀਸ ਨਾਲ ਨਗਰ ਹੜ੍ਹਾਂ ਦੀ ਮਾਰ ਤੋਂ ਬਚ ਗਿਆ। ਇਹਸਾਨਮੰਦ ਵਸਨੀਕਾਂ ਨੇ ਬਾਬਾ ਫ਼ਰੀਦ ਜੀ ਤੋਂ ਆਗਿਆ ਲੈ ਕੇ ਇਸ ਨਗਰ ਦਾ ਨਾਂ 'ਮੋਕਲਹਰ' ਦੀ ਥਾਂ 'ਫ਼ਰੀਦਕੋਟ' ਰੱਖ ਦਿੱਤਾ।

ਜਿਸ ਥਾਂ ਉੱਤੇ ਬਾਬਾ ਫ਼ਰੀਦ ਜੀ ਨੂੰ ਗਾਰੇ ਦੀ ਤਗਾਰੀ ਚੁਕਵਾਈ ਗਈ ਸੀ, ਹੁਣ ਓਥੇ 'ਚਿੱਲਾ ਬਾਬਾ ਫ਼ਰੀਦ' ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਫ਼ਰੀਦ ਜੀ ਨੇ ਏਥੇ ਚਲੀਹਾ ਕੱਟਿਆ ਸੀ। 'ਚਿੱਲਾ ਬਾਬਾ ਫ਼ਰੀਦ' ਵਾਲੀ ਯਾਦਗਾਰ ਇਸੇ ਘਾਲ ਦੀ ਨਿਸ਼ਾਨਦਿਹੀ ਕਰਦੀ ਹੈ। ਜਿਸ ਵਣ ਦੇ ਰੁੱਖ ਨਾਲ ਫ਼ਰੀਦ ਜੀ ਨੇ ਆਪਣੇ ਗਾਰੇ ਨਾਲ ਲਿੱਬੜੇ ਹੱਥ ਪੂੰਝੇ ਸਨ, ਉਸ ਦੇ ਹੇਠ ਸ਼ਰਧਾਲੂ ਲੋਕ ਚਿਰਾਗ਼



* ਇਹ ਲੇਖ ਪ੍ਰੋ. ਬ੍ਰਹਮਜਗਦੀਸ਼ ਸਿੰਘ ਜੀ ਨੇ ਉਚੇਚਾ ਇਸ ਕਿਤਾਬ ਲਈ ਤਿਆਰ ਕੀਤਾ ਹੈ। ਲੇਖਕ ਪ੍ਰੋ. ਸਾਹਿਬ ਦਾ ਦਿਲੋਂ ਸ਼ੁਕਰਗੁਜ਼ਾਰ ਹੈ।

ਬਾਲ ਕੇ ਬਾਬਾ ਜੀ ਨੂੰ ਆਪਣੀ ਅਕੀਦਤ ਭੇਟ ਕਰਦੇ ਹਨ। ਇਹ ਵਣ ਅੱਜ ਵੀ ਪੂਰੀ ਤਰ੍ਹਾਂ ਹਰਿਆ-ਭਰਿਆ ਹੈ।

ਉਂਜ ਤਾਂ 'ਚਿੱਲਾ ਬਾਬਾ ਫ਼ਰੀਦ' ਕਾਫ਼ੀ ਅਰਸੇ ਤੋਂ ਇਕ ਪੂਜਣਯੋਗ ਅਸਥਾਨ ਰਿਹਾ ਹੈ ਪਰ ਪਿਛਲੇ ਪੱਚੀ-ਤੀਹ ਵਰ੍ਹਿਆਂ ਤੋਂ ਏਥੋਂ ਦੀ ਜ਼ਿਆਰਤ ਕਰਨ ਵਾਲੇ ਸ਼ਰਧਾਲੂਆਂ ਦੀ ਗਿਣਤੀ ਵਿਚ ਬੜੀ ਤੇਜ਼ੀ ਨਾਲ ਵਾਧਾ ਹੋਇਆ ਹੈ। 1972-73 ਵਿਚ ਗੌਰਮਿੰਟ ਬ੍ਰਿਜਿੰਦਰ ਕਾਲਜ ਦੇ ਪ੍ਰਿੰਸੀਪਲ ਸ. ਗੁਰਚਰਨ ਸਿੰਘ ਨੇ 'ਬਾਬਾ ਫ਼ਰੀਦ ਮੈਮੋਰੀਅਲ ਸੋਸਾਇਟੀ' ਦਾ ਗਠਨ ਕੀਤਾ। ਸੋਸਾਇਟੀ ਵੱਲੋਂ ਬਾਬਾ ਫ਼ਰੀਦ ਜੀ ਦੇ ਜੀਵਨ ਤੇ ਫਲਸਫ਼ੇ ਦੇ ਵੱਖ ਵੱਖ ਪਹਿਲੂਆਂ ਬਾਰੇ ਦਿੱਲੀ ਵਿਚ ਇਕ ਵੱਡਾ ਅੰਤਰ-ਰਾਸ਼ਟਰੀ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿਚ ਪੜ੍ਹੇ ਗਏ ਖੋਜ-ਪੱਤਰਾਂ ਨੂੰ ਪ੍ਰੋ. ਗੁਰਬਚਨ ਸਿੰਘ ਤਾਲਿਬ ਨੇ *Baba Sheikh Farid : Life and Teachings* ਸਿਰਲੇਖ ਹੇਠ 1973 ਵਿਚ ਸੰਪਾਦਿਤ ਕਰ ਕੇ ਛਪਵਾ ਦਿੱਤਾ ਸੀ। ਇਸੇ ਸੋਸਾਇਟੀ ਵੱਲੋਂ ਫ਼ਰੀਦਕੋਟ ਦੇ ਬਾਬਾ ਫ਼ਰੀਦ ਜੀ ਨਾਲ ਸੰਬੰਧਾਂ ਨੂੰ ਦਰਸਾਉਂਦੀ ਹੋਈ ਇਕ ਕਿਤਾਬ *The City of Faridkot : Past and Present* ਵੀ ਛਪਵਾਈ ਸੀ। ਇਹ ਕਿਤਾਬ ਪੰਜਾਬ ਦੇ ਪ੍ਰਸਿੱਧ ਇਤਿਹਾਸਕਾਰ ਡਾ. ਫ਼ੌਜਾ ਸਿੰਘ ਦੀ ਦੇਖ-ਰੇਖ ਅਧੀਨ ਸ੍ਰੀ ਆਰ.ਸੀ. ਰਾਬੜਾ ਨੇ ਲਿਖੀ ਸੀ। ਇਸ ਕਿਤਾਬ ਵਿਚ ਫ਼ਰੀਦਕੋਟ ਸ਼ਹਿਰ ਦੇ ਇਤਿਹਾਸਿਕ ਵਿਕਾਸ ਬਾਰੇ ਖੋਜ ਤੋਂ ਇਲਾਵਾ ਬਾਬਾ ਜੀ ਦੇ ਫ਼ਰੀਦਕੋਟ ਨਾਲ ਸੰਬੰਧਾਂ ਬਾਰੇ ਕਈ ਦੰਦ-ਕਥਾਵਾਂ ਵੀ ਸ਼ਾਮਿਲ ਕੀਤੀਆਂ ਗਈਆਂ ਹਨ।

ਇਤਿਹਾਸਕਾਰਾਂ ਅਨੁਸਾਰ ਫ਼ਰੀਦਕੋਟ ਰਿਆਸਤ ਦਾ ਬਾਕਾਇਦਾ ਇਤਿਹਾਸ ਮਹਾਰਾਜਾ ਜੈਸਲ ਤੋਂ ਸ਼ੁਰੂ ਹੁੰਦਾ ਹੈ। ਸੱਤਵੀਂ ਸਦੀ ਦੇ ਆਰੰਭ ਵਿਚ ਜਦੋਂ ਚੀਨੀ ਯਾਤਰੀ ਹਿਊਨ ਸਾਂਗ ਭਾਰਤ ਵਿਚ ਆਇਆ ਸੀ ਤਾਂ ਉਸ ਨੇ ਪੰਜਾਬ ਵਿਚ ਤਿੰਨ ਸੁਤੰਤਰ ਰਾਜ ਵੇਖੇ ਸਨ : ਪੱਛਮੀ ਪੰਜਾਬ ਵਿਚ ਟੱਕੀ ਰਾਜ, ਮੱਧ ਪੰਜਾਬ ਵਿਚ ਜਲੰਧਰ ਰਾਜ ਅਤੇ ਪੂਰਬੀ ਪੰਜਾਬ ਵਿਚ ਵਰਧਨ ਰਾਜ। ਵਰਧਨਾਂ ਦੇ ਪਤਨ ਤੋਂ ਬਾਅਦ, ਪ੍ਰਤੀਹਾਰਾਂ ਨੇ ਇਸ ਇਲਾਕੇ ਉੱਪਰ ਕਬਜ਼ਾ ਕਰ ਲਿਆ। ਟੱਕੀ ਤੇ ਜਲੰਧਰ ਰਾਜਾਂ ਦਾ ਦਬਦਬਾ ਵੀ ਕਾਫ਼ੀ ਘਟ ਗਿਆ ਸੀ। ਕੁੱਝ ਸਮੇਂ ਬਾਅਦ ਕਸ਼ਮੀਰ ਦੇ ਰਾਜੇ ਸ਼ੰਕਰ ਵਰਮਨ ਨੇ ਪ੍ਰਤੀਹਾਰਾਂ ਦੇ ਪੈਰ ਉਖਾੜ ਦਿੱਤੇ ਅਤੇ ਉਸ ਨੇ ਪੰਜਾਬ ਦਾ ਕਾਫ਼ੀ ਹਿੱਸਾ ਹਥਿਆ ਲਿਆ। ਦਸਵੀਂ ਸਦੀ ਈਸਵੀ ਵਿਚ ਏਥੇ ਹਿੰਦੂਸ਼ਾਹੀ ਵੀ ਕਾਬਜ਼ ਰਹੇ ਪਰ ਇਸੇ ਸਮੇਂ ਮਹਿਮੂਦ ਗ਼ਜ਼ਨਵੀ ਦੇ ਹਮਲੇ ਸ਼ੁਰੂ ਹੋ ਗਏ ਤੇ ਗ਼ਜ਼ਨੀ ਦੇ ਤੁਰਕਾਂ ਨੇ ਇਸ ਇਲਾਕੇ ਉੱਤੇ, ਆਪਣਾ ਕਬਜ਼ਾ ਜਮਾ ਲਿਆ। ਬਾਰ੍ਹਵੀਂ ਸਦੀ ਵਿਚ ਅਜਮੇਰ ਤੋਂ ਚੌਹਾਨ ਰਾਜਪੂਤ, ਉੱਤਰੀ ਭਾਰਤ ਵਿਚ ਇਕ ਵੱਡੀ ਸ਼ਕਤੀ ਵਜੋਂ ਉੱਭਰੇ। ਜਦੋਂ ਸ਼ਹਾਬੁਦ-ਦੀਨ ਗ਼ੂਰੀ ਨੇ ਆਪਣੇ ਹਮਲੇ ਸ਼ੁਰੂ ਕੀਤੇ ਤਾਂ ਉਸ ਸਮੇਂ ਇਹ ਇਲਾਕਾ ਚੌਹਾਨ ਰਾਜਪੂਤਾਂ ਦੇ ਅਧੀਨ ਸੀ। ਪਰ 1193 ਈ. ਵਿਚ ਹੋਈ ਤਰਾਈ ਦੀ ਲੜਾਈ ਵਿਚ ਪੰਜਾਬ ਦਾ ਵੱਡਾ ਹਿੱਸਾ ਤੁਰਕਾਂ ਦੇ ਕਬਜ਼ੇ ਵਿਚ ਆ ਗਿਆ।

ਇਉਂ ਜਾਪਦਾ ਹੈ ਕਿ ਫ਼ਰੀਦਕੋਟ ਤੇ ਇਸ ਦੇ ਆਸ-ਪਾਸ ਦਾ ਇਲਾਕਾ ਤੁਰਕਾਂ ਦੀ ਨਜ਼ਰ ਤੋਂ ਬਚਿਆ ਰਹਿ ਗਿਆ। ਇਸ ਇਲਾਕੇ ਨੂੰ ਉਸ ਸਮੇਂ 'ਜੰਗਲ' ਵਜੋਂ ਜਾਣਿਆ ਜਾਂਦਾ ਸੀ। ਸ਼ਾਇਦ ਇਸੇ ਕਾਰਨ ਤੁਰਕਾਂ ਦੀ ਨਜ਼ਰ ਵਿਚ ਇਸ ਇਲਾਕੇ ਦੀ ਕੋਈ ਅਹਿਮੀਅਤ ਨਹੀਂ ਸੀ। ਭੱਟੀ ਰਾਜਪੂਤ ਨੌਂਵੀਂ-ਦਸਵੀਂ ਸਦੀ ਤੋਂ ਹੀ ਇਸ ਇਲਾਕੇ ਉੱਤੇ ਕਾਬਜ਼ ਸਨ ਪਰ 1005 ਈ. ਦੀ ਲੜਾਈ ਵਿਚ ਮਹਿਮੂਦ ਗਜ਼ਨਵੀ ਤੋਂ ਹਾਰ ਖਾ ਕੇ ਇਹ ਲੋਕ ਕੁੱਝ ਸਮੇਂ ਲਈ ਰਾਜਸਥਾਨ ਵੱਲ ਚਲੇ ਗਏ ਸਨ। ਬਾਰ੍ਹਵੀਂ ਸਦੀ ਵਿਚ ਮਹਾਰਾਜਾ ਜੈਸਲ ਦੀ ਅਗਵਾਈ ਵਿਚ ਇਹ ਦੋਬਾਰਾ ਮਾਲਵੇ ਵਿਚ ਆ ਗਏ। ਭੱਟੀ ਰਾਜਪੂਤ ਸਭ ਤੋਂ ਪਹਿਲਾਂ ਹਿਸਾਰ ਵਿਚ ਸਥਾਪਿਤ ਹੋਏ। ਜੈਸਲ ਦੇ ਚਾਰ ਪੁੱਤਰਾਂ ਵਿੱਚੋਂ ਇਕ, ਹੇਮ ਨੇ ਓਥੇ ਇਕ ਕਿਲਾ ਵੀ ਬਣਵਾਇਆ। ਇਸ ਤੋਂ ਪਿੱਛੋਂ ਉਸ ਨੇ ਮੁਕਤਸਰ ਦੇ ਇਲਾਕੇ ਨੂੰ ਵੀ ਪੰਵਾਰ ਰਾਜਪੂਤਾਂ ਪਾਸੋਂ ਜਿੱਤ ਲਿਆ। ਹੇਮ ਤੋਂ ਪਿੱਛੋਂ ਉਸ ਦੇ ਪੁੱਤਰ ਜੈਦਰਥ (ਜੰਦਰ) ਨੇ ਕੁੱਝ ਹੋਰ ਇਲਾਕੇ ਆਪਣੇ ਰਾਜ ਵਿਚ ਮਿਲਾ ਲਏ। ਉਸ ਦੇ 21 ਪੁੱਤਰ ਸਨ, ਜਿਨ੍ਹਾਂ ਵਿੱਚੋਂ ਸਭ ਤੋਂ ਵੱਡੇ ਬੇਟੇ 'ਰਾਉ' ਨੇ ਬਰਾੜ ਖ਼ਾਨਦਾਨ ਦੀ ਨੀਂਹ ਰੱਖੀ। ਜੰਦਰ ਦੇ ਇਕ ਹੋਰ ਪੁੱਤਰ ਦੀ ਸੰਤਾਨ ਵਿੱਚੋਂ ਇਕ 'ਰਾਏ ਮੰਝ' ਵੀ ਸੀ, ਜੋ ਫ਼ਰੀਦਕੋਟ ਦੇ ਉੱਤਰ ਦੀ ਦਿਸ਼ਾ ਵਿਚ ਰਾਜ ਕਰਦਾ ਰਿਹਾ ਸੀ।

ਰਾਏ ਮੰਝ ਦਾ ਪੋਤਰਾ ਦੱਸਿਆ ਜਾਂਦਾ ਹੈ ਮੋਕਲਸੀਂਹ। ਫ਼ਰੀਦਕੋਟ ਵਿਚ ਬਾਬਾ ਫ਼ਰੀਦ ਜੀ ਦੀ ਆਮਦ ਨਾਲ ਆਪ ਦੀ ਗੋਦੜੀ ਦੀ ਇਕ ਸੁਆਦਲੀ ਦੰਦ-ਕਥਾ ਬੜੀ ਆਮ ਹੈ। ਇਸ ਅਨੁਸਾਰ ਜਦੋਂ ਬਾਬਾ ਜੀ ਦਿੱਲੀ ਤੋਂ ਪਾਕ ਪਟਨ ਵੱਲ ਜਾਂਦਿਆਂ 'ਮੋਕਲਹਰ' ਪਹੁੰਚੇ ਤਾਂ ਨਿਮਰਤਾ ਵਜੋਂ ਜਾਂ ਬੇ-ਪਛਾਣ ਹੋ ਜਾਣ ਦੀ ਖ਼ਾਤਰ, ਆਪ ਨੇ ਆਪਣੀ ਗੋਦੜੀ (ਜੋ ਫ਼ਕੀਰੀ ਦੀ ਪੱਕੀ ਨਿਸ਼ਾਨੀ ਹੁੰਦੀ ਹੈ), ਉਤਾਰ ਕੇ ਇਸ ਕਸਬੇ ਦੀ ਜੂਹ ਤੋਂ ਬਾਹਰ ਰੱਖ ਦਿੱਤੀ ਸੀ। ਗੋਦੜੀ ਤੋਂ ਬਿਨਾਂ ਆਪ 'ਮੋਕਲਹਰ' ਵਿਚ ਵੜੇ ਤਾਂ ਤਗਾਰੀ ਵਾਲੀ ਘਟਨਾ ਵਾਪਰੀ। ਜੇ ਗੋਦੜੀ ਪਾਈ ਹੁੰਦੀ ਤਾਂ ਖ਼ਬਰੇ ਇਹ ਘਟਨਾ ਨਾ ਹੀ ਵਾਪਰਦੀ! ਪਾਲੀ ਮੁੰਡਿਆਂ ਨੇ ਇਸ ਗੋਦੜੀ ਦੀਆਂ ਖਿੱਦੋਆਂ ਬਣਾ ਬਣਾ ਕੇ ਖੇਡਣਾ ਸ਼ੁਰੂ ਕਰ ਦਿੱਤਾ। ਜਦੋਂ ਬਾਬਾ ਫ਼ਰੀਦ ਜੀ, ਮੋਕਲਹਰ ਤੋਂ ਵਾਪਸ ਗੋਦੜੀ ਵਾਲੀ ਥਾਂ ਉੱਤੇ ਪਹੁੰਚੇ ਤਾਂ ਗੋਦੜੀ ਦੀ ਇਕ ਵੀ ਟਾਕੀ ਸਾਬਤ ਨਹੀਂ ਸੀ ਰਹੀ। ਅੱਜਕਲ ਏਥੇ ਗੁਰਦੁਆਰਾ 'ਗੋਦੜੀ ਸਾਹਿਬ' ਬਣਿਆ ਹੋਇਆ ਹੈ। ਏਥੇ ਵੀ ਇਕ ਪੁਰਾਣਾ ਵਣ ਦਾ ਰੁੱਖ ਮੌਜੂਦ ਹੈ ਤੇ ਜ਼ਿਆਰਤ ਕਰਨ ਵਾਲੇ ਲੋਕ ਇਸ ਦੇ ਥੱਲੇ ਵੀ ਚਿਰਾਗ਼ ਬਾਲਦੇ ਹਨ। ਇਸ ਗੁਰਦੁਆਰੇ ਵਿਚ ਦੋ ਦੀਵਾਨ-ਹਾਲ ਤੇ ਇਕ ਸਰੋਵਰ ਹੈ। ਸਰੋਵਰ ਵਿਚ ਜਲ ਛੱਡਣ ਸਮੇਂ ਸੰਗਤਾਂ ਦਾ ਭਾਰੀ ਦੀਵਾਨ ਸਜਿਆ ਸੀ। ਬਹੁਤ ਸਾਰੇ ਸੰਤ, ਮਹੰਤ, ਦਰਵੇਸ਼, ਅਤੇ ਮਹਾਤਮਾ ਪੁਰਸ਼ ਹਾਜ਼ਰ ਸਨ। ਇਸ ਮੌਕੇ ਉੱਤੇ ਸਰੋਵਰ ਵਿਚ ਸਿੱਖਾਂ ਦੇ ਪੰਜ ਤਖ਼ਤਾਂ ਦੇ ਸਰੋਵਰਾਂ ਤੋਂ ਲਿਆਂਦੇ ਜਲ ਤੋਂ ਛੁੱਟ, ਗੰਗਾ, ਜਮਨਾ ਤੇ ਗੋਦਾਵਰੀ ਦੇ ਜਲਾਂ ਵਿਚ, ਅਰਬ ਦੇ ਪਵਿੱਤਰ ਚਸ਼ਮੇ ਜ਼ਮਜ਼ਮ ਦਾ ਪਾਣੀ ਵੀ ਉਚੇਚਾ ਮੰਗਵਾ ਕੇ ਮਿਲਾਇਆ ਗਿਆ ਸੀ। ਇਹ ਸਾਰੀ ਵਾਰਤਾ 'ਗੁਰਦੁਆਰਾ ਗੋਦੜੀ ਸਾਹਿਬ' ਦੀ ਦਰਸ਼ਨੀ-ਡਿਉਢੀ ਵਿਚ ਲੱਗੇ ਬੋਰਡ ਉੱਤੇ ਲਿਖੀ ਹੋਈ ਹੈ। 'ਗੁਰਦੁਆਰਾ ਗੋਦੜੀ ਸਾਹਿਬ' ਦੀ ਉਸਾਰੀ ਦਾ ਪ੍ਰਬੰਧ 1980 ਵਿਚ ਇਕ ਸਥਾਨਕ ਕਮੇਟੀ ਵੱਲੋਂ ਕੀਤਾ ਗਿਆ ਸੀ। ਫ਼ਰੀਦਕੋਟ ਦੇ ਪ੍ਰਸਿੱਧ ਐਡਵੋਕੇਟ ਸ. ਇੰਦਰਜੀਤ ਸਿੰਘ ਸੇਖੋਂ (ਖ਼ਾਲਸਾ) ਇਸ ਕਮੇਟੀ ਦੇ ਆਜੀਵਨ ਪ੍ਰਧਾਨ ਹਨ।



ਫ਼ਰੀਦਕੋਟ ਵਿਚ ਬਾਬਾ ਫ਼ਰੀਦ ਜੀ ਦੇ ਗੌਰਵ ਨੂੰ ਇਕ ਬੜਾ ਵੱਡਾ ਜਨਤਕ ਹੁੰਗਾਰਾ ਓਦੋਂ ਮਿਲਿਆ ਜਦੋਂ ਏਥੇ 'ਬਾਬਾ ਫ਼ਰੀਦ ਆਗਮਨ ਪੁਰਬ' ਮਨਾਇਆ ਜਾਣਾ ਸ਼ੁਰੂ ਹੋਇਆ। ਲੋਕ-ਇਤਿਹਾਸ ਅਨੁਸਾਰ ਬਾਬਾ ਫ਼ਰੀਦ ਜੀ ਇਸ ਸ਼ਹਿਰ ਵਿਚ 23 ਸਤੰਬਰ 1215 ਈ. ਵਿਚ ਤਸ਼ਰੀਫ਼ ਲਿਆਏ ਸਨ। ਸੋ ਇਸੇ ਦਿਨ ਨੂੰ 'ਫ਼ਰੀਦ ਆਗਮਨ ਪੁਰਬ' ਦੇ ਰੂਪ ਵਿਚ ਮਨਾਇਆ ਜਾਣ ਲੱਗ ਪਿਆ। ਦੇਸ ਦੀ ਆਜ਼ਾਦੀ ਤੋਂ ਬਾਅਦ, ਥੋੜੇ ਜਿਹੇ ਲੋਕਾਂ ਨੂੰ ਹੀ ਇਸ ਦਿਨ ਦੀ ਮਹੱਤਾ ਦਾ ਪਤਾ ਹੁੰਦਾ ਹੋਵੇਗਾ। ਇਕ ਸਥਾਨਕ ਮਹੰਤ, ਚਿੱਲਾ ਬਾਬਾ ਫ਼ਰੀਦ ਦੇ ਅਸਥਾਨ ਉੱਤੇ ਬੈਠਿਆ ਕਰਦਾ ਸੀ ਪਰ ਕੁੱਝ ਜੁਰਮਾਂ ਵਿਚ ਦੋਸ਼ੀ ਸਾਬਤ ਹੋਣ ਪਿੱਛੋਂ, ਉਹ ਇਹ ਅਸਥਾਨ ਛੱਡ ਕੇ ਨੱਠ ਗਿਆ। ਸ. ਇੰਦਰਜੀਤ ਸਿੰਘ ਸੇਖੋਂ ਦੀ ਅਗਵਾਈ ਵਿਚ ਇਕ ਪ੍ਰਬੰਧਕੀ ਕਮੇਟੀ ਹੋਂਦ ਵਿਚ ਆਈ, ਜਿਸ ਦੇ ਜਤਨਾਂ ਸਦਕਾ ਉਸਾਰੀ ਦਾ ਕਾਫ਼ੀ ਸਾਰਾ ਕੰਮ ਸਿਰੇ ਚੜ੍ਹ ਚੁੱਕਾ ਹੈ ਅਤੇ ਲੰਗਰ ਵੀ ਬਾਕਾਇਦਾ ਚਾਲੂ ਹੈ। ਇਸ ਕਮੇਟੀ ਵੱਲੋਂ ਕੀਤੇ ਗਏ ਪ੍ਰਬੰਧਕੀ ਸੁਧਾਰਾਂ ਕਾਰਨ ਹੀ ਏਥੇ ਆਉਣ ਵਾਲੇ ਸ਼ਰਧਾਲੂਆਂ ਤੇ ਭਗਤ ਜਨਾਂ ਦੀ ਗਿਣਤੀ ਵਿਚ ਵੱਡਾ ਵਾਧਾ ਹੋਇਆ ਹੈ।

'ਬਾਬਾ ਫ਼ਰੀਦ ਆਗਮਨ ਪੁਰਬ' ਦਾ ਇਤਿਹਾਸ 'ਉੱਤਰੀ ਖੇਤਰ ਸਭਿਆਚਾਰਕ ਕੇਂਦਰ', ਪਟਿਆਲਾ ਦੀ ਕਾਇਮੀ ਨਾਲ ਜੁੜਿਆ ਹੋਇਆ ਹੈ। 1985 ਵਿਚ ਇਸ ਕੇਂਦਰ ਦੀ ਸਥਾਪਨਾ ਹੋਈ ਤੇ 1986 ਵਿਚ ਫ਼ਰੀਦਕੋਟ ਵਿਚ ਇਕ ਵੱਡਾ ਸਭਿਆਚਰਕ ਉਤਸਵ ਮਨਾਉਣ ਦਾ ਫ਼ੈਸਲਾ ਲਿਆ ਗਿਆ। ਉਸ ਸਮੇਂ ਸ੍ਰੀ ਸਿੱਧਾਰਥ ਸ਼ੰਕਰ ਰੇਅ ਪੰਜਾਬ ਦੇ ਗਵਰਨਰ ਸਨ ਅਤੇ ਸ੍ਰੀਮਤੀ ਗੀਤਿਕਾ ਕੱਲ੍ਹਾ ਇਸ ਸਭਿਆਚਾਰਕ ਕੇਂਦਰ ਦੇ ਪਹਿਲੇ ਡਾਇਰੈਕਟਰ ਸਨ। ਫ਼ਰੀਦਕੋਟ ਵਿਚ ਪੰਜਾਬ ਦੇ ਸਭਿਆਚਾਰਕ ਵਿਰਸੇ ਨੂੰ ਦਰਸਾਉਣ ਵਾਲਾ ਇਕ ਵੱਡਾ ਜੋੜ-ਮੇਲਾ ਹੋਇਆ। ਇਸ ਤੋਂ ਬਾਅਦ ਇਹ ਮੇਲਾ ਹਰ ਵਰ੍ਹੇ ਫ਼ਰੀਦਕੋਟ ਜ਼ਿਲ੍ਹੇ ਦੇ ਅਧਿਕਾਰੀਆਂ, ਪੰਜਾਬ ਸਰਕਾਰ ਤੇ ਸਮਾਜ-ਸੇਵੀ ਸੰਸਥਾਵਾਂ ਦੀ ਅਗਵਾਈ ਵਿਚ ਬਾਕਾਇਦਾ ਮਨਾਇਆ ਜਾਂਦਾ ਹੈ। ਪੂਰੇ ਅੱਠ ਦਿਨ ਚੱਲਣ ਵਾਲੇ ਇਸ ਮੇਲੇ ਵਿਚ ਕੀਰਤਨ-ਦਰਬਾਰ, ਕੱਵਾਲੀ, ਕਵੀ-ਦਰਬਾਰ, ਨਾਟਕ-ਮੇਲਾ, ਸੈਮੀਨਾਰ ਅਤੇ ਖੇਡਾਂ ਦੇ ਟੂਰਨਾਮੈਂਟ ਕਰਵਾਏ ਜਾਂਦੇ ਹਨ। ਇਹ ਸਾਰੇ ਪ੍ਰੋਗਰਾਮ ਬਾਬਾ ਫ਼ਰੀਦ ਜੀ ਦੀ ਯਾਦ ਨੂੰ ਸਮਰਪਿਤ ਹੁੰਦੇ ਹਨ। ਭਾਰਤ ਸਰਕਾਰ ਵੱਲੋਂ ਇਸ ਮੇਲੇ ਨੂੰ ਇਕ ਕੌਮੀ ਮੇਲੇ ਵਜੋਂ ਮਾਨਤਾ





ਮਿਲੀ ਹੋਈ ਹੈ। ਉੱਤਰੀ ਭਾਰਤ ਵਿਚ ਮਨਾਏ ਜਾਣ ਵਾਲੇ ਉਤਸਵਾਂ ਵਿਚ ਇਹ ਇਕ ਸ਼ਿਰੋਮਣੀ ਉਤਸਵ ਬਣ ਚੁੱਕਾ ਹੈ।

ਭਾਵੇਂ ਬਾਬਾ ਫ਼ਰੀਦ ਜੀ ਤੋਂ ਬਾਅਦ ਵੀ ਬਹੁਤ ਸਾਰੇ ਸੂਫ਼ੀ ਫ਼ਕੀਰ ਅਤੇ ਦਰਵੇਸ਼ ਹਿੰਦੁਸਤਾਨ ਦੀ ਸਰਜ਼ਮੀਨ ਉੱਤੇ ਪੈਦਾ ਹੋਏ ਪਰ ਜੋ ਵਡਿਆਈ ਅਤੇ ਮਹਿਮਾ ਬਾਬਾ ਫ਼ਰੀਦ ਜੀ ਨੂੰ ਪ੍ਰਾਪਤ ਹੋਈ, ਉਹ ਹੋਰ ਕਿਸੇ ਸੂਫ਼ੀ ਫ਼ਕੀਰ ਜਾਂ ਦਰਵੇਸ਼ ਦੇ ਹਿੱਸੇ ਨਹੀਂ ਆਈ। ਫ਼ਰੀਦਕੋਟ ਨਗਰ ਦੇ ਵਾਸੀਆਂ ਨੂੰ ਇਸ ਗੱਲ ਦਾ ਬੜਾ ਮਾਣ ਹੈ ਕਿ ਉਨ੍ਹਾਂ ਦੇ ਸ਼ਹਿਰ ਦਾ ਨਾਂ ਇਸ ਅਜ਼ੀਮ ਸੂਫ਼ੀ ਫ਼ਕੀਰ ਨਾਲ ਜੁੜਿਆ ਹੋਇਆ ਹੈ। ਇਹੀ ਕਾਰਨ ਹੈ ਕਿ 'ਚਿੱਲਾ ਬਾਬਾ ਫ਼ਰੀਦ' ਅਤੇ 'ਗੁਰਦੁਆਰਾ ਗੋਦੜੀ ਸਾਹਿਬ' ਤੋਂ ਇਲਾਵਾ 'ਬਾਬਾ ਫ਼ਰੀਦ ਯੂਨੀਵਰਸਿਟੀ ਔਵ ਮੈਡੀਕਲ ਸਾਇੰਸਿਜ਼' (1998 ਵਿਚ ਕਾਇਮ ਹੋਈ), 'ਬਾਬਾ ਫ਼ਰੀਦ ਖੰਡ ਮਿੱਲ' (1986) ਅਤੇ 'ਬਾਬਾ ਫ਼ਰੀਦ ਪਬਲਿਕ ਸਕੂਲ' ਵਰਗੇ ਨਵੇਂ ਬਣੇ ਇਦਾਰੇ ਵੀ ਬਾਬਾ ਫ਼ਰੀਦ ਜੀ ਦੇ ਪਵਿੱਤਰ ਨਾਮ ਨਾਲ ਜੁੜੇ ਹੋਏ ਹਨ। ਫ਼ਰੀਦਕੋਟ ਅਤੇ ਇਸ ਦੇ ਆਸ-ਪਾਸ ਵੱਸਣ ਵਾਲੇ ਲੋਕ ਫ਼ਰੀਦ ਜੀ ਨੂੰ ਬੇਅੰਤ ਮੁਹੱਬਤ ਕਰਦੇ ਹਨ ਅਤੇ ਉਸ ਦੇ ਦਰੋਂ-ਘਰੋਂ ਖ਼ੁਸ਼ੀਆਂ ਤੇ ਖੇੜਿਆਂ ਦੀ ਮੰਗ ਕਰਦੇ ਰਹਿੰਦੇ ਹਨ।

ਫ਼ਰੀਦਕੋਟ ਸ਼ਹਿਰ ਉੱਪਰ ਬਾਬਾ ਫ਼ਰੀਦ ਜੀ ਦੀ ਮਿਹਰ ਦਾ ਮੀਂਹ ਨਿਰੰਤਰ ਵੱਸਦਾ ਰਹਿੰਦਾ ਹੈ।



# ਬਾਬਾ ਫ਼ਰੀਦ ਜੀ ਨਾਲ ਸੰਬੰਧਿਤ ਫ਼ਰੀਦਕੋਟ ਦੀਆਂ ਤਸਵੀਰਾਂ



## ਸ: ਇੰਦਰਜੀਤ ਸਿੰਘ ਖ਼ਾਲਸਾ

ਫ਼ਰੀਦਕੋਟ ਵਿਚ ਬਾਬਾ ਫ਼ਰੀਦ ਜੀ ਦੇ ਸ਼ੁਭ ਨਾਮ ਨਾਲ ਜਿੰਨੀਆਂ ਵੀ ਸੰਸਥਾਵਾਂ ਖੜੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਸਾਰੀਆਂ ਦੀ ਰੂਹਿ-ਰਵਾਂ ਸ: ਇੰਦਰਜੀਤ ਸਿੰਘ ਖ਼ਾਲਸਾ, ਐਡਵੋਕੇਟ ਹਨ। ਗੋਦੜੀ ਅਸਥਾਨ ਬਾਬਾ ਫ਼ਰੀਦ, ਚਿੱਲਾ ਬਾਬਾ ਫ਼ਰੀਦ, ਬਾਬਾ ਫ਼ਰੀਦ ਪਬਲਿਕ ਸਕੂਲ, ਬਾਬਾ ਫ਼ਰੀਦ ਲਾਅ ਕਾਲਜ, ਸਭ ਦੇ ਮੁਖ ਸੇਵਾਦਾਰ ਖ਼ਾਲਸਾ ਜੀ ਹੀ ਹਨ। ਸੰਨ 1970 ਤੋਂ ਬਾਅਦ ਬਾਬਾ ਫ਼ਰੀਦ ਜੀ ਦਾ ਆਗਮਨ-ਪੁਰਬ ਵੱਡੀ ਪੱਧਰ ਉੱਤੇ ਮਨਾਇਆ ਜਾ ਰਿਹਾ ਹੈ। ਇਸ ਮੌਕੇ ਉੱਤੇ ਗ਼ਰੀਬ ਵਿਦਿਆਰਥੀਆਂ ਨੂੰ ਵਜ਼ੀਫ਼ੇ ਦਿੱਤੇ ਜਾਂਦੇ ਹਨ। 51-51 ਹਜ਼ਾਰ ਰੁਪੈ ਦੇ ਦੋ ਅਵਾਰਡ—ਈਮਾਨਦਾਰੀ ਲਈ '**ਬਾਬਾ ਫ਼ਰੀਦ ਅਵਾਰਡ**' ਤੇ ਮਨੁੱਖਤਾ ਦੀ ਸੇਵਾ ਲਈ '**ਭਗਤ ਪੂਰਨ ਸਿੰਘ ਅਵਾਰਡ**' ਦਿੱਤੇ ਜਾਂਦੇ ਹਨ।




## ਗੋਦੜੀ ਅਸਥਾਨ ਬਾਬਾ ਫ਼ਰੀਦ

ਕੋਟਕਪੂਰੇ ਤੇ ਫ਼ਰੀਦਕੋਟ ਦੇ ਦਰਮਿਆਨ ਜੰਗਲ ਵਿਚ ਬਾਬਾ ਫ਼ਰੀਦ ਜੀ ਦੀ ਗੋਦੜੀ ਨਾਲ ਸੰਬੰਧਿਤ ਦੰਦ-ਕਥਾ ਦੀ ਇਕ ਛੋਟੀ ਜਿਹੀ ਯਾਦਗਾਰ ਹੁੰਦੀ ਸੀ। ਹੁਣ ਇਸ ਯਾਦਗਾਰ ਨੂੰ ਵਧੀਆ ਬਣਾ ਕੇ ਗੁਰਦੁਆਰਾ ਗੋਦੜੀ ਸਾਹਿਬ ਦਾ ਹਿੱਸਾ ਬਣਾ ਦਿੱਤਾ ਗਿਆ ਹੈ।



**ਗੁਰਦੁਆਰਾ ਗੋਦੜੀ ਸਾਹਿਬ**

ਗੋਦੜੀ ਸਾਹਿਬ ਵਾਲੀ ਥਾਂ ਉੱਤੇ ਹੁਣ ਬੜਾ ਖ਼ੂਬਸੂਰਤ ਗੁਰਦੁਆਰਾ ਬਣਾ ਦਿੱਤਾ ਗਿਆ ਹੈ, ਜਿਸ ਦਾ ਨਾਂ ਹੈ **'ਗੁਰਦੁਆਰਾ ਗੋਦੜੀ ਸਾਹਿਬ'**। ਇਸ ਗੁਰਦੁਆਰੇ ਵਿਚ ਇਕ ਹਾਲ ਦੀ ਉਸਾਰੀ 1986 ਵਿਚ ਕੀਤੀ ਗਈ ਸੀ।



**ਗੁਰਦੁਆਰਾ ਗੋਦੜੀ ਸਾਹਿਬ ਦਾ ਮਾਤਾ ਗੁਜਰੀ ਦੀਵਾਨ ਹਾਲ**

ਇਸ ਹਾਲ ਵਿਚ 10,000 ਬੰਦਿਆਂ ਦੇ ਬੈਠਣ ਦੀ ਥਾਂ ਹੈ।



**ਚਿੱਲਾ ਬਾਬਾ ਫ਼ਰੀਦ**

ਫ਼ਰੀਦਕੋਟ ਦੇ ਕਿਲ੍ਹੇ ਦੇ ਸਾਹਮਣੇ ਕਰ ਕੇ ਇਹ ਛੋਟਾ ਜਿਹਾ ਅਸਥਾਨ ਹੁੰਦਾ ਸੀ। ਦੰਦ-ਕਥਾ ਅਨੁਸਾਰ ਲੱਗੇ ਵਣ ਦੇ ਰੁੱਖ ਨਾਲ ਬਾਬਾ ਜੀ ਨੇ ਆਪਣੇ ਹੱਥ ਪੂੰਝੇ ਸਨ। ਹੁਣ ਇਸ ਚਿੱਲੇ ਦੀ ਇਮਾਰਤ ਨੂੰ ਨਵਾਂ ਰੂਪ ਦਿੱਤਾ ਜਾ ਚੁੱਕਾ ਹੈ। ਮਹਿਕਮਾ ਮਾਲ ਦੇ ਕਾਗ਼ਜ਼ਾਂ ਵਿਚ ਅੱਜਕਲ ਇਸ ਨੂੰ '**ਚਿੱਲਾ**' ਦੀ ਥਾਂ '**ਟਿੱਲਾ**' ਲਿਖਿਆ ਹੋਇਆ ਹੈ।



**ਬਾਬਾ ਫ਼ਰੀਦ ਲਾਅ ਕਾਲਜ**

ਇਹ ਕਾਲਜ 20 ਅਪ੍ਰੈਲ, 2003 ਤੋਂ ਚੱਲ ਰਿਹਾ ਹੈ। ਇਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੇ ਬਾਰ ਕਾਊਂਸਿਲ ਆਫ਼ ਇੰਡੀਆ ਵੱਲੋਂ ਮਾਨਤਾ ਮਿਲੀ ਹੋਈ ਹੈ।




**ਬਾਬਾ ਫ਼ਰੀਦ ਪਬਲਿਕ ਸਕੂਲ**

1993 ਤੋਂ ਫ਼ਰੀਦਕੋਟ ਵਿਚ ਬਾਬਾ ਫ਼ਰੀਦ ਪਬਲਿਕ ਸਕੂਲ ਜਾਰੀ ਹੈ।



# ਬਾਬਾ ਫ਼ਰੀਦ ਜੀ ਦੇ ਜੰਮਣ-ਮਰਨ ਦੀਆਂ ਤਾਰੀਖ਼ਾਂ*

ਸੁਰਗਵਾਸੀ ਅੱਲਾਮਾ ਅਖ਼ਲਾਕ ਹੁਸੈਨ ਦਿਹਲਵੀ ਸੂਫ਼ੀਆਂ ਦੀ ਚਿਸ਼ਤੀ ਸੰਪ੍ਰਦਾਇ ਦੇ ਮੰਨੇ-ਪੜਮੰਨੇ ਵਿਦਵਾਨ ਸਨ। ਉਹ ਇਸ ਸੰਪ੍ਰਦਾਇ ਬਾਰੇ ਛਪੇ-ਅਣਛਪੇ ਅਰਬੀ, ਫ਼ਾਰਸੀ ਤੇ ਉਰਦੂ ਸਰੋਤਾਂ ਦੇ ਬੜੇ ਖ਼ੁਰਦਬੀਨ ਤੇ ਘੋਖੀ ਵਿਸ਼ੇਸ਼ੱਗ ਸਨ। ਉਨ੍ਹਾਂ ਨੇ ਬਾਬਾ ਫ਼ਰੀਦ ਸਮੇਤ, ਵੱਡੇ ਚਿਸ਼ਤੀ ਆਗੂਆਂ ਬਾਰੇ ਲੇਖਕਾਂ, ਅਨੁਵਾਦਕਾਂ ਤੇ ਪ੍ਰਕਾਸ਼ਕਾਂ ਵੱਲੋਂ ਉਲਝਾਈਆਂ ਕਈ ਤਾਣੀਆਂ ਸੁਲਝਾਈਆਂ, ਭੁਲੇਖੇ ਦੂਰ ਕੀਤੇ ਤੇ ਪੁਰਾਤਨ ਪੁਸਤਕਾਂ ਦੇ ਮੂਲ ਪਾਠ ਬਹਾਲ ਕੀਤੇ। ਆਪ ਅੰਗਰੇਜ਼ੀ ਨਾਂ-ਮਾਤਰ ਹੀ ਜਾਣਦੇ ਸਨ ਪਰ ਉਰਦੂ ਜ਼ਬਾਨ ਉੱਤੇ ਉਨ੍ਹਾਂ ਦਾ ਪੂਰਾ ਅਧਿਕਾਰ ਸੀ। ਮੇਰੀ ਬੇਨਤੀ ਮੰਨ ਕੇ ਉਨ੍ਹਾਂ ਨੇ *Journal of Sikh Studies* ਲਈ ਬਾਬਾ ਜੀ ਦੇ ਜਨਮ ਤੇ ਚਲਾਣੇ ਦੀਆਂ ਮਿਤੀਆਂ ਬਾਰੇ, ਉਰਦੂ ਵਿਚ ਇਕ ਲੇਖ ਭੇਜਿਆ, ਜੋ ਮੈਂ ਅੰਗਰੇਜ਼ੀ ਵਿਚ ਅਨੁਵਾਦ ਕਰ ਕੇ ਰਿਸਾਲੇ ਦੀ ਤੀਜੀ ਜਿਲਦ ਦੇ ਦੂਜੇ ਅੰਕ (ਅਗਸਤ 1976) ਵਿਚ ਛਾਪ ਦਿੱਤਾ। ਇਸ ਤੋਂ ਬਾਅਦ ਵੀ, ਉਨ੍ਹਾਂ ਦਾ ਇਕ ਹੋਰ ਲੇਖ ਰਿਸਾਲੇ ਦੀ ਜਿਲਦ VI, ਨੰ. 2, ਅਗਸਤ 1979 ਵਾਲੇ ਅੰਕ ਵਿਚ ਛਪਿਆ ਸੀ। ਸੁਰਗਵਾਸੀ ਲੇਖਕ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਧੰਨਵਾਦ ਨਾਲ ਇਹ ਨਿਰਣਾਇਕ ਲੇਖ ਇਸ ਕਿਤਾਬ ਦੇ ਤੀਜੇ ਭਾਗ ਵਿਚ ਛਾਪਿਆ ਜਾ ਰਿਹਾ ਹੈ। ਆਸ ਹੈ ਭਾਰਤ ਤੇ ਪਾਕਿਸਤਾਨ ਦੇ ਵਿਦਵਾਨ, ਅੱਗੋਂ ਲਈ, ਬਾਬਾ ਜੀ ਦੀਆਂ ਇਨ੍ਹਾਂ ਦੁਪਾਸੀ ਮਿਤੀਆਂ ਬਾਰੇ ਭਰਮ-ਮੁਕਤ ਹੋ ਜਾਣਗੇ।

According to Hazrat Nizamud-din Auliya, Baba Farid Ganj-i-Shakar lived for 93 long years. Amir Hasan Alai Sijzi says, in *Fawaidul-Fuad*, "When asked about the age of the Sheikh (i.e. the Baba), he (the Auliya) replied that it was 93 years." (page 3, Chiranji Lal edition). At another place, we come across the following statement, "...he said, were you (the Auliya) present at the time of the demise of the Sheikh (the Baba) ? There were tears in his eyes when he said, "in the month of Shawwal, he had sent me to Delhi. His death occurred on the night of the 5th of Muharram." (page 53).

It is evident from this statement that Baba Farid breathed his last within 43 months from some date in Shawwal to the 5th of Muharram. Amir Khurd Syed Mohammad Kirmani, quoting from a document written in Hazrat Nizamud-din's own hand, says in *Siyarul-Auliya* :

> The Sultan of Sheiks (the Auliya), has written with his own auspicious pen that 'the Chief of All The Sheikhs of The World (Baba Farid)...called me after prayers on Friday, the 25th of Jamadil-Awwal of A.H. 669 and deposited the secretions of his auspicious mouth in my mouth.' *(page 103)*

---

* ਇਹ ਲੇਖ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਰਿਸਾਲੇ *Journal of Sikh Studies*, ਜਿਲਦ III, ਨੰਬਰ 2, ਅਗਸਤ 1976 ਵਿਚ ਛਪਿਆ ਸੀ। ਇਸ ਲੇਖ ਰਾਹੀਂ ਪਹਿਲੀ ਵਾਰ ਬਾਬਾ ਫ਼ਰੀਦ ਜੀ ਦੇ ਜਨਮ ਤੇ ਮਰਨ ਦੀਆਂ ਮਿਤੀਆਂ ਨਵੇਂ ਸਿਰਿਓਂ ਨਿਸਚਿਤ ਕੀਤੀਆਂ ਗਈਆਂ ਸਨ। ਇਸ ਲੇਖ ਦੇ ਛਪਣ ਵੇਲੇ ਮੈਂ ਇਸ ਰਿਸਾਲੇ ਦਾ ਮੁਖ ਸੰਪਾਦਕ ਸਾਂ ਤੇ ਮੈਂ ਹੀ ਇਸ ਦਾ ਉਰਦੂ ਤੋਂ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਸੀ। ਇਸ ਲੇਖ ਲਈ ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਧੰਨਵਾਦੀ ਹਾਂ। *—ਪ੍ਰੀਤਮ ਸਿੰਘ*



This statement is very important being highly dependable and authentic. It was copied by Amir Khurd from a document written in Hazrat Nizamud-din Auliya's own hand. The incident concerns Hazrat Nizamud-din himself and it must have been in view of the importance of the incident that he committed it to writing in the form of a memorandum. The day, date, month, year—even the time of the day have been faithfully recorded. Probably, no other entry has come down to us with such scrupulous detail. The evidence of the calendar also corroborates the statement as the 25th of Jamadil-Awwal, A.H. 669, falls on a Friday—(*Taqweemi-Hijree va Isvee* by Abun-Nasr Khalid).

Later, in his work, Amir Khurd makes another statement :

> On the first of Sha'ban, 669 A.H., I made a request to the Chief of All the Sheikhs of the World (the Baba), which he granted and offered prayers for my welfare. My request was that I might not have to wander from door to door.

In all the above-quoted statements, full care was taken to give the dates not only in digits but in Arabic prose also. Thus there is no room at all for doubt about the authenticity of this date, A.H. 669, and on the basis of this date, we may say conclusively that Baba Farid was alive in A.H. 669. If that is so, how can he be dead in A.H. 664 ?

Moreover, Hazrat Nizamud-din Auliya is found making still another statement. It relates to the bestowal of an important gift upon him by his mentor. Writes Amir Khurd :

> The Sultan of the Sheikhs (the Auliya) said...'one day Hazrat Baba Sahib called me, it was the 13th of *Ramazan*, A.H. 669. He wanted me to bring a paper to write the Authority Letter in my favour. The paper was brought and he wrote the Authority Letter. *(Siyar-ul-Auliya, page 116)*

From this statement also, we get the year A.H. 669 corroborated and it is made clear that Hazrat Baba Sheikh Farid was alive during this year which fell in Balban's reign. Balban ascended the throne on 13th of Jamadil-Awwal, A.H. 664, (A.D. 1265). "Sultan Ghias-ud-din Balban ascended the throne of the kingdom in the White House on the 13th of Jamadil-Awwal A.H. 664". (*Tarikh-i-Mubarak Shahi*, pages 39-40). Dr. Ishwari Prasad and other eminent historians also follow the same date of Balban's accession to the throne. Ziai-Barni, the famous historian writes :

> In the early days of Balban's rule, the Chief of All the Sheikhs of the World, Faridud-din Masud Ganj-i-Shakar, The Pivot of The World and The Refuge of The Whole Universe brought people of these surrounding areas under his protective wings. Occasionally, miracles did happen and on account of his exalted speech, the people were saved from the troubles of this and the next world. *(Tarikhi-Ferozeshahi by Barni, page 112)*

It is evident from the above statement of Ziai-Barni that Baba Farid was alive

during Balban's reign. Ziai-Barni's statement is dependable and important because he was very close to Hazrat Nizamud-din Auliya and used to avail of his company.



Another proof of Baba Farid being alive in Balban's reign is that when the Baba permitted Hazrat Nizamud-din to leave station for the last time, he provided him with a few coins as his travelling allowance. These have been named as Sultani and Ghiasi, the coins which belong to Balban's reign. Writes Amir Khurd :

> Hazrat Mahbubi-Ilahi said, 'the last days of Baba Sahib were spent in poverty. When he was almost at his death-bed, I was present there. It was the month of *Ramazan.* Very small quantity of food was brought in... He, (the Auliya) stated that when he was allowed to leave Ajodhan, Baba Sahib blessed him with a Sultani. *(Siyarul-Auliya, page 66)*

Elsewhere he states, "At the time of my departure, Baba Sahib very graciously gave me one Dokani Ghiasi as my travelling expense. (*Siyarul-Auliya*, page 131).

According to the expert numismatists Sultani and Dokani Ghiasi are two names of the same coin which was current during Balban's reign. As both these statements are made by Hazrat Nizamud-din himself, there is absolutely no scope for doubting their authenticity. It is very clear that Baba Farid was alive during Balban's reign otherwise how could he pass on the coins which gained currency during Balban's time ? Amir Khurd quotes an excerpt from a letter written by Baba Farid to Sultan Ghiasud-din Balban at the request of somebody. Says Khurd, "Shaikh Nasirud-din Mahmud, God's mercy be upon him, told me that somebody aproached Baba Sahib to give him a letter for Sultan Ghiasud-din Balban. At this he wrote the following words : Then follows the copy of the letter in Arabic. (*Siyarul-Auliya*, page 71).

Thus, there are a number of conclusive facts that testify that Baba Farid was alive during Balban's early days. We have the authority of Hazrat Nizamud-din himself about the Baba being alive in the month of *Ramazan* A.H. 669. The Auliya arrived in Delhi in the month of Shawwal of the same year on an unspecified date. After a few days, i.e. on the 5th of Muharram, Hazrat Baba Sahib breathed his last. This must have been in A.H. 670 (A.D. 1271) only and not in A.H. 664. This date is corroborated by some other old *tazkiras* also. For instance, Mufti Ghulam Sarvar Lahori says, "the authors of *Mukhbirul-Wasilin, Tazkiratul-ashikin and Shajra-i-Chishtia* give the date as A.H. 670 on the basis of authentic references. The researches of the late Mirza Abdus-Sattar Beg, the writer of *Masalikus-Salikin* also led him to the same conclusion. He has given the death-date of Hazrat Baba Farid as A.H. 670 (volume II, page 388).

The writers who, in spite of so many authentic facts, declare Muharram 5, A.H. 664 as the date of Baba Sahib's demise, in a way, reject all the statements made by Hazrat Nizamud-din himself and all other truthful scholars. Their position is, on the face of it, quite shaky. In fact, their whole case depends upon the date given in the Chiranji Lal edition of *Siyarul-Auliya* (page 66), which has now been



established to be thoroughly apocryphal. In the first place, it is not found at the proper place and secondly, it is not in consonance with the characteristic beauty, freshness and maturity of Amir Khurd's style.

Habitually, Amir Khurd writes all his dates in Arabic prose, without any exception, but in the statement referred to above, the date has been given in Persian prose. Further, in the old and dependable manuscripts of *Siyarul-Auliya*, the alleged portion does not at all occur. The oldest manuscript of *Siyarul-Auliya*, now available in the library of the Royal Asiatic Society, Calcutta, is dated A.H. 1040 (A.D. 1620), a photostat of which is in the personal library of the author of this article.

The apocryphal portion in which the date of Baba Sahib's death is given as A.H. 664, was composed during the reign of Mohammad Shah and is found in those manuscripts only which were copied from the forged versions. In all other manuscripts, this portion is missing.

In short, the death of Baba Farid occurred in A.H. 670. (A.D. 1271). As, according to Hazrat Nizamud-din, the former lived for 93 years, the date of his birth would be A.H. 577 (A.D. 1178). Sultan Khusro, the last ruling descendant of Sultan Mahmud Ghaznavi, was the ruler of the Punjab at that time.

(Note : All references to *Siyarul-Auliya* relate to Chiranji Lal edition, where not stated otherwise).

(**ਨੋਟ :** ਸੁਰਗਵਾਸੀ ਪ੍ਰੋ. ਮੁਹੱਮਦ ਆਸਿਫ਼ ਖ਼ਾਨ ਨੇ ਆਪਣੀ ਕਿਤਾਬ *ਆਖਿਆ ਬਾਬਾ ਫ਼ਰੀਦ ਨੇ* (1978 ਈਸਵੀ) ਵਿਚ ਅੱਲਾਮਾ ਅਖ਼ਲਾਕ ਹੁਸੈਨ ਦੀਆਂ ਮਿੱਤੀਆਂ ਨੂੰ ਠੀਕ ਨਾ ਮੰਨਦੇ ਹੋਏ ਬਾਬਾ ਜੀ ਦਾ ਜਨਮ 1188 ਈਸਵੀ ਵਿਚ ਤੇ ਚਲਾਣਾ 7 ਮਈ, 1280 ਈਸਵੀ ਮੰਗਲਵਾਰ ਵਾਲੇ ਦਿਹਾੜੇ ਮੰਨਿਆ ਹੈ।)





# ਚਿਸ਼ਤੀ ਸੰਪ੍ਰਦਾਇ ਦੇ ਆਗੂਆਂ ਦਾ ਸ਼ਜਰਾ

ਜਿੱਥੋਂ ਤਕ ਮੈਨੂੰ ਪਤਾ ਹੈ, *ਸਿਅਰੁਲ-ਔਲੀਆ* ਪਹਿਲੀ ਕਿਤਾਬ ਹੈ, ਜਿਸ ਵਿਚ ਚਿਸ਼ਤੀ ਆਗੂਆਂ ਦਾ ਕ੍ਰਮਿਕ ਵੇਰਵਾ ਦਿੱਤਾ ਹੋਇਆ ਹੈ। ਲੇਖਕ ਅਮੀਰ ਖ਼ੁਰਦ ਅਨੁਸਾਰ ਹਜ਼ਰਤ ਮੁਹੰਮਦ ਸਾਹਿਬ ਨੇ ਫ਼ਕੀਰੀ ਦੀ ਗੋਦੜੀ ਆਪਣੇ ਜਵਾਈ ਹਜ਼ਰਤ ਅਲੀ ਜੀ ਨੂੰ ਬਖ਼ਸ਼ੀ ਤੇ ਹਜ਼ਰਤ ਅਲੀ ਜੀ ਨੇ ਫ਼ਕੀਰਾਂ ਜਾਂ ਸੂਫ਼ੀ ਦਰਵੇਸ਼ਾਂ ਦੀ ਸੰਪ੍ਰਦਾਇ ਨੂੰ ਬਸਰੇ ਦੇ ਖ਼੍ਵਾਜਾ ਹਸਨ ਰਾਹੀਂ ਅੱਗੇ ਤੋਰਿਆ। ਹਜ਼ਰਤ ਮੁਹੰਮਦ ਸਾਹਿਬ ਦੇ ਪਿੱਛੋਂ, ਉਨ੍ਹਾਂ ਦੀ ਗੱਦੀ ਉੱਤੇ ਕੁੱਲ ਚਾਰ ਪ੍ਰਮਾਣਿਤ ਖ਼ਲੀਫ਼ੇ ਬੈਠੇ—ਹਜ਼ਰਤ ਅਬੂ ਬਕ੍ਰ, ਹਜ਼ਰਤ ਉਮਰ, ਹਜ਼ਰਤ ਉਸਮਾਨ ਤੇ ਹਜ਼ਰਤ ਅਲੀ। ਇਨ੍ਹਾਂ ਦੇ ਬਾਅਦ ਇਸਲਾਮ ਦੀ ਕੇਂਦਰੀ ਅਗਵਾਈ ਖਿੰਡ ਗਈ ਤੇ ਰਾਜਾਸ਼ਾਹੀ ਦੀ ਚੜ੍ਹਤ ਹੋ ਗਈ। ਜੇ ਤਾਂ ਇਸਲਾਮ ਦੀ ਸਾਰੀ ਸ਼ਕਤੀ ਨਿੱਤ ਨਵੇਂ ਦੇਸ ਨੂੰ ਪਰਾਜਿਤ ਕਰਨ, ਰਾਜ-ਪ੍ਰਬੰਧ ਨੂੰ ਸਵਾਹਰਾ ਕਰਨ ਅਤੇ ਜਿਸਮਾਨੀ ਮੰਗਾਂ ਦੀ ਰੱਜ ਕੇ ਪੂਰਤੀ ਕਰਨ ਵੱਲ ਹੀ ਲੱਗੀ ਰਹਿੰਦੀ ਤਾਂ ਇਸਲਾਮ ਨੇ ਜਨਤਾ ਦੇ ਦਿਲ ਵਿਚ ਇਕ ਸਜੀਵ ਤੇ ਕਲਿਆਣਕਾਰੀ ਧਰਮ ਦਾ ਬਿੰਬ ਬਣਾਉਣ ਦੀ ਥਾਂ, ਛੇਤੀ ਹੀ, ਰਸਮਾਂ, ਮੰਤਰਾਂ ਤੇ ਟੂਣਿਆਂ ਤਕ ਸੀਮਿਤ ਹੋ ਕੇ ਰਹਿ ਜਾਣਾ ਸੀ, ਪਰ ਇਸਲਾਮ ਦੀ ਕਿਸਮਤ ਚੰਗੀ ਸੀ ਕਿ, ਉਸ ਦੀ ਸਿਆਸੀ ਚੜ੍ਹਤ ਦੇ ਨਾਲ ਨਾਲ ਉਪਜ ਪਿਆ ਸੂਫ਼ੀਵਾਦ, ਜੋ ਸ਼ਹਿਰਾਂ ਦੀ ਸ਼ਾਨ-ਸ਼ੌਕਤ ਛੱਡ ਕੇ ਪਿੰਡਾਂ ਵਿਚ ਜਾ ਵੜਿਆ, ਜਿੱਥੇ ਆਮ ਲੋਕ ਰਹਿੰਦੇ ਸਨ। ਸੂਫ਼ੀਆਂ ਨੇ ਉਨ੍ਹਾਂ ਵਾਲੀ ਹਰ ਤੰਗੀ-ਤੁਰਸ਼ੀ ਹੰਢਾਈ ਤੇ ਰੁੱਖੀ-ਸੁੱਕੀ ਖਾ ਕੇ ਇਸਲਾਮ ਦੀ ਸਦਾਚਾਰੀ ਰੂਹਾਨੀਅਤ ਦੇ ਨਮੂਨੇ ਬਣ ਕੇ ਵਿਖਾਇਆ। ਇਉਂ ਕਰ ਕੇ ਮੁੱਢਲੇ ਸੂਫ਼ੀ ਸਾਧਕਾਂ ਨੇ ਆਪਣਾ ਤੇ ਇਸਲਾਮ ਦਾ ਇਹੋ ਜਿਹਾ ਲੋਕ-ਹਿਤੈਸ਼ੀ ਬਿੰਬ ਉਜਾਗਰ ਕੀਤਾ ਕਿ ਲੋਕਾਂ ਨੂੰ ਇਸਲਾਮ ਵਿੱਚੋਂ ਰਾਹਤ ਮਿਲਣ ਲੱਗ ਪਈ। ਮੰਨਿਆ ਤਾਂ ਇਹ ਜਾਂਦਾ ਹੈ ਕਿ ਸੂਫ਼ੀਆਂ ਦੀ ਬਾਕਾਇਦਾ ਸਿਖਲਾਈ ਲਈ ਅਬੂ ਹਾਸ਼ਮ ਨਾਂ ਦੇ ਸੂਫ਼ੀ ਨੇ ਅੱਠਵੀਂ ਸਦੀ ਈਸਵੀ ਦੇ ਅੱਧ ਵਿਚ ਪਹਿਲੀ ਖ਼ਾਨਗਾਹ ਦੀ ਨੀਂਹ ਰੱਖੀ ਸੀ ਪਰ ਕਾਦਿਰੀ ਸੂਫ਼ੀ ਸੰਪ੍ਰਦਾਇ ਦੇ ਸੰਚਾਲਕ ਸ਼ੈਖ਼ ਅਬਦੁਲ-ਕਾਦਿਰ ਜੀਲਾਨੀ ਜੀ (ਮੌਤ 561 ਹਿਜਰੀ/1166 ਈਸਵੀ) ਨੇ ਸੂਫ਼ੀ ਮਤਿ ਨੂੰ ਇਕ ਵਿਅਕਤੀਗਤ ਸਰੋਕਾਰ ਦੀ ਥਾਂ ਇਕ ਸੰਸਥਾਗਤ ਰੂਪ ਦੇਣ ਦੀ ਅਜਿਹੀ ਦੂਰ-ਪ੍ਰਭਾਵੀ ਕਾਰਵਾਈ ਕੀਤੀ ਕਿ ਉਸ ਦਾ ਅਸਰ ਸਦੀਆਂ ਲੰਘ ਜਾਣ ਦੇ ਬਾਅਦ ਵੀ ਕਾਇਮ ਹੈ। ਉਨ੍ਹਾਂ ਨੇ ਜਿਸ ਪਾਠਸ਼ਾਲਾ ਨੁਮਾ ਸੂਫ਼ੀ ਡੇਰੇ ਦੀ ਬੁਨਿਆਦ ਰੱਖੀ, ਉਸ ਦੇ ਪ੍ਰਬੰਧਕੀ ਨਮੂਨੇ ਦੀਆਂ ਸਾਰੀਆਂ ਸੂਫ਼ੀ ਸੰਪ੍ਰਦਾਵਾਂ ਨੇ ਪੈਰਵੀ ਕੀਤੀ। ਹਜ਼ਰਤ ਮੁਹੰਮਦ ਸਾਹਿਬ ਨੂੰ ਖ਼ੁਦਾ ਵੱਲੋਂ ਭੇਜਿਆ ਗਿਆ ਆਖ਼ਰੀ ਰਸੂਲ ਮੰਨਣ ਤੇ *ਕੁਰਆਨ* ਸ਼ਰੀਫ਼ ਦੇ ਖ਼ੁਦ ਅੱਲਾਹ ਦੇ ਕਲਾਮ ਹੋਣ ਵਿਚ ਅਨਿੰਨ ਵਿਸ਼ਵਾਸ; ਇਸਲਾਮ ਦੇ ਪੰਜ ਰੁਕਨਾਂ-ਕਲਿਮਾਇ-ਸ਼ਹਾਦਤ, ਨਮਾਜ਼, ਰੋਜ਼ਾ, ਜ਼ਕਾਤ ਤੇ ਹੱਜ ਦੀ ਸਖ਼ਤ ਪਾਬੰਦੀ; ਮੁਰਸ਼ਦ ਦੀ ਮੁਕੰਮਲ ਤਾਬੇਦਾਰੀ ਤੇ ਦਰਗਾਹ ਦੇ ਨਿਯਮਾਂ ਦਾ ਬਿਨਾਂ ਕਿਸੇ ਕਿੰਤੂ-ਪਰੰਤੂ ਦੇ ਪਾਲਨ; ਸ਼ਾਨ-ਸ਼ੌਕਤ ਨਾਲੋਂ ਫ਼ਕੀਰੀ ਜੀਵਨ ਨੂੰ ਤਰਜੀਹ ਤੇ ਲੋਕਾਂ ਦਾ ਦੁਖ-ਸੁਖ ਵੰਡਾਉਣ ਵਿਚ ਤਤਪਰਤਾ—ਇਹ ਕੁੱਝ ਕੁ ਨਿਯਮ ਸਨ, ਜਿਨ੍ਹਾਂ ਨੂੰ ਕਾਦਿਰੀਆਂ ਦੇ ਨਮੂਨੇ ਉੱਤੇ, ਚਿਸ਼ਤੀਆਂ, ਸੁਹਰਵਰਦੀਆਂ, ਨਕਸ਼ਬੰਦੀਆਂ ਤੇ ਇਨ੍ਹਾਂ ਵਿੱਚੋਂ ਨਿਕਲੀਆਂ ਹੋਰ ਸੂਫ਼ੀ ਸ਼ਾਖ਼ਾਂ ਨੇ, ਆਪਣੀਆਂ ਦਰਗਾਹਾਂ ਲਈ, ਜਿਉਂ ਦਾ ਤਿਉਂ ਅਪਨਾ ਲਿਆ। ਜੀਲਾਨੀ ਜੀ ਟੱਬਰਦਾਰ ਸਨ। ਚਿਸ਼ਤੀ ਵੀ, ਆਮ ਤੌਰ ਉੱਤੇ, ਟੱਬਰ-ਟੀਰ ਵਾਲੇ ਗ੍ਰਿਹਸਥੀ ਹੀ ਹੁੰਦੇ ਸਨ।

ਚਿਸ਼ਤੀ ਸੰਪ੍ਰਦਾਇ ਦੀ, ਖ਼ਾਸ ਕਰ ਕੇ ਇਸ ਸੰਪ੍ਰਦਾਇ ਦੇ ਭਾਰਤ ਵਿਚ ਪ੍ਰਵੇਸ਼ ਤੋਂ ਬਾਅਦ, ਵੱਡੀ ਪ੍ਰਾਪਤੀ ਇਹ ਰਹੀ ਕਿ ਇਸ ਦੇ ਹਰ ਸ਼ੈਖ਼ ਨੇ ਆਪਣੇ ਬਾਅਦ, ਸੰਪ੍ਰਦਾਇ ਦੀ ਅਗਵਾਈ ਲਈ ਆਪਣੇ



ਸਰਬੋਤਮ ਮੁਰੀਦ ਨੂੰ ਆਪਣਾ ਰੂਹਾਨੀ ਵਾਰਿਸ ਥਾਪਿਆ। ਜਿਹੜੇ ਆਗੂ ਮਿਲਦੇ ਰਹੇ, ਉਹ ਸਾਰੇ ਹੀ ਉੱਚੇ ਰੂਹਾਨੀ ਤੇ ਅਖ਼ਲਾਕੀ ਜੀਵਨ ਵਾਲੇ, ਆਪਣੇ ਧਰਮ-ਗ੍ਰੰਥਾਂ ਦੇ ਪਰਮ ਵਿਦਵਾਨ, ਰਵਾਦਾਰੀ ਤੇ ਭਰੱਪਣ ਦੇ ਮੁਦਈ ਅਤੇ ਅਗਵਾਈ ਦੇ ਗੁਣਾਂ ਨਾਲ ਸੰਪੰਨ ਸਨ। ਜੀਅ ਤਾਂ ਕਰਦਾ ਸੀ ਕਿ ਸਾਰੇ ਚਿਸ਼ਤੀ ਆਗੂਆਂ ਦੇ ਜੀਵਨ-ਚਰਿੱਤਰਾਂ ਦੀਆਂ ਕੁੱਝ ਝਲਕੀਆਂ ਦੇ ਦਿੱਤੀਆਂ ਜਾਣ, ਪਰ ਕਿਤਾਬ ਦੇ ਆਕਾਰ ਦੇ ਵਧ ਜਾਣ ਦੇ ਡਰ ਨੇ ਇਸ ਪਾਸੇ ਨਹੀਂ ਪੈਣ ਦਿੱਤਾ। ਬਾਬਾ ਫ਼ਰੀਦ ਜੀ ਤੋਂ ਇਲਾਵਾ ਹਜ਼ਰਤ ਕੁਤਬੁਦ-ਦੀਨ ਜੀ ਤੇ ਹਜ਼ਰਤ ਨਿਜ਼ਾਮੁਦ-ਦੀਨ ਜੀ ਦੇ ਸੰਖੇਪ ਚਰਿੱਤਰ, ਜੋ ਇਸ ਕਿਤਾਬ ਵਿਚ ਮੌਜੂਦ ਹਨ, ਨਮੂਨੇ ਦਾ ਕੰਮ ਤਾਂ ਦੇ ਹੀ ਸਕਦੇ ਹਨ। ਹਜ਼ਰਤ ਅਲੀ ਤੋਂ ਬਾਅਦ ਜਿਸ ਤਰ੍ਹਾਂ ਚਿਸ਼ਤੀ ਮਹਾਪੁਰਖਾਂ ਦੀ ਲੜੀ ਤੁਰਦੀ ਹੈ, ਉਸ ਦੀ ਤਰਤੀਬ ਏਥੇ ਦਿੱਤੀ ਜਾ ਰਹੀ ਹੈ:



1. ਹਜ਼ਰਤ ਖ਼੍ਵਾਜਾ ਹਸਨ ਬਸਰੀ (ਮੌਤ 111 ਹਿਜਰੀ/729 ਈਸਵੀ)
2. ਹਜ਼ਰਤ ਸ਼ੈਖ਼ ਅਬਦੁਲ-ਵਾਹਿਦ ਬਸਰੀ ਬਿਨ ਜ਼ੈਦ (ਮੌਤ 177 ਹਿਜਰੀ/792 ਈਸਵੀ)
3. ਹਜ਼ਰਤ ਖ਼੍ਵਾਜਾ ਫ਼ੁਜ਼ੈਲ ਬਿਨ ਅੱਯਾਜ਼ (ਮੌਤ 187 ਹਿਜਰੀ/803 ਈਸਵੀ)
4. ਹਜ਼ਰਤ ਖ਼੍ਵਾਜਾ ਇਬਰਾਹੀਮ ਅਦਹਮ ਬਲਖ਼ੀ (ਮੌਤ ਨਾ ਮਾਲੂਮ)
5. ਹਜ਼ਰਤ ਖ਼੍ਵਾਜਾ ਹੁਜ਼ੈਫ਼ਹਤੁਲ-ਮਿਰਅਸ਼ੀ (ਮੌਤ 276 ਹਿਜਰੀ/889 ਈਸਵੀ)
6. ਹਜ਼ਰਤ ਸ਼ੈਖ਼ ਹੁਬੀਰਤੁਲ ਬਸਰੀ (ਮੌਤ 287 ਹਿਜਰੀ/900 ਈਸਵੀ)
7. ਹਜ਼ਰਤ ਖ਼੍ਵਾਜਾ ਮਮਸ਼ਾਦ ਉਲੂਵ ਦੈਨੂਰੀ (ਮੌਤ 298 ਹਿਜਰੀ/910 ਈਸਵੀ)
8. ਹਜ਼ਰਤ ਖ਼੍ਵਾਜਾ ਅਬੂ ਇਸਹਾਕ ਸ਼ਾਮੀ (ਮੌਤ 329 ਹਿਜਰੀ/941 ਈਸਵੀ)
9. ਹਜ਼ਰਤ ਖ਼੍ਵਾਜਾ ਅਬੂ ਅਹਮਦ ਅਬਦਾਲ ਚਿਸ਼ਤੀ (ਮੌਤ 355 ਹਿਜਰੀ/966 ਈਸਵੀ)
10. ਹਜ਼ਰਤ ਖ਼੍ਵਾਜਾ ਅਬੂ ਮੁਹੱਮਦ ਅਬਦਾਲ ਚਿਸ਼ਤੀ (ਮੌਤ 411 ਹਿਜਰੀ/1020 ਈਸਵੀ)
11. ਹਜ਼ਰਤ ਖ਼੍ਵਾਜਾ ਅਬੂ ਯੂਸਫ਼ ਚਿਸ਼ਤੀ (ਮੌਤ 459 ਹਿਜਰੀ/1066 ਈਸਵੀ)
12. ਹਜ਼ਰਤ ਖ਼੍ਵਾਜਾ ਕੁਤਬੁਦ-ਦੀਨ ਮੌਦੂਦ ਚਿਸ਼ਤੀ (ਮੌਤ 527 ਹਿਜਰੀ/1133 ਈਸਵੀ)
13. ਹਜ਼ਰਤ ਖ਼੍ਵਾਜਾ ਹਾਜੀ ਸ਼ਰੀਫ਼ ਜ਼ੰਦਨੀ (ਮੌਤ 612 ਹਿਜਰੀ/1149 ਈਸਵੀ)
14. ਹਜ਼ਰਤ ਖ਼੍ਵਾਜਾ ਉਸਮਾਨ ਹਰਵਨੀ (ਮੌਤ 617 ਹਿਜਰੀ/1220 ਈਸਵੀ)
15. ਹਜ਼ਰਤ ਖ਼੍ਵਾਜਾ ਮੁਈਨੁਦ-ਦੀਨ ਹਸਨ ਸਿਜਜ਼ੀ ਚਿਸ਼ਤੀ (ਮੌਤ 630 ਹਿਜਰੀ/1233 ਈਸਵੀ)
16. ਹਜ਼ਰਤ ਖ਼੍ਵਾਜਾ ਕੁਤਬੁਦ-ਦੀਨ ਬਖ਼ਤਯਾਰ ਕਾਕੀ ਉਸ਼ੀ ਚਿਸ਼ਤੀ (ਮੌਤ 633 ਹਿਜਰੀ/1236 ਈਸਵੀ)
17. ਹਜ਼ਰਤ ਸ਼ੈਖ਼ ਫ਼ਰੀਦੁਦ-ਦੀਨ ਮਸਊਦ ਅਜੋਧਨੀ
    (ਜਨਮ 577 ਹਿਜਰੀ/1181 ਈਸਵੀ, ਮੌਤ 670 ਹਿਜਰੀ 1271 ਈਸਵੀ)
18. ਹਜ਼ਰਤ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ (ਮੌਤ 725 ਹਿਜਰੀ/1325 ਈਸਵੀ)
19. ਹਜ਼ਰਤ ਸ਼ੈਖ਼ ਨਾਸਿਰੁਦ-ਦੀਨ ਮਹਮੂਦ ਚਿਰਾਗ਼ਿ-ਦਿਹਲੀ (ਮੌਤ 757 ਹਿਜਰੀ/1356[1] ਈਸਵੀ)

---

1. ਇਸ ਸੂਚੀ ਦੀਆਂ ਸਾਰੀਆਂ ਤਾਰੀਖ਼ਾਂ ਅੱਲਾਮਾ ਅਖ਼ਲਾਕ ਹੁਸੈਨ ਦਿਹਲਵੀ ਦੀ ਕਿਤਾਬ *ਹਯਾਤਿ-ਤੱਯਬਹ ਹਜ਼ਰਤ ਖ਼੍ਵਾਜਾ ਹਸਨ ਬਸਰੀ*, 1966, ਦਿਹਲੀ, ਕੁਤਬੱ ਖ਼ਾਨਾਇ-ਅੰਜਮਨਿ-ਤਰੱਕੀਇ-ਉਰਦੂ ਦੇ ਪੱਤਰੇ ਨੰਬਰ 61-62 ਤੋਂ ਧੰਨਵਾਦ ਸਹਿਤ ਲਈਆਂ ਗਈਆਂ ਹਨ।



# ਪਾਕ ਪਟਨ ਦੀ ਦਰਗਾਹ ਦੇ ਸੱਜਾਦਾ-ਨਸ਼ੀਨ

*ਸਿਅਰੁਲ-ਔਲੀਆ* ਅਨੁਸਾਰ ਬਾਬਾ ਫ਼ਰੀਦ ਜੀ ਦੇ ਪੰਜ ਸਾਹਿਬਜ਼ਾਦੇ ਸਨ। ਸਭ ਤੋਂ ਵੱਡੇ ਸਨ ਸ਼ੈਖ਼ ਨਾਸਿਰੁਦ-ਦੀਨ ਤੇ ਸਭ ਤੋਂ ਛੋਟੇ ਸਨ ਖ਼ਾਜਾ ਯਅਕੂਬ। ਇਨ੍ਹਾਂ ਦੇ ਵਿਚਕਾਰ ਸਨ ਸ਼ੈਖ਼ ਸ਼ਿਹਾਬੁਦ-ਦੀਨ, ਸ਼ੈਖ਼ ਬਦ੍ਰੁਦ-ਦੀਨ ਸੁਲੇਮਾਨ ਤੇ ਸ਼ੈਖ਼ ਨਿਜ਼ਾਮੁਦ-ਦੀਨ। ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁੱਕਾ ਹੈ, ਬਾਬਾ ਜੀ ਦਾ ਮਜ਼ਾਰ ਅਜੋਧਨ ਦੀ ਫ਼ਸੀਲ ਦੇ ਬਾਹਰਵਾਰ ਬਣਾਉਣ ਦੇ ਇਰਾਦੇ ਨਾਲ ਆਪ ਦੀ ਦੇਹ ਬਾਹਰ ਲਿਜਾਈ ਗਈ, ਪਰ ਉਨ੍ਹਾਂ ਦੇ ਸੁਪੁੱਤਰ ਸ਼ੈਖ਼ ਨਿਜ਼ਾਮੁਦ-ਦੀਨ ਦੇ ਸਮਝਾਉਣ ਦਾ ਨਤੀਜਾ ਇਹ ਹੋਇਆ ਕਿ ਬਾਬਾ ਜੀ ਦੀ ਦੇਹ ਹੁਣ ਵਾਲੀ ਥਾਂ ਦਫ਼ਨਾਈ ਗਈ। ਚੰਗੀ ਗੱਲ ਇਹ ਹੋਈ ਕਿ ਭਰਾਵਾਂ ਵਿਚ ਮਜ਼ਾਰ ਦੀ ਸੇਵਾ-ਸੰਭਾਲ ਲਈ ਕੋਈ ਝਗੜਾ ਨਾ ਹੋਇਆ, ਬਲਕਿ ਸਾਰਿਆਂ ਨੇ ਰਲ ਕੇ ਫ਼ੈਸਲਾ ਕੀਤਾ ਕਿ ਮੁਜਾਵਰੀ ਦੀ ਜ਼ਿੰਮੇਵਾਰੀ ਸ਼ੈਖ਼ ਬਦ੍ਰੁਦ-ਦੀਨ ਸੁਲੇਮਾਨ ਨੂੰ ਸੌਂਪੀ ਜਾਏ। ਇਸ ਤਰ੍ਹਾਂ, ਨਾਸਿਰੁਦ-ਦੀਨ ਤੇ ਸ਼ਿਹਾਬੁਦ-ਦੀਨ ਨੇ, ਜੋ ਵੱਡੇ ਸਨ, ਆਪਣਾ ਹੱਕ ਆਪਣੇ ਛੋਟੇ ਭਰਾ ਦੇ ਹੱਕ ਵਿਚ ਛੱਡ ਦਿੱਤਾ। ਓਦੋਂ ਤੋਂ ਲੈ ਕੇ ਅੱਜ ਤਕ ਸੁਲੇਮਾਨ ਜੀ ਦੀ ਔਲਾਦ ਹੀ ਮਜ਼ਾਰ ਦੀ ਸੇਵਾ-ਸੰਭਾਲ ਦਾ ਕੰਮ ਕਰਦੀ ਆ ਰਹੀ ਹੈ। ਕੁੱਝ ਚਿਰ ਤੋਂ ਸਰਕਾਰ ਨੇ ਦਰਗਾਹ ਦੇ ਪ੍ਰਬੰਧ ਦਾ ਅਧਿਕਾਰ ਮੁਜਾਵਰ ਖ਼ਾਨਦਾਨ ਪਾਸੋਂ ਆਪਣੇ ਹੱਥਾਂ ਵਿਚ ਲੈ ਲਿਆ ਹੋਇਆ ਹੈ। ਫੇਰ ਵੀ, ਖ਼ਾਸ ਖ਼ਾਸ ਉਤਸਵਾਂ ਉੱਤੇ, ਖ਼ਾਨਦਾਨੀ ਸੱਜਾਦਾ-ਨਸ਼ੀਨ (ਦੀਵਾਨ ਸਾਹਿਬ) ਦੀ ਹਾਜ਼ਰੀ, ਰਸਮਾਂ ਦਾ ਜ਼ਰੂਰੀ ਹਿੱਸਾ ਸਮਝੀ ਜਾਂਦੀ ਹੈ।

ਸਾਡੇ ਲਈ ਮੁਜਾਵਰਾਂ ਦੀ ਸੂਚੀ ਦੀ ਅਹਿਮੀਅਤ ਇਸ ਕਰਕੇ ਵੀ ਹੈ ਕਿ ਜਨਮ-ਸਾਖੀਆਂ ਅਨੁਸਾਰ ਗੁਰੂ ਨਾਨਕ ਦੇਵ ਜੀ ਦਾ ਮੇਲ ਪਾਕ ਪਟਨ ਵਿਚ 'ਸੇਖ ਬ੍ਰਹਮ' ਨਾਲ ਹੋਇਆ ਸੀ। ਇਹ 'ਬ੍ਰਹਮ', ਜਾਣੀ 'ਇਬਰਾਹੀਮ' ਗੁਰੂ ਸਾਹਿਬ ਦਾ ਸਮਕਾਲੀ ਸੀ। ਇਸ ਸੂਚੀ ਵਿਚ ਇਬਰਾਹੀਮ ਨਾਂ ਵਾਲੇ ਦੋ ਸੱਜਾਦਾ-ਨਸ਼ੀਨ ਦਿੱਤੇ ਹੋਏ ਹਨ, ਇਕ ਬਾਰ੍ਹਵੇਂ ਨੰਬਰ ਉੱਤੇ ਤੇ ਦੂਜਾ ਪੰਦਰ੍ਹਵੇਂ ਨੰਬਰ ਉੱਤੇ। ਬਾਰ੍ਹਵੇਂ ਨੰਬਰ ਵਾਲੇ 'ਸ਼ੈਖ਼ ਇਬਰਾਹੀਮ' ਨਾਲ ਹੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਹੋਈ ਸੀ।

ਸੱਜਾਦਾ-ਨਸ਼ੀਨਾਂ ਦੀ ਪੂਰੀ ਸੂਚੀ ਲਈ ਮੈਂ ਜਨਾਬ ਸੱਯਦ ਅਫ਼ਜ਼ਲ ਹੈਦਰ ਜੀ ਦਾ ਰਿਣੀ ਹਾਂ। ਮੌਜੂਦਾ ਦੀਵਾਨ ਜਨਾਬ ਮੌਦੂਦ ਮਸਊਦ ਸਾਹਿਬ, ਸੱਯਦ ਅਫ਼ਜ਼ਲ ਹੈਦਰ ਜੀ ਦੀ ਬੇਗਮ ਸਿਲਵੀ ਖ਼ੁਰਸ਼ੀਦ ਫ਼ਰੀਦੀ ਜੀ ਦੇ ਸਭ ਤੋਂ ਵੱਡੇ ਭੈਣ ਜੀ ਦੇ ਸੁਪੁੱਤਰ ਹਨ ਤੇ ਇਸ ਤਰ੍ਹਾਂ ਸੱਯਦ ਸਾਹਿਬ ਦਾ ਪਾਕ ਪਟਨ ਦੇ ਮਜ਼ਾਰ ਨਾਲ ਬਹੁਤ ਨੇੜੇ ਦਾ ਸੰਬੰਧ ਬਣ ਜਾਂਦਾ ਹੈ। ਸੱਜਾਦਾ ਨਸ਼ੀਨਾਂ ਦੀ ਸੱਜਾਦਗੀ ਦੇ ਸੰਨ-ਸੰਮਤ ਨਹੀਂ ਮਿਲ ਸਕੇ। *ਜਵਾਹਰਿ-ਫ਼ਰੀਦੀ* ਦਾ ਲੇਖਕ ਅਲੀ ਅਸਗ਼ਰ ਜ਼ਿਕਰ ਤਾਂ ਆਪਣੇ ਵੇਲੇ ਤਕ ਦੇ ਸੱਜਾਦਾ ਨਸ਼ੀਨਾ ਦਾ ਕਰਦਾ ਹੈ ਪਰ ਬਹੁਤਿਆਂ ਦੇ ਚਲਾਣੇ ਦੀਆਂ ਤਾਰੀਖ਼ਾਂ ਹੀ ਲਿਖਦਾ ਹੈ, ਸੰਨ ਨਹੀਂ ਲਿਖਦਾ ਜਾਂ ਸੱਜਾਦਗੀ ਦੇ ਸਾਲਾਂ ਦਾ ਜ਼ਿਕਰ ਕਰ ਕੇ ਹੀ ਸੰਤੁਸ਼ਟ ਹੋ ਜਾਂਦਾ ਹੈ। ਮੈਨੂੰ ਹੋਰ ਕੋਈ ਸੋਮਾ ਇਨ੍ਹਾਂ ਤਾਰੀਖ਼ਾਂ ਲਈ ਅਜੇ ਤਕ ਨਹੀਂ ਲੱਭਾ।

## ਪਾਕ ਪਟਨ ਦੀ ਦਰਗਾਹ ਦੇ ਸੱਜਾਦਾ-ਨਸ਼ੀਨ

1. ਸ਼ੈਖ਼ ਬਦ੍ਰੁਦ-ਦੀਨ ਸੁਲੇਮਾਨ
2. ਸ਼ੈਖ਼ ਅਲਾਉਦ-ਦੀਨ
3. ਸ਼ੈਖ਼ ਮੁਇੱਜ਼ੁਦ-ਦੀਨ





4. ਸ਼ੈਖ਼ ਫ਼ਜ਼ਲ
5. ਸ਼ੈਖ਼ ਮੁਨੱਵਰ
6. ਸ਼ੈਖ਼ ਨੂਰੁਦ-ਦੀਨ
7. ਸ਼ੈਖ਼ ਬਹਾਉਦ-ਦੀਨ
8. ਸ਼ੈਖ਼ ਮੁਹੱਮਦ
9. ਸ਼ੈਖ਼ ਅਹਮਦ
10. ਸ਼ੈਖ਼ ਅਤਾ ਉੱਲਾਹ
11. ਸ਼ੈਖ਼ ਮੁਹੱਮਦ
12. ਸ਼ੈਖ਼ ਇਬਰਾਹੀਮ
13. ਸ਼ੈਖ਼ ਤਾਜੁਦ-ਦੀਨ ਮਹਮੂਦ
14. ਸ਼ੈਖ਼ ਫ਼ੈਜ਼ੁੱਲਾਹ
15. ਸ਼ੈਖ਼ ਇਬਰਾਹੀਮ
16. ਸ਼ੈਖ਼ ਮੁਹੱਮਦ
17. ਸ਼ੈਖ਼ ਮੁਹੱਮਦ ਅਸ਼ਰਫ਼
18. ਸ਼ੈਖ਼ ਮੁਹੱਮਦ ਸਈਦ
19. ਸ਼ੈਖ਼ ਮੁਹੱਮਦ ਯੂਸਫ਼
20. ਸ਼ੈਖ਼ ਅਬਦੁੱਸ-ਸੁਬਹਾਨ
21. ਸ਼ੈਖ਼ ਗ਼ੁਲਾਮ ਰਸੂਲ
22. ਸ਼ੈਖ਼ ਮੁਹੱਮਦ ਯਾਰ
23. ਸ਼ੈਖ਼ ਸ਼ਰਫ਼ੁਦ-ਦੀਨ
24. ਸ਼ੈਖ਼ ਅੱਲਾਹ ਜਿਵਾਇਆ
25. ਸ਼ੈਖ਼ ਸੱਯਦ ਮੁਹੱਮਦ[1]
26. ਦੀਵਾਨ ਗ਼ੁਲਾਮ ਕੁਤਬੁਦ-ਦੀਨ
27. ਦੀਵਾਨ ਮੌਦੂਦ ਮਸਊਦ



1. ਡਾ. ਖ਼ਲੀਕ ਅਹਿਮਦ ਨਿਜ਼ਾਮੀ ਜੀ ਦੀ ਕਿਤਾਬ *The Life and Times of Farid-ud-Din Ganj-i-Shakar* (1973) ਦੇ 'D' ਜ਼ਮੀਮੇ ਵਿਚ 25ਵੇਂ ਸੱਜਾਦਾ ਨਸ਼ੀਨ ਦਾ ਨਾਮ ਸ਼ੈਖ਼ ਸ਼ਰਫੁਦ-ਦੀਨ ਦਿੱਤਾ ਮਿਲਦਾ ਹੈ (ਸਫ਼ਾ 123)।



# ਡਾ. ਖ਼ਲੀਕ ਅਹਿਮਦ ਜੀ ਦੀ ਬਦਲੀ ਹੋਈ ਰਾਏ

ਡਾ. ਖ਼ਲੀਕ ਅਹਿਮਦ ਮੱਧ ਕਾਲ ਦੇ ਇਸਲਾਮੀ ਇਤਿਹਾਸ ਦੇ ਬੜੇ ਵੱਡੇ ਖੋਜੀ ਸਨ। ਜਦੋਂ 1955 ਵਿਚ ਉਨ੍ਹਾਂ ਦੀ ਕਿਤਾਬ *The Life & Times of Shaikh Farid-ud-Din Ganj-i-Shakar* ਛਪੀ ਤਾਂ ਕਿਤਾਬ ਦੇ C ਜ਼ਮੀਮੇ ਵਿਚ ਬਾਬਾ ਫ਼ਰੀਦ ਜੀ ਦੀ ਰਚਨਾ ਬਾਰੇ ਜੋ ਰਾਏ ਪ੍ਰਗਟਾਈ ਸੀ, ਉਸ ਦਾ ਹਵਾਲਾ ਅਸੀਂ 'ਮੁੱਢਲੀ ਗੱਲ' ਵਿਚ ਦੇ ਆਏ ਹਾਂ। ਓਦੋਂ ਉਨ੍ਹਾਂ ਦਾ ਯਕੀਨ ਸੀ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਦਾ ਕਰਤਾ ਬਾਬਾ ਫ਼ਰੀਦ ਨਹੀਂ ਹੋ ਸਕਦਾ ਪਰ ਸਮਾਂ ਬੀਤਣ ਨਾਲ ਉਨ੍ਹਾਂ ਨੇ ਆਪਣੀ ਰਾਏ ਬਦਲ ਲਈ ਤੇ ਆਪਣੀ ਰਾਏ ਵਿਚ ਆਈ ਤਬਦੀਲੀ ਦੇ ਹੱਕ ਵਿਚ ਕੁੱਝ ਸਬੂਤ ਵੀ ਪੇਸ਼ ਕੀਤੇ। ਪਾਠਕਾਂ ਦੀ ਗਿਆਤ ਲਈ ਉਨ੍ਹਾਂ ਦੀ ਇਸ ਕਿਤਾਬ ਦੀ 1987 ਵਾਲੀ ਪੁਨਰ ਛਾਪ ਵਿਚ ਦਿੱਤੇ ਨਵੇਂ ਜ਼ਮੀਮੇ ਦੀ ਨਕਲ ਅੱਗੇ ਦਿੱਤੀ ਜਾ ਰਹੀ ਹੈ:

## APPENDIX C

## Baba Farid and the Guru Granth

A re-examination of the problem has led the author to revise his earlier opinion. The 112 *shalokas* of Shaikh Farid contained in the *Guru Granth* are, it appears, compositions of Shaikh Farid Ganj-i-Shakar and represent very neatly the essence of his teachings. The following facts have led to this conclusion :

(1) These *shalokas* are in the Multani dialect of the Punjabi language. That Baba Farid composed verses in the local dialect of Multan is borne out by *Siyar-u'l-Auliya* (p. 367) where a couplet composed by the saint is quoted.

(2) Since Punjabi was actually a dialect at that time, compositions in that language were orally transmitted and were not put in black and white. This led to the disappearance of considerable literature in local dialects and whatever has reached us is through the word of mouth. Amir Khusrau's Hindivi verses are not available today for the same reason.

(3) Baba Farid had, as mentioned by Zia-ud din Barni in his *Hasrat Nama* quoted in *Siyar-u'l-Auliya* (pp. 346-47), made the Muslim mystic movement a mass movement. It was necessary for him to adopt popular forms of communication with the people and give instructions to them in dialects intelligible to them. He even taught *zikr* (recitation of the names of Allah) in the Punjabi language.

"writes Shah Kalim ullah in his *Kashkol,* (Delhi 1894, p. 41). No wonder, therefore, that he composed verses in the Punjabi language in order to take his message to the common man in the Punjab. Adoption of the Punjabi language in



litanies and in poetry gave tremendous impetus to his mystic activity. His verses reached almost every village and town of the Punjab. When Guru Nanak embarked on his religious mission he found the Punjab echoing with the verses of Shaikh Farid. Some of these verses found a place in *Guru Granth* because of their identity with the thought of Baba Nanak and because they epitomised the essence of the ethico-religious movement of Shaikh-Farid.

(4) The *Guru Granth* has an unique position in religious literature. While laying foundation of a new religion, it approvingly quotes traditions and teachings of other centre trends and religious traditions.

(5) The main burthen of Baba Farid's teachings was—purification of inner life, cultivation of the nobler virtues of humanism and service of mankind and realization of God as an omnipotent and omnipresent Reality in life. One finds the *shalokas* concerned with such themes as : The day of judgement, the aim of life, attributes of God, death, severance of earthly ties, austerities, contentment, relationship between creation and creator, divine, love, etc. (For the theme of Baba Farid's *Shalokas* quoted in Guru Granth, see Harnam Singh Shan, *So Said Shaikh Farid,* Chandigarh 1974). Even a cursory glance at the teachings of Shaikh Farid given in *Siyar-u'l-Auliya* (see infra pp. 87-91), would reveal the identity of approach and attitude which underlies the extracts in *Siyar-u'l-Auliya* and the *shalokas* in *Guru Granth.*

(6) Indian history derives considerable data from oral traditions but unfortunately no historiographical principles for evaluation of this type of literature have so far been evolved. Since the early literature of Indian vernaculars—which were all dialects at that time—is available mainly in oral traditions, it is necessary that some principles of critique are evolved to assess its historiographical value. Professional historians at one time looked askance at oral research but in recent times its value has come to be better realized. The songs, sayings, incantational verses of mystic teachers, itinerants etc.can be profitably utilised for this purpose. William Baum's *Transcribing and Editing Oral History* and Ramon Harris' *The Practices of Oral History* are interesting recent studies which give an idea of the possibilities of utilisation of data orally available.

A study of the *shalokas* of Baba Farid, cited by Guru Nanak, in the light of the sociological background of the Punjab, the traditions of linguistic development in the area, the life-style of Shaikh Farid, and collation with mystic documentary evidence available in *Fawa'id-ul-Fu'ad, Siyar-u'l-Auliya, Ahsan-ul-Aqwal, Durrar-i-Nizami, Mulhimat* etc. leads to the conclusion that whatever is given in Guru Granth represents genuine teachings of Shaikh Farid.

*(Khaliq Ahmad Nizami, The Life & times of Shaikh Farid-u'd-Din Ganj-i-Shakar, 1987, Delhi, Idarah-i-Adabiyat, pp. 121-122.)*



# ਬਾਬਾ ਫ਼ਰੀਦ ਜੀ ਦੀ ਦਰਗਾਹ ਵਿਚ ਬਿਤਾਇਆ ਇਕ ਦਿਨ

ਹਜ਼ਰਤ ਸ਼ੈਖ਼ ਫ਼ਰੀਦੁਦ-ਦੀਨ ਮਸਊਦ ਗੰਜਿ-ਸ਼ਕਰ ਦੇ ਦਰਬਾਰ ਵਿਚ ਮੈਨੂੰ, ਕਦੀ ਸਵੇਰ ਕਦੀ ਅਵੇਰ, ਹਾਜ਼ਰੀ ਭਰਨ ਤੇ ਕਾਫ਼ੀ ਕਾਫ਼ੀ ਚਿਰ ਓਥੇ ਬਿਤਾਉਣ ਦੇ ਮੌਕੇ ਬਚਪਨ ਤੋਂ ਹੀ ਮਿਲਦੇ ਰਹੇ। ਪਾਕਿਸਤਾਨ ਦੀ ਤਹਿਰੀਕ ਵੇਲੇ ਮੇਰਾ ਦਰਬਾਰ ਦੇ ਅੰਦਰ ਜਾਣ ਦਾ ਸਬਬ ਇਸ ਕਰਕੇ ਬਣਦਾ ਰਿਹਾ ਕਿ ਮੇਰੇ ਸੁਰਗਵਾਸੀ ਵਾਲਿਦ ਸਾਹਿਬ ਹਰ ਸ਼ੁੱਕਰਵਾਰ ਨੂੰ ਜ਼ਿਆਰਤ ਕਰਨ ਆਏ ਮੁਰੀਦਾਂ ਤੇ ਸ਼ਹਿਰ ਦੇ ਵਾਸੀਆਂ ਦੀ ਭੀੜ ਦੇ ਸਾਹਮਣੇ ਤਕਰੀਰ ਕਰਿਆ ਕਰਦੇ ਸਨ। ਇਸ ਤੋਂ ਇਲਾਵਾ ਬੱਸੀ ਸ਼ਰੀਫ਼ ਦੇ ਮੀਆਂ ਅਲੀ ਅਹਿਮਦ ਸਾਹਿਬ ਵੀ ਦਿਨ-ਰਾਤ ਦਰਗਾਹ ਵਿਚ ਹੀ ਬਿਤਾਇਆ ਕਰਦੇ ਸਨ ਤੇ ਮੈਂ ਨਿੱਤ ਸਵੇਰੇ ਉਨ੍ਹਾਂ ਦੀ ਹਾਜ਼ਰੀ ਭਰਿਆ ਕਰਦਾ ਸਾਂ। ਮੇਰੇ ਸੁਰਗਵਾਸੀ ਨਾਨੀ ਜੀ ਤੇ ਮਾਸੀ ਜੀ ਏਸੇ ਦਰਗਾਹ ਦੇ ਪੂਰਬ ਵੱਲ, ਬੀਬੀਆਂ ਦੇ ਮਜ਼ਾਰਾਂ ਵਾਲੇ ਪਾਸੇ ਦਫ਼ਨਾਏ ਹੋਏ ਨੇ। ਮੈਂ ਹੁਣ ਵੀ ਫ਼ਾਤਿਹੇ ਲਈ ਉਚੇਚਾ ਓਥੇ ਜਾਂਦਾ ਹਾਂ। ਬਾਬਾ ਜੀ ਦੇ ਮਜ਼ਾਰ ਉੱਤੇ ਹਾਜ਼ਰੀ ਭਰਨ ਦਾ ਜੋ ਆਨੰਦ ਮਿਲਦਾ ਹੈ, ਉਹ ਬਿਆਨ ਨਹੀਂ ਕੀਤਾ ਜਾ ਸਕਦਾ, ਸਿਰਫ਼ ਮਹਿਸੂਸ ਹੀ ਕੀਤਾ ਜਾ ਸਕਦਾ ਹੈ। ਇਹੋ ਜਿਹੀ ਮੁਬਾਰਕ ਥਾਂ ਉੱਤੇ ਹਾਜ਼ਰ ਹੋਣ ਦੇ ਬਾਅਦ ਹੀ ਸੋਝੀ ਆਉਂਦੀ ਹੈ ਕਿ ਅੱਲਾਹ ਦੇ ਵਲੀ ਹਮੇਸ਼ਾ ਜੀਉਂਦੇ ਨੇ ਤੇ ਉਹ ਜਿੱਥੇ ਕਿਤੇ ਵੀ ਹੋਣ, ਉਨ੍ਹਾਂ ਉੱਤੇ ਅੱਲਾਹ ਦੇ ਨੂਰ ਦੀ ਫੁਹਾਰ ਪੈਂਦੀ ਹੀ ਰਹਿੰਦੀ ਹੈ। ਇਸ ਨੂਰ ਦਾ ਅਸਰ ਹਰ ਮੁਰੀਦ ਦੇ ਮਨ ਉੱਤੇ ਪੈਂਦਾ ਹੈ, ਜਿਸ ਕਰਕੇ ਉਸ ਦੇ ਦਿਲ ਨੂੰ ਰਾਹਤ ਮਿਲਦੀ ਹੈ। ਉਸ ਨੂੰ ਇਸ ਤਰ੍ਹਾਂ ਲੱਗਣ ਲੱਗ ਪੈਂਦਾ ਹੈ ਜਿਵੇਂ ਉਹ ਦੁਨੀਆ ਦੇ ਦੁੱਖਾਂ-ਕਲੇਸ਼ਾਂ ਤੋਂ ਆਜ਼ਾਦ ਹੋ ਗਿਆ ਹੋਵੇ।

ਡੂੰਘੀ ਸ਼ਾਮ ਵੇਲੇ ਦਰਬਾਰ ਵਿਚ ਦੀਵੇ ਜਗਮਗਾ ਉੱਠਦੇ ਨੇ। ਬਾਹਰ ਦਾ ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਹੈ ਤੇ ਅੱਧੀ ਰਾਤ ਪਿੱਛੋਂ ਫੇਰ ਖੋਲ੍ਹ ਦਿੱਤਾ ਜਾਂਦਾ ਹੈ। ਇਹ ਰਸਮ ਸਦੀਆਂ ਤੋਂ ਕਿਸੇ ਨਾਗ਼ੇ ਤੋਂ ਬਿਨਾਂ ਇਸੇ ਤਰ੍ਹਾਂ ਚੱਲਦੀ ਆ ਰਹੀ ਹੈ।

ਇਸ ਰਸਮ ਵਿਚ ਵੀ ਇਕ ਰੂਹਾਨੀ ਖਿੱਚ ਹੈ, ਜਿਸ ਨੂੰ ਮੈਂ ਆਪਣੇ ਅੰਦਰ ਮਾਣਿਆ ਹੈ। ਮੈਨੂੰ ਕਿਹਾ ਗਿਆ ਹੈ ਕਿ ਮੈਂ ਆਪਣੇ ਪਾਠਕਾਂ ਨੂੰ ਦੱਸਾਂ ਕਿ ਬਾਬਾ ਜੀ ਦੇ ਮਜ਼ਾਰ ਉੱਤੇ ਸਾਰੀ ਦਿਹਾੜੀ ਵਿਚ ਕੀ ਕੁੱਝ ਕਦੋਂ ਕਦੋਂ ਤੇ ਕਿਵੇਂ ਕਿਵੇਂ ਵਾਪਰਦਾ ਹੈ। ਸੋ ਮੈਂ ਨਿੱਤ ਦੇ ਜ਼ਾਬਤੇ ਤੇ ਖ਼ਾਸ ਖ਼ਾਸ ਦਿਨਾਂ ਨੂੰ ਕੀਤੀਆਂ ਜਾਂਦੀਆਂ ਰਸਮਾਂ ਦੀ ਜਾਣਕਾਰੀ ਲਈ ਬਾਬਾ ਜੀ ਦੇ ਦਰਬਾਰ ਦੇ ਖ਼ਾਨਦਾਨੀ ਚਿਰਾਗ਼ੀ ਤੇ ਕੁੰਜੀ-ਬਰਦਾਰ, ਹਾਫ਼ਿਜ਼ ਯੂਸਫ਼ ਅਲੀ ਨਾਲ ਗੱਲ-ਬਾਤ ਕੀਤੀ। ਮੇਰੇ ਸਵਾਲਾਂ ਦੇ ਜੋ ਜਵਾਬ ਹਾਫ਼ਿਜ਼ ਸਾਹਿਬ ਨੇ ਦਿੱਤੇ ਨੇ, ਮੈਂ ਉਨ੍ਹਾਂ ਦਾ ਸਾਰ ਏਥੇ ਦੇ ਰਿਹਾ ਹਾਂ।

ਹਰ ਰੋਜ਼ ਮਗ਼ਰਿਬ ਦੀ ਨਮਾਜ਼ ਤੋਂ ਦਸ-ਪੰਦਰਾਂ ਮਿੰਟ ਪਹਿਲਾਂ ਬਾਬਾ ਜੀ ਦੇ ਮਜ਼ਾਰ ਦੇ ਅੰਦਰ ਦੀਵਾ ਜਗਾਉਣ ਦੀ ਰਸਮ ਸ਼ੁਰੂ ਹੋ ਜਾਂਦੀ ਹੈ। ਇਸ ਮੌਕੇ ਉੱਤੇ ਜ਼ਿਆਰਤ ਲਈ ਆਏ ਲੋਕ ਬਾਹਰ ਖੜੇ ਹੁੰਦੇ ਨੇ ਤੇ ਹਾਫ਼ਿਜ਼ ਜੀ ਮੁਬਾਰਕ 'ਸ਼ਜਰੇ' ਦਾ ਪਾਠ ਉੱਚੀ ਆਵਾਜ਼ ਵਿਚ ਕਰਦੇ ਨੇ। ਇਹ ਸ਼ਜਰਾ ਜਿਸ ਨੂੰ 'ਸ਼ਜਰਾਇ-ਚਿਰਾਗ਼' ਕਿਹਾ ਜਾਂਦਾ ਹੈ, ਫ਼ਾਰਸੀ-ਪ੍ਰਧਾਨ ਭਾਸ਼ਾ ਵਿਚ ਹੈ ਤੇ ਇਸ ਤਰ੍ਹਾਂ ਹੈ :

**ਸ਼ਜਰਾਇ-ਚਿਰਾਗ਼**

ਖ਼ਾਜਾਇ-ਖ਼ਾਜਗਾਨ ਮੁਈਨੁਦ-ਦੀਨ, ਅਸ਼ਰਫ਼ਿ-ਔਲੀਆਇ-ਰੂਇ-ਜ਼ਮੀਨ,
ਕਾਰ-ਫ਼ਰਮਾਇ ਸਬਅ ਸੱਯਾਰਹ ਬਰ ਸਰੀਰਿ-ਸਿਪਹਿਰ, ਕੁਤਬੁਦ-ਦੀਨ,
ਸ਼ਾਹਿ ਆਲਮ, ਪਨਾਹਿ-ਮੁਲੱਕਿ-ਬਕਾ, ਜ਼ੁਹਦੁਲ-ਅੰਬੀਆ, ਬਾਬਾਇ ਫ਼ਰੀਦੁਦ-ਦੀਨ
ਖੁਸਰੁਵਿ ਤਾਜ-ਬਖ਼ਸ਼ ਪਾਦਸ਼ਾਹਾਂ ਪੈ, ਨਿਜ਼ਾਮਿ-ਜਹਾਂ, ਨਿਜ਼ਾਮੁਦ-ਦੀਨ





ਹਾਦੀਏ ਗੁਮਰਹਾਨਿ-ਦਸ਼ਤਿ-ਜ਼ੁਲਾਲ, ਦਰ ਤਰੀਕਿ-ਹੁਦਾ, ਅਲਾਉਦ-ਦੀਨ
ਹਜ਼ਰਤਿ-ਮੁਸ਼ਕਿਲ-ਕੁਸ਼ਾ, ਕੁਤਬਿ-ਜਮਾਲ, ਬਦ੍ਰਿ-ਦੀਵਾਂ, ਬਦ੍ਰੂਦ-ਦੀਨਿ
ਇਲਾਹੀ! ਬਹੱਕਿ ਬਨੀ-ਫ਼ਾਤਿਮਾ ਕਿ ਬਰ ਕੌਲਿ ਈਮਾਂ ਕੁਨੀ ਖ਼ਾਤਿਮਾ
ਅਗਰ ਦਅਵਤਮ ਰਦ ਕੁਨੀ ਵਰ ਕਬੂਲ,
ਮਨੋ ਦਸਤ ਦਾਮਾਨਿ-ਆਲਿ-ਰਸੂਲ
ਖ਼ੁਦਾ ਕੇ ਫ਼ਜ਼ਲ ਸੇ ਗੰਜਿ-ਸ਼ਕਰ, ਜ਼ਿੱਲਿ-ਇਲਾਹੀ,
ਹਬੀਬਿ-ਕਿਬਰੀਆ, ਆਲਿ-ਮੁਹੱਮਦ, ਜ਼ਾਤਿ-ਸ਼ਾਹੀ,
ਮੁਈਨਿ-ਚਿਸ਼ਤੀਆਂ, ਕੁਤਬਿ-ਜਹਾਂ, ਮਸਊਦਿ-ਆਲਮ,
ਅਲਾਉਦ-ਦੀਨ, ਨਿਜ਼ਾਮੁਦ-ਦੀਨ, ਮਹਬੂਬਿ-ਇਲਾਹੀ
ਬ ਗਰਦਾਬਿ-ਬਲਾ ਉਫ਼ਤਾਦ ਕਸ਼ਤੀ, ਜ਼ਈਫ਼ਾਨਿ-ਸ਼ਿਕਸਤਹ ਰਾ ਤੂ ਪੁਸ਼ਤੀ
ਬਹੱਕਿ ਖ਼ਾਜਾ ਉਸਮਾਨ ਹਾਰੂਨੀ, ਮਦਦ ਕੁਨ, ਯਾ ਮੁਈਨੁਦ-ਦੀਨ ਚਿਸ਼ਤੀ!
ਇਲਾਹੀ ਤਾ ਬੁਵਦ ਖ਼ੁਰਸ਼ੀਦੋ-ਮਾਹੀ, ਚਿਰਾਗ਼ਿ-ਚਿਸ਼ਤੀਆਂ ਰਾ ਰੌਸ਼ਨਾਈ।
ਅਗਰ ਗੇਤੀ ਸਰਾਸਰ ਬਾਦ ਗੀਰਦ, ਚਿਰਾਗ਼ਿ-ਚਿਸ਼ਤੀਆਂ ਹਰਗਿਜ਼ ਨ ਮੀਰਦ।
ਚਿਰਾਗ਼ੇ ਰਾ ਕਿ ਈਜ਼ਦ ਬਰ ਫ਼ਰੋਜ਼ਦ, ਹਰ ਆਂ ਕਸ ਤੁਫ਼ ਜ਼ਨਦ ਰੀਸ਼ਸ਼ ਬਿਸੋਜ਼ਦ।
ਅਗਰ ਖ਼ਾਹੀ ਵਸਲ ਤੂ ਜ਼ਾਤਿ-ਮਕਸੂਦ, ਤਸੱਵੁਰ ਕੁਨ ਤੂ ਇਸਮਿ-ਜ਼ਾਤਿ-ਮਸਊਦ।
ਅਗਰ ਖ਼ਾਹੀ ਖ਼ਲਾਸੀ ਅਜ਼ ਗ਼ਮੋ-ਰੰਜ, ਬਿਆ ਦਰ ਰੌਜ਼ਾਇ-ਪਾਕਿ-ਸ਼ਕਰਗੰਜ।
ਦਰੀਂ ਮਿਹਨਤ-ਸਰਾਏ ਰੰਜ-ਦਰ-ਰੰਜ, ਮਦਦ ਕੁਨ, ਯਾ ਫ਼ਰੀਦੁਦ-ਦੀਨ ਸ਼ਕਰਗੰਜ!
ਯਾ ਫ਼ਰੀਦ! ਫ਼ਰਦਿ-ਆਲਮ, ਹਜ਼ਰਤਿ-ਬਾਬਾਇ-ਮਾ,
ਅਲਮਦਦ! ਯਾ ਸੱਯਦੁਸ-ਸਾਦਾਤ, ਜ਼ੁਹਦੁਲ-ਅੰਬੀਆ,
ਯਾ ਦਸਤਗੀਰ, ਗੰਜਿ-ਸ਼ਕਰ! ਤੂ ਗੰਜਿ-ਰਹਮਤੀ,
ਮੁਸ਼ਕਿਲ-ਕੁਸ਼ਾ, ਦਾਫ਼ਿਇ-ਹਰ ਰੰਜੋ-ਜ਼ਹਿਮਤੀ।
ਤੂ ਸੱਯਦੀ, ਤੂ ਸ਼ਾਹਦੀ, ਤੂ ਜ਼ੁਹਦੁਲ-ਅੰਬੀਆ,
ਜ਼ੇਰਿ ਕਬਾਇ-ਰੱਬੀ, ਤੂ ਮਸ਼ਹੂਦ ਮੁਕਨਸੀ
ਬਰ ਖ਼ਾਕਹਾਇ-ਪਾਕਿ-ਸਾਬਰੀ, ਗੀਲਾਨੀ, ਚਿਸ਼ਤੀਆ,
ਸਦ ਸਿਜਦਾ ਮੀ ਕੁਨਮ ਕਿ ਨ ਮੀਰਮ ਬਕਿੱਲਤੀ।

ਆਪਣੇ ਮਿੱਤਰ, ਪ੍ਰੋਫ਼ੈਸਰ ਪ੍ਰੀਤਮ ਸਿੰਘ ਦੇ ਕਹਿਣ ਉੱਤੇ ਮੈਂ ਫ਼ਾਰਸੀ ਦੇ ਇਸ ਸ਼ਜਰੇ ਦਾ ਕਰੀਬ ਕਰੀਬ ਲਫ਼ਜ਼ੀ ਤਰਜਮਾ ਪੰਜਾਬੀ ਨਸਰ ਵਿਚ ਕੀਤਾ ਹੈ, ਜੋ ਇਸ ਤਰ੍ਹਾਂ ਹੈ:

**ਸ਼ਜਰਾ**

ਗੁਰੂਆਂ ਦਾ ਗੁਰੂ ਮੁਈਨੁਦ-ਦੀਨ,
ਏਸ ਧਰਤੀ ਉੱਤੇ ਮਾਣ ਵਲੀਆਂ ਦਾ।
ਸੱਤ ਅਸਮਾਨਾਂ ਉੱਤੇ ਉਹ ਵਿਖਾਈ ਦੇਵੇ,
ਅਸਮਾਨ ਦੇ ਤਖ਼ਤ ਉੱਤੇ [ਸਜਿਆ] ਕੁਤਬੁਦ-ਦੀਨ।
ਦਾਇਮ-ਕਾਇਮ ਮੁਲਕ ਦਾ ਬਾਦਸ਼ਾਹ,
ਨਬੀਆਂ ਦੀ ਤਪੱਸਿਆ ਦਾ ਫਲ, ਫ਼ਰੀਦੁਦ-ਦੀਨ ਬਾਬਾ।
ਸ਼ਾਹਾਂ ਨੂੰ ਤਾਜ ਬਖ਼ਸ਼ਣ ਵਾਲਾ,
ਏਸ ਜਗ ਦੇ ਨਿਜ਼ਾਮ ਦੀ ਰੂਹ, ਨਿਜ਼ਾਮੁਦ-ਦੀਨ।
ਭੁੱਲਿਆਂ-ਭਟਕਿਆਂ ਨੂੰ ਰਾਹ ਉਹ ਦੱਸਦਾ,
ਸੱਚੇ ਰਸਤੇ ਤੇ ਚੱਲਦਾ, ਅਲਾਉਦ-ਦੀਨ।
ਮੁਸ਼ਕਲਾਂ ਦੂਰ ਕਰਦਾ ਕੁਤਬ ਜਮਾਲ,
ਦੀਵਾਨ ਦਾ ਚੰਨ, ਬਦ੍ਰੂਦ-ਦੀਨ।
ਹੇ ਅੱਲਾਹ! ਬੀਬੀ ਫ਼ਾਤਿਮਾ ਦੀ ਆਲ ਦੇ ਸਦਕੇ,
ਮੇਰਾ ਖ਼ਾਤਮਾ ਈਮਾਨ ਦੇ ਨਾਲ ਹੋਵੇ!
ਮੇਰੀ [ਕੋਈ] ਬੇਨਤੀ ਨਾ ਮੰਨੋ, ਪਰ ਇਹ ਮੰਨ ਲਵੋ
ਕਿ ਮੇਰੇ ਹੱਥ ਵਿਚ ਲੜ ਰਸੂਲ ਦਾ ਹੋਵੇ।
ਖ਼ੁਦਾ ਦੇ ਫ਼ਜ਼ਲ ਨਾਲ, ਖ਼ੁਦਾ ਦਾ ਸਾਇਆ ਗੰਜ ਸ਼ਕਰ,
ਖ਼ੁਦਾ ਤੇ ਆਲਿ-ਮੁਹੱਮਦ ਦਾ ਮਹਿਬੂਬ, ਉਹਦੀ ਸ਼ਾਨ ਉੱਚੀ,
ਚਿਸ਼ਤੀਆਂ ਦਾ ਮਦਦਗਾਰ, ਜਹਾਨ ਦਾ ਕੁਤਬ ਦੁਨੀਆਂ ਦਾ ਨੇਕ ਬਖ਼ਤ, ਅਲਾਉਦ-ਦੀਨ।





ਨਿਜ਼ਾਮੁਦ-ਦੀਨ, ਮਹਬੂਬਿ-ਇਲਾਹੀ ਅਖਵਾਂਦਾ,
ਜਦੋਂ ਜੀਵਨ ਦੀ ਬੇੜੀ ਮੁਸ਼ਕਲ ਵਿਚ ਪੈ ਜਾਵੇ,
ਤਾਂ ਤੂੰ ਬੇਕਸਾਂ ਤੇ ਟੁੱਟੇ ਦਿਲਾਂ ਦਾ ਸਹਾਰਾ [ਬਣਦਾ] ਏਂ।
ਖ਼੍ਵਾਜਾ ਉਸਮਾਨ ਹਰਵਨੀ ਦੇ ਨਾਂ ਦੇ ਸਦਕੇ।
ਖ਼੍ਵਾਜਾ ਮੁਈਨੁਦ-ਦੀਨ ਚਿਸ਼ਤੀ! ਮਦਦ, ਫ਼ਰਿਆਦ!
ਖ਼ੁਦਾਇਆ! ਜਦ ਤਾਈਂ ਚੰਨ-ਸੂਰਜ ਚਮਕਦੇ ਨੇ,
ਚਿਸ਼ਤੀਆਂ ਦੇ ਦੀਵੇ ਦੀ ਰੁਸ਼ਨਾਈ ਫੈਲੀ ਰਵ੍ਹੇ।
ਜਹਾਨ ਉੱਤੇ ਕਿੰਨੀ ਵੀ ਹਨੇਰੀ ਪਈ ਝੁੱਲੇ
ਚਿਸ਼ਤੀਆਂ ਦੇ ਦੀਵੇ ਬੁਝਣ ਨਾ।
ਪਰਵਰਦਿਗਾਰ, ਏਸ ਦੀਵੇ ਨੂੰ ਬਲਦਾ ਰੱਖੇ
ਤੇ ਇਹਨੂੰ ਬੁਝਾਣ ਦੀ ਕੋਸ਼ਿਸ਼ ਕਰਨ ਵਾਲੇ ਦੀ ਦਾੜ੍ਹੀ ਸੜ ਜਾਵੇ
ਜੇ ਤੂੰ ਅਸਲ ਜ਼ਾਤ [ਅੱਲਾਹ] ਤਕ ਪਹੁੰਚਣਾ ਚਾਹਵੇਂ
ਤਾਂ ਬਾਬਾ ਮਸਊਦ ਫ਼ਰੀਦੁਦ-ਦੀਨ ਦਾ ਨਾਂ ਯਾਦ ਕਰ ਲਵੀਂ।
ਗ਼ਮ ਤੇ ਰੰਜ ਤੋਂ ਛੁਟਕਾਰਾ ਚਾਹਵੇਂ
ਤਾਂ ਸ਼ਕਰਗੰਜ ਦੇ ਰੌਜ਼ਾ ਪਾਕ ਉੱਤੇ ਹਾਜ਼ਰ ਹੋ ਜਾਵੀਂ।
ਇਹ ਦੁਨੀਆ ਰੰਜਾਂ ਦਾ ਘਰ ਬਣ ਗਈ ਏ,
ਬਾਬਾ ਫ਼ਰੀਦੁਦ-ਦੀਨ ਸ਼ਕਰਗੰਜ! ਮਦਦ ਫ਼ਰਮਾਓ;
ਦੁਨੀਆ ਦੇ ਉੱਚੇ ਤੇ ਸੁੱਚੇ ਸਾਡੇ ਬਾਬਾ ਜੀ!
ਸਰਦਾਰਾਂ ਦੇ ਸਰਦਾਰ, ਨਬੀਆਂ ਦੇ ਪਿਆਰੇ! ਮਦਦ ਫ਼ਰਮਾਓ।
ਬਾਬਾ ਜੀ! ਤੁਸੀਂ ਰਹਿਮਤ ਤੇ ਸ਼ੱਕਰ ਦੇ ਖ਼ਜ਼ਾਨੇ ਓ,
ਸਾਡੀ ਹਰ ਮੁਸ਼ਕਲ ਤੇ ਰੰਜ ਨੂੰ ਦੂਰ ਫ਼ਰਮਾਓ।
ਤੁਸੀਂ ਸਰਦਾਰ ਹੋ, ਤੁਸੀਂ ਬਾਦਸ਼ਾਹ ਹੋ ਤੇ ਨਬੀਆਂ ਦੇ ਪਿਆਰੇ ਹੋ,
ਤੁਸੀਂ ਰੱਬ ਦੇ ਸਾਏ ਹੇਠ ਸਾਡੇ ਗਵਾਹ [ਬਣੇ] ਰਹਿਣਾ।
ਸਾਬਰੀ, ਗੀਲਾਨੀ, ਚਿਸ਼ਤੀ, ਤੁਹਾਡੀ ਪਾਕ ਖ਼ਾਕ ਉੱਤੋ
ਸੌ ਵਾਰ ਸਿਜਦਾ ਕਰਾਂ ਤਾਂ ਜੋ ਥੁੜਾਂ ਵਿਚ ਨਾ ਮਰਾਂ।

ਦਰਗਾਹ ਦੇ ਪ੍ਰਬੰਧਕਾਂ ਵੱਲੋਂ ਫ਼ਾਰਸੀ ਦੇ ਸ਼ਜਰੇ ਜਾਂ ਕੁਰਸੀਨਾਮੇ ਦਾ ਇਕ ਖੁੱਲ੍ਹਾ ਮਨਜ਼ੂਮ (ਨਜ਼ਮ ਵਿਚ ਕੀਤਾ ਹੋਇਆ) ਤਰਜਮਾ ਕਰਵਾਇਆ ਹੋਇਆ ਹੈ, ਜੋ ਸ਼ਾਮਾਂ ਨੂੰ ਪੜ੍ਹਿਆ ਵੀ ਜਾਂਦਾ ਹੈ। ਇਸ ਦਾ ਪੂਰਾ ਮਤਨ ਵੀ ਏਥੇ ਦਿੱਤਾ ਜਾ ਰਿਹਾ ਹੈ।

ਹਾਦੀ, ਹਾਦੀਆਂ ਦਾ, ਮੁਈਨੁਦ-ਦੀਨ ਸਾਈਂ
ਵਲੀਆਂ ਦੀ ਇੱਜ਼ਤ ਤੇ ਮਾਣ ਬਰ ਜ਼ਮੀਨ ਸਾਈਂ
ਫ਼ਰੀਦੁਦ-ਦੀਨ ਸ਼ਾਹਵਾਂ ਦੀ ਸ਼ਾਨ ਸਾਈਂ
ਰੱਖੇ ਨਬੀਆਂ ਦਾ ਹਰ ਦਮ ਉਹ ਮਾਣ ਸਾਈਂ
ਬਾਦਸ਼ਾਹਾਂ ਨੂੰ ਸ਼ਾਹੀ ਤੇ ਤਾਜ ਦੇਵੇ
ਨਿਜ਼ਾਮੁਦ-ਦੀਨ ਜਹਾਨ ਨੂੰ ਰਾਜ ਦੇਵੇ।
ਭੁੱਲੇ ਭਟਕਿਆਂ ਨੂੰ ਰਾਹ ਵਿਖਾਂਵਦੇ ਨੇ
ਅਲਾਉਦ-ਦੀਨ ਇਹ ਕਰਮ ਕਮਾਂਵਦੇ ਨੇ।
ਔਖਾਂ ਹੱਲ ਕਰਨ ਕੁਤਬ ਜਮਾਲ ਬਣ ਕੇ,
ਬਦ੍ਰੁਦ-ਦੀਨ ਜੀ ਸਾਹਿਬ ਕਮਾਲ ਬਣ ਕੇ।
ਬੀਬੀ ਫ਼ਾਤਿਮਾ ਦਾ ਦਾਨ ਨਸੀਬ ਹੋਵੇ,
ਖ਼ਾਤਮਾ ਨਾਲ ਈਮਾਨ ਨਸੀਬ ਹੋਵੇ।
ਅੱਲਾਹ ਪਾਕ ਵੀ ਸਾਇਆ ਤੇ ਕਰਮ ਰੱਖਣ,
ਗੰਜ ਸ਼ਕਰ ਵੀ ਓਸ ਦਾ ਭਰਮ ਰੱਖਣ।
ਮਾਣ ਚਿਸ਼ਤੀਆਂ ਦਾ, ਕੁਤਬ ਜਹਾਨ ਬਣ ਕੇ,
ਅਲਾਉਦ-ਦੀਨ ਆਏ ਉੱਚੀ ਸ਼ਾਨ ਬਣ ਕੇ।
ਜਦੋਂ ਤਕ ਇਹ ਸੂਰਜ ਤੇ ਚੰਨ ਚਮਕਣ,
ਚਿਸ਼ਤੀ ਸਿਲਸਿਲੇ ਦੇ ਸੱਭੇ ਤਨ ਮਨ ਚਮਕਣ।





ਜ਼ੋਰ ਲਾਉਣ ਹਨੇਰੀਆਂ ਜੋ ਲਾ ਸਕਣ,
ਚਾਨਣ ਚਿਸ਼ਤੀਆਂ ਦਾ ਕਦੇ ਨ ਬੁਝਾ ਸਕਣ।
ਫੈਲਿਆ ਰਵ੍ਹੇ ਇਹ ਚਾਨਣ ਸਦਾ ਮੌਲਾ,
ਏਸ ਤੋਂ ਦੂਰ ਰੱਖੀਂ ਹਰ ਬਲਾ ਮੌਲਾ!
ਹੋਵੇ ਰੱਬ ਨੂੰ ਮਿਲਣ ਦਾ ਚਾਅ, ਸਾਈਂ!
ਬਾਬਾ ਫ਼ਰੀਦ ਦੇ ਰੌਜ਼ੇ ਤੇ ਜਾ, ਸਾਈਂ!
ਸਾਨੂੰ ਜਗ ਕਰੇਂਦਾ ਰੰਜੂਰ, ਸਾਈਂ,
ਸਾਡੀਆਂ ਮੁਸ਼ਕਲਾਂ ਕਰੋ ਸਭ ਦੂਰ, ਸਾਈਂ!
ਸ਼ਕਰਗੰਜ ਜੀ ਸਾਡੇ ਰਹਿਨੁਮਾ ਤੁਸੀਂ,
ਸਾਡੀ ਸਾਰੀ ਮੁਹੱਬਤ ਤੇ ਚਾਅ ਤੁਸੀਂ।
ਤੁਸਾਂ ਵੱਡਾ ਵਸੀਲਾ ਜੇ ਰਹਿਮਤਾਂ ਦਾ,
ਓਸ ਦੇ ਫ਼ਜ਼ਲ, ਮੁਹੱਬਤ ਤੇ ਬਰਕਤਾਂ ਦਾ।
ਸਾਰੇ ਨਬੀ, ਵਲੀ ਤੁਹਾਡਾ ਮਾਣ ਰੱਖਦੇ,
ਤੁਹਾਡੀ ਉੱਚੀ ਜਹਾਨ ਵਿਚ ਸ਼ਾਨ ਰੱਖਦੇ।
ਤੁਸਾਂ ਕਦਮਾਂ ਦੀ ਖ਼ਾਕ ਨਸੀਬ ਹੋਵੇ,
ਮੇਰੇ ਲੇਖਾਂ ਦੀ ਸ਼ਾਨ ਅਜੀਬ ਹੋਵੇ।

x x x

ਜਿਸ ਵੇਲੇ ਚਿਰਾਗ਼ੀ 'ਸ਼ਜਰਾ' ਮੁਕਾ ਲੈਂਦਾ ਹੈ ਤਾਂ ਦੁਆਵਾਂ ਵਾਲਾ ਹਿੱਸਾ ਸ਼ੁਰੂ ਕਰ ਦੇਂਦਾ ਹੈ। ਦੁਆਵਾਂ ਵਾਲੇ ਹਿੱਸੇ ਦਾ ਉੱਪਰਲੇ ਸ਼ਜਰੇ ਨਾਲ ਕੋਈ ਤਅੱਲੁਕ ਨਹੀਂ ਹੈ। ਇਹ ਦੁਆਵਾਂ ਸਮੇਂ ਸਮੇਂ ਬਦਲਦੀਆਂ ਰਹਿੰਦੀਆਂ ਨੇ। ਇਨ੍ਹਾਂ ਦਾ ਫ਼ੈਸਲਾ ਚਿਰਾਗ਼ੀ ਦੀ ਸੂਝ ਉੱਤੇ ਛੱਡਿਆ ਜਾਂਦਾ ਹੈ। ਅੱਜਕਲ ਦੀਵੇ-ਬੱਤੀ ਵੇਲੇ ਜਿਹੜੀਆਂ ਦੁਆਵਾਂ ਮੰਗੀਆਂ ਜਾਂਦੀਆਂ ਨੇ, ਉਹ ਅੱਗੇ ਦਿੱਤੀਆਂ ਜਾ ਰਹੀਆਂ ਨੇ। ਫ਼ਾਰਸੀ ਵਾਲੇ ਸ਼ਜਰੇ ਦੀਆਂ ਦੁਆਵਾਂ ਵੀ ਫ਼ਾਰਸੀ ਵਿਚ ਨੇ:

ਮਦਦ ਕੁਨੇਦ ਖ਼ਾਤਿਮਾ ਬਿਲਖ਼ੈਰੀ ਸ਼ਵੱਦ,
ਮਨ ਤਾਬਿਅਮ ਜ਼ਿ ਖ਼ੁਦਾ ਰਾਹਿ-ਚਿਸ਼ਤ ਮਿੱਲਤੀ;
ਬਰਾਏ ਸਲਾਮਤੀ-ਇ-ਈਮਾਂ;
ਸਲਾਮਤੀ ਵ ਤਰੱਕੀਇ-ਪਾਕਿਸਤਾਨ; (ਤਿੰਨ ਵਾਰੀ)
ਸਲਾਮਤੀਇ-ਬਾਦਸ਼ਾਹਾਨਿ-ਇਸਲਾਮ;
ਆਮਨੀਅਤਿ-ਮੁਲਕ, ਨਜ਼ੂਲਿ-ਰਹਿਮਤ,
ਫ਼ਤਹਿ-ਇਸਲਾਮ, ਫ਼ਤਹਿ ਮੁਜਾਹਿਦੀਨਿ-ਅਫ਼ਗ਼ਾਨਿਸਤਾਨ।
(ਜੇ ਮੀਂਹ ਦੀ ਲੋੜ ਹੋਵੇ, ਤਾਂ):
ਨਜ਼ੂਲਿ-ਬਾਰਾਨਿ-ਰਹਿਮਤ;
ਸਲਾਮਤੀਇ-ਮੁਜਾਹਿਦੀਨਿ-ਫ਼ਲਸਤੀਨ;
ਸਿਹਤਿ-ਮਰੀਜ਼ਾਂ, ਕਾਮਯਾਬੀਇ-ਤਾਲਿਬ ਇਲਮਾਂ,
ਅਦਾਇਗੀਇ-ਕਰਜ਼ਦਾਰਾਂ, ਫ਼ਰਾਖ਼ਦਸਤੀਇ-ਤੰਗਦਸਤਾਂ, ਖ਼ਲਾਸੀਇ-ਬੰਦੀਵਾਨਾਂ,
ਬੇਰੋਜ਼ਗਾਰਾਂ ਰੋਜ਼ਗਾਰ, ਬੇਮੁਰਾਦਾਂ ਮੁਰਾਦ, ਬੇ ਔਲਾਦਾਂ ਔਲਾਦ;
ਸਲਾਮਤੀਇ-ਮੁਸਾਫ਼ਿਰਾਨਿ-ਫ਼ਿਜ਼ਾਓ-ਬਹਿਰੋ-ਬਰ,
ਦਾਫ਼ਿਇ-ਕੁੱਫ਼ਾਰ ਵ ਤਸਲੁੱਤਿ ਅਹਲਿ-ਇਸਲਾਮ ਬਰ ਮੁਲਕ;
ਬਖ਼ੈਰੋ-ਆਫ਼ੀਅਤ ਵ ਹੱਲਿ-ਮੁਸ਼ਕਿਲਾਤ, ਬਰ-ਆਮਦਿ, ਹਾਜਤਿ-ਜਮੀਇ-ਹਾਜਤਮੰਦਾਂ;
ਦੁਆ ਬਰਾਏ ਸਲਾਮਤੀਇ ਜਮੀਅ ਔਲਾਦ ਵ ਖ਼ੁਲਫ਼ਾ
ਵ ਮੁਰੀਦਾਂ ਵ ਗ਼ੁਲਾਮਾਂ ਵ ਹਾਜ਼ਿਰੀਨਿ-ਕੁੱਲੀਇ-ਮਜਲਿਸ
ਬਤੁਫ਼ੈਲਿ ਤਵੱਜੁਹ ਰੂਹਿ ਹਜ਼ਰਤ ਖ਼ਾਜਗਾਨਿ-ਚਿਸ਼ਤ ਅਹਿਲਿ-ਬਹਿਸ਼ਤ
ਰਿਜ਼ਵਾਨ ਅੱਲਾਹ ਤਆਲਾ ਅਜਮਈਨ ਬਰਹਿਮਤਕਾ ਯਾ ਅਰਹਮ ਅਰ-ਰਾਹਮੀਨ।



ਉੱਪਰ ਦਿੱਤੀਆਂ ਦੁਆਵਾਂ ਦਾ ਪੰਜਾਬੀ ਵਿਚ ਖੁੱਲ੍ਹਾ ਤਰਜਮਾ ਇੰਜ ਹੈ:

ਤੁਹਾਡੀ ਮਦਦ ਦੀ ਲੋੜ ਹੈ,
ਤਾਂ ਜੋ ਸਮਾਪਤੀ ਖ਼ੈਰੀਂ-ਮਿਹਰੀਂ ਹੋ ਜਾਏ



ਮੈਂ ਸਾਰੀ ਕੌਮ ਲਈ, ਚਿਸ਼ਤੀਆਂ ਰਾਹੀਂ,
ਖ਼ੁਦਾ ਦੇ ਤਾਬਿਆ ਹਾਂ,
ਤਾਂ ਜੋ ਮੇਰਾ ਈਮਾਨ ਸਲਾਮਤ ਰਹੇ
ਤੇ ਪਾਕਿਸਤਾਨ ਤਰੱਕੀ ਕਰੇ। (ਤਿੰਨ ਵਾਰੀ)
ਮੁਸਲਮਾਨ ਬਾਦਸ਼ਾਹ ਸਲਾਮਤ ਰਹਿਣ;
ਮੁਲਕ ਵਿਚ ਅਮਨ-ਚੈਨ ਰਹੇ,
ਰਹਿਮਤ ਦਾ ਵਰਤਾਰਾ ਹੋਵੇ;
ਇਸਲਾਮ ਦੀ ਫ਼ਤਿਹ ਹੋਵੇ
ਤੇ ਅਫ਼ਗਾਨਿਸਤਾਨ ਦੇ ਮੁਜਾਹਿਦ ਕਾਮਯਾਬ ਹੋਣ।
(ਜੇ ਮੀਂਹ ਦੀ ਲੋੜ ਹੋਵੇ)
ਰਹਿਮਤ ਦਾ ਮੀਂਹ ਪਵੇ;
ਫ਼ਲਸਤੀਨ ਦੇ ਮੁਜਾਹਿਦ ਸਲਾਮਤ ਰਹਿਣ;
ਰੋਗੀਆਂ ਦੇ ਰੋਗ ਹਟਣ, ਵਿਦਿਆਰਥੀ ਸਫਲ ਹੋਣ,
ਕਰਜ਼ਦਾਰਾਂ ਦੇ ਕਰਜ਼ੇ ਲੱਥਣ,
ਪੈਸੇ ਵੱਲੋਂ ਤੰਗ ਲੋਕ ਖ਼ੁਸ਼ਹਾਲ ਹੋਣ, ਕੈਦੀ ਰਿਹਾ ਹੋਣ,
ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲੇ,
ਬੇਮੁਰਾਦਾਂ ਦੀਆਂ ਮੁਰਾਦਾਂ ਪੂਰੀਆਂ ਹੋਣ,
ਬੇਔਲਾਦਾਂ ਨੂੰ ਔਲਾਦ ਮਿਲੇ;
ਆਸਮਾਨ, ਸਮੁੰਦਰ ਤੇ ਧਰਤੀ ਦੇ ਮੁਸਾਫ਼ਰਾਂ ਦਾ ਰੱਬ ਰਾਖਾ ਹੋਵੇ,
ਕਾਫ਼ਰ ਦਫ਼ਾ ਹੋਣ ਅਤੇ ਮੁਲਕ ਮੁਸਲਮਾਨਾਂ ਦੇ ਕਬਜ਼ੇ ਵਿਚ ਰਹੇ।
ਮੁਸ਼ਕਲਾਂ ਹੱਲ ਹੋਣ ਤੇ ਸੁਖ-ਸਾਂਦ ਰਹੇ
ਤੇ ਸਾਰਿਆਂ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਹੋਣ।
ਬਹਿਸ਼ਤ ਦੇ ਵਾਸੀਆਂ, ਚਿਸ਼ਤੀ ਆਗੂਆਂ ਦੇ ਰੂਹਾਨੀ ਅਸਰ ਸਦਕਾ,
ਉਨ੍ਹਾਂ ਦੀ ਔਲਾਦ, ਖ਼ਲੀਫ਼ਿਆਂ, ਮੁਰੀਦਾਂ, ਗ਼ੁਲਾਮਾਂ ਤੇ ਸਾਰੀ ਸੰਗਤ ਦੀ ਸਲਾਮਤੀ ਲਈ ਦੁਆ ਹੈ।
ਹੇ ਅੱਲਾਹ! ਤੇਰੀ ਰਹਿਮਤ ਹੋਵੇ ਇਨ੍ਹਾਂ ਸਾਰਿਆਂ ਉੱਤੇ।

ਇਸ ਦੁਆ ਤੋਂ ਪਿੱਛੋਂ ਚਿਰਾਗ਼ੀ ਦੀਵਾ ਬਾਲ ਦੇਂਦਾ ਹੈ। ਫੇਰ 'ਮੌਜ ਦਰਿਆ' ਸਾਹਿਬ ਤੇ ਹੋਰਨਾਂ ਦਿਆਂ ਮਜ਼ਾਰਾਂ ਉੱਤੇ ਦੀਵੇ ਬਾਲ ਕੇ, ਮਗ਼ਰਿਬ ਦੀ ਨਮਾਜ਼ ਅਦਾ ਕਰਨ ਲਈ ਮਸੀਤ ਵੱਲ ਜਾਂਦਾ ਹੈ। ਓਥੇ ਇਮਾਮ ਦੀ ਹੈਸੀਅਤ ਵਿਚ, ਜ਼ਿਆਰਤ ਲਈ ਜੁੜੀ ਜਮਾਤ ਦੀ ਅਗਵਾਈ ਵੀ ਚਿਰਾਗ਼ੀ ਹੀ ਕਰਦਾ ਹੈ।

ਦੀਵੇ ਜਗ ਜਾਣ ਤਾਂ ਸਾਰੇ ਲੋਕ ਮਜ਼ਾਰ ਦੇ ਅੰਦਰ ਜਾ ਸਕਦੇ ਨੇ। ਰਾਤ ਦੇ ਯਾਰਾਂ ਵਜੇ ਤਕ ਇਹ ਆਵਾਜਾਈ ਜਾਰੀ ਰਹਿੰਦੀ ਹੈ।

ਇਸ ਤੋਂ ਪਿੱਛੋਂ ਮੁਬਾਰਕ ਮਜ਼ਾਰ ਦਾ ਨੂਰੀ ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਹੈ। ਦਰਵਾਜ਼ਾ ਚਿਰਾਗ਼ੀ ਆਪ ਬੰਦ ਕਰਦਾ ਹੈ। ਬਿਜਲੀ ਦੇ ਬਲਬ ਬੁਝਾ ਦਿੱਤੇ ਜਾਂਦੇ ਨੇ, ਪਰ ਦੀਵੇ ਜਗਦੇ ਰਹਿਣ ਦਿੱਤੇ ਜਾਂਦੇ ਨੇ। ਫੇਰ ਅਗਲੀ ਸਵੇਰ ਲਈ, ਤੜਕੇ ਤਿੰਨ ਵਜੇ, ਦਰਬਾਰ ਸ਼ਰੀਫ਼ ਦਾ ਬਾਹਰਲਾ ਦਰਵਾਜ਼ਾ ਖੋਲ੍ਹ ਦਿੱਤਾ ਜਾਂਦਾ ਹੈ। ਓਦੋਂ ਬਾਬਾ ਜੀ ਦੇ ਮਜ਼ਾਰ ਦਾ ਮੁਬਾਰਕ ਉਛਾੜ ਬਦਲਿਆ ਜਾਂਦਾ ਹੈ। ਮੁਬਾਰਕ ਉਛਾੜ, ਹਰ ਰੋਜ਼, ਦਰਬਾਰ ਦਾ ਦਰਵਾਜ਼ਾ ਖੁੱਲ੍ਹਦੇ ਸਾਰ ਬਦਲਿਆ ਜਾਂਦਾ ਹੈ। ਪਿਛਲਾ ਉਛਾੜ ਖ਼ਜ਼ਾਨੇ ਵਿਚ ਜਮਾ ਕਰਵਾ ਦਿੱਤਾ ਜਾਂਦਾ ਹੈ। ਬਾਅਦ ਵਿਚ ਇਸ ਨੂੰ ਜ਼ਿਆਰਤ ਕਰਨ ਆਏ ਮੁਰੀਦਾਂ ਵਿਚ ਤਬਰੁੱਕ ਵਜੋਂ ਵੰਡ ਦਿੱਤਾ ਜਾਂਦਾ ਹੈ।

ਰਾਤ ਨੂੰ ਦਰਬਾਰ ਸਾਹਿਬ ਦੀ ਸਫ਼ਾਈ ਵੀ ਚਿਰਾਗ਼ੀ ਹੀ ਕਰਦਾ ਹੈ। ਹਰ ਰਾਤ ਤਿੰਨ ਵਜੇ ਘੱਟੋ-ਘੱਟ ਚਾਲ੍ਹੀ-ਪੰਜਾਹ ਮੁਰੀਦ ਮਜ਼ਾਰ ਸ਼ਰੀਫ਼ ਦੇ ਵਿਹੜੇ ਵਿਚ ਮੌਜੂਦ ਰਹਿੰਦੇ ਨੇ। ਇਸ਼ਾ ਦੀ ਨਮਾਜ਼ ਦੇ ਬਾਅਦ ਦਰਵਾਜ਼ੇ ਦੇ ਬੰਦ ਹੋਣ ਤੋਂ ਲੈ ਕੇ ਤੜਕੇ ਦਰਵਾਜ਼ੇ ਦੇ ਖੁੱਲ੍ਹਣ ਤਕ ਜ਼ਿਆਰਤ ਲਈ ਆਏ ਮੁਰੀਦ ਮਜ਼ਾਰ ਦੇ ਇਹਾਤੇ ਵਿਚ ਟਿਕ ਕੇ ਆਪਣੀ ਬਿਰਤੀ ਅੱਲਾਹ ਨਾਲ ਜੋੜੀ ਰੱਖਦੇ ਨੇ। ਇੰਤਿਜ਼ਾਮ ਕਰਨ





ਵਾਲਿਆਂ ਵੱਲੋਂ, ਇਹਾਤੇ ਦੇ ਅੰਦਰ ਰਾਤ ਕੱਟਣ ਵਾਲਿਆਂ ਉੱਤੇ ਕੋਈ ਇਤਰਾਜ਼ ਨਹੀਂ ਕੀਤਾ ਜਾਂਦਾ। ਰਾਤ ਨੂੰ ਤਿੰਨ ਵਜੇ ਤੋਂ ਲੈ ਕੇ ਅਗਲੀ ਰਾਤ ਦੇ ਯਾਰਾਂ ਵਜੇ ਤਕ ਮਜ਼ਾਰ ਸ਼ਰੀਫ਼ ਦਾ ਦਰਵਾਜ਼ਾ ਨਿੱਤ ਖੁੱਲ੍ਹਾ ਰਹਿੰਦਾ ਹੈ। 'ਫ਼ਰਜ਼ ਨਮਾਜ਼ਾਂ' ਦੇ ਵੇਲੇ ਵੀ ਦਰਵਾਜ਼ਾ ਬੰਦ ਨਹੀਂ ਕੀਤਾ ਜਾਂਦਾ। ਆਮ ਤੌਰ ਉੱਤੇ, 'ਫ਼ਰਜ਼ ਨਮਾਜ਼ਾਂ' ਵੇਲੇ ਮੁਰੀਦਾਂ ਦੀ ਭੀੜ ਨਹੀਂ ਹੁੰਦੀ। ਮਜ਼ਾਰ ਸ਼ਰੀਫ਼ ਦੇ ਨਾਲ-ਲੱਗਦੀ ਮਸੀਤ ਵਿਚ ਅਕੀਦਤਮੰਦ 'ਫ਼ਰਜ਼ ਨਮਾਜ਼ਾਂ' ਤੋਂ ਇਲਾਵਾ, 'ਨਫ਼ਲ' ਵੀ ਅਦਾ ਕਰ ਲੈਂਦੇ ਨੇ।

ਬਾਬਾ ਜੀ ਦੇ ਮਜ਼ਾਰ ਉੱਤੇ ਨਿੱਤ ਪੰਜ ਦੀਵੇ ਬਾਲੇ ਜਾਂਦੇ ਨੇ। ਬਾਕੀ ਦੇ ਮਜ਼ਾਰਾਂ ਉੱਤੇ ਇਕ ਇਕ ਦੀਵਾ ਹੀ ਬਾਲਿਆ ਜਾਂਦਾ ਹੈ। ਸਿਰਫ਼ 'ਮੌਜ ਦਰਿਆ' ਉੱਤੇ ਦੋ ਦੀਵੇ ਜਗਾਏ ਜਾਂਦੇ ਨੇ। ਇਸ ਦਾ ਕਾਰਨ ਇਹ ਹੈ ਕਿ ਇਸ ਇਹਾਤੇ ਵਿਚ ਇਕ ਖ਼ਾਸ ਥਾਂ ਉੱਤੇ ਬਾਬਾ ਜੀ ਦੀ ਦੇਹ ਨੂੰ ਕੁੱਝ ਚਿਰ ਲਈ ਅਮਾਨਤ ਵਜੋਂ ਰੱਖੇ ਜਾਣ ਦਾ ਜ਼ਿਕਰ ਮਿਲਦਾ ਹੈ। 'ਮੌਜ ਦਰਿਆ', ਦੀਵਾਨਾਂ ਤੇ ਬੀਬੀਆਂ ਅਤੇ ਹੋਰਨਾਂ ਦਿਆਂ ਮਜ਼ਾਰਾਂ ਉੱਤੇ ਰਲਾ ਕੇ ਪੰਜ ਦੀਵੇ ਜਗਦੇ ਨੇ। 'ਮੌਜ ਦਰਿਆ' ਦੇ ਮਜ਼ਾਰ ਕੋਲ ਸੱਜਾਦਾ-ਨਸ਼ੀਨਾਂ ਦੀਆਂ ਕਬਰਾਂ ਨੇ। ਏਥੇ ਹੀ ਪੂਰਬ ਵੱਲ ਬੀਬੀਆਂ ਦੀਆਂ ਕਬਰਾਂ ਨੇ। ਇਨ੍ਹਾਂ ਬਾਰੇ ਰਵਾਇਤ ਇਹ ਹੈ ਕਿ ਏਥੇ ਬਾਬਾ ਜੀ ਦੀਆਂ ਬੇਟੀਆਂ ਦਫ਼ਨਾਈਆਂ ਹੋਈਆਂ ਨੇ। ਇਹ ਮਜ਼ਾਰ ਇਕ ਵੱਡੇ ਹਾਲ-ਨੁਮਾ ਕਮਰੇ ਵਿਚ ਨੇ, ਜਿਸ ਦੇ ਉੱਤੇ ਗੁੰਬਦ ਹੈ। ਇਹ ਇਮਾਰਤ ਏਸ ਇਹਾਤੇ ਵਿਚ ਸਭ ਤੋਂ ਉੱਚੀ ਹੈ। ਬੀਬੀਆਂ ਦੀਆਂ ਕਬਰਾਂ ਕੱਚੀਆਂ ਨੇ। ਬੀਬੀਆਂ ਤੇ ਸੱਜਾਦਾ-ਨਸ਼ੀਨਾਂ ਦੀਆਂ ਕਬਰਾਂ ਦੇ ਵਿਚਕਾਰ ਇਕ ਕੰਧ ਹੈ, ਜੋ ਪਰਦੇ ਦਾ ਕੰਮ ਦੇਂਦੀ ਹੈ। ਜ਼ਿਆਰਤ ਲਈ ਆਏ ਲੋਕ ਕੰਧ ਤੋਂ ਬਾਹਰਵਾਰ ਖੜੇ ਹੋ ਕੇ ਹੀ ਬੀਬੀਆਂ ਦੀਆਂ ਕਬਰਾਂ ਉੱਤੇ ਫ਼ਾਤਿਹਾ ਪੜ੍ਹਦੇ ਨੇ।

ਉੱਪਰ-ਦੱਸੀਆਂ ਰਸਮਾਂ ਹਫ਼ਤੇ ਦੇ ਛੇ ਦਿਨ ਇਸੇ ਤਰ੍ਹਾਂ ਚੱਲਦੀਆਂ ਨੇ। ਵੀਰਵਾਰ ਵਾਲੇ ਦਿਨ ਦਰਵਾਜ਼ੇ ਦੇ ਖੁੱਲ੍ਹਣ ਤੇ ਬੰਦ ਹੋਣ ਵਿਚ ਦੋ ਘੰਟਿਆਂ ਦਾ ਫ਼ਰਕ ਪੈ ਜਾਂਦਾ ਹੈ। ਜਾਣੀ, ਉਸ ਦਿਨ ਦਰਵਾਜ਼ਾ ਰੋਜ਼ ਨਾਲੋਂ ਇਕ ਘੰਟਾ ਪਹਿਲਾਂ ਖੁੱਲ੍ਹ ਜਾਂਦਾ ਹੈ ਤੇ ਰਾਤੀਂ ਇਕ ਘੰਟਾ ਦੇਰ ਨਾਲ ਬੰਦ ਹੁੰਦਾ ਹੈ। ਇਸ ਤਰ੍ਹਾਂ, ਵੀਰਵਾਰ ਵਾਲੇ ਦਿਨ ਨੂਰੀ ਦਰਵਾਜ਼ਾ ਸਿਰਫ਼ ਦੋ ਘੰਟਿਆਂ ਲਈ ਹੀ ਬੰਦ ਰਹਿੰਦਾ ਹੈ। ਇਸ ਦੀ ਵਜਹ ਇਹ ਹੈ ਕਿ ਸ਼ੁੱਕਰਵਾਰ ਦੀ ਰਾਤ ਨੂੰ, ਜਾਣੀ ਵੀਰ ਤੇ ਸ਼ੁੱਕਰ ਦੀ ਵਿਚਕਾਰਲੀ ਰਾਤ ਨੂੰ, ਮੁਰੀਦਾਂ ਦੀ ਗਿਣਤੀ ਵਿਚ ਕਾਫ਼ੀ ਵਾਧਾ ਹੋ ਜਾਂਦਾ ਹੈ। ਏਸ ਲਈ ਇੰਤਿਜ਼ਾਮ ਕਰਨ ਵਾਲਿਆਂ ਵੱਲੋਂ ਜਤਨ ਕੀਤਾ ਜਾਂਦਾ ਹੈ ਕਿ ਵੱਧ ਤੋਂ ਵੱਧ ਮੁਰੀਦਾਂ ਨੂੰ ਖੁੱਲ੍ਹੇ ਦਰਸ਼ਨਾਂ ਦਾ ਮੌਕਾ ਮੁਹੱਈਆ ਕੀਤਾ ਜਾਵੇ ਤੇ ਉਹ ਮਜ਼ਾਰ ਸ਼ਰੀਫ਼ ਵਾਲੇ ਕਮਰੇ ਦੇ ਅੰਦਰ ਖੜੇ ਹੋ ਕੇ 'ਫ਼ਾਤਿਹਾ' ਤੇ 'ਦਰੂਦ' ਪੜ੍ਹ ਸਕਣ।

ਏਥੇ ਇਹ ਦੱਸਣਾ ਜ਼ਰੂਰੀ ਹੈ ਕਿ ਦਰਵਾਜ਼ੇ ਦੇ ਖੁੱਲ੍ਹਣ ਤੇ ਬੰਦ ਹੋਣ ਦੇ ਸਮੇਂ ਦਾ ਤਅੱਲੁਕ ਮੌਸਮ ਨਾਲ ਹੁੰਦਾ ਹੈ। ਜਿਸ ਹਿਸਾਬ ਨਾਲ ਸਰਦੀਆਂ ਤੇ ਗਰਮੀਆਂ ਵਿਚ ਮਜ਼ਾਰ ਦੇ ਵਕਤ ਬਦਲਦੇ ਰਹਿੰਦੇ ਨੇ, ਓਸੇ ਹਿਸਾਬ ਨਾਲ ਦਰਵਾਜ਼ੇ ਦੇ ਖੁੱਲ੍ਹਣ ਤੇ ਬੰਦ ਹੋਣ ਵਿਚ ਵੀ ਤਬਦੀਲੀ ਵਾਪਰਦੀ ਰਹਿੰਦੀ ਹੈ।

ਹੁਣ ਤਕ ਤਾਂ ਅਸੀਂ ਬਿਆਨ ਕੀਤਾ ਹੈ ਉਹ ਵਰਤਾਰਾ ਜੋ ਸਾਲ ਭਰ ਚਾਲੂ ਰਹਿੰਦਾ ਹੈ। ਹੁਣ ਅਸੀਂ ਉਨ੍ਹਾਂ ਖ਼ਾਸ ਖ਼ਾਸ ਮੁਬਾਰਕ ਦਿਨਾਂ ਦਾ ਜ਼ਿਕਰ ਕਰਾਂਗੇ, ਜੋ ਚੰਨ ਦੇ ਮਹੀਨਿਆਂ ਦੇ ਮੁਤਾਬਿਕ ਵੱਖ ਵੱਖ ਤਾਰੀਖ਼ਾਂ ਉੱਤੇ ਆਉਂਦੇ ਰਹਿੰਦੇ ਨੇ।

ਇਨ੍ਹਾਂ ਮਹੀਨਿਆਂ ਦੇ ਹਿਸਾਬ ਨਾਲ 'ਮਿਅਰਾਜ ਸ਼ਰੀਫ਼' ਦਾ ਵਾਕਿਆ 26 ਰਜਬ ਵਾਲੇ ਦਿਨ ਵਾਪਰਿਆ ਸੀ। ਏਸ ਮੁਬਾਰਕ ਦਿਹਾੜੇ ਉੱਤੇ ਮੁਰੀਦਾਂ ਦੀ ਬੜੀ ਭਾਰੀ ਗਿਣਤੀ ਮਜ਼ਾਰ ਸ਼ਰੀਫ਼ ਉੱਤੇ ਹਾਜ਼ਰੀ ਭਰਦੀ ਹੈ। ਏਸ ਲਈ ਇੰਤਿਜ਼ਾਮ ਕਰਨ ਵਾਲਿਆਂ ਵੱਲੋਂ ਦਰਵਾਜ਼ਾ ਇਕ ਘੰਟਾ ਪਹਿਲਾਂ ਖੋਲ੍ਹ ਦਿੱਤਾ ਜਾਂਦਾ ਹੈ ਤੇ ਇਕ ਘੰਟਾ ਪਿੱਛੋਂ ਬੰਦ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ, 'ਮਿਅਰਾਜ' ਦੀ ਰਾਤ ਨੂੰ ਮਜ਼ਾਰ ਦੇ ਨਾਲ-ਲੱਗਦੀ ਮਸੀਤ ਵਿਚ, ਜਮਾਤ ਦੇ ਨਾਲ 'ਤਸਬੀਹ' (ਮਾਲਾ) ਦੀ ਨਮਾਜ਼ ਅਦਾ ਕੀਤੀ ਜਾਂਦੀ ਹੈ। ਇਹ 'ਤਸਬੀਹ' ਵਾਲੀ ਨਮਾਜ਼ 'ਇਕ-ਨਫ਼ਲੀ 'ਇਬਾਦਤ' ਹੁੰਦੀ ਹੈ, ਜਿਸ ਲਈ ਜਮਾਤ ਦਾ ਹੋਣਾ ਜ਼ਰੂਰੀ ਨਹੀਂ ਹੁੰਦਾ। ਪਰ ਇਸ ਖ਼ਿਆਲ ਨਾਲ ਕਿ ਬਥੇਰੇ ਮੁਰੀਦਾਂ ਨੂੰ ਇਹ ਪਤਾ ਹੀ ਨਹੀਂ ਹੁੰਦਾ ਕਿ 'ਤਸਬੀਹ' ਦੀ ਨਮਾਜ਼ ਅਦਾ ਕਰਨ ਦਾ ਠੀਕ ਢੰਗ ਕੀ ਹੈ, ਜਮਾਤ ਦੇ ਨਾਲ ਹੀ 'ਤਸਬੀਹ' ਵਾਲੀ



ਨਮਾਜ਼ ਵੀ ਅਦਾ ਕਰਵਾ ਦਿੱਤੀ ਜਾਂਦੀ ਹੈ। ਇਸ ਰਾਤ ਨੂੰ ਬੇਸ਼ੁਮਾਰ ਮੁਰੀਦ ਮਜ਼ਾਰ ਸ਼ਰੀਫ਼ ਉੱਤੇ ਹਾਜ਼ਰ ਹੁੰਦੇ ਨੇ। ਇਕ ਪਾਸੇ ਕੱਵਾਲੀ ਹੋ ਰਹੀ ਹੁੰਦੀ ਹੈ ਤਾਂ ਦੂਜੇ ਪਾਸੇ ਲੋਕ 'ਨਫ਼ਲਾਂ' ਅਦਾ ਕਰ ਰਹੇ ਹੁੰਦੇ ਨੇ ਜਾਂ *ਕੁਰਆਨ* ਸ਼ਰੀਫ਼ ਦਾ ਪਾਠ ਕਰ ਰਹੇ ਹੁੰਦੇ ਨੇ। ਇਸ ਤਰ੍ਹਾਂ ਇਹ ਰਾਤ ਜਗਰਾਤੇ ਵਿਚ ਹੀ ਮੁੱਕ ਜਾਂਦੀ ਹੈ। ਜਮਾਤ ਨਾਲ 'ਤਸਬੀਹ' ਵਾਲੀ ਨਮਾਜ਼ ਦੀ ਅਗਵਾਈ ਵੀ ਚਿਰਾਗ਼ੀ ਹੀ ਕਰਦਾ ਹੈ।



ਫੇਰ 14 ਸ਼ਅਬਾਨ ਨੂੰ 'ਸ਼ਬ ਬਰਾਤ' ਆ ਜਾਂਦੀ ਹੈ। ਓਦੋਂ ਵੀ ਬੜੀ ਭਾਰੀ ਗਿਣਤੀ ਵਿਚ ਮੁਰੀਦ ਮਜ਼ਾਰ ਉੱਤੇ ਪਹੁੰਚਦੇ ਨੇ। ਉਸ ਦਿਨ 'ਉਰਸ' ਵਾਲਾ ਨਜ਼ਾਰਾ ਹੁੰਦਾ ਹੈ। ਇਸ ਰਾਤ ਨੂੰ ਵੀ ਲੋਕ ਵੱਖ ਵੱਖ ਢੰਗਾਂ ਨਾਲ ਅੱਲਾਹ ਦੇ ਵਿਰਦ ਵਿਚ ਰੁੱਝੇ ਦਿੱਸਦੇ ਨੇ। ਕੋਈ 'ਨਫ਼ਲ' ਅਦਾ ਕਰ ਰਿਹਾ ਹੁੰਦਾ ਹੈ, ਕੋਈ *ਕੁਰਆਨ* ਸ਼ਰੀਫ਼ ਦਾ ਪਾਠ ਕਰ ਰਿਹਾ ਹੁੰਦਾ ਹੈ। ਕਈ ਲੋਕ ਕੱਵਾਲੀ ਸੁਣਦੇ ਤੇ ਅੱਲਾਹ ਤੇ ਰਸੂਲ ਦੀ ਸਿਫ਼ਤ ਤੇ ਸੋਭਾ ਕਰਦੇ ਦਿੱਸਣਗੇ। ਕੁੱਝ ਹੋਰ 'ਅਹਿਲਿ-ਬੈਤ' ਤੇ ਦੀਨ ਦੇ ਹੋਰ ਬਜ਼ੁਰਗਾਂ ਦੇ ਜ਼ਿਕਰ ਵਿਚ ਲੀਨ ਦਿੱਸਣਗੇ। ਕੁੱਝ ਅਜਿਹੇ ਹੁੰਦੇ ਨੇ ਜੋ 'ਤਸਬੀਹ' ਵਾਲੀ ਨਮਾਜ਼ ਰਾਹੀਂ ਖ਼ੁਦਾ ਦੀ ਹਜ਼ੂਰੀ ਵਿਚ ਸਿਜਦੇ ਕਰਨਾ ਪਸੰਦ ਕਰਦੇ ਨੇ। ਗੱਲ ਕੀ, ਹਰ ਮੁਰੀਦ ਅੱਲਾਹ ਪਾਕ ਦੀ ਰਹਿਮਤ ਦੀ ਆਸ ਵਿਚ ਬੜੀ ਆਜਿਜ਼ੀ ਨਾਲ ਦੁਆਵਾਂ ਮੰਗ ਰਿਹਾ ਹੁੰਦਾ ਹੈ।

ਕੁੱਝ ਦਿਨਾਂ ਪਿੱਛੋਂ ਮੁਬਾਰਕ 'ਰਮਜ਼ਾਨ' ਦਾ ਮਹੀਨਾ ਸ਼ੁਰੂ ਹੋ ਜਾਂਦਾ ਹੈ। ਇਹ ਸਾਰਾ ਮਹੀਨਾ ਰਹਿਮਤ, ਬਰਕਤ ਤੇ ਬਖ਼ਸ਼ਿਸ਼ ਦਾ ਹੁੰਦਾ ਹੈ। ਇਸ ਮਹੀਨੇ ਦੇ ਸ਼ੁਰੂ ਹੁੰਦੇ ਸਾਰ ਮਜ਼ਾਰ ਦੇ ਨਾਲ ਲੱਗਦੀ ਮਸੀਤ ਵਿਚ 'ਤਰਾਵੀਹ' ਨਮਾਜ਼ਾਂ ਦਾ ਇੰਤਿਜ਼ਾਮ ਹੋ ਜਾਂਦਾ ਹੈ। ਇਸ ਸਾਰੇ ਮਹੀਨੇ ਵਿਚ ਲੋਕ ਬੜੇ ਸ਼ੌਕ ਨਾਲ ਇਬਾਦਤ ਕਰਦੇ ਤੇ ਖ਼ੁਦਾ ਦੀ ਰਹਿਮਤ ਨਾਲ ਆਪਣੀਆਂ ਝੋਲੀਆਂ ਭਰਦੇ ਨੇ। ਰਮਜ਼ਾਨ ਸ਼ਰੀਫ਼ ਦੇ ਅਖ਼ੀਰਲੇ ਦਸਾਂ ਦਿਨਾਂ ਵਿਚ 'ਲੈਲਾਤੁਲ-ਕਦ੍ਰ' ਦੀ ਉਡੀਕ ਵਿਚ ਆਪਣਾ ਵੱਧ ਤੋਂ ਵੱਧ ਸਮਾਂ ਖ਼ੁਦਾ ਦੀ ਯਾਦ ਵਿਚ ਲਾਉਂਦੇ ਨੇ ਤੇ ਕਈ ਮਸੀਤ ਦੀ ਨੁੱਕਰ ਵਿਚ ਬੈਠ ਕੇ ਭਗਤੀ ਵਿਚ ਮਗਨ ਰਹਿੰਦੇ ਨੇ। ਰਮਜ਼ਾਨ ਦੀ ਸਤਾਈਵੀਂ ਤਾਰੀਖ਼ ਦੀ ਰਾਤ ਦਾ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ ਕਿਉਂਕਿ ਬੜੇ ਸਿਆਣਿਆਂ ਅਨੁਸਾਰ ਇਹੀ ਰਾਤ 'ਲੈਲਤੁਲ-ਕਦ੍ਰ' ਹੈ। ਸੋ ਮੁਰੀਦ ਇਸ ਦੀ ਉਡੀਕ ਕਰਦੇ ਰਹਿੰਦੇ ਨੇ। ਉਹ ਇਕ ਪਲ ਵੀ ਨਹੀਂ ਗਵਾਉਂਦੇ ਤੇ ਸਾਰੀ ਸਾਰੀ ਰਾਤ ਇਬਾਦਤ ਤੇ ਤਪੱਸਿਆ ਵਿਚ ਗੁਜ਼ਾਰ ਦੇਂਦੇ ਨੇ। ਇਸ ਮੌਕੇ ਉੱਤੇ ਦੀਵਾਨ ਸਾਹਿਬ (ਵੇਲੇ ਦੇ ਸੱਜਾਦਾ-ਨਸ਼ੀਨ) ਜ਼ਿਆਰਤ ਲਈ ਆਏ ਮੁਰੀਦਾਂ ਵਿਚ ਤਬਰੁੱਕ ਵੀ ਵੰਡਦੇ ਨੇ।

ਇਸ ਮੁਬਾਰਕ ਮਹੀਨੇ ਦੇ ਅਖ਼ੀਰ ਵਿਚ ਈਦੁਲ-ਫ਼ਿਤ੍ਰ ਦਾ ਤਿਉਹਾਰ ਆ ਜਾਂਦਾ ਹੈ। ਏਸ ਮੁਬਾਰਕ ਦਿਨ ਉੱਤੇ ਵੀ ਬਾਬਾ ਜੀ ਦੇ ਮਜ਼ਾਰ ਉੱਤੇ ਬੜੀਆਂ ਰੌਣਕਾਂ ਹੁੰਦੀਆਂ ਨੇ। ਮਜ਼ਾਰ ਉੱਤੇ ਨਮਾਜ਼ ਅਦਾ ਕਰਨ ਲਈ ਭੀੜਾਂ ਜਮ੍ਹਾ ਹੋ ਜਾਂਦੀਆਂ ਨੇ। ਈਦ ਦੀ ਨਮਾਜ਼ ਤੋਂ ਪਹਿਲਾਂ ਲੋਕਾਂ ਨੂੰ ਤਵਾਰੀਖ਼ੀ ਵਸਤਾਂ ਦੇ ਦਰਸ਼ਨ ਕਰਵਾਏ ਜਾਂਦੇ ਨੇ। ਇਨ੍ਹਾਂ ਯਾਦਗਾਰਾਂ ਵਿਚ ਮੁਬਾਰਕ ਝੰਡਾ, ਗੋਦੜੀ ਸ਼ਰੀਫ਼ ਤੇ ਚੋਲਾ ਸਾਹਿਬ ਤੋਂ ਛੁੱਟ ਇਕ ਪੈਰੀਂ ਪਾਉਣ ਵਾਲਾ ਜੋੜਾ ਵੀ ਹੈ। ਇਹ ਝੰਡਾ ਸਾਹਿਬ, 'ਬਦਰ' ਦੇ ਜੰਗ ਤੋਂ ਪਿੱਛੋਂ, ਮਹਾਨ ਗ਼ੌਸ ਸ਼ੈਖ਼ ਅਬਦੁਲ-ਕਾਦਿਰ ਜੀਲਾਨੀ ਰਾਹੀਂ, ਬਾਬਾ ਜੀ ਤਕ ਪਹੁੰਚਿਆ ਸੀ।

ਈਦ ਵਾਲੇ ਦਿਨ ਚਿਰਾਗ਼ੀ, ਪਹਿਲਾਂ ਇਨ੍ਹਾਂ ਮੁਬਾਰਕ ਵਸਤਾਂ ਨੂੰ ਜ਼ਿਆਰਤ ਕਰਨ ਵਾਲੇ ਮੁਰੀਦਾਂ ਦੀ ਸੰਗਤ ਦੇ ਨਾਲ ਦੀਵਾਨ ਸਾਹਿਬ ਦੀ ਕਚਹਿਰੀ ਵਿਚ ਲੈ ਜਾਂਦਾ ਹੈ। ਓਥੋਂ ਦੀਵਾਨ ਸਾਹਿਬ ਇਨ੍ਹਾਂ ਮੁਬਾਰਕ ਵਸਤਾਂ ਦੇ ਨਾਲ, ਜਲੂਸ ਦੀ ਸ਼ਕਲ ਵਿਚ ਦਰਬਾਰ ਸਾਹਿਬ ਦੀ ਮਸੀਤ ਵਿਚ ਪਹੁੰਚਦੇ ਨੇ। ਇਨ੍ਹਾਂ ਵਸਤਾਂ ਨੂੰ ਉੱਚੀ ਥਾਂ ਰੱਖਿਆ ਜਾਂਦਾ ਹੈ ਤਾਂ ਜੋ ਵੱਧ ਤੋਂ ਵੱਧ ਲੋਕ ਇਨ੍ਹਾਂ ਦੇ ਦਰਸ਼ਨਾਂ ਦਾ ਵੱਧ ਤੋਂ ਵੱਧ ਫ਼ਾਇਦਾ ਉਠਾ ਸਕਣ। ਇਸ ਤੋਂ ਪਿੱਛੋਂ ਈਦੁਲ-ਫ਼ਿਤ੍ਰ ਦੀ ਨਮਾਜ਼ ਅਦਾ ਕੀਤੀ ਜਾਂਦੀ ਹੈ। ਨਮਾਜ਼ ਦੇ ਬਾਅਦ ਲੋਕ ਦੀਵਾਨ ਸਾਹਿਬ ਨਾਲ ਹੱਥ ਮਿਲਾਉਂਦੇ ਤੇ ਜੱਫੀਆਂ ਪਾਉਂਦੇ ਨੇ। ਅਖ਼ੀਰ ਵਿਚ ਇਨ੍ਹਾਂ ਮੁਬਾਰਕ ਵਸਤਾਂ ਨੂੰ ਬੜੇ ਅਦਬ ਤੇ ਸਤਕਾਰ ਨਾਲ ਵਾਪਸ ਲਿਜਾਇਆ ਜਾਂਦਾ ਹੈ। ਪੀਸੀ ਹੋਈ ਖੰਡ ਪਹਿਲਾਂ ਹੀ ਰੱਖੀ ਹੁੰਦੀ ਹੈ। ਮੁਬਾਰਕ ਸ਼ਜਰਾ ਪੜ੍ਹਿਆ ਜਾਂਦਾ ਹੈ। ਨਾਲ ਹੀ 'ਖ਼ਤਮਿ-ਸ਼ਰੀਫ਼' ਦਾ ਪਾਠ ਵੀ ਕਰ ਲਿਆ ਜਾਂਦਾ ਹੈ। ਇਸ ਦੇ ਪਿੱਛੋਂ ਦੀਵਾਨ ਸਾਹਿਬ ਆਪਣੇ ਸਾਹਮਣੇ ਪਈ ਹੋਈ ਖੰਡ





ਸਾਰੇ ਮੁਰੀਦਾਂ ਵਿਚ ਤਬਰੁੱਕ ਵਜੋਂ ਵੰਡਦੇ ਨੇ। ਤਬਰੁੱਕ ਵੰਡਣ ਤੋਂ ਬਾਅਦ ਦਰਬਾਰ ਸਾਹਿਬ ਦਾ ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਹੈ। ਦੀਵਾਨ ਸਾਹਿਬ, 'ਮੌਜ ਦਰਿਆ' ਸਾਹਿਬ ਵੱਲ ਤਸ਼ਰੀਫ਼ ਲੈ ਜਾਂਦੇ ਨੇ, ਜਿੱਥੇ ਸ਼ਰਬਤ ਉੱਤੇ, ਅਹਿਲਿ-ਬੈਤ ਦੇ ਮਸੂਮ ਇਮਾਮਾਂ ਦਾ ਖ਼ਤਮਿ-ਸ਼ਰੀਫ਼ ਪੜ੍ਹਿਆ ਜਾਂਦਾ ਹੈ। ਇਸ ਰਸਮ ਦੇ ਬਾਅਦ ਦੀਵਾਨ ਸਾਹਿਬ ਬਾਬਾ ਜੀ ਦੇ ਮਜ਼ਾਰ ਉੱਤੇ ਪਹੁੰਚਦੇ ਨੇ ਤੇ ਆਪਣਿਆਂ ਹੱਥਾਂ ਨਾਲ ਮਜ਼ਾਰ ਦੀ ਸਫ਼ਾਈ ਕਰਦੇ ਤੇ ਉਛਾੜ ਬਦਲਦੇ ਨੇ। ਇਸ ਤੋਂ ਪਿੱਛੋਂ ਦੀਵਾਨ ਸਾਹਿਬ ਕੱਵਾਲੀ ਸੁਣ ਕੇ ਆਪਣੇ ਘਰ ਚਲੇ ਜਾਂਦੇ ਨੇ।

24 ਜ਼ੀਕਅਦ ਦੀ ਰਾਤ ਨੂੰ 'ਚਿੱਲਾ' ਮੁਬਾਰਕ ਦੀ ਰਸਮ ਹੁੰਦੀ ਹੈ ਜਿਸ ਨੂੰ ਉਰਸਿ-ਮੁਬਾਰਕ ਦੀ ਆਰੰਭਿਕ ਰਸਮ ਵੀ ਕਿਹਾ ਜਾਂਦਾ ਹੈ। ਇਸ ਮੌਕੇ ਉੱਤੇ ਦੀਵਾਨ ਸਾਹਿਬ ਦਰਬਾਰ ਸਾਹਿਬ ਵਿਚ ਹਾਜ਼ਰ ਹੁੰਦੇ ਨੇ, ਫ਼ਾਤਿਹੇ ਪੜ੍ਹੇ ਜਾਂਦੇ ਨੇ ਤੇ ਇਲਾਇਚੀਦਾਨਾਂ ਉੱਤੇ ਖ਼ਤਮਿ-ਸ਼ਰੀਫ਼ ਦਾ ਪਾਠ ਹੁੰਦਾ ਹੈ।

ਇਸ ਦੇ ਬਾਅਦ ਆ ਜਾਂਦੀ ਹੈ ਜ਼ਿਲਹਿੱਜ ਮਹੀਨੇ ਵਿਚ ਈਦੁਜ਼-ਜ਼ੁਹਾ। ਏਸ ਈਦ ਦੇ ਮੌਕੇ ਉੱਤੇ ਵੀ ਈਦੁਲ-ਫ਼ਿਤ੍ਰ ਵਾਲੀਆਂ ਸਾਰੀਆਂ ਰਸਮਾਂ ਕੀਤੀਆਂ ਜਾਂਦੀਆਂ ਨੇ। ਮੁਬਾਰਕ ਵਸਤਾਂ ਦੀ ਜ਼ਿਆਰਤ ਤੇ ਆਪਸੀ ਮੇਲ-ਮਿਲਾਪ ਏਸ ਈਦ ਦੀਆਂ ਖ਼ਾਸ ਘਟਨਾਵਾਂ ਹੁੰਦੀਆਂ ਨੇ। ਏਸ ਮਹੀਨੇ ਦੀ ਕਾਬਿਲਿ-ਜ਼ਿਕਰ ਇਕ ਹੋਰ ਗੱਲ ਇਹ ਹੈ ਕਿ ਇਸ ਦੀ 25 ਤਾਰੀਖ਼ ਤੋਂ ਹਜ਼ਰਤ ਬਾਬਾ ਫ਼ਰੀਦੁਦ-ਦੀਨ ਮਸਊਦ ਗੰਜਿ-ਸ਼ਕਰ ਦੇ ਸਾਲਾਨਾ ਉਰਸ ਦੀਆਂ ਰਸਮਾਂ ਸ਼ੁਰੂ ਹੋ ਜਾਂਦੀਆਂ ਨੇ। ਦੀਵਾਨ ਸਾਹਿਬ ਆ ਕੇ ਮਜ਼ਾਰ ਦੀ ਅੰਦਰਲੀ ਮਿਹਰਾਬ ਦੇ ਥੱਲੇ ਸਜ ਜਾਂਦੇ ਨੇ।

x x x

ਹੁਣ ਮੈਂ ਤੁਹਾਨੂੰ ਦਰਗਾਹ ਦੇ ਇਹਾਤੇ ਦੇ ਅੰਦਰ ਲੈ ਚੱਲਦਾ ਹਾਂ ਤਾਂ ਜੋ ਤੁਹਾਨੂੰ ਪਤਾ ਲੱਗ ਜਾਏ ਕਿ ਕਿਹੜਾ ਮਜ਼ਾਰ ਕਿੱਥੇ ਵਾਕਿਆ ਹੈ। ਹੋ ਸਕਦਾ ਹੈ ਮੇਰੀ ਹੁਣ ਤਕ ਕੀਤੀ ਗੱਲ-ਬਾਤ ਤੋਂ ਕਿਸੇ ਨੂੰ ਮਜ਼ਾਰਾਂ ਦੀ ਪੂਰੀ ਤਰ੍ਹਾਂ ਸਮਝ ਨਾ ਆਈ ਹੋਵੇ, ਏਸ ਲਈ ਮੈਂ ਨਕਸ਼ਾ ਵਾਹ ਕੇ ਸਮਝਾਉਣ ਦੀ ਕੋਸ਼ਿਸ਼ ਕਰਦਾ ਹਾਂ। ਇਸ ਤਰ੍ਹਾਂ ਤੁਹਾਨੂੰ ਮਸ਼ਹੂਰ ਬਹਿਸ਼ਤੀ ਦਰਵਾਜ਼ੇ ਤੇ ਨੂਰੀ ਦਰਵਾਜ਼ੇ ਦਾ ਆਪਣੇ ਆਪ ਪਤਾ ਲੱਗ ਜਾਵੇਗਾ। ਦਰਗਾਹ ਦੇ ਇਹਾਤੇ ਦਾ ਨਕਸ਼ਾ ਪੰਨਾ 211 ਉੱਤੇ ਦਿੱਤਾ ਜਾ ਰਿਹਾ ਹੈ।

ਇਨ੍ਹਾਂ ਇਮਾਰਤਾਂ ਦਾ ਵੇਰਵਾ ਇਸ ਤਰ੍ਹਾਂ ਹੈ :

## ਪਹਿਲੀ ਇਮਾਰਤ (A)

ਇਸ ਇਮਾਰਤ ਨੂੰ 'ਗੰਜਿ-ਇਲਮ' ਜਾਂ ਇਲਮ ਦਾ ਖ਼ਜ਼ਾਨਾ ਕਿਹਾ ਜਾਂਦਾ ਹੈ। 'ਗੰਜਿ-ਇਲਮ', ਬਾਬਾ ਜੀ ਦੇ ਇਕ ਸੁਪੁੱਤਰ ਸ਼ਹਾਬੁਦ-ਦੀਨ ਦੀ ਅੱਲ ਸੀ। ਇਸ ਕਮਰੇ ਵਿਚ ਦੀਵਾਨ ਫ਼ਤਿਹ ਮੁਹੱਮਦ, ਦੀਵਾਨ ਅੱਲਾਹ ਜਿਵਾਇਆ ਤੇ ਗੰਜਿ-ਇਲਮ ਦੀਆਂ ਕਬਰਾਂ ਹੈਨ। ਕਈ ਲੋਕ ਇਹ ਮੰਨਦੇ ਨੇ ਕਿ ਜਿੰਨਾ ਚਿਰ ਬਾਬਾ ਫ਼ਰੀਦ ਜੀ ਦੇ ਮਜ਼ਾਰ ਦੀ ਪੱਕੀ ਇਮਾਰਤ ਤਿਆਰ ਨਹੀਂ ਸੀ ਹੋਈ, ਓਨਾ ਚਿਰ ਉਨ੍ਹਾਂ ਦੀ ਦੇਹ, ਆਰਜ਼ੀ ਤੌਰ ਉੱਤੇ, ਏਸੇ ਇਮਾਰਤ ਵਿਚ ਟਿਕਾਈ ਗਈ ਸੀ।

## ਦੂਜੀ ਇਮਾਰਤ (B)

ਏਸ ਇਮਾਰਤ ਵਿਚ ਹੈ ਬਾਬਾ ਜੀ ਦੀ ਕਬਰ (B/1) ਤੇ ਦੂਜੀ ਕਬਰ (B/2) ਹੈ, ਉਨ੍ਹਾਂ ਦੇ ਸੁਪੁੱਤਰ ਸ਼ੈਖ਼ ਬਦ੍ਰੁਦ-ਦੀਨ ਸੁਲੇਮਾਨ ਦੀ। ਦੱਖਣ ਵਾਲੇ ਪਾਸੇ ਬਹਿਸ਼ਤੀ ਦਰਵਾਜ਼ਾ (B/3) ਹੈ ਤੇ ਪੂਰਬ ਵੱਲ ਨੂਰੀ ਦਰਵਾਜ਼ਾ (B/4) ਹੈ। ਬਹਿਸ਼ਤੀ ਦਰਵਾਜ਼ੇ ਰਾਹੀਂ ਅੰਦਰ ਦਾਖ਼ਲ ਹੋਏ ਮੁਰੀਦ ਨੂਰੀ ਦਰਵਾਜ਼ੇ ਰਾਹੀਂ ਬਾਹਰ ਨਿਕਲਦੇ ਨੇ। ਜਦੋਂ ਬਹਿਸ਼ਤੀ ਦਰਵਾਜ਼ਾ ਬੰਦ ਹੁੰਦਾ ਹੈ ਓਦੋਂ ਜ਼ਿਆਰਤ ਕਰਨ ਵਾਲੇ ਇਸੇ ਨੂਰੀ ਦਰਵਾਜ਼ੇ ਰਾਹੀਂ ਮਜ਼ਾਰ ਦੇ ਅੰਦਰ ਜਾਂਦੇ ਤੇ ਇਸੇ ਰਾਹੀਂ ਬਾਹਰ ਨਿਕਲਦੇ ਨੇ।

ਦੀਵਾਨ ਸਾਹਿਬ ਪੰਜ ਮੁਹੱਰਮ ਵਾਲੇ ਦਿਨ ਸ਼ਾਮ ਦੀ ਨਮਾਜ਼ ਤੋਂ ਬਾਅਦ 'ਬਹਿਸ਼ਤੀ ਦਰਵਾਜ਼ਾ' ਖੋਲ੍ਹਦੇ ਨੇ। ਜ਼ਿਆਰਤ ਕਰਨ ਵਾਲੇ ਲੋਕ ਵਿਹੜੇ ਵਾਲੇ ਪਾਸਿਓਂ ਇਸ ਦਰਵਾਜ਼ੇ ਵਿਚੋਂ ਲੰਘ ਕੇ ਮਜ਼ਾਰ

## ਦਰਗਾਹ ਦੇ ਇਹਾਤੇ ਦਾ ਨਕਸ਼ਾ
















ਦੇ ਅੰਦਰ ਦਾਖ਼ਲ ਹੁੰਦੇ ਤੇ ਨੂਰੀ ਦਰਵਾਜ਼ੇ ਰਾਹੀਂ ਬਾਹਰ ਨਿਕਲ ਜਾਂਦੇ ਨੇ। ਬਾਬਾ ਫ਼ਰੀਦ ਜੀ ਦੇ ਮੁਬਾਰਕ ਪੈਰ ਬਹਿਸ਼ਤੀ ਦਰਵਾਜ਼ੇ ਵੱਲ ਹੋਣ ਕਰਕੇ ਹਰ ਜ਼ਿਆਰਤ ਕਰਨ ਵਾਲੇ ਮੁਰੀਦ ਨੂੰ ਪਹਿਲਾਂ ਬਾਬਾ ਜੀ ਦੇ ਮੁਬਾਰਕ ਪੈਰਾਂ ਵਾਲੇ ਪਾਸੇ ਦੇ ਦਰਸ਼ਨ ਹੁੰਦੇ ਨੇ। ਲੋਕਾਂ ਦਾ ਯਕੀਨ ਹੈ ਕਿ ਜੋ ਕੋਈ ਇਸ ਦਰਵਾਜ਼ੇ ਵਿੱਚੋਂ ਲੰਘ ਲੈਂਦਾ ਹੈ, ਉਹ ਬਹਿਸ਼ਤ ਵਿਚ ਜਾਂਦਾ ਹੈ। ਇਕ ਦੰਦ-ਕਥਾ ਇਹ ਵੀ ਹੈ ਕਿ ਜਿਸ ਥਾਂ ਇਹ ਦਰਵਾਜ਼ਾ ਬਣਿਆ ਹੋਇਆ ਹੈ, ਓਥੇ ਕਿਸੇ ਨੂੰ ਸੁਫ਼ਨੇ ਵਿਚ ਹਜ਼ਰਤ ਮੁਹੱਮਦ ਸਾਹਿਬ ਖੜੇ ਦਿੱਸੇ ਸਨ।

ਮੇਰੇ ਖ਼ਿਆਲ ਵਿਚ ਬਹਿਸ਼ਤੀ ਦਰਵਾਜ਼ੇ ਬਾਰੇ ਲੋਕਾਂ ਦੇ ਵਿਸ਼ਵਾਸ ਦਾ ਅਸਲ ਮਤਲਬ ਇਹ ਹੈ ਕਿ :

ਜੋ ਬੰਦਾ ਉਸ ਰਾਹ ਉੱਤੇ ਤੁਰੇਗਾ, ਜਿਸ ਉੱਤੇ ਬਾਬਾ ਜੀ ਤੁਰੇ ਸਨ, ਉਹ ਬਹਿਸ਼ਤ ਵਿਚ ਜਾਏਗਾ।

## ਤੀਜੀ ਇਮਾਰਤ (C)

ਏਥੇ ਮਸੀਤ ਹੈ।

## ਚੌਥੀ ਇਮਾਰਤ (D)

ਇਸ ਇਮਾਰਤ ਨੂੰ 'ਮੌਜ ਦਰਿਆ' ਕਰ ਕੇ ਯਾਦ ਕੀਤਾ ਜਾਂਦਾ ਹੈ। 'ਮੌਜ ਦਰਿਆ', ਬਾਬਾ ਜੀ ਦੇ ਬੇਟੇ ਬਦ੍ਰਦ-ਦੀਨ ਸੁਲੇਮਾਨ ਦਾ ਬੇਟਾ ਸੀ। ਇਸ ਵੱਡੇ ਕਮਰੇ ਵਿਚ 'ਮੌਜ ਦਰਿਆ' ਦੀ ਕਬਰ (D1) ਤੋਂ ਇਲਾਵਾ ਕਈ ਹੋਰ ਦੀਵਾਨਾਂ ਦੀਆਂ ਕਬਰਾਂ ਵੀ ਹੈਨ। ਇਸੇ ਕਮਰੇ ਦੇ ਪੂਰਬ ਵਾਲੇ ਹਿੱਸੇ ਵਿਚ ਬਾਬਾ ਜੀ ਦੀਆਂ ਧੀਆਂ ਵੀ ਦਫ਼ਨਾਈਆਂ ਹੋਈਆਂ ਨੇ। ਜਿਵੇਂ ਇਮਾਰਤ (A) ਦੇ ਅੰਦਰ ਤੇ ਬਾਹਰ ਜਾਣ ਦਾ ਦਰਵਾਜ਼ਾ ਦੱਖਣ ਵਾਲੀ ਦੀਵਾਰ ਵਿਚ ਹੈ, ਉਸੇ ਤਰ੍ਹਾਂ, ਇਸ ਕਮਰੇ ਦਾ ਦਰਵਾਜ਼ਾ ਵੀ ਦੱਖਣ ਵਾਲੇ ਪਾਸੇ ਖੁੱਲ੍ਹਦਾ ਹੈ।

ਉੱਪਰ ਦਿੱਤੇ ਵੇਰਵੇ ਤੋਂ ਸਾਫ਼ ਹੋ ਗਿਆ ਹੋਵੇਗਾ ਕਿ ਸਿਰਫ਼ ਬਾਬਾ ਸਾਹਿਬ ਦੇ ਮਜ਼ਾਰ ਵਾਲੇ ਕਮਰੇ ਦੇ ਦੋ ਦਰਵਾਜ਼ੇ ਨੇ, ਬਾਕੀ ਇਮਾਰਤਾਂ ਇਕ ਇਕ ਦਰਵਾਜ਼ੇ ਵਾਲੀਆਂ ਹੀ ਨੇ।



# ਪਾਕ ਪਟਨ ਦੀ ਦਰਗਾਹ ਦੀਆਂ ਕੁੱਝ ਝਲਕੀਆਂ



ਇਹ ਤਸਵੀਰ ਦਸ ਸਾਲ ਪਹਿਲਾਂ ਦੀ ਫ਼ਰੀਦੀ ਦਰਗਾਹ ਦੀ ਹੈ। ਜਿਸ ਬਰਾਂਡੇ ਵਿੱਚੋਂ ਇਹ ਤਸਵੀਰ ਖਿੱਚੀ ਗਈ ਸੀ, ਹੁਣ ਉਹ ਢਾਹ ਦਿੱਤਾ ਗਿਆ ਹੈ। ਸਾਰਾ ਫ਼ਰਸ਼ ਵੀ ਨਵਾਂ ਲੱਗ ਚੁੱਕਾ ਹੈ। ਦਰਗਾਹ ਦੀ ਇਸ ਤਸਵੀਰ ਦੇ ਪਿੱਛੇ ਇਕ ਹੋਰ ਗੁੰਬਦ ਵੀ ਨਜ਼ਰ ਆ ਰਿਹਾ ਹੈ। ਇਹ ਪੁਰਾਣੀ ਮਸਜਿਦ ਦਾ ਸੀ, ਜਿਹੜੀ ਮੁਗ਼ਲਾਂ ਦੇ ਜ਼ਮਾਨੇ ਦੀ ਸੀ। ਹੁਣ ਉਹ ਵੀ ਢਾਹੀ ਜਾ ਚੁੱਕੀ ਹੈ। ਇਹ ਦਰਵਾਜ਼ਾ ਜੋ ਇਸ ਤਸਵੀਰ ਵਿਚ ਨਜ਼ਰ ਆ ਰਿਹਾ ਹੈ, ਆਮ ਜ਼ਿਆਰਤ ਲਈ ਸਾਰਾ ਦਿਨ ਖੁੱਲ੍ਹਾ ਰਹਿੰਦਾ ਹੈ। ਸਾਹਮਣੇ ਬਾਬਾ ਫ਼ਰੀਦ ਜੀ ਦਾ ਹੁਜਰਾ ਹੈ। ਇਸੇ ਵਿਚ ਹੀ ਬਾਬਾ ਫ਼ਰੀਦ ਜੀ ਨੇ ਆਖ਼ਰੀ ਸਾਹ ਲਏ ਸਨ। ਇਸ ਹੁਜਰੇ ਦੇ ਦੱਖਣ ਵਾਲੇ ਪਾਸੇ ਬਹਿਸ਼ਤੀ ਦਰਵਾਜ਼ਾ ਹੈ।

*—ਮਸਊਦ ਖ਼ਾਲਿਦ, ਪਾਕ ਪਟਨ*



ਇਹ ਬਾਬਾ ਫ਼ਰੀਦ ਜੀ ਦੀ ਕਬਰ ਦੀ ਤਸਵੀਰ ਹੈ। ਸਾਹਮਣੇ ਦੀ ਜਾਲੀ ਦੇ ਪਰਲੇ ਪਾਸੇ ਔਰਤਾਂ ਜ਼ਿਆਰਤ ਕਰਦੀਆਂ ਨੇ ਤੇ ਮੰਨਤਾਂ ਮੰਨਦੀਆਂ ਨੇ। ਇਹ ਜਾਲੀ ਉੱਤਰ ਵਾਲੇ ਪਾਸੇ ਹੈ, ਜਿਧਰ ਬਾਬਾ ਜੀ ਦੀ ਕਬਰ ਦੀ ਪੁਆਂਦੀ ਹੈ। ਸਿਰ੍ਹਾਂਦੀ ਵਾਲੇ ਪਾਸੇ ਜੱਨਤੀ ਜਾਂ ਬਹਿਸ਼ਤੀ ਦਰਵਾਜ਼ਾ ਹੈ। ਨਾਲ ਦੀ ਦੂਜੀ ਕਬਰ ਬਾਬਾ ਜੀ ਦੇ ਵੱਡੇ ਸੁਪੁੱਤਰ ਦੀ ਹੈ।

*—ਮਸਊਦ ਖ਼ਾਲਿਦ, ਪਾਕ ਪਟਨ*



**ਪਾਕ ਪਟਨ ਸ਼ਰੀਫ਼**

ਬਾਬਾ ਫ਼ਰੀਦ ਜੀ ਦੇ ਮਕਬਰੇ ਦੇ ਸਾਹਮਣੇ ਖੜੇ ਹੋਇਆਂ
ਸੱਜੇ ਹੱਥ ਮੌਜ ਦਰਿਆ (موج دریا) ਹੈ,
ਜਿਸ ਵਿਚ ਬਾਬਾ ਜੀ ਦੇ ਜਾਨਸ਼ੀਨਾਂ ਦੇ ਮਜ਼ਾਰ ਨੇ।

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*

ਪਾਕ ਪਟਨ ਸ਼ਰੀਫ਼ ਵਿਚ ਬਾਬਾ ਫ਼ਰੀਦ ਜੀ ਦੇ
ਮਕਬਰੇ ਦਾ ਬਾਹਰਲਾ ਦ੍ਰਿੱਸ਼

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*





**ਬਹਿਸ਼ਤੀ ਦਰਵਾਜ਼ਾ**

ਪਾਕ ਪਟਨ ਵਿਚ ਬਾਬਾ ਫ਼ਰੀਦ ਜੀ ਦੇ ਮਕਬਰੇ ਦਾ ਦੱਖਣੀ ਦਰਵਾਜ਼ਾ

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*



ਪਾਕ ਪਟਨ ਸ਼ਰੀਫ਼ ਵਿਚ ਨਵੀਂ ਬਣੀ ਮਸੀਤ ਦਾ ਦੱਖਣ ਵੱਲੋਂ ਇਕ ਦ੍ਰਿੱਸ਼

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*



ਪਾਕ ਪਟਨ ਵਿਚ ਸਾਲਾਨਾ ਉਰਸ ਸਮੇਂ ਬਾਬਾ ਜੀ ਦੀ ਗੱਦੀ ਦੇ 27ਵੇਂ ਜਾਨਸ਼ੀਨ ਦੀਵਾਨ ਮੌਦੂਦ ਮਸਊਦ ਬਾਬਾ ਜੀ ਦੀਆਂ ਪਵਿੱਤਰ ਵਸਤਾਂ ਨਿਵਾਸ ਸਥਾਨ ਤੋਂ ਉਰਸ ਲਈ ਲਿਜਾਂਦੇ ਹੋਏ ਆਪਣੇ ਪਰਿਵਾਰ ਦੇ ਹੋਰ ਮੈਂਬਰਾਂ ਨਾਲ।

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*



ਪਾਕ ਪਟਨ ਸ਼ਰੀਫ਼ ਵਿਚ ਸਾਲਾਨਾ ਉਰਸ ਸਮੇਂ ਬਾਬਾ ਜੀ ਦੇ ਅਸਥਾਨ ਉੱਤੇ ਦਰਵਾਜ਼ਾ ਖੁੱਲ੍ਹਣ ਸਮੇਂ ਦਾ ਦ੍ਰਿੱਸ਼

*—ਸੱਯਦ ਅਫ਼ਜ਼ਲ ਹੈਦਰ, ਲਾਹੌਰ*







ਇਹ ਦੋ ਤਸਵੀਰਾਂ ਯਾਦਗਾਰੀ ਵਸਤਾਂ ਦੀਆਂ ਨੇ, ਜਿਨ੍ਹਾਂ ਦਾ ਤਅੱਲੁਕ ਬਾਬਾ ਜੀ ਨਾਲ ਜੋੜਿਆ ਜਾਂਦਾ ਹੈ। ਉੱਪਰਲੀ ਤਸਵੀਰ ਕਾਠ ਦੀ ਰੋਟੀ ਦੀ ਹੈ ਤੇ ਹੇਠਲੀ ਉਨ੍ਹਾਂ ਦੇ ਮੁਬਾਰਕ ਝੰਡੇ (ਖੱਬੇ ਪਾਸੇ) ਤੇ ਚੋਲੇ (ਸੱਜੇ ਪਾਸੇ) ਦੀ ਹੈ।





ਇਹ ਦੋਵੇਂ ਤਸਵੀਰਾਂ ਦਰਬਾਰ ਤੋਂ ਬਾਹਰ ਚਾਦਰਾਂ ਤੇ ਮਖਾਣੇ ਵੇਚਣ ਵਾਲਿਆਂ ਦੀਆਂ ਦੁਕਾਨਾਂ ਦੀਆਂ ਨੇ।

*—ਮਸਊਦ ਖ਼ਾਲਿਦ, ਪਾਕ ਪਟਨ*



ਕੱਵਾਲੀ ਦਾ ਨਜ਼ਾਰਾ —ਮਸਊਦ ਖ਼ਾਲਿਦ, ਪਾਕ ਪਟਨ



ਲੰਗਰਖ਼ਾਨੇ ਦੇ ਬਾਹਰ ਲੋਕ ਉਡੀਕ ਰਹੇ ਨੇ। —ਮਸਊਦ ਖ਼ਾਲਿਦ, ਪਾਕ ਪਟਨ





ਦਰਬਾਰ ਵਿਚ ਹਾਜ਼ਰੀ ਲਵਾਉਣ ਲਈ ਜਾ ਰਹੇ ਸ਼ਰਧਾਲੂ। —ਮਸਊਦ ਖ਼ਾਲਿਦ, ਪਾਕ ਪਟਨ



ਇਹ ਗੁੰਬਦ ਵਾਲੀ ਇਮਾਰਤ ਮੁਹੱਮਦ ਬਿਨ ਤੁਗ਼ਲਕ ਨੇ ਬਣਵਾਈ ਸੀ। ਇਸ ਇਮਾਰਤ ਵਿਚ ਸਾਰੇ ਗੱਦੀ ਨਸ਼ੀਨਾਂ ਦੀਆਂ ਕਬਰਾਂ ਨੇ। ਪਾਕਿਸਤਾਨ ਵਿਚ ਇਹ ਇਸਲਾਮੀ ਇਮਾਰਤ ਸਭ ਤੋਂ ਪੁਰਾਣੀ ਦੱਸੀ ਜਾਂਦੀ ਹੈ। ਅੱਜਕਲ ਆਰਕੀਔਲੌਜੀ ਮਹਿਕਮੇ ਦੇ ਕਬਜ਼ੇ ਵਿਚ ਹੈ। *—ਮਸਊਦ ਖ਼ਾਲਿਦ, ਪਾਕ ਪਟਨ*



ਨਵੀਂ ਮਸਜਿਦ ਬਣ ਰਹੀ ਹੈ। *—ਮਸਊਦ ਖ਼ਾਲਿਦ, ਪਾਕ ਪਟਨ*





ਦਰਗਾਹ ਦੇ ਅੰਦਰ ਦੀਆਂ ਦੋ ਹੋਰ ਤਸਵੀਰਾਂ

*—ਮਸਊਦ ਖ਼ਾਲਿਦ, ਪਾਕ ਪਟਨ*





ਬਾਬਾ ਫ਼ਰੀਦ ਜੀ ਦੀ ਕਬਰ ਦੀ ਸਿਰ੍ਹਾਂਦੀ ਵੱਲੋਂ ਲਈਆਂ ਗਈਆਂ ਦੋ ਤਸਵੀਰਾਂ

*—ਮਸਊਦ ਖ਼ਾਲਿਦ, ਪਾਕ ਪਟਨ*





ਦਰਗਾਹ ਦੇ ਅੰਦਰ ਦੀਆਂ ਦੋ ਹੋਰ ਤਸਵੀਰਾਂ

*—ਮਸਊਦ ਖ਼ਾਲਿਦ, ਪਾਕ ਪਟਨ*





ਬਾਬਾ ਫ਼ਰੀਦ ਜੀ ਦੀ ਕਬਰ ਦੀ ਸਿਰ੍ਹਾਂਦੀ ਵੱਲੋਂ ਲਈਆਂ ਗਈਆਂ ਦੋ ਤਸਵੀਰਾਂ —ਮਸਊਦ ਖ਼ਾਲਿਦ, ਪਾਕ ਪਟਨ



# ਬਾਬਾ ਫ਼ਰੀਦ ਬਾਰੇ ਛਪਿਆ ਸਾਹਿੱਤ

1973 ਵਿਚ Punjab Historical Studies, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਡਾ. ਗੰਡਾ ਸਿੰਘ ਜੀ ਦੇ ਸੰਪਾਦਨ ਹੇਠ ਪ੍ਰਕਾਸ਼ਿਤ ਹੋਏ *The Panjab Past and Present* ਰਿਸਾਲੇ ਦੀ ਸੱਤਵੀਂ ਜਿਲਦ ਦੇ ਦੂਜੇ ਭਾਗ ਦਾ ਚੌਂਦਵਾਂ ਕ੍ਰਮੰਕ, ਬਾਬਾ ਫ਼ਰੀਦ ਜੀ ਨੂੰ ਸਮਰਪਿਤ ਸੀ। ਇਸ ਅੰਕ ਦੇ ਪੱਤਰਾ 451 ਤੋਂ 457 ਤਕ ਮੇਰੇ ਵੱਲੋਂ ਬਾਬਾ ਫ਼ਰੀਦ ਜੀ ਬਾਰੇ ਇਕ ਪੁਸਤਕ-ਸੂਚੀ 'Select Bibliography' ਸਿਰਨਾਵੇਂ ਥੱਲੇ ਛਪੀ ਸੀ। ਬਹੁਤ ਕਰ ਕੇ ਇਸ ਸੂਚੀ ਦਾ ਆਧਾਰ ਮੇਰੀ ਆਪਣੀ ਲਾਇਬ੍ਰੇਰੀ ਦੀਆਂ ਕਿਤਾਬਾਂ ਹੀ ਸਨ। ਮੌਜੂਦਾ ਕਿਤਾਬ ਦੀ ਤਿਆਰੀ ਵੇਲੇ ਇਹ ਖ਼ਿਆਲ ਆਇਆ ਕਿ ਬਾਬਾ ਜੀ ਬਾਰੇ ਤਾਂ ਅਨੇਕ ਹੋਰ ਪੁਸਤਕਾਂ ਵੱਖ-ਵੱਖ ਜ਼ਬਾਨਾਂ ਵਿਚ ਛਪ ਚੁੱਕੀਆਂ ਹੋਣਗੀਆਂ ਤੇ ਉਨ੍ਹਾਂ ਬਾਰੇ ਅਖ਼ਬਾਰਾਂ ਜਾਂ ਰਿਸਾਲਿਆਂ ਵਿਚ ਛਪੇ ਲੇਖਾਂ ਦਾ ਤਾਂ ਅੰਤ ਹੀ ਕੋਈ ਨਹੀਂ ਹੋਣਾ। ਪਰ ਇਨ੍ਹਾਂ ਨੂੰ ਇਕ ਥਾਂ ਇਕੱਠਿਆਂ ਕਰਨ ਦਾ ਕੰਮ ਕੌਣ ਕਰੇ ? ਫੇਰ ਸੋਚਿਆ ਮਨਾ ! ਹੋਰ ਕਿਸੇ ਦੀ ਝਾਕ ਛੱਡ ਕੇ ਕੰਮ ਵਿੱਢ ਲੈ, ਮਦਦ ਕਰਨ ਵਾਲੇ ਆਪੇ ਆ ਜਾਣਗੇ। ਜਿੰਨੀਆਂ ਨਵੀਆਂ ਕਿਤਾਬਾਂ ਮੇਰੇ ਪਾਸ ਆ ਚੁੱਕੀਆਂ ਸਨ, ਉਨ੍ਹਾਂ ਨਾਲ ਕੰਮ ਸ਼ੁਰੂ ਕਰ ਲਿਆ। ਕੰਮ ਰਿੜ੍ਹਨ ਦੀ ਦੇਰ ਸੀ ਕਿ ਮਦਦਗਾਰ ਬਹੁੜਨ ਲੱਗ ਪਏ। ਸਭ ਤੋਂ ਪਹਿਲਾਂ ਬਹੁੜੇ ਸੱਯਦ ਅਫ਼ਜ਼ਲ ਹੈਦਰ, ਉਨ੍ਹਾਂ ਨੇ ਪਾਕਿਸਤਾਨ ਵਿਚ ਛਪੀਆਂ ਕਿਤਾਬਾਂ ਦੀ ਸੂਚੀ ਤੋਂ ਛੁੱਟ, ਪਾਕਿਸਤਾਨੀ ਅਖ਼ਬਾਰਾਂ ਤੇ ਰਿਸਾਲਿਆਂ ਵਿਚ ਛਪੇ ਕੁੱਝ ਲੇਖਾਂ ਦੀ ਸੂਚੀ ਵੀ ਭੇਜੀ। ਪੰਜਾਬ ਯੂਨੀਵਰਸਿਟੀ, ਓਰੀਐਂਟਲ ਕਾਲਜ, ਲਾਹੌਰ ਦੇ ਪੰਜਾਬੀ ਮਹਿਕਮੇ ਦੀ ਲੈਕਚਰਾਰ ਡਾਕਟਰ ਨਬੀਲਾ ਉਮਰ ਜੀ ਨੇ, ਉਰਦੂ-ਫ਼ਾਰਸੀ ਦੀਆਂ ਕਿਤਾਬਾਂ ਤੇ ਲੇਖਾਂ ਦੀ ਇਕ ਅੱਖਰਵਾਰ ਕੰਪਿਊਟਰ ਕਾਪੀ ਮੈਨੂੰ ਭੇਜ ਦਿੱਤੀ। ਮੈਂ ਜਨਾਬ ਅਫ਼ਜ਼ਲ ਹੈਦਰ ਤੇ ਡਾ. ਨਬੀਲਾ ਉਮਰ ਦੀ ਬਹੁ-ਮੁੱਲੀ ਸਹਾਇਤਾ ਲਈ ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ। ਲਾਹੌਰ ਦੇ ਵਿਦਵਾਨਾਂ ਤੋਂ ਛੁੱਟ ਆਪਣੇ ਪਾਸੇ ਦੇ ਪ੍ਰੋ. ਗੁਰਮੁਖ ਸਿੰਘ ਸਹਿਗਲ, ਸਾਬਕਾ ਮੁਖੀ, ਪੰਜਾਬੀ ਵਿਭਾਗ, ਮੋਦੀ ਕਾਲਜ, ਪਟਿਆਲਾ; ਡਾ. ਗੁਰਮੁਖ ਸਿੰਘ, ਜ਼ਿਲਾ ਭਾਸ਼ਾ ਅਫ਼ਸਰ (ਰਿਟਾ.), ਪੰਜਾਬ ਸਰਕਾਰ, ਪਟਿਆਲਾ; ਸ. ਸੁਖਬੀਰ ਸਿੰਘ, ਓਦੋਂ ਮੁਖੀ ਭਾਈ ਗੁਰਦਾਸ ਯੂਨੀਵਰਸਿਟੀ ਲਾਇਬ੍ਰੇਰੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਸ਼੍ਰੀਮਤੀ ਦੇਵਿੰਦਰ ਕੌਰ, ਲਾਇਬ੍ਰੇਰੀਅਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ; ਇਸੇ ਲਾਇਬ੍ਰੇਰੀ ਦੇ ਡਿਪਟੀ ਲਾਇਬ੍ਰੇਰੀਅਨ ਸ. ਗੁਰਸ਼ਰਨਜੀਤ ਸਿੰਘ ਤੇ ਲਾਇਬ੍ਰੇਰੀ ਐਸਿਸਟੈਂਟ, ਬੀਬੀ ਕੁਲਬੀਰ ਕੌਰ ਦਾ ਹਿਤੋਂ-ਚਿਤੋਂ ਧੰਨਵਾਦ ਕਰਦਾ ਹਾਂ। ਆਸ ਹੈ ਇਹ ਮਿੱਤਰ ਤੇ ਹੋਰ ਵਿਦਵਾਨ ਇਸ ਸੂਚੀ ਵਿਚ ਵਾਧੇ ਕਰਨ ਲਈ ਆਪਣੇ ਕੀਮਤੀ ਸੁਝਾਉ ਦੇਂਦੇ ਹੀ ਰਹਿਣਗੇ।

ਅੰਤ ਵਿਚ ਮੈਂ ਸ਼ੁਕਰੀਆ ਕਰਦਾ ਹਾਂ ਆਪਣੀ ਸੁਯੋਗ ਧੀ ਡਾ. ਰੁਪਿੰਦਰ ਕੌਰ, ਸੀਨੀਅਰ ਲਾਇਬ੍ਰੇਰੀਅਨ, ਰਾਮਗੜ੍ਹੀਆ ਗਰਲਜ਼ ਕਾਲਜ, ਮਿਲਰਗੰਜ, ਲੁਧਿਆਣਾ ਦਾ, ਜਿਸ ਨੇ ਕਿਤਾਬਾਂ ਤੇ ਲੇਖਾਂ ਦੇ ਇਸ ਸਾਰੇ ਪਲੰਦੇ ਨੂੰ ਸੂਚੀ-ਬੱਧ ਕਰ ਕੇ ਸੰਪਾਦਿਤ ਕੀਤਾ ਹੈ।

*—ਪ੍ਰੀਤਮ ਸਿੰਘ*



## ਪੰਜਾਬੀ


ਉਪਕਾਰ ਕੌਰ, *ਬਾਬਾ ਫ਼ਰੀਦ ਅਤੇ ਉਨ੍ਹਾਂ ਦੀ ਰਚਨਾ*, 1983, ਪਟਿਆਲਾ, ਅਮਰਜੀਤ ਸਾਹਿੱਤ ਪ੍ਰਕਾਸ਼ਨ।

ਊਸ਼ਾ ਖੰਨਾ, *ਫ਼ਰੀਦ ਸ਼ਬਦਾਵਲੀ ਅਧਿਐਨ ਤੇ ਸ਼ਬਦ-ਕੋਸ਼*, 1983, ਪਟਿਆਲਾ, ਅਸੀਮ ਪ੍ਰਕਾਸ਼ਨ।

ਅਤਰ ਸਿੰਘ, ਡਾ., *ਸਮਦਰਸ਼ਨ*, 1975, ਚੰਡੀਗੜ੍ਹ, ਰਘਬੀਰ ਰਚਨਾ ਪ੍ਰਕਾਸ਼ਨ; ਦੂਜੀ ਛਾਪ 1982, ਲੁਧਿਆਣਾ, ਲਾਹੌਰ ਬੁਕ ਸ਼ਾਪ।

ਅਲੀ ਅੱਬਾਸ ਜਲਾਲਪੁਰੀ, *ਸੂਫ਼ੀ ਕਾਵਿ ਤੇ ਉਸ ਦਾ ਪਿਛੋਕੜ* (ਅਨੁਵਾਦ), 1981, ਜਲੰਧਰ, ਦੀਪਕ ਪਬਲਿਸ਼ਰਜ਼।

ਆਈ. ਸੇਰੇਬਰੀਅਕੋਵ, *ਪੰਜਾਬੀ ਸਾਹਿੱਤ* (ਅਨੁਵਾਦ), 1971, ਅੰਮ੍ਰਿਤਸਰ, ਨਿਊ ਏਜ ਬੁਕ ਸੈਂਟਰ।

ਆਸ਼ਾ ਗੁਪਤਾ, *ਬਾਬਾ ਫ਼ਰੀਦ ਅਤੇ ਬੁੱਲ੍ਹੇ ਸ਼ਾਹ : ਤੁਲਨਾਤਮਕ ਅਧਿਐਨ*, 1996, ਦਿੱਲੀ, ਉਪਾਸਨਾ ਪਬਲਿਸ਼ਰਜ਼।

ਐਮ.ਜੀ. ਗੁਪਤਾ, ਸੰਪਾ., *ਬਾਬਾ ਸ਼ੇਖ਼ ਫ਼ਰੀਦ*, 1977, ਸਰਹੰਦ, ਲੋਕ ਗੀਤ ਪ੍ਰਕਾਸ਼ਨ।

ਅੰਮ੍ਰਿਤ ਲਾਲ ਪਾਲ, ਡਾ., *ਸੰਤ ਰਵੀਦਾਸ ਅਤੇ ਬਾਬਾ ਫ਼ਰੀਦ ਬਾਣੀ ਦਾ ਤੁਲਨਾਤਮਕ ਅਧਿਐਨ : ਭਗਤੀ ਅਤੇ ਸੂਫ਼ੀ ਕਾਵਿ ਦੇ ਵਿਸ਼ੇਸ਼ ਸੰਦਰਭ ਵਿਚ*, 1994, ਪਟਿਆਲਾ, ਰਾਹੁਲ ਪਬਲੀਕੇਸ਼ਨਜ਼।

—, *ਗੁਰੂ ਰਵਿਦਾਸ ਅਤੇ ਬਾਬਾ ਫਰੀਦ ਬਾਣੀ ਦਾ ਤੁਲਨਾਤਮਕ ਅਧਿਐਨ*, 2005, ਸਮਾਣਾ, ਸੰਗਮ ਪਬਲੀਕੇਸ਼ਨਜ਼।

—, *ਬਾਬਾ ਫ਼ਰੀਦ - ਜੀਵਨ ਤੇ ਬਾਣੀ*, 1999, ਪਟਿਆਲਾ, ਰਾਹੁਲ ਪਬਲੀਕੇਸ਼ਨਜ਼।

—, *ਬਾਬਾ ਫ਼ਰੀਦ : ਜੀਵਨ ਤੇ ਰਚਨਾ*, ਪਹਿਲੀ ਵਾਰ, 1999, ਪਟਿਆਲਾ, ਆਰ.ਐੱਸ. ਪਬਲੀਕੇਸ਼ਨ।

—, *ਸ਼ੇਖ਼ ਫ਼ਰੀਦ ਬਾਣੀ; ਪੁਨਰ ਮੁਲਾਂਕਣ*, 1970, ਜਲੰਧਰ, ਬਲਵੰਤ ਪ੍ਰਕਾਸ਼ਨ।

ਇੰਦਰ ਸਿੰਘ ਚਕ੍ਰਵਰਤੀ, ਸੰਪਾ., *ਮਸਲੇ ਸੇਖ ਫਰੀਦ ਕੇ*, 1962, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਇੰਦਰਜੀਤ ਸਿੰਘ ਖ਼ਾਲਸਾ, *ਬਾਬਾ ਫਰੀਦ ਸ਼ਕਰਗੰਜ ਅਤੇ ਫ਼ਰੀਦਕੋਟ*, ਦੂਜੀ ਵਾਰ, ਸਤੰਬਰ, 1989, ਫ਼ਰੀਦਕੋਟ, ਗੁਰਦੁਆਰਾ ਗੋਦੜੀ ਬਾਬਾ ਫਰੀਦ।

ਇੰਦਰਜੀਤ ਸਿੰਘ ਵਾਸੂ, *ਬਾਬਾ ਫ਼ਰੀਦ ਜੀ*, 2003, ਪਟਿਆਲਾ, ਗੁਰੂ ਨਾਨਕ ਦੇਵ ਮਿਸ਼ਨ।

ਸ.ਸ. ਅਮੋਲ, *ਬਾਬਾ ਫ਼ਰੀਦ : ਜੀਵਨ ਤੇ ਰਚਨਾ*, 1986, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਸਤਵੰਤ ਕੌਰ, ਡਾ., *ਪੰਜਾਬੀ ਸੂਫ਼ੀ ਕਾਵਿ ਵਿਚ ਮੌਤ ਦੀ ਚੇਤਨਾ*, 1998, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸਰਵਨ ਸਿੰਘ ਪਰਦੇਸੀ, ਡਾ., *ਬਾਬਾ ਫ਼ਰੀਦ ਦੀ ਦੁੱਖ ਚੇਤਨਾ*, 1996, ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ।

ਸਾਹਿਬ ਸਿੰਘ, ਪ੍ਰੋ., *ਭਗਤ ਬਾਣੀ ਸਟੀਕ*, ਪਹਿਲਾ ਹਿੱਸਾ, 1958, 1972, ਅੰਮ੍ਰਿਤਸਰ, ਸਿੰਘ ਬ੍ਰਦਰਜ਼।

—, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਦਸ ਜਿਲਦਾਂ, ਪਹਿਲੀ ਛਾਪ, 1964 (ਬਾਅਦ ਵਿਚ ਵੱਖ ਵੱਖ ਸਾਲਾਂ ਵਿਚ ਵੱਖ ਵੱਖ ਭਾਗ ਛਪਦੇ ਆ ਰਹੇ ਹਨ), ਜਲੰਧਰ, ਰਾਜ ਪਬਲਿਸ਼ਰਜ਼।

—, *ਆਦਿ ਬੀੜ ਬਾਰੇ*, 1970, ਅੰਮ੍ਰਿਤਸਰ, ਸਿੰਘ ਬ੍ਰਦਰਜ਼।

—, *ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ*, 1985, ਅੰਮ੍ਰਿਤਸਰ, ਸਿੰਘ ਬ੍ਰਦਰਜ਼।

ਸਾਧੂ ਰਾਮ ਸ਼ਾਰਦਾ, *ਸੂਫ਼ੀ ਮਤ ਅਤੇ ਕਵਿਤਾ*, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, *ਸੂਫ਼ੀਮਤ ਅਤੇ ਪੰਜਾਬੀ ਸੂਫ਼ੀ ਸਾਹਿੱਤ*, 1973, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸੀਤਾ ਰਾਮ ਬਾਹਰੀ, *ਸਾਹਿੱਤ ਮੰਥਨ*, 1966, ਜਲੰਧਰ, ਹਿੰਦ ਪਬਲਿਸ਼ਰਜ਼।

ਸੁਖਬੀਰ ਸਿੰਘ, *ਫ਼ਰੀਦ ਬਾਣੀ, ਬਿੰਬ ਵਿਧਾਨਿਕ ਅਧਿਐਨ*, 1987, ਅੰਮ੍ਰਿਤਸਰ, ਨਾਨਕ ਸਿੰਘ ਪੁਸਤਕਮਾਲਾ।

ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿੱਤ ਦਾ ਇਤਿਹਾਸ*, 1950, ਲੁਧਿਆਣਾ, ਲਾਹੌਰ ਬੁਕ ਸ਼ਾਪ।

—, ਸੰਪਾ., *ਫ਼ਰੀਦ ਦਰਪਨ*, 1977, ਅੰਮ੍ਰਿਤਸਰ, ਮਾਡਰਨ ਪਬਲਿਸ਼ਰਜ਼।



ਸੁਰਿੰਦਰ ਸਿੰਘ ਕੋਹਲੀ, ਸੰਪਾ., *(ਪਿੱਛੇ ਤੋਂ ਜਾਰੀ), ਬਾਬਾ ਫ਼ਰੀਦ : ਜੀਵਨ, ਸਮਾਂ ਤੇ ਰਚਨਾ,* 1988, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।

ਸੁਰੈਣ ਸਿੰਘ ਵਿਲਖੂ, ਡਾ., *ਬਾਬਾ ਸ਼ੇਖ਼ ਫਰੀਦ (ਜੀਵਨ ਤੇ ਸਿੱਖਿਆ),* 1975, ਗੁਰਦਾਸਪੁਰ, ਗੌਰਮਿੰਟ ਕਾਲਜ।

ਸੰਤ ਸਿੰਘ ਸੇਖੋਂ, *ਪੰਜਾਬੀ ਕਾਵਿ ਸ਼ਿਰੋਮਣੀ,* 1964, ਲੁਧਿਆਣਾ, ਲਾਹੌਰ ਬੁਕ ਸ਼ਾਪ।

ਸ੍ਰੀ ਮਿਹਰਬਾਨ ਜੀ ਸੋਢੀ, *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ* (ਸੰਪਾ. ਕਿਰਪਾਲ ਸਿੰਘ, ਸ. ਸ਼ਮਸ਼ੇਰ ਸਿੰਘ ਅਸ਼ੋਕ), 1962, ਅੰਮ੍ਰਿਤਸਰ, ਖ਼ਾਲਸਾ ਕਾਲਜ।

ਹਰਸਿਮਰਨ ਕੌਰ, *ਸ਼ੇਖ਼ ਫ਼ਰੀਦ ਦੀ ਬਾਣੀ ਦਾ ਬਿੰਬ-ਵਿਧਾਨ,* 1990, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।

ਹਰਜਿੰਦਰ ਸਿੰਘ ਢਿੱਲੋਂ, *ਪੰਜਾਬੀ ਸੂਫ਼ੀ ਕਾਵਿ ਅਤੇ ਸ਼ਰੀਅਤ,* 1980, ਅੰਮ੍ਰਿਤਸਰ, ਨਾਨਕ ਸਿੰਘ ਪੁਸਤਕਮਾਲਾ।

ਹਰਿਭਜਨ ਸਿੰਘ, ਡਾ., *ਮੁੱਲ ਤੇ ਮੁਲੰਕਣ,* 1972, ਅੰਮ੍ਰਿਤਸਰ, ਨਵਚੇਤਨ ਪਬਲਿਸ਼ਰਜ਼।

—, *ਮੁੱਲ ਤੇ ਮੁਲੰਕਣ : ਫ਼ਰੀਦ ਬਾਣੀ,* 2002, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।

ਹਰੀ ਸਿੰਘ ਖਹਿਰਾ, *ਬਾਬਾ ਫ਼ਰੀਦ ਤੇ ਗੁਰੂ ਨਾਨਕ,* 1983, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ; 2001, ਅੰਮ੍ਰਿਤਸਰ, ਵਾਰਿਸ ਸ਼ਾਹ ਫ਼ਾਊਂਡੇਸ਼ਨ।

ਹੀਰਾ ਸਿੰਘ, ਬਾਬੂ, *ਰਚਨਾ ਸ਼ੇਖ਼ ਫ਼ਰੀਦ ਤੇ ਗੁਰਮਤਿ,* 1974, ਲੁਧਿਆਣਾ, ਗੁਰਮਤਿ ਰਹਿਣੀ।

ਕਸ਼ਮੀਰ ਸਿੰਘ ਕਾਦਰ, *ਫ਼ਰੀਦ ਬਾਣੀ ਦਾ ਬਿੰਬ-ਵਿਧਾਨ,* 1989, ਅੰਮ੍ਰਿਤਸਰ, ਵਾਰਿਸ ਸ਼ਾਹ ਫ਼ਾਊਂਡੇਸ਼ਨ।

—, *ਬਾਬਾ ਸ਼ੇਖ਼ ਫ਼ਰੀਦ : ਚਿੰਤਨ ਤੇ ਕਲਾ,* 1993, ਅੰਮ੍ਰਿਤਸਰ, ਸਰਵਪ੍ਰੀਤ ਸਿੰਘ।

ਕਾਲਾ ਸਿੰਘ ਬੇਦੀ, *ਫ਼ਰੀਦ ਤੇ ਫ਼ਰੀਦ ਬਾਣੀ,* 1974, ਨਵੀਂ ਦਿੱਲੀ, ਪੰਜਾਬੀ ਬੁਕ ਸਟੋਰ।

ਕਿਰਪਾਲ ਸਿੰਘ ਕਸੇਲ, *ਪੰਜਾਬੀ ਸਾਹਿੱਤ ਦਾ ਇਤਿਹਾਸ,* ਪਹਿਲਾ ਭਾਗ, 1963, 1971, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, *ਬਾਬਾ ਫ਼ਰੀਦ ਦੀ ਸਾਹਿਤਕ ਪ੍ਰਤਿਭਾ,* 1981, ਪਟਿਆਲਾ, ਅਮਰਜੀਤ ਸਾਹਿਤ ਪ੍ਰਕਾਸ਼ਨ।

ਕੁਲਜੀਤ, *ਪੰਜਾਬੀ ਸੂਫ਼ੀ ਕਵਿਤਾ ਦਾ ਬਿੰਬ ਵਿਵੇਕ,* 1989, ਚੰਡੀਗੜ੍ਹ, ਪੰਜਾਬ ਪ੍ਰਕਾਸ਼ਨ।

ਕੁਲਦੀਪ ਸਿੰਘ ਆਜ਼ਾਦ, *ਪੰਜਾਬੀ ਸੂਫ਼ੀ ਕਵਿਤਾ ਵਿਚ ਲੋਕ ਤੱਤ,* 1977 (ਸ਼ੋਧ-ਪ੍ਰਬੰਧ), ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।

ਕੁਲਦੀਪ ਕੌਰ ਦੁਸਾਂਝ, *ਪੰਜਾਬੀ ਸੂਫ਼ੀ ਕਾਵਿ ਦਾ ਸਭਿਆਚਾਰਕ ਅਧਿਐਨ,* 1989, ਜਲੰਧਰ, ਦੀਪਕ ਪਬਲਿਸ਼ਰਜ਼।

ਕੁਲਬੀਰ ਸਿੰਘ ਕਾਂਗ, *ਸਾਹਿੱਤ ਮੀਮਾਂਸਾ,* 1950, ਅੰਮ੍ਰਿਤਸਰ, ਦਰਬਾਰ ਪਬਲਿਸ਼ਿੰਗ ਹਾਊਸ।

ਗੁਰਦਿਤ ਸਿੰਘ ਪ੍ਰੇਮੀ, *ਪੰਜਾਬੀ ਸਾਹਿੱਤ ਦੀ ਭੂਮਿਕਾ,* 1966, ਫਗਵਾੜਾ, ਅਮਰ ਪਬਲਿਸ਼ਰਜ਼।

ਗੁਰਦੇਵ ਸਿੰਘ, ਸੰਪਾ., *ਪੰਜਾਬੀ ਸੂਫ਼ੀ-ਸਾਹਿੱਤ ਸੰਦਰਭ ਗ੍ਰੰਥ,* 1989, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਗੁਰਬਖ਼ਸ਼ ਸਿੰਘ, *ਫ਼ਰੀਦ ਬਾਣੀ ਦਾ ਸਰਬਪੱਖੀ ਅਧਿਐਨ,* ਮਿਤੀਹੀਨ, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।

ਗੁਰਬਖਸ਼ ਸਿੰਘ 'ਪਿਆਸਾ,' *ਬਾਬਾ ਫ਼ਰੀਦ ਜੀ,* 2003, ਪਟਿਆਲਾ, ਗੁਰੂ ਨਾਨਕ ਦੇਵ ਮਿਸ਼ਨ।

ਗੁਰਬਚਨ ਸਿੰਘ ਤਾਲਿਬ, *ਬਾਬਾ ਸ਼ੇਖ਼ ਫ਼ਰੀਦ : ਜੀਵਨ, ਵਾਰਤਾ ਅਤੇ ਸਿਖਿਆ,* 1973, ਪਟਿਆਲਾ, ਪੰਜਾਬੀ ਯੂਨੀਵਰਸਿਟੀ।

—, ਸੰਪਾ., *Baba Sheikh Farid : Life and Teachings,* 1973 ਦੇ ਪੰਜਾਬੀ ਭਾਗ (ਸੰਪਾਦਕ ਅਤਰ ਸਿੰਘ) ਦਾ ਵੇਰਵਾ :

ਆਤਮਜੀਤ ਸਿੰਘ, 'ਫਰੀਦ-ਬਾਣੀ ਵਿਚ ਧਰਮ ਸੰਚਾਰ ਜੁਗਤਾਂ : ਰੀਤੀ ਅਤੇ ਪੁਰਾਣ'।

ਐਸ.ਐਸ. ਕੋਹਲੀ, 'ਫਰੀਦ-ਬਾਣੀ ਵਿਚ ਸ਼ਰੀਅਤ'।

ਸੁਖਪਾਲਵੀਰ ਸਿੰਘ ਹਸਰਤ, 'ਬਾਬਾ ਫਰੀਦ ਦੀ ਕਵਿਤਾ ਵਿਚ ਸੁਹਜ ਦਾ ਪੱਖ'।

ਸੰਤ ਸਿੰਘ ਸੇਖੋਂ, 'ਸ਼ੇਖ਼ ਫਰੀਦ ਦੀ ਵੇਦਨਾ'।



ਜੋਧ ਸਿੰਘ, ਭਾਈ, 'ਸ਼ੇਖ ਫਰੀਦ ਜਾਂ ਸ਼ੇਖ ਇਬਰਾਹੀਮ'।

ਤਰਲੋਕ ਸਿੰਘ ਕੰਵਰ, 'ਫਰੀਦ-ਬਾਣੀ ਦੀ ਰਚਨਾ-ਜੁਗਤ'।

ਨਜਮ ਹੁਸੈਨ ਸਈਅਦ, 'ਸ਼ਲੋਕ ਫਰੀਦ'।

ਪ੍ਰੀਤਮ ਸਿੰਘ, 'ਬਾਬਾ ਫਰੀਦ ਦਾ ਸੰਖਿਪਤ ਜੀਵਨ'।





ਗੁਰਮੁਖ ਸਿੰਘ, ਡਾ. ਤੇ ਅਜੀਤ ਸਿੰਘ ਕੱਕੜ, *ਸ਼ੇਖ਼ ਫ਼ਰੀਦ : ਬਹੁਪੱਖੀ ਅਧਿਐਨ*, 1997, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਗੁਲਜ਼ਾਰ ਸਿੰਘ ਕੰਗ, *ਪੰਜਾਬੀ ਸੂਫ਼ੀ ਕਾਵਿ-ਅਧਿਐਨ*, 1980, ਲੁਧਿਆਣਾ, ਲਾਹੌਰ ਬੁਕ ਸ਼ਾਪ।

—, *ਸੂਫ਼ੀ ਧਾਰਾ*, 1984, ਅਨੰਦਪੁਰ ਸਾਹਿਬ, ਕਲਾਕਾਰ ਪ੍ਰਕਾਸ਼ਨ।

ਗੁਲਵੰਤ ਸਿੰਘ, ਪ੍ਰੋ., *ਇਸਲਾਮ ਅਤੇ ਸੂਫ਼ੀਵਾਦ*, 1986, ਪਟਿਆਲਾ, ਪੰਜਾਬੀ ਯੂਨੀਵਰਸਿਟੀ।

—, *ਸੂਫ਼ੀਵਾਦ*, 1997, ਚੰਡੀਗੜ੍ਹ, ਲੋਕਗੀਤ ਪ੍ਰਕਾਸ਼ਨ।

ਗੋਬਿੰਦ ਸਿੰਘ ਲਾਂਬਾ, ਡਾ., *ਸੂਫੀ ਸਾਹਿੱਤ*, 1982, ਪਟਿਆਲਾ, ਅਮਰਜੀਤ ਸਾਹਿੱਤ ਪ੍ਰਕਾਸ਼ਨ।

—, *ਮਸਲੇ ਸ਼ੇਖ਼ ਫ਼ਰੀਦ ਦਾ ਆਲੋਚਨਾਤਮਕ ਵਿਵੇਚਨ*, ਮਿਤੀਹੀਨ, ਲੁਧਿਆਣਾ, ਲਾਹੌਰ ਬੁਕ ਸ਼ਾਪ।

—, *ਗੋਸ਼ਟ ਸੇਖ ਇਬ੍ਰਾਹੀਮ*, ਮਿਤੀਹੀਨ, ਅੰਮ੍ਰਿਤਸਰ, ਖ਼ਾਲਸਾ ਟ੍ਰੈਕਟ ਸੋਸਾਇਟੀ, ਨੰਬਰ 983.

ਜਗਜੀਤ ਸਿੰਘ, *ਸ਼ਲੋਕ ਤਥਾ ਬਾਣੀ ਸ਼ੇਖ਼ ਫ਼ਰੀਦ ਦਾ ਆਲੋਚਨਾਤਮਕ ਅਧਿਐਨ*, 1974, ਪਟਿਆਲਾ, ਪੈਪਸੂ ਬੁਕ ਡਿਪੂ।

ਜਗਜੀਤ ਸਿੰਘ, ਡਾ., ਪ੍ਰੋਫ਼ੈਸਰ, *ਸ਼ੇਖ਼ ਫ਼ਰੀਦ ਦਾ ਕਾਵਿ ਪ੍ਰਵਚਨ*, 2005, ਅੰਮ੍ਰਿਤਸਰ, ਵਾਰਿਸ ਸ਼ਾਹ ਫ਼ਾਊਂਡੇਸ਼ਨ।

ਜਾਗੀਰ ਸਿੰਘ, ਡਾ., *ਫ਼ਰੀਦ ਬਾਣੀ : ਸੰਗੀਤਕ ਪਰਿਪੇਖ*, 2004, ਪਟਿਆਲਾ, ਪੰਜਾਬੀ ਪਬਲੀਕੇਸ਼ਨ।

ਜੀ.ਐਲ. ਸ਼ਰਮਾ, *ਸ਼ੇਖ਼ ਫ਼ਰੀਦ : ਚਿੰਤਨ ਤੇ ਕਲਾ*, ਮਿਤੀਹੀਨ, ਅੰਮ੍ਰਿਤਸਰ, ਸੁੰਦਰ ਦਾਸ ਐਂਡ ਸਨਜ਼।

—, *ਸ਼ੇਖ਼ ਫ਼ਰੀਦ : ਚਿੰਤਨ ਤੇ ਕਲਾ*, ਮਿਤੀਹੀਨ, ਅੰਮ੍ਰਿਤਸਰ, ਜਗਜੀਵਨ ਪੰਜਾਬੀ ਸਾਹਿਤ ਪ੍ਰਕਾਸ਼ਨ।

ਜੀਤ ਸਿੰਘ ਸੀਤਲ, *ਸੂਫ਼ੀ ਸਾਹਿੱਤ*, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, ਸੰਪਾ., *ਸੂਫ਼ੀਮਤ ਅਤੇ ਕਵਿਤਾ*, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, ਸੰਪਾ., *ਸ਼ੇਖ਼ ਫ਼ਰੀਦ : ਜੀਵਨ ਤੇ ਰਚਨਾ*, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਜੀ.ਬੀ. ਸਿੰਘ, *ਜੀਵਨ ਚਰਿਤ੍ਰ ਸ਼ੇਖ਼ ਫ਼ਰੀਦ*, ਨਿਰਗੁਣਿਆਰਾ, ਨੰਬਰ 8, ਜਿਲਦ 13, 1915, ਅੰਮ੍ਰਿਤਸਰ, ਖ਼ਾਲਸਾ ਟ੍ਰੈਕਟ ਸੁਸਾਇਟੀ।

ਜੋਧ ਸਿੰਘ, ਭਾਈ, *ਭਗਤ ਬਾਣੀ ਸਟੀਕ*, 1957, ਲੁਧਿਆਣਾ, ਲਾਹੌਰ ਬੁਕ ਸ਼ਾਪ।

ਟੀ.ਆਰ. ਸ਼ੰਗਾਰੀ, ਡਾ., *ਬੋਲੈ ਸ਼ੇਖ਼ ਫ਼ਰੀਦ*, 2002, ਬਿਆਸ, ਰਾਧਾਸੁਆਮੀ ਸਤਿਸੰਗ।

ਤਾਰਨ ਸਿੰਘ ਤੇ ਬਲਬੀਰ ਕੌਰ, *ਸ਼ੇਖ਼ ਫ਼ਰੀਦ : ਜੀਵਨ ਤੇ ਰਚਨਾ*, 1982, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਤ੍ਰਿਪਤ ਕੌਰ, ਸੰਪਾ., *ਸ਼ੇਖ਼ ਫ਼ਰੀਦ : ਸਾਹਿੱਤ ਅਧਿਐਨ ਸੀਰੀਜ਼*, ਦੂਜੀ ਵਾਰ, 1990, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਦੀਵਾਨ ਸਿੰਘ, *ਸੂਫ਼ੀਵਾਦ ਤੇ ਹੋਰ ਲੇਖ*, 1967, ਅੰਮ੍ਰਿਤਸਰ, ਕਸਤੂਰੀ ਲਾਲ ਐਂਡ ਸਨਜ਼।

—, *ਫ਼ਰੀਦ ਦਰਸ਼ਨ*, 1967, ਚੰਡੀਗੜ੍ਹ, ਸਾਹਿੱਤ ਸੰਗਮ।

—, *ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ ਤੇ ਹੋਰ ਲੇਖ*, 1969, ਅੰਮ੍ਰਿਤਸਰ, ਫ਼ਕੀਰ ਸਿੰਘ।

ਦੇਵਿੰਦਰ ਸਿੰਘ, *ਪੰਜਾਬੀ ਸੂਫ਼ੀ ਸਾਹਿੱਤ ਅਧਿਐਨ*, 1986, ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ।

ਧਰਮਪਾਲ ਸਿੰਗਲ, ਡਾ., ਸੰਪਾ., *ਭਗਤਾਂ ਦੀ ਬਾਣੀ*, ਦੂਜੀ ਵਾਰ, 2004, ਨਵੀਂ ਦਿੱਲੀ, ਨੈਸ਼ਨਲ ਬੁਕ ਟਰਸਟ, ਇੰਡੀਆ।

ਨਜਮ ਹੁਸੈਨ, ਸੱਯਦ, *ਸੇਧਾਂ*, (ਅੱਖਰ-ਬਦਲੀ ਤੇ ਸੰਪਾ. ਪਰਦੁਮਨ ਸਿੰਘ ਬੇਦੀ), 1977, ਲੁਧਿਆਣਾ, ਸਾਹਿੱਤ ਕਲਾ ਪ੍ਰਕਾਸ਼ਨ।

—, *ਫ਼ਰੀਦੋਂ ਨਾਨਕ, ਨਾਨਕੋਂ ਫ਼ਰੀਦ*, 2002, ਚੰਡੀਗੜ੍ਹ, ਲੋਕਗੀਤ ਪ੍ਰਕਾਸ਼ਨ।






ਨਰਿੰਦਰ ਸਿੰਘ ਦੁੱਗਲ, *ਪੰਜਾਬੀ ਸਾਹਿੱਤ : ਇਕ ਸਰਵੇਖਣ*, 1969, ਜਲੰਧਰ, ਨਿਊ ਬੁਕ ਕੰਪਨੀ।
ਨਰੇਸ਼, ਡਾ., *ਸੂਫ਼ੀਮਤ ਅਤੇ ਸੂਫ਼ੀ-ਕਾਵਿ*, 1993, ਅੰਮ੍ਰਿਤਸਰ, ਲੋਕ ਸਾਹਿਤ ਪ੍ਰਕਾਸ਼ਨ।
ਨਰੈਣ ਸਿੰਘ, *ਸਭ ਤੋਂ ਵੱਡੀ ਤੇ ਅਸਲੀ ਜੀਵਨ ਸਾਖੀ ਬਾਬਾ ਸ਼ੇਖ਼ ਫ਼ਰੀਦ ਜੀ*, ਮਿਤੀਹੀਨ, ਅੰਮ੍ਰਿਤਸਰ, ਭਾਈ ਚਤਰ ਸਿੰਘ ਜੀਵਨ ਸਿੰਘ।
—, *ਸਲੋਕ ਸ਼ੇਖ਼ ਫ਼ਰੀਦ ਸਟੀਕ*, ਮਿਤੀਹੀਨ, ਅੰਮ੍ਰਿਤਸਰ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ।
ਨਰੈਣ ਸਿੰਘ (ਨਨਕਾਣਾ ਸਾਹਿਬ ਵਾਲੇ), *ਬਾਬਾ ਸ਼ੇਖ ਫਰੀਦ ਸ਼ਕਰਗੰਜ*, 1990, ਪਟਿਆਲਾ, ਗੁਰੂ ਨਾਨਕ ਦੇਵ ਮਿਸ਼ਨ।
ਨਿਹਾਲ ਸਿੰਘ ਸੂਰੀ, *ਜੀਵਨ ਬਾਬਾ ਫ਼ਰੀਦ ਜੀ*, ਮਿਤੀਹੀਨ, ਰਾਵਲਪਿੰਡੀ, ਇਕੌਨੌਮੀ ਪ੍ਰੈੱਸ।
—, *ਸਲੋਕ ਸ਼ੇਖ਼ ਫ਼ਰੀਦ ਸਟੀਕ*, ਮਿਤੀਹੀਨ, ਲੁਧਿਆਣਾ, ਲਾਹੌਰ ਬੁਕ ਸ਼ਾਪ।
—, *ਸ਼ਲੋਕ ਸ਼ੇਖ਼ ਫ਼ਰੀਦ ਜੀ*, ਮਿਤੀਹੀਨ, ਅੰਮ੍ਰਿਤਸਰ, ਭਾਈ ਚਤਰ ਸਿੰਘ ਜੀਵਨ ਸਿੰਘ।
ਨਿਰਮਲ ਸਾਧਾਂਵਾਲੀਆ, ਸੰਪਾ., *ਬਾਬਾ ਫਰੀਦ ਜੀ ਦੀਆਂ ਸੰਸਥਾਵਾਂ ਦਾ ਸੰਖੇਪ ਇਤਿਹਾਸ*, ਮਿਤੀਹੀਨ, ਫ਼ਰੀਦਕੋਟ, ਬਾਬਾ ਫ਼ਰੀਦ ਸੋਸਾਇਟੀ, ਗੋਦੜੀ ਸਾਹਿਬ।
ਪਰਤਾਪ ਸਿੰਘ, *ਜਨਮ ਸਾਖੀ ਭਗਤ ਫ਼ਰੀਦ ਜੀ*, 1970, ਅੰਮ੍ਰਿਤਸਰ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ।
—, *ਬਾਬਾ ਫ਼ਰੀਦ ਦੀ ਦੁੱਖ-ਚੇਤਨਾ*, 1996, ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ।
ਪਿਆਰ ਸਿੰਘ, *ਪੰਜਾਬੀ ਸਾਹਿੱਤ ਦੇ ਨਿਰਮਾਤਾ*, 1972, ਲੁਧਿਆਣਾ, ਲਾਹੌਰ ਬੁਕ ਸ਼ਾਪ।
ਪਿਆਰਾ ਸਿੰਘ ਪਦਮ, *ਬੋਲੈ ਸ਼ੇਖ਼ ਫ਼ਰੀਦ*, 1978; 2001, ਪਟਿਆਲਾ, ਕਲਮ ਮੰਦਿਰ।
ਪਿਆਰਾ ਸਿੰਘ ਭੋਗਲ, *ਸਾਹਿਤਕ ਨਿਬੰਧ*, ਮਿਤੀਹੀਨ, ਜਲੰਧਰ, ਹਿਰਦੇਜੀਤ ਪ੍ਰਕਾਸ਼ਨ।
—, *ਮਹਾਂਕਵੀ ਫ਼ਰੀਦ*, 1970, ਜਲੰਧਰ, ਹਿਰਦੇਜੀਤ ਪ੍ਰਕਾਸ਼ਨ।
ਪ੍ਰਤਾਪ ਸਿੰਘ, *ਸਭ ਤੋਂ ਵੱਡੀ ਤੇ ਅਸਲੀ ਜਨਮ ਸਾਖੀ ਸ਼ੇਖ਼ ਫ਼ਰੀਦ*, 1970, ਅੰਮ੍ਰਿਤਸਰ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ।
ਪ੍ਰੀਤਮ ਸਿੰਘ, ਪ੍ਰੋ., *ਸ੍ਰੇਸ਼ਟ ਗੋਸ਼ਟਾਂ* (ਖ਼ੈਰੁਲ-ਮਜਾਲਿਸ ਵਿੱਚੋਂ ਚੋਣਵਾਂ ਅਨੁਵਾਦ), 1974, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
—, ਸੰਪਾ., *ਸ਼ੱਕਰਗੰਜ*, 1982, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
ਪ੍ਰੀਤਮ ਸਿੰਘ ਸਰਗੋਧੀਆ, *ਸਾਹਿੱਤ ਸਰਗਮ*, ਮਿਤੀਹੀਨ, ਜਲੰਧਰ, ਨਿਊ ਬੁਕ ਕੰਪਨੀ।
ਬਲਦੇਵ ਰਾਜ ਗੁਪਤਾ, *ਸ਼ੇਖ਼ ਫ਼ਰੀਦ ਦੀ ਭਾਸ਼ਾ : ਅਰਥ ਵਿਗਿਆਨਿਕ ਅਧਿਐਨ*, 1977, ਪਟਿਆਲਾ, ਮਦਾਨ ਪਬਲਿਸ਼ਰਜ਼।
ਬਲਵੰਤ ਸਿੰਘ ਆਨੰਦ, *ਬਾਬਾ ਫ਼ਰੀਦ*, 1986, ਨਵੀਂ ਦਿੱਲੀ, ਸਾਹਿੱਤ ਅਕਾਦੇਮੀ।
ਬਿਸ਼ਨ ਸਿੰਘ, ਗਿਆਨੀ, *ਭਗਤ ਬਾਣੀ ਸਟੀਕ*, ਮਿਤੀਹੀਨ, ਅੰਮ੍ਰਿਤਸਰ।
ਬਿਕਰਮ ਸਿੰਘ ਘੁੰਮਣ, *ਮੱਧਕਾਲੀਨ ਪੰਜਾਬੀ ਸਾਹਿੱਤ*, 1970, ਲੁਧਿਆਣਾ, ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ।
ਬੁੱਧ ਸਿੰਘ ਬਾਵਾ, *ਹੰਸ ਚੋਗ*, ਮਿਤੀਹੀਨ, ਲਾਹੌਰ, ਦਰਬਾਰ ਪਬਲਿਸ਼ਿੰਗ ਹਾਊਸ; ਪੰਜਵੀਂ ਵਾਰ, 1950, ਲੁਧਿਆਣਾ, ਲਾਹੌਰ ਬੁਕ ਸ਼ਾਪ।
ਬ੍ਰਹਮਜਗਦੀਸ਼ ਸਿੰਘ, *ਗੁਰੂ ਨਾਨਕ ਅਤੇ ਸੰਤ ਬਾਣੀ : ਇਕ ਅਧਿਐਨ*, 1996, ਅੰਮ੍ਰਿਤਸਰ, ਰੂਹੀ ਪ੍ਰਕਾਸ਼ਨ।
—, *ਬੋਲੈ ਸ਼ੇਖ਼ ਫ਼ਰੀਦੁ*, 1998, ਅੰਮ੍ਰਿਤਸਰ, ਵਾਰਿਸ ਸ਼ਾਹ ਫ਼ਾਊਂਡੇਸ਼ਨ।
ਭਗਤ ਸਿੰਘ ਬੇਦੀ, ਡਾ., *ਸੂਫ਼ੀ-ਸਮਰਾਟ ਬਾਬਾ ਫ਼ਰੀਦ*, 2000, ਪਟਿਆਲਾ, ਪੰਜਾਬੀ ਪਬਲੀਕੇਸ਼ਨ।
ਭੁਪਿੰਦਰ ਕੌਰ, *ਬਾਬਾ ਸ਼ੇਖ਼ ਫ਼ਰੀਦ ਦੀ ਬਾਣੀ ਦਾ ਚਿਹਨ-ਵਿਗਿਆਨਕ ਅਧਿਐਨ*, 1992, ਲੁਧਿਆਣਾ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ।



ਮੋਹਨ ਸਿੰਘ ਦੀਵਾਨਾ, ਉਬ੍ਰਰਾ, *ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼*, 1948, ਅੰਮ੍ਰਿਤਸਰ, ਲਿਖਾਰੀ ਬੁਕ ਡਿਪੂ।

ਰਜਨੀਸ਼, *ਅਕੱਥ ਕਹਾਣੀ ਪ੍ਰੇਮ ਕੀ : ਫ਼ਰੀਦ ਬਾਣੀ*, 1992, ਲੁਧਿਆਣਾ, ਰਜਨੀਸ਼ ਫ਼ਰੈਂਡਸ ਕਲੱਬ।

ਰਤਨ ਸਿੰਘ ਜੱਗੀ, *ਵਾਨੀ ਫ਼ਰੀਦ*, ਮਿਤੀਹੀਨ, ਪਟਿਆਲਾ, ਪੈਪਸੂ ਬੁਕ ਡਿਪੂ।

—, 'ਬਾਣੀ ਸ਼ੇਖ਼ ਫ਼ਰੀਦ ਦਾ ਕਰਤ੍ਰਿਤਵ,' ਸੰਪਾਦਕ ਸ਼੍ਰੀਮਤੀ ਗੁਰਸ਼ਰਨ ਜੱਗੀ, *ਸਾਹਿੱਤ ਸੌਰਭ*, 1976, ਪਟਿਆਲਾ, ਪੈਪਸੂ ਬੁਕ ਡਿਪੂ।

ਰਤਨਜੀਤ ਸਿੰਘ, *ਬਾਬਾ ਫ਼ਰੀਦ ਬਾਣੀ ਦਾ ਕਾਵਿ ਸ਼ਾਸਤਰ*, 1986, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਰਾਮ ਸਿੰਘ, ਡਾ., *ਬਾਬਾ ਫਰੀਦ ਤੇ ਗੁਰਮਤਿ*, ਪਟਿਆਲਾ, ਭਾਸ਼ਾ-ਵਿਭਾਗ, ਪੰਜਾਬ।

ਰੇਸ਼ਮ ਸਿੰਘ ਸੈਣੀ, *ਸ਼ੇਖ਼ ਫ਼ਰੀਦ ਦੀ ਬਾਣੀ ਵਿਚ ਦੁੱਖ ਦਾ ਸੰਕਲਪ*, 1991, ਦਿੱਲੀ, ਦਿੱਲੀ ਯੂਨੀਵਰਸਿਟੀ।

ਸ਼ਰਨਜੀਤ ਕੌਰ, *ਸ਼ੇਖ਼ ਫ਼ਰੀਦ ਅਤੇ ਭਗਤ ਕਬੀਰ ਦਾ ਤੁਲਨਾਤਮਕ ਅਧਿਐਨ*, 1985, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।



## ਰਿਸਾਲੇ

ਉਜਾਗਰ ਸਿੰਘ, 'ਫ਼ਰੀਦ ਤੇ ਸੂਫ਼ੀ ਮਤ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 195-200.

ਓ.ਪੀ. ਗੁਪਤਾ, 'ਸੂਫ਼ੀਆਂ ਦਾ ਇਸ਼ਕ ਤੇ ਬੁੱਲ੍ਹੇ ਸ਼ਾਹ,' *ਸਾਹਿੱਤ ਸਮਾਚਾਰ*, 12 (1), 1963, ਲੁਧਿਆਣਾ ਲਾਹੌਰ ਬੁਕ ਸ਼ਾਪ, ਸਫ਼ੇ 60-84.

—, 'ਸੂਫ਼ੀ ਮੱਤ ਦੇ ਕੁੱਝ ਵਿਆਖਿਆਕਾਰ,' *ਸਾਹਿੱਤ ਸਮਾਚਾਰ*, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 261-265.

ਅਤਰ ਸਿੰਘ, 'ਪੰਜਾਬੀ ਸੂਫ਼ੀ ਕਾਵਿ ਤੇ ਇਸ ਦੀ ਵਿਸ਼ੇਸ਼ਤਾ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 44-52.

ਅਮਰਜੀਤ ਕੌਰ, 'ਸ਼ੇਖ਼ ਫ਼ਰੀਦ ਤੇ ਗੁਰੂ ਸਾਹਿਬ ਦੀ ਬਾਣੀ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 126-130.

ਅਵਤਾਰ ਸਿੰਘ ਢੋਡੀ, 'ਸ਼ੇਖ਼ ਫ਼ਰੀਦ ਗੰਜ ਸ਼ਕਰ ਦੇ ਸ਼ਲੋਕ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਸਫ਼ੇ 145-150.

ਆਸ਼ਾ ਨੰਦ ਵੋਹਰਾ, 'ਸੂਫ਼ੀ ਸਾਧਕਾਂ ਦੀ ਭਗਤੀ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 60-68.

—, 'ਵੇਦਾਂਤ ਤੇ ਸੂਫ਼ੀ ਦਰਸ਼ਨ,' *ਸਾਹਿੱਤ ਦਰਸ਼ਨ*, 12 (1), 1963, ਸਫ਼ੇ 33-42.

ਅੰਮ੍ਰਿਤ ਲਾਲ ਪਾਲ, ਡਾ., 'ਫ਼ਰੀਦ ਦਾ ਸੂਫ਼ੀ ਅਨੁਭਵ,' *ਪੰਜਾਬੀ ਦੁਨੀਆ*, 2003, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 228-237.

ਇੰਦਰ ਸਿੰਘ ਚਕ੍ਰਵਰਤੀ, 'ਸ੍ਰੀ ਫ਼ਰੀਦ ਜੀ ਦਾ ਪੱਧਤੀ ਨਾਮਾ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਸਫ਼ੇ 57-64.

ਈਸ਼ਰ ਸਿੰਘ ਅਟਾਰੀ, 'ਬਾਬਾ ਸ਼ੇਖ਼ ਫ਼ਰੀਦ ਸਮੇਂ ਦਾ ਸਮਾਜ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 74-77.

ਈਸ਼ਰ ਸਿੰਘ ਤਾਂਘ, (ਅਨੁ:) 'ਬਾਣੀ ਬਾਬਾ ਫ਼ਰੀਦ ਜੀਉ ਕੀ,' *ਪੰਜਾਬੀ ਦੁਨੀਆ*, ਅਪ੍ਰੈਲ-ਮਈ, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 75-76.

—, 'ਸੂਫ਼ੀ ਮਤ ਤੇ ਹਿੰਦੀ ਸੂਫ਼ੀ ਸਾਹਿੱਤ,' *ਸਾਹਿੱਤ ਸਮਾਚਾਰ*, 12 (1), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 51-59.





ਸ.ਸ. ਅਮੋਲ, 'ਸੂਫ਼ੀ ਕਾਵਿ ਦੀ ਸ਼ੈਲੀ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 62-64.

—, 'ਸੂਫ਼ੀ ਮੱਤ, ਗੁਰਮਤਿ ਤੇ ਭਾਈ ਵੀਰ ਸਿੰਘ,' *ਸਾਹਿੱਤ ਸਮਾਚਾਰ*, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 231-237.

—, 'ਪੰਜਾਬ ਨੂੰ ਸੂਫ਼ੀ ਵਿਚਾਰਧਾਰਾ ਦੀ ਦੇਣ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 53-59.

ਸਵਰਨ ਸਿੰਘ, 'ਫ਼ਰੀਦ ਬਾਣੀ ਵਿਚ ਦੁੱਖ ਤੇ ਮੌਤ ਦਾ ਸੰਕਲਪ,' *ਕੌਮੀ ਵੰਗਾਰ*, ਜਿਲਦ 22, ਅੰਕ 20, ਨਵੰਬਰ 2005, ਦਿੱਲੀ, ਸਫ਼ੇ 7-23.

ਸਾਹਿਬ ਸਿੰਘ, 'ਸ਼ੇਖ਼ ਫ਼ਰੀਦ ਜੀ ਤੇ ਗੁਰਮਤਿ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 98-106.

—, 'ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਦਾ ਮਿਲਵਾਂ-ਭਾਵ,' *The Panjab Past and Present*, 1973, Vol. VII, Part II, No. 14, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 335-339.

ਸਾਧੂ ਰਾਮ ਸ਼ਾਰਦਾ, 'ਇਸ਼ਕ ਤੇ ਸੂਫ਼ੀ ਮੱਤ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 35-44.

—, 'ਸੂਫ਼ੀਆਂ ਦੀ ਸੂਚੀ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 345-363.

—, 'ਪੰਜਾਬੀ ਸੂਫ਼ੀ ਸਾਹਿੱਤ ਆਲੋਚਨਾ : ਇਕ ਸਰਵੇਖਣ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 221-235.

—, 'ਬਾਬਾ ਫ਼ਰੀਦ ਤੇ ਸੂਫ਼ੀ ਮਤ' *ਪੰਜਾਬੀ ਦੁਨੀਆ*, ਦਸੰਬਰ 1958, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸੀਤਾ ਰਾਮ ਬਾਹਰੀ, 'ਭਾਰਤੀ ਸੰਸਕ੍ਰਿਤੀ ਨੂੰ ਫ਼ਰੀਦ ਦੀ ਦੇਣ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 266-270.

ਸੁਖਪਾਲਵੀਰ ਸਿੰਘ ਹਸਰਤ, 'ਬਾਬਾ ਫ਼ਰੀਦ ਦੀ ਕਵਿਤਾ ਵਿਚ ਸੁਹਜ ਦੀ ਮਹਾਨਤਾ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 65-67.

ਸੁਰਜੀਤ ਸਿੰਘ ਸੇਠੀ, 'ਫ਼ਰੀਦ ਤੇ ਚਾਸਰ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 211-218.

ਸੁਰਿੰਦਰ ਸਿੰਘ ਕੋਹਲੀ, ਡਾ., 'ਸੂਫ਼ੀ ਕਾਵਿ ਦੀਆਂ ਪ੍ਰਮੁਖ ਪ੍ਰਵ੍ਰਿਤੀਆਂ, *ਸਮੀਖਿਆ*, ਮਾਰਚ, 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 20.

ਸੁਰਿੰਦਰ ਸਿੰਘ ਲਾਂਬਾ, 'ਸੂਫ਼ੀ ਕਾਵਿ ਵਿਚ ਸਮਾਜ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 160-169.

—, 'ਫ਼ਰੀਦ ਦੀ ਬਾਣੀ ਦਾ ਰੂਪਕ ਪੱਖ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 138-144.

ਸੰਤ ਸਿੰਘ ਸੇਖੋਂ, 'ਪੰਜਾਬੀ ਕਵਿਤਾ ਦਾ ਪਿਤਾਮਾ : ਸ਼ੇਖ਼ ਫ਼ਰੀਦ,' *ਸਾਡਾ ਜੁੱਗ*, ਨਵੰਬਰ, 1959, ਸਫ਼ੇ 1-6; *ਸਾਹਿੱਤ ਸਮਾਚਾਰ*, 12 (1), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 124-136.

—, 'ਸੂਫ਼ੀ ਕਾਵਿ ਦੀ ਬਿੰਬਾਵਲੀ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 236-255.

ਸੰਤੋਖ ਸਿੰਘ ਰਾਜ਼ੀ, 'ਸ਼ੇਖ਼ ਫ਼ਰੀਦ ਦੀ ਬਾਣੀ ਤੇ ਗੁਰੂ ਸਾਹਿਬ ਦੀ ਪੜਚੋਲ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 121-125.





ਹਰਚਰਨ ਸਿੰਘ, 'ਫ਼ਰੀਦ ਦੀ ਜੀਵਨ ਫ਼ਿਲਾਸਫ਼ੀ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 247-250.

ਹਰਜਿੰਦਰ ਸਿੰਘ ਢਿੱਲੋਂ, ਡਾ., 'ਸ਼ੇਖ਼ ਫ਼ਰੀਦ ਦੀ ਰਚਨਾ ਦਾ ਰਹੱਸਵਾਦੀ ਸਰੂਪ,' *ਸਮੀਖਿਆ*, ਮਾਰਚ, 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 48.

—, 'ਸੂਫ਼ੀਮਤ ਅਤੇ ਗੁਰਮਤਿ ਰਹੱਸਵਾਦ : ਬਾਬਾ ਫ਼ਰੀਦ ਦੀ ਬਾਣੀ ਵਿਚ,' *ਸਮੀਖਿਆ*, ਮਾਰਚ, 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 9.

—, 'ਬਾਬਾ ਫ਼ਰੀਦ ਦੀ ਰਚਨਾ ਵਿਚ ਪ੍ਰਤੀਕਵਾਦ,' *ਸਮੀਖਿਆ*, 1983, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ੇ 1-7.

ਹਰਬੰਸ ਸਿੰਘ, 'ਫ਼ਰੀਦ ਦੇ ਸਲੋਕਾਂ ਪੁਰ ਸਮਾਜਿਕ ਅਤੇ ਸੰਸਕ੍ਰਿਤਕ ਰੰਗਤ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਹਰਬੰਸ ਸਿੰਘ ਬਰਾੜ, 'ਗੁਰ-ਬਾਣੀ ਅਤੇ ਫ਼ਰੀਦ-ਬਾਣੀ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 99-106.

ਹਰਬਖ਼ਸ਼ ਸਿੰਘ ਮਕਸੂਦਪੁਰੀ, 'ਫ਼ਰੀਦ ਬਾਣੀ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 84-87.

ਹਿੰਮਤ ਸਿੰਘ ਸੋਢੀ, 'ਪੰਜਾਬੀ ਸੂਫ਼ੀ ਕਾਵਿ ਦਾ ਇਤਿਹਾਸਕ ਪਿਛੋਕੜ,' *ਸਾਹਿੱਤ ਸਮਾਚਾਰ*, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 225-230.

ਕਪੂਰ ਸਿੰਘ, 'ਸੂਫ਼ੀ ਮੱਤ ਦਾ ਨਿਕਾਸ ਅਤੇ ਵਿਕਾਸ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 1-13.

ਕਰਤਾਰ ਸਿੰਘ ਸੂਰੀ, ਪ੍ਰੋ., 'ਬਾਬਾ ਫ਼ਰੀਦ-ਪਰੰਪਰਾ, ਵਿਅਕਤਿਤਵ ਤੇ ਕ੍ਰਿਤ੍ਰਿਤਵ,' *ਸਮੀਖਿਆ*, ਮਾਰਚ, 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 32.

—, 'ਸੂਫ਼ੀ ਪਰੰਪਰਾ ਤੇ ਸ਼ੇਖ਼ ਬਾਬਾ ਫ਼ਰੀਦ,' *ਖੋਜ ਪੱਤਰ*, ਜੁਲਾਈ 1983, ਸਫ਼ੇ 17-24.

ਕਰਤਾਰ ਸਿੰਘ ਕੰਵਲ, 'ਫ਼ਰੀਦ ਦਾ ਸੰਦੇਸ਼ : ਪ੍ਰਗਟਾਉ ਅਤੇ ਕਾਵਿ-ਕਲਾ ਦੀ ਨਿਪੁੰਨਤਾ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 157-160.

ਕਰਨਜੀਤ, 'ਫ਼ਰੀਦ ਤੇ ਸੰਤ ਮਾਰਗ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 174-181.

ਕਰਮਜੀਤ ਸਿੰਘ, 'ਪੰਜਾਬੀ ਕਵਿਤਾ ਦੇ ਪਿਤਾਮਾ : ਸ਼ੇਖ਼ ਫ਼ਰੀਦ,' *ਸੁਚੇਤਨਾ*, 1972, ਫ਼ਰੀਦਕੋਟ, ਸਫ਼ੇ 149-152.

—, 'ਫ਼ਰੀਦ ਬਾਣੀ ਵਿਚ ਅਪਭ੍ਰੰਸ ਦਾ ਪ੍ਰਭਾਵ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 191-200.

ਕਾਲਾ ਸਿੰਘ, 'ਬਾਬਾ ਫ਼ਰੀਦ ਤੋਂ ਪੂਰਨ-ਭਗਤ ਵਿਚ ਸੂਫ਼ੀ ਆਗਮਨ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 1-17.

ਕਾਲਾ ਸਿੰਘ ਬੇਦੀ, ਡਾ., 'ਪੰਜਾਬੀ ਸੂਫ਼ੀ ਕਵੀਆਂ ਦੀ ਭਾਸ਼ਾ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 146-154.

—, 'ਪੰਜਾਬੀ ਸੂਫ਼ੀ ਕਾਵਿ ਦਾ ਵਿਚਾਰਾਤਮਕ ਪਿਛੋਕੜ,' *ਸਮੀਖਿਆ*, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 8.

ਕਿਸ਼ਨ ਸਿੰਘ, 'ਸੂਫ਼ੀ ਸਿੱਧਾਂਤ ਤੇ ਵਿਚਾਰਧਾਰਾ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 15-34.

—, 'ਸ਼ੇਖ਼ ਫ਼ਰੀਦ ਦੀ ਕਵਿਤਾ,' *ਸਾਡਾ ਜੁਗ*, ਨਵੰਬਰ-ਦਸੰਬਰ, 1959, ਜਲੰਧਰ, ਸਫ਼ੇ 34-42.





ਕਿਸ਼ਨ ਸਿੰਘ ਗੁਪਤਾ, 'ਬਾਬਾ ਸ਼ੇਖ਼ ਫ਼ਰੀਦ ਦਾ ਜੀਵਨ ਦਰਸ਼ਨ,' *ਸਮੀਖਿਆ*, 1983, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ੇ 33-41.

ਕਿਰਪਾਲ ਸਿੰਘ ਆਜ਼ਾਦ, 'ਸ਼ੇਖ਼ ਫ਼ਰੀਦ ਅਤੇ ਗੁਰਮਤਿ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 115-120.

ਕੁਲਬੀਰ ਸਿੰਘ ਕਾਂਗ, 'ਪੰਜਾਬ ਦੀ ਸੂਫ਼ੀ ਸੰਪਰਦਾ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 69-73.

—, 'ਫ਼ਰੀਦ ਧਾਰਾ : ਇਕ ਵਿਵੇਚਨ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 142-148.

—, 'ਬਾਬਾ ਫ਼ਰੀਦ ਦੀ ਬਾਨੀ ਵਿਚ ਸਦਾਚਾਰ ਦਾ ਸੰਕਲਪ,' *ਸਮੀਖਿਆ*, ਮਾਰਚ 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 24.

ਗੁਰਚਰਨ ਸਿੰਘ, 'ਸੂਫ਼ੀ ਕਵਿਤਾ : ਰੂਪਕ ਪੱਖ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 29-37.

—, 'ਫ਼ਰੀਦ-ਕਾਵਿ ਦੀ ਪ੍ਰੰਪਰਾ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 43-53.

ਗੁਰਚਰਨ ਸਿੰਘ, ਡਾ., 'ਪੰਜਾਬੀ ਕਿੱਸਾ-ਕਾਵਿ ਤੇ ਸੂਫ਼ੀ ਪ੍ਰਭਾਵ,' *ਸਮੀਖਿਆ*, ਮਾਰਚ 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 30.

ਗੁਰਦਿਆਲ ਸਿੰਘ ਭਾਟੀਆ, 'ਫ਼ਰੀਦ ਦੇ ਸ਼ਲੋਕ ਅਤੇ ਨਾਵੇਂ ਮਹਲੇ ਦੇ ਸ਼ਲੋਕ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 219-223.

ਗੁਰਦਿੱਤ ਸਿੰਘ, 'ਆਦਿ ਗ੍ਰੰਥ ਵਿਚ ਸ਼ੇਖ਼ ਫ਼ਰੀਦ ਦੀ ਬਾਣੀ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 79-83.

ਗੁਰਦਿੱਤ ਸਿੰਘ ਪ੍ਰੇਮੀ, 'ਸੂਫ਼ੀ ਮਤ ਦਾ ਆਰੰਭ ਅਤੇ ਵਿਕਾਸ,' *ਸਾਹਿੱਤ ਸਮਾਚਾਰ*, 12 (1), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 105-123.

—, 'ਸੂਫ਼ੀ ਰਹੁ-ਰੀਤ : ਸਿੱਧਾਂਤ ਤੇ ਇਸਲਾਮ,' *ਸਾਹਿੱਤ ਸਮਾਚਾਰ*, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 179-216.

ਗੁਰਦੀਪ ਕੌਰ ਦੀਪ, 'ਪੰਜਾਬੀ ਦੇ ਪ੍ਰਸਿੱਧ ਸੂਫ਼ੀ ਕਵੀ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 309-314.

ਗੁਰਦੇਵ ਸਿੰਘ, 'ਫ਼ਰੀਦ ਦੀ ਕਵਿਤਾ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 151-156.

—, 'ਸੂਫ਼ੀ ਕਾਵਿ ਤੇ ਪ੍ਰਕ੍ਰਿਤੀ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 113-120.

ਗੁਰਮੁਖ ਸਿੰਘ ਜੀਤ, 'ਸੂਫ਼ੀ ਕਾਵਿ ਵਿਚ ਪੰਜਾਬੀ ਜੀਵਨ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 91-96.

ਗੁਲਵੰਤ ਸਿੰਘ, 'ਤਸੱਵੁਫ਼ ਵਿਚ ਸ਼ਰੀਅਤ ਦਾ ਮਹਤਵ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 328-344.

—, 'ਫ਼ਾਰਸੀ ਸੂਫ਼ੀ ਕਾਵਿ ਅਤੇ ਨਿਰਗੁਣਧਾਰਾ,' *ਸਮੀਖਿਆ*, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 37.

ਗੋਬਿੰਦ ਸਿੰਘ ਲਾਂਬਾ, 'ਆਦਿ ਗ੍ਰੰਥ ਤੋਂ ਬਾਹਰ ਫਰੀਦ ਬਾਣੀ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 107-134.

—, 'ਦਰਵੇਸ਼ ਕਵੀ ਫ਼ਰੀਦ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 88-92.





ਚੰਚਲ ਸਿੰਘ ਸਹੋਤਾ, 'ਭਗਤੀ ਲਹਿਰ ਤੇ ਗੁਰੂ ਸਾਹਿਬਾਨ,' *ਪੰਜਾਬੀ ਦੁਨੀਆ,* 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 90-98.

ਜਗਜੀਤ ਸਿੰਘ, 'ਸੂਫ਼ੀ ਕਾਵਿ-ਧਾਰਾ ਵਿਚ ਦ੍ਰਿਸ਼ਟੀ,' *ਸਾਹਿੱਤ ਸਮਾਚਾਰ,* 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 217-224.

ਜਗਜੀਤ ਸਿੰਘ ਖ਼ਾਨਾਪੁਰੀ, ਡਾ., 'ਤਤਕਾਲੀਨ ਸਮਾਜ ਦੇ ਸੰਦਰਭ ਵਿਚ ਸ਼ੇਖ਼ ਫ਼ਰੀਦ,' *ਪੰਜਾਬੀ ਦੁਨੀਆ,* ਦਸੰਬਰ, 1971, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਜਗਬੀਰ ਸਿੰਘ, 'ਸ਼ੇਖ਼ ਫ਼ਰੀਦ ਦੀ ਨੈਤਿਕ ਚੇਤਨਾ,' *ਖੋਜ ਪਤ੍ਰਿਕਾ,* 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 178-190.

ਜੀਤ ਸਿੰਘ ਸੀਤਲ, ਡਾ., 'ਸੂਫ਼ੀ ਕਾਵਿ ਤੇ ਪੰਜਾਬੀਅਤ,' *ਪੰਜਾਬੀ ਦੁਨੀਆ,* 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 97-102.

—, 'ਸੂਫ਼ੀ ਸ਼ਬਦਾਵਲੀ,' *ਪੰਜਾਬੀ ਦੁਨੀਆ,* 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 155-159.

—, *ਪੰਜਾਬੀ ਦੁਨੀਆ,* 'ਸੂਫ਼ੀ ਸਾਹਿਤ ਅੰਕ,' ਨਵੰਬਰ-ਦਸੰਬਰ, 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਫ਼ਰੀਦ ਅਤੇ ਭਗਤੀ ਸਾਹਿੱਤ (ਇਕ ਤੁਲਨਾਤਮਕ ਅਧਿਐਨ), *ਪੰਜਾਬੀ ਦੁਨੀਆ,* ਅਪਰੈਲ 1973, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਬਾਬਾ ਫ਼ਰੀਦ ਤੇ ਰਵਾਇਤੀ ਸਾਹਿੱਤ,' *ਸਮੀਖਿਆ,* ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 43.

—, 'ਬੋਲੈ ਸ਼ੇਖ਼ ਫ਼ਰੀਦ,' *ਪੰਜਾਬੀ ਦੁਨੀਆ,* 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 131-137.

—, 'ਸ਼ੇਖ਼ ਫ਼ਰੀਦ ਦਾ ਖਾਨਦਾਨ ਤੇ ਜਨਮ,' *ਪੰਜਾਬੀ ਦੁਨੀਆ,* ਜੂਨ 1959, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਫ਼ਰੀਦੁਦਦੀਨ ਸ਼ਕਰਗੰਜ ਤੇ ਉਸ ਦੇ ਇਕ ਸੌ ਇਕ ਨਾਂ,' *ਪੰਜਾਬੀ ਦੁਨੀਆ,* ਮਾਰਚ 1959, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਜੁਗਿੰਦਰ ਸਿੰਘ, 'ਸੂਫ਼ੀ ਕਵਿਤਾ ਤੇ ਇਸਲਾਮ,' *ਪੰਜਾਬੀ ਦੁਨੀਆ,* 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 75-84.

ਜੇ.ਐੱਸ. ਬੇਦੀ, 'ਸ਼ੇਖ਼ ਫ਼ਰੀਦ ਅਤੇ ਸ਼ਾਹ ਹੁਸੈਨ ਦਾ ਸੂਫ਼ੀ ਮਤ,' *ਪੰਜਾਬੀ ਦੁਨੀਆ,* 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 224-227.

ਜੋਗਿੰਦਰ ਸਿੰਘ, 'ਪਰਾਭੌਤਿਕ ਸੂਫ਼ੀਵਾਦ,' *ਪੰਜਾਬੀ ਦੁਨੀਆ,* 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 256-262.

—, 'ਸ਼ੇਖ਼ ਫ਼ਰੀਦ ਤੇ ਇਸਲਾਮ,' *ਪੰਜਾਬੀ ਦੁਨੀਆ,* 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 166-173.

—, 'ਸ਼ੇਖ਼ ਫ਼ਰੀਦ : ਵੰਸ ਤੇ ਵੰਸਾਵਲੀ,' *ਪੰਜਾਬੀ ਦੁਨੀਆ,* 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 9-14.

ਜੋਧ ਸਿੰਘ, ਭਾਈ, 'ਸ਼ੇਖ਼ ਫ਼ਰੀਦ ਅਤੇ ਗੁਰਮਤਿ,' *The Panjab Past and Present,* 1973, Vol. VII, Part II, No. 14, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 431-437.

ਤਰਲੋਕ ਸਿੰਘ ਕੰਵਰ, 'ਬਾਬਾ ਫ਼ਰੀਦ ਦੀ ਕਵਿਤਾ ਵਿਚ ਯਥਾਰਥਵਾਦ,' *ਪੰਜਾਬੀ ਦੁਨੀਆ,* 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 251-254.

ਤਾਰਨ ਸਿੰਘ, ਡਾ., 'ਬਾਬਾ ਫ਼ਰੀਦ ਜੀ ਦੀ ਬਾਣੀ ਦਾ ਸੰਦੇਸ਼,' *ਪੰਜਾਬੀ ਦੁਨੀਆ,* ਜੂਨ 1973, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।





ਤਾਰਨ ਸਿੰਘ *(ਪਿੱਛੇ ਤੋਂ ਜਾਰੀ)*, 'ਸੂਫ਼ੀ ਕਵਿਤਾ ਦਾ ਕਲਾ ਪੱਖ,' ***ਪੰਜਾਬੀ ਦੁਨੀਆ***, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 65-74.

—, 'ਸੂਫ਼ੀ ਮਤਿ ਅਤੇ ਗੁਰਮਤਿ,' ***ਪੰਜਾਬੀ ਦੁਨੀਆ***, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 78-89.

—, 'ਸ਼ੇਖ਼ ਫ਼ਰੀਦ: ਰਚਨਾ, ਬਿੰਬਾਵਲੀ ਤੇ ਚਿੰਤਨ,' ***ਖੋਜ ਪਤ੍ਰਿਕਾ***, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 63-78 (ਨਾਲੇ ਵੇਖੋ ***ਸਮੀਖਿਆ***, ਮਾਰਚ, 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 1)।

—, 'ਸ਼ੇਖ਼ ਫ਼ਰੀਦ ਜੀ ਦੀ ਵਿਚਾਰਧਾਰਾ,' ***ਸਮੀਖਿਆ***, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 3; ***ਗੁਰਦੁਆਰਾ ਗਜ਼ਟ***, ਸਤੰਬਰ 1980, ਸ੍ਰੀ ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

ਤ੍ਰਿਲੋਕ ਸਿੰਘ ਚਿਤ੍ਰਕਾਰ, 'ਜਿਨ ਲੋਇਣ,' ***ਪੰਜਾਬੀ ਦੁਨੀਆ***, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 276-278.

ਦਰਸ਼ਨ ਸਿੰਘ, 'ਬਾਬਾ ਫ਼ਰੀਦ: ਜੀਵਨ ਤੇ ਰਚਨਾ,' ***ਖੋਜ ਪਤ੍ਰਿਕਾ***, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 18-28.

—, 'ਬਾਬਾ ਫ਼ਰੀਦ ਦੀ ਬਾਣੀ ਦਾ ਵਿਸ਼ਲੇਸ਼ਣਾਤਮਕ ਅਧਿਐਨ,' ***ਸਾਹਿੱਤ ਸਮਾਚਾਰ***, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 225-260.

ਦਲੀਪ ਸਿੰਘ, 'ਇਕਬਾਲ ਤੇ ਸੂਫ਼ੀ ਮੱਤ,' ***ਪੰਜਾਬੀ ਦੁਨੀਆ***, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 263-270.

ਦਲੀਪ ਸਿੰਘ ਦੀਪ, 'ਬਾਬਾ ਫ਼ਰੀਦ ਦੇ ਕਾਵਿ ਬਿੰਬ,' ***ਖੋਜ ਪਤ੍ਰਿਕਾ***, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 149-170.

—, 'ਫ਼ਰੀਦ ਕਾਵਿ ਵਿਚ ਬਿੰਬ ਅਤੇ ਪ੍ਰਤੀਕ ਯੋਜਨਾ,' ***ਸਮੀਖਿਆ***, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 26.

ਦੀਪਕ ਜੈਤੋਈ, 'ਭੁੱਖ ਤੇ ਬਾਬਾ ਫ਼ਰੀਦ,' ***ਪੰਜਾਬੀ ਦੁਨੀਆ***, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 201-202.

ਦੀਵਾਨ ਸਿੰਘ, 'ਸੂਫ਼ੀ ਮੱਤ ਦੀ ਰੂਪ ਰੇਖਾ,' ***ਪੰਜਾਬੀ ਦੁਨੀਆ***, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 14-28.

ਦੇਵਿੰਦਰ ਸਿੰਘ, 'ਫ਼ਰੀਦ-ਬਾਣੀ : ਕਰਤ੍ਰਿਤਵ ਸਮੱਸਿਆ ਦੀ ਮਹੱਤਾ,' ***ਸਮੀਖਿਆ***, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 56.

ਨਰੇਂਦਰ ਧੀਰ, 'ਫ਼ਰੀਦ ਦੇ ਕਾਵਿ ਦੀ ਲੋਕ ਯਾਤਰਾ,' ***ਪੰਜਾਬੀ ਦੁਨੀਆ***, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 54-55.

ਨਿਹਾਲ ਸਿੰਘ ਰਸ, 'ਸੂਫ਼ੀ ਦਾ ਰਹਸਯਵਾਦ,' ***ਸਾਹਿੱਤ ਸਮਾਚਾਰ***, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 266-284.

ਪਰਤਾਪ ਸਿੰਘ, ਡਾ., 'ਬਾਬਾ ਫ਼ਰੀਦ,' ***ਪੀ.ਐਂਡ ਐਸ. ਬੈਂਕ ਹਾਊਸ ਜਰਨਲ***, ਜੁਲਾਈ-ਸਿਤੰਬਰ 2005, ਨਿਊ ਦਿੱਲੀ, ਸਫ਼ੇ 34-35.

ਪਿਆਰਾ ਸਿੰਘ, 'ਪੰਜਾਬੀ ਸੂਫ਼ੀ ਕਵਿਤਾ,' ***ਸਾਹਿੱਤ ਸਮਾਚਾਰ***, 12 (3), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 238-254.

ਪਿਆਰਾ ਸਿੰਘ ਗਿੱਲ, 'ਫ਼ਰੀਦ ਸਾਹਿਬ ਅਤੇ ਗੁਰਮਤਿ,' ***ਪੰਜਾਬੀ ਦੁਨੀਆ***, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 107-114.





ਪਿਆਰਾ ਸਿੰਘ ਪਦਮ, 'ਬਾਬਾ ਫ਼ਰੀਦ : ਵਿਅਕਤਿਤ੍ਵ ਤੇ ਬਾਣੀ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 29-37.

—, 'ਫ਼ਰੀਦ ਬਾਣੀ ਦੀ ਵਿਸ਼ੇਸ਼ਤਾ,' *ਸਮੀਖਿਆ*, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 52.

ਪਿਆਰਾ ਸਿੰਘ ਭੋਗਲ, 'ਬਾਬਾ ਫ਼ਰੀਦ ਦੀ ਬਾਣੀ ਦਾ ਵਿਸ਼ਲੇਸ਼ਨਾਤਮਕ ਅਧਿਐਨ,' *ਸਾਹਿੱਤ ਸਮਾਚਾਰ*, ਫ਼ਰਵਰੀ-ਮਾਰਚ 1963, ਲੁਧਿਆਣਾ, ਲਾਹੌਰ ਬੁਕ ਸ਼ਾਪ।

ਪ੍ਰਕਾਸ਼ ਸਿੰਘ, 'ਜਨਮ ਸਾਖੀਆਂ ਵਿਚ ਬਾਬਾ ਫ਼ਰੀਦ ਦੇ ਹਵਾਲੇ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 38-62.

ਪ੍ਰੀਤਮ ਸਿੰਘ, 'ਕਬੀਰ ਤੇ ਫ਼ਰੀਦ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 203-210.

ਪ੍ਰੀਤਮ ਸਿੰਘ, ਪ੍ਰੋ., 'ਸ਼ੇਖ਼ ਫ਼ਰੀਦ,' *ਪੰਜ ਦਰਿਆ*, ਅਪਰੈਲ 1954.

—, 'ਫ਼ਵਾਇਦੁਲ-ਫ਼ੁਵਾਦ,' *ਖੋਜ ਦਰਪਣ*, 1974, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸਫ਼ੇ 1-14.

ਪ੍ਰੇਮ ਸਿੰਘ, 'ਬਾਬਾ ਫ਼ਰੀਦ ਦੇ ਕੁੱਝ ਪੱਖ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 161-165.

ਪ੍ਰੇਮਜੀਤ ਸਿੰਘ, 'ਫ਼ਰੀਦ ਤੇ ਫ਼ਰੀਦਕੋਟ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 261-262.

ਪ੍ਰੇਮ ਪ੍ਰਕਾਸ਼ ਸਿੰਘ, 'ਪੰਜਾਬੀ ਸੂਫ਼ੀ ਕਾਵਿ ਧਾਰਾ,' *ਪੰਜਾਬੀ ਦੁਨੀਆ*, 7 (2), 1956, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 38-43.

ਪ੍ਰੇਮ ਭੂਸ਼ਣ ਗੋਇਲ, 'ਬਾਬਾ ਫ਼ਰੀਦ ਦੇ ਦੋਹਰੇ,' *ਖੋਜ ਪਤ੍ਰਿਕਾ*, 1974, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ੇ 215-223.

ਬਖ਼ਸ਼ੀਸ਼ ਸਿੰਘ ਨਿੱਜਰ, 'ਫ਼ਰੀਦ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 35-42.

ਬਲਕਾਰ ਸਿੰਘ, 'ਸੂਫ਼ੀ ਰਹੱਸਵਾਦ,' *ਸਮੀਖਿਆ*, ਮਾਰਚ 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 48.

—, 'ਫ਼ਰੀਦ ਬਾਣੀ ਦਾ ਗੁਰਮਤਿ ਤੇ ਸੂਫ਼ੀ ਸੰਦਰਭ,' *ਸਮੀਖਿਆ*, 1983, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ੇ 13-20.

ਬਲਦੇਵ ਰਾਜ ਗੁਪਤਾ, 'ਬਾਬਾ ਸ਼ੇਖ਼ ਫ਼ਰੀਦ ਦੀ ਪਰਾਭਾਸ਼ਾ ਵਿਗਿਆਨਿਕ ਸ਼ੈਲੀ,' *ਆਲੋਚਨਾ*, 27(2), 1982, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ, ਸਫ਼ੇ 13-23.

—, 'ਮਧਕਾਲੀਨ ਪੰਜਾਬੀ ਸਾਹਿੱਤ : ਅਰਥ ਬੋਧ ਦੀ ਸਮੱਸਿਆ' (ਬਾਬਾ ਸ਼ੇਖ਼ ਫ਼ਰੀਦ ਦੀ ਬਾਣੀ ਦੇ ਸੰਦਰਭ ਵਿਚ), *ਪੰਜਾਬੀ ਦੁਨੀਆ*, 2003, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 164-177.

ਬਲਬੀਰ ਸਿੰਘ, 'ਸੂਫ਼ੀ ਕਵਿਤਾ ਦਾ ਰੂਪਕ ਪੱਖ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 121-132.

ਬਿਕਰਮ ਸਿੰਘ ਘੁੰਮਣ, 'ਸ਼ੇਖ਼ ਫ਼ਰੀਦ : ਜੀਵਨ ਤੇ ਕਵਿਤਾ,' *ਪੰਜਾਬੀ ਦੁਨੀਆ*, ਸਤੰਬਰ 1973, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਫ਼ਰੀਦ ਬਾਣੀ ਵਿਚ ਇਸਲਾਮੀ ਸੰਕੇਤ,' *ਆਲੋਚਨਾ*, 26 (3-4), 1981-82, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ, ਸਫ਼ੇ 56-58.

ਭੂਪਿੰਦਰ ਕੌਰ ਸਹਾਇ, 'ਫ਼ਰੀਦ ਦੀ ਬਾਣੀ ਵਿਚ ਨਿਰਾਸ਼ਾਵਾਦ ਤੇ ਮੌਤ ਦਾ ਸੰਕਲਪ,' *ਪੰਜਾਬੀ ਦੁਨੀਆ*, ਜੁਲਾਈ 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਫ਼ਰੀਦ ਦੇ ਨਿਰਾਸ਼ਾਵਾਦ ਦਾ ਆਸ਼ਾਵਾਦੀ ਮੰਤਵ,' *ਪੰਜਾਬੀ ਦੁਨੀਆ*, ਅਕਤੂਬਰ 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।





ਮਹਿੰਦਰ ਕੌਰ ਗਿੱਲ, 'ਕਲਾਮ ਫ਼ਰੀਦ ਵਿਚ ਚਲਾਇਮਾਨਤਾ,' *ਆਲੋਚਨਾ*, 26 (3-4), 1981-82, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ, ਸਫ਼ੇ 46-55.

ਮਨਮੋਹਨ ਸਿੰਘ, 'ਫ਼ਰੀਦ ਜੀ ਦੀ ਸ਼ਖ਼ਸੀਅਤ ਅਤੇ ਰਚਨਾ,' *ਪੰਜ ਦਰਿਆ*, ਜੁਲਾਈ 1954, ਜਲੰਧਰ, ਹਿੰਦ ਪਬਲਿਸ਼ਰਜ਼।

ਮਨਮੋਹਨ ਸਿੰਘ, ਡਾ., 'ਬਾਬਾ ਫ਼ਰੀਦ ਦਾ ਜੀਵਾਤਮ ਦਰਸ਼ਨ,' *ਸਮੀਖਿਆ*, ਮਾਰਚ 1982, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 43.

ਮਨੋਹਰ ਕੌਰ ਅਰਪਨ, 'ਫ਼ਰੀਦ ਤੇ ਗੁਰੂ ਤੇਗ਼ ਬਹਾਦਰ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 237-242.

ਮੋਹਨ ਸਿੰਘ, ਡਾ., 'ਸੂਫ਼ੀ ਮੱਤ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 1-4.

ਮੋਹਨ ਸਿੰਘ, ਪ੍ਰੋ., 'ਸੂਫ਼ੀ ਮੱਤ ਦਾ ਨਿਕਾਸ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 5-14.

ਯ.ਸ. ਗੁਲ੍ਹਾਟੀ, 'ਪੰਜਾਬੀ ਸੂਫ਼ੀ ਕਵਿਤਾ ਵਿਚ ਪ੍ਰੇਮ ਦਾ ਸਰੂਪ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 45-52.

ਯੋਗ ਧਿਆਨ ਆਹੂਜਾ, 'ਸੂਫ਼ੀ ਮੱਤ ਅਤੇ ਯੋਗ ਵਿਚ ਤਿਆਗ ਦਾ ਮਹੱਤਵ,' *ਪੰਜਾਬੀ ਦੁਨੀਆ*, 16 (11-12), 1964, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 74-77.

ਰਣਜੀਤ ਸਿੰਘ, 'ਦਰਵੇਸ਼ ਫ਼ਰੀਦ ਤੇ ਉਸ ਦੀ ਰਚਨਾ,' *ਪੰਜਾਬੀ ਦੁਨੀਆ*, ਅਪ੍ਰੈਲ-ਮਈ 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 15-25.

ਰਤਨ ਸਿੰਘ ਜੱਗੀ, 'ਫ਼ਰੀਦ ਅਤੇ ਕਬੀਰ,' *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 228-236.

ਰਮਿੰਦਰ ਸਿੰਘ, ਡਾ., 'ਸ਼ਲੋਕ ਸੇਖ ਫ਼ਰੀਦ : ਛੰਦ ਪ੍ਰਬੰਧ,' *ਪੰਚਬਟੀ ਸੰਦੇਸ਼*, ਪਹਿਲੀ ਜੁਲਾਈ 1993, ਡੇਹਰਾਦੂਨ, ਡਾ. ਬਲਬੀਰ ਸਿੰਘ ਸਾਹਿੱਤ ਕੇਂਦਰ।

ਰਾਜ ਕੁਮਾਰ, 'ਸੂਫ਼ੀ-ਮਤ ਉਦਭਵ ਤੇ ਵਿਕਾਸ,' *ਸਾਹਿੱਤ ਸਮਾਚਾਰ*, 12 (1), 1963, ਲੁਧਿਆਣਾ, ਲਾਹੌਰ ਬੁਕ ਸ਼ਾਪ, ਸਫ਼ੇ 43-50.

ਰਾਜਿੰਦਰ ਸਿੰਘ ਰਾਜ, 'ਫ਼ਰੀਦ ਬਾਣੀ' (ਅਨੁ:), *ਪੰਜਾਬੀ ਦੁਨੀਆ*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 77-78.

ਰਾਮ ਸਿੰਘ, ਪ੍ਰੋ., 'ਫ਼ਰੀਦ ਸ਼ਰਈ ਕਿ ਸੂਫ਼ੀ ?,' *ਪੰਜਾਬੀ ਦੁਨੀਆ*, ਸਤੰਬਰ 1959, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

—, 'ਬਾਬਾ ਫ਼ਰੀਦ ਦੀ ਨਾਸ਼ਮਾਨਤਾ,' *ਆਰਸੀ*, ਜੁਲਾਈ-ਅਗਸਤ 1959, ਸਫ਼ੇ 35-40.

—, 'ਫ਼ਰੀਦ ਦੀ ਕਵਿਤਾ ਵਿਚ ਨਿਰਾਸ਼ਾਵਾਦ,' *ਪੰਜ ਦਰਿਆ*, ਜਨਵਰੀ 1961, ਜਲੰਧਰ, ਹਿੰਦ ਪਬਲਿਸ਼ਰਜ਼, ਸਫ਼ੇ 9-14.

—, 'ਫ਼ਰੀਦ-ਬਾਣੀ ਦੇ ਵਿਸ਼ੇ ਦੇ ਅੰਗ,' *ਸਮੀਖਿਆ*, ਮਾਰਚ 1980, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ਾ 14.

—, 'ਫ਼ਰੀਦ ਬਾਣੀ ਦੀ ਕਾਵਿ-ਕਲਾ ਦੇ ਕੁੱਝ ਪੱਖ,' *ਆਲੋਚਨਾ*, 26 (3-4), 1981-82, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ, ਸਫ਼ੇ 24-25.

—, 'ਫ਼ਰੀਦ ਬਾਣੀ : ਨਾਸ਼ਮਾਨਤਾ ਤੋਂ ਨੈਤਿਕਤਾ,' *ਸਮੀਖਿਆ*, 1983, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ੇ 21-32.

—, 'ਫਰੀਦ ਬਾਣੀ ਵਿਚ ਅੱਲਾਹ ਦਾ ਸੰਕਲਪ,' *ਸਮੀਖਿਆ*, ਮਾਰਚ 1984, ਜੰਮੂੰ, ਜੰਮੂੰ ਯੂਨੀਵਰਸਿਟੀ, ਸਫ਼ੇ 5-13.





ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

**ਆਸਾ ॥**

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

**ੴ ਸਤਿਗੁਰ ਪ੍ਰਸਾਦਿ ॥**
**ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥**

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥੧॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
ਵਿਧਣ ਖੂਹੀ ਮੁੰਧ ਇਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥



ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥੩॥
ਵਾਟ ਹਮਾਰੀ ਖਰੀ ਉਡੀਣੀ॥
ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥
ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ॥੪॥੧॥



**ਸੂਹੀ ਲਲਿਤ॥**

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ਰਹਾਉ॥
ਇਕ ਆਪੀਨ੍ੈ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥੨॥

**ਸਲੋਕ ਸੇਖ ਫਰੀਦ ਕੇ ੴ ਸਤਿਗੁਰ ਪ੍ਰਸਾਦਿ॥**

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥੧॥
ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ॥੨॥
ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥੩॥
ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥੪॥
ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥੫॥
ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥੬॥
ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥੭॥
ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥੮॥





ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥
ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥
ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥
ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਮः ੩ ॥
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥
ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥
ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥
ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥
ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥
ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥
ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥





ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੬॥
ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥
ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥
ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥
ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ॥੩੨॥
ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥੩੩॥
ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥
ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥
ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥
ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥੩੭॥
ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥੩੮॥
ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥੩੯॥
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥੪੦॥
ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥੪੧॥
ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥
ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥੪੩॥
ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥੪੪॥





ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥੪੫॥
ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥੪੬॥
ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥੪੭॥
ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥੪੮॥
ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥
ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥੫੦॥
ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥੫੧॥

ਮਃ ੩ ॥

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥੫੨॥
ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥
ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥
ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥੫੫॥
ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥੫੬॥
ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥੫੭॥
ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥
ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ॥੫੮॥
ਫਰੀਦਾ ਜਿਨ੍ੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥
ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥





ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥
ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥
ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥
ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥
ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥
ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥
ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥
ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥
ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥
ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥
ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

**ਮਹਲਾ ੫ ॥**

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥
ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥
ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥
ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥





ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥
ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਾ ਨੈਣ ਨੀਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥੮੦॥
ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥

**ਮਹਲਾ ੫ ॥**

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ ॥੮੨॥

**ਮਹਲਾ ੫ ॥**

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥੮੩॥
ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੮੪॥
ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥
ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੮੬॥
ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ ॥੮੭॥
ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥
ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਿ ॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥
ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥
ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥
ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥
ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥
ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥
ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥
ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥



ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥
ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥
ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥੯੯॥
ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥
ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥੧੦੧॥
ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥
ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥



**ਮਃ ੩ ॥**

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥

**ਮਃ ੫ ॥**

ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੫॥
ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥੧੦੬॥
ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥੧੦੭॥

**ਮਃ ੫ ॥**

ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥੧੦੮॥





ਮਃ ੫ ॥
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥

ਮਃ ੫ ॥
ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥

ਮਃ ੫ ॥
ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥
ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ ॥੧੧੩॥
ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ ॥੧੧੪॥
ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥
ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥
ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥
ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥
ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥
ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥
ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥
ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥
ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥
ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥
ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥





ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥
ਮਤਿ ਹੋਦੀ ਹੋਇ ਇਆਣਾ ॥
ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥
ਕੋ ਐਸਾ ਭਗਤੁ ਸਦਾਏ ॥੧੨੮॥
ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥





# ਦੂਜਾ ਜ਼ਮੀਮਾ :
# *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਬਾਹਰਲੀ ਫ਼ਰੀਦੀ-ਰਚਨਾ

ਇਹ ਜ਼ਮੀਮਾ ਡਾ. ਗੁਰਮੁਖ ਸਿੰਘ, 8, ਦਸਮੇਸ਼ ਨਗਰ, ਪੁਲਿਸ ਲਾਈਨ ਰੋਡ, ਪਟਿਆਲਾ ਦੀ ਮਿਹਨਤ ਦਾ ਨਤੀਜਾ ਹੈ। ਉਨ੍ਹਾਂ ਨੇ ਇਹ ਸੰਕਲਨ ਇਸ ਕਿਤਾਬ ਲਈ ਅਜੀਤ ਸਿੰਘ ਕੱਕੜ ਤੇ ਉਨ੍ਹਾਂ ਦੇ ਸਾਂਝੇ ਸੰਪਾਦਨ *ਸ਼ੇਖ਼ ਫ਼ਰੀਦ : ਬਹੁਪੱਖੀ ਅਧਿਐਨ* (1997, ਭਾਸ਼ਾ ਵਿਭਾਗ, ਪੰਜਾਬ) ਵਿੱਚੋਂ ਲੈ ਕੇ ਦਿੱਤਾ ਹੈ। ਇਸ ਨੂੰ ਦੂਜੇ ਜ਼ਮੀਮੇ ਵਜੋਂ ਛਾਪਣ ਦੀ ਆਗਿਆ ਉਨ੍ਹਾਂ ਨੇ ਦੇ ਦਿੱਤੀ ਹੈ। ਆਪਣੇ ਸੋਮਿਆਂ ਬਾਰੇ ਉਹ ਇਉਂ ਲਿਖਦੇ ਹਨ : "ਏਥੇ ਦਿੱਤੀਆਂ ਗਈਆਂ ਰਚਨਾਵਾਂ *ਸ਼ਬਦ ਸਲੋਕ* (1901), *ਸੂਫ਼ੀਆਂ ਦਾ ਕਲਾਮ* (ਡਾ. ਮੋਹਨ ਸਿੰਘ ਦੀਵਾਨਾ), *ਬੋਲੇ ਸ਼ੇਖ਼ ਫ਼ਰੀਦ* (ਪਿਆਰਾ ਸਿੰਘ ਪਦਮ), *ਆਖਿਆ ਬਾਬਾ ਫ਼ਰੀਦ ਨੇ* (ਮੁਹੱਮਦ ਆਸਿਫ਼ ਖ਼ਾਨ), *ਪੰਜਾਬੀ ਹੱਥ-ਲਿਖਤ ਸਾਹਿਤ, ਖੋਜ ਤੇ ਖੋਜ-ਵਿਧੀ* (ਡਾ. ਗੋਬਿੰਦ ਸਿੰਘ ਲਾਂਬਾ), *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ* : ਭਗਤ ਬਾਣੀ ਭਾਗ (ਗਿਆਨੀ ਗੁਰਦਿੱਤ ਸਿੰਘ), *ਪ੍ਰਾਚੀਨ ਬੀੜਾਂ* (ਜੀ.ਬੀ. ਸਿੰਘ), *ਬਾਣੀ ਫ਼ਰੀਦ* (ਡਾ. ਰਤਨ ਸਿੰਘ ਜੱਗੀ) ਅਤੇ *ਪੰਜਾਬੀ ਸਾਹਿਤ ਦਾ ਇਤਿਹਾਸ*, ਭਾਸ਼ਾ ਵਿਭਾਗ, ਪੰਜਾਬ ਵਰਗੇ ਗ੍ਰੰਥਾਂ ਤੋਂ ਇਲਾਵਾ, ਕਈ ਹੱਥ-ਲਿਖਿਤ ਪੋਥੀਆਂ ਵਿੱਚੋਂ ਇਕੱਠੀਆਂ ਕੀਤੀਆਂ ਗਈਆਂ ਹਨ। ਆਪਣੇ ਬਜ਼ੁਰਗਾਂ, ਮਿੱਤਰਾਂ ਤੇ ਕੱਵਾਲਾਂ ਤੋਂ ਸੁਣੇ ਸਲੋਕ ਵੀ ਇਨ੍ਹਾਂ ਵਿਚ ਸ਼ਾਮਿਲ ਹਨ।"

ਜਿਵੇਂ ਕਿ ਮੈਂ ਇਸ ਕਿਤਾਬ ਦੀ *ਮੁੱਢਲੀ ਗੱਲ* ਵਿਚ ਆਪਣੀ ਰਾਏ ਦੱਸ ਆਇਆ ਹਾਂ, ਬੜਾ ਚੰਗਾ ਹੁੰਦਾ ਜੇ ਡਾਕਟਰ ਸਾਹਿਬ ਹਰ ਰਚਨਾ ਦੇ ਨਾਲ ਉਸ ਦਾ ਸੋਮਾਂ ਵੀ ਦਰਜ ਕਰ ਦੇਂਦੇ।

ਮੈਨੂੰ ਯਕੀਨ ਹੈ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਪ੍ਰਾਪਤ 'ਸੇਖ ਫਰੀਦ' ਜੀ ਦੀ ਬਾਣੀ ਆਪ ਦੇ ਮੁਕੰਮਲ ਕਲਾਮ ਦਾ ਸੰਗ੍ਰਹਿ ਨਹੀਂ ਹੈ। ਬਾਬਾ ਜੀ ਜਿਸ ਇਲਾਕੇ ਵਿਚ ਜਾ ਵੱਸੇ ਸਨ, ਓਥੋਂ ਦੀ ਦੇਸੀ ਪੰਜਾਬੀ ਭਾਸ਼ਾ ਉਹ ਬੋਲ ਸਕਦੇ ਸਨ। *ਸਿਅਰੁਲ-ਔਲੀਆ* ਵਿਚ ਤਿੰਨ ਚਾਰ ਥਾਂ ਇਸ ਤਰ੍ਹਾਂ ਦਾ ਜ਼ਿਕਰ ਮਿਲਦਾ ਹੈ, ਜਿੱਥੇ ਉਹ ਆਪਣੇ ਸਨਮੁਖ ਖੜੀ ਮਹਿਲਾ ਜਾਂ ਬੰਦੇ ਨਾਲ ਆਪਣੇ ਇਲਾਕੇ ਦੀ ਬੋਲੀ ਵਿਚ ਗੱਲ ਕਰਦੇ ਹਨ, ਪਰ ਸੁਸਿੱਖਿਅਤ ਮੁਸਲਮਾਨਾਂ ਨਾਲ ਆਮ ਬੋਲ-ਚਾਲ ਫ਼ਾਰਸੀ ਜਾਂ ਅਰਬੀ ਵਿਚ ਹੁੰਦੀ ਸੀ। ਕੁੱਝ ਤਾਂ ਇਸ ਲਈ ਤੇ ਕੁੱਝ ਇਸ ਕਰ ਕੇ ਵੀ ਕਿ ਸ਼ੈਖ਼ ਨਿਜ਼ਾਮੁਦ-ਦੀਨ ਔਲੀਆ ਯੂ.ਪੀ. ਦੇ ਜੰਮ-ਪਲ ਸਨ, ਉਨ੍ਹਾਂ ਦੇ ਮੁਰੀਦਾਂ ਵੱਲੋਂ ਫ਼ਾਰਸੀ ਵਿਚ ਰਚੀਆਂ ਕਿਤਾਬਾਂ ਵਿਚ ਬਾਬਾ ਜੀ ਦੀ ਦੇਸੀ ਇਲਾਕਾਈ ਭਾਸ਼ਾ ਦਾ ਸ਼ੁੱਧ ਸਰੂਪ ਪੇਸ਼ ਨਹੀਂ ਹੋਇਆ। ਜੇ ਫ਼ਾਰਸੀਦਾਨਾਂ ਨੇ ਬਾਬਾ ਜੀ ਦੀ ਰਸਨਾ ਤੋਂ ਗੁਜ਼ਰਿਆ ਕੋਈ ਦੋਹਰਾ ਲਿਖਣਾ ਪਿਆ ਤਾਂ ਗ਼ਲਤ ਲਿਖਿਆ, ਜੇ ਦਾਸੀ ਨਾਲ ਕੀਤੀ ਗੱਲ ਲਿਖੀ ਤਾਂ ਵੀ ਉਠਾਈ ਨਹੀਂ ਜਾਂਦੀ। ਇਸ ਤੋਂ ਮੈਂ ਇਹ ਨਤੀਜਾ ਕੱਢਦਾ ਹਾਂ ਕਿ ਉਨ੍ਹਾਂ ਦੇ ਪੰਜਾਬੀ ਵਿਚ ਰਚੇ ਕਲਾਮ ਨੂੰ ਅਨਪੜ੍ਹ ਜਾਂ ਅੱਧਪੜ੍ਹ ਜਾਂਗਲੀਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਖਾਜਾ ਸਮਝ ਕੇ, ਕਿਸੇ ਵਿਦਵਾਨ ਨੇ ਉਸ ਨੂੰ ਸਾਂਭਣ ਦੀ ਲੋੜ ਨਹੀਂ ਸਮਝੀ, ਜਦ ਕਿ ਆਪ ਦੇ ਫ਼ਾਰਸੀ ਤੇ ਅਰਬੀ ਕਲਾਮ ਨੂੰ ਬੜੇ ਆਦਰ ਨਾਲ ਤੇ ਬਹੁਤ ਹੱਦ ਤਕ ਸ਼ੁੱਧ ਰੂਪ ਵਿਚ ਸਾਂਭਿਆ ਗਿਆ ਹੈ। ਜੇ ਕਿਤੇ ਪ੍ਰਸੰਗ-ਵੱਸ ਮਿਸਾਲ ਦੇਣ ਦੀ ਲੋੜ ਪੈ ਹੀ ਗਈ ਤਾਂ ਖ਼ਾਨਾਪੂਰੀ ਕਰ ਦਿੱਤੀ, ਪਰ ਸਾਂਭਣਜੋਗ ਕਲਾਮ ਅਰਬੀ ਤੇ ਫ਼ਾਰਸੀ ਵਾਲਾ ਹੀ ਸਮਝਿਆ ਗਿਆ। ਨਤੀਜਾ ਇਹ ਹੋਇਆ ਕਿ ਆਪ ਦਾ ਪੰਜਾਬੀ ਕਲਾਮ ਜਾਂ ਤਾਂ ਓਥੋਂ ਦੀ ਲੋਕਾਈ ਦੇ ਸਿਆਣਿਆਂ ਦਿਆਂ ਹਿਰਦਿਆਂ ਵਿਚ ਜੀਉਂਦਾ ਰਿਹਾ ਤੇ ਜਾਂ ਦੇਸੀ ਭਾਸ਼ਾਵਾਂ ਦੇ ਰਜਬ ਤੇ ਗੋਪਾਲਦਾਸ ਵਰਗੇ ਢੂੰਢਾਊਆਂ ਦੀਆਂ ਬਿਆਜ਼ਾਂ ਵਿਚ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਮਿਲਦੀ ਬਾਣੀ ਦੇ ਡੂੰਘੇ ਅਧਿਐਨ ਤੋਂ ਮੈਨੂੰ ਇਉਂ ਲੱਗਦਾ ਹੈ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਬਾਹਰਲੀ ਰਚਨਾ ਵਿੱਚੋਂ ਕੁੱਝ ਕੰਨਾਂ ਰਾਹੀਂ ਸੁਣ ਕੇ ਲਿਖੀ ਹੋਈ ਹੈ ਨਾ ਕਿ ਕਿਸੇ ਲਿਖਤ ਨੂੰ ਅੱਖਾਂ ਰਾਹੀਂ ਵੇਖ ਕੇ। ਇਉਂ ਟਾਵੇਂ-ਟਾਵੇਂ ਲੋਕ-ਮੂੰਹਾਂ ਉੱਤੇ ਚੜ੍ਹੇ ਮੁਲਤਾਨੀ ਲਹਿਜੇ



ਦਿਆਂ ਸ਼ਬਦਾਂ-ਸ਼ਲੋਕਾਂ ਦਾ ਕਿਸੇ ਵੀ ਫ਼ਾਰਸੀ/ਅਰਬੀ ਵਿਚ ਲਿਖੀ ਰਚਨਾ ਤੋਂ ਬਾਹਰ ਰਹਿ ਜਾਣਾ ਸੁਭਾਵਿਕ ਘਟਨਾ ਸੀ। ਇਹ ਕਹਿ ਕੇ ਮੈਂ ਇਹ ਤਾਂ ਮੰਨ ਰਿਹਾ ਹਾਂ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ* ਤੋਂ ਬਾਹਰ ਬਾਬਾ ਜੀ ਦੀ ਰਚਨਾ ਦੀ ਹੋਂਦ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਹੈ, ਪਰ ਮੈਂ ਇਹ ਨਹੀਂ ਕਹਿ ਰਿਹਾ ਕਿ ਜੋ ਵੀ ਰਚਨਾ ਬਾਬਾ ਜੀ ਦੇ ਸਿਰਨਾਵੇਂ ਥੱਲੇ ਪ੍ਰਾਪਤ ਹੈ, ਉਹ ਹਰ ਹਾਲਤ ਵਿਚ ਉਨ੍ਹਾਂ ਦੀ ਪ੍ਰਮਾਣਿਕ ਰਚਨਾ ਹੀ ਹੋਵੇਗੀ। ਮੈਂ ਜਦੋਂ *ਬਾਬਾ ਫ਼ਰੀਦ* ਵਾਲਾ ਲੇਖ ਤਿਆਰ ਕੀਤਾ ਸੀ, ਜੋ ਇਸ ਪੁਸਤਕ ਵਿਚ ਮੌਜੂਦ ਹੈ, ਤਾਂ ਇਸ ਤਰ੍ਹਾਂ ਦੀਆਂ ਰਚਨਾਵਾਂ ਜਿੱਥੋਂ ਕਿਤੋਂ ਵੀ ਮਿਲ ਸਕੀਆਂ ਸਨ, ਇਕੱਠੀਆਂ ਕਰਨ ਦੀ ਕੋਸ਼ਿਸ਼ ਕੀਤੀ ਸੀ। ਡਾ. ਗੁਰਮੁਖ ਸਿੰਘ ਜੀ ਦੀ ਹੂੰਝ ਕੁੱਝ ਵਡੇਰੀ ਹੈ। ਉਨ੍ਹਾਂ ਨੇ ਹਰ ਵਿਦਵਾਨ ਦੇ ਇਕੱਤਰ ਕੀਤੇ ਸਲੋਕ, ਆਦਿ ਇਕ ਥਾਂ ਸੰਕਲਿਤ ਕਰ ਦਿੱਤੇ ਹਨ। ਇਨ੍ਹਾਂ ਨੂੰ ਇਸ ਕਿਤਾਬ ਵਿਚ ਸ਼ਾਮਿਲ ਕਰਨ ਦੀ ਆਗਿਆ ਦੇਣ ਲਈ ਮੈਂ ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ। ਇਸ ਤੋਂ ਅਗਲਾ ਕੰਮ ਭਾਸ਼ਾ ਤੇ ਸ਼ੈਲੀ ਦੇ ਵਿਸ਼ੇਸ਼ੱਗਾਂ ਦਾ ਹੈ, ਜੋ ਸਾਨੂੰ ਦੱਸਣ ਕਿ ਇਸ ਬੁਹਲ ਵਿਚ ਕੰਮ ਦੇ ਦਾਣੇ ਕਿਹੜੇ ਕਿਹੜੇ ਹਨ।



**ਸਲੋਕ**

1. ਉਠ ਫ਼ਰੀਦਾ ਸੁਤਿਆ ਦੁਨੀਆਂ ਵੇਖਣ ਜਾਹ॥
   ਮਤ ਕੋਈ ਬਖਸਿਆ ਹੋਵਈ ਤੂੰ ਵੀ ਬਖਸ਼ਿਆ ਜਾਹ॥
2. ਉਠ ਫ਼ਰੀਦਾ ਸੁਤਿਆਂ ਮਨ ਦਾ ਦੀਵਾ ਬਾਲ॥
   ਸਾਹਿਬ ਜਿਹਨਾਂ ਦੇ ਜਾਗਦੇ ਨਫਰ ਕੀ ਸੋਵਣ ਨਾਲ॥
3. ਅਖੀਂ ਲਖ ਪਸੰਨਿ ਰੂਹ ਨ ਰਾਜ਼ੀ ਕਹੀਂ ਸਿਉਂ॥
   ਮੈਂਡੀਆਂ ਸਿਕਾਂ ਸਭ ਪੁਜਨਿ, ਜਾਂ ਮੁੱਖ ਦੇਖਾਂ ਸੱਜਣਾ॥
4. ਅਜ ਕਿ ਕਲ ਕਿ ਚਹੁੰ ਦਿਹੀਂ ਮਲਕੁ ਅਸਾਡੀ ਹੇਰ॥
   ਕੇ ਜਿਤਾ ਕੇ ਹਾਰਆਓ ਸਓਦਾ ਏਹਾ ਵੇਰ॥
5. ਅਭੜਵੰਜੈ ਉਠ ਕੇ, ਲਗਹਿ ਧਏ ਜਾਇ॥
   ਦੇਖ ਫ਼ਰੀਦਾ ਜੋ ਥੀਆ, ਝੁਰਣਾ ਗਯਾ ਵਿਹਾਇ॥
6. ਆਸਰਾ ਧਣੀ ਮਲਾਹੁ ਕੋਈ ਨਾ ਲਾਹਿ ਹੋ ਕਡਹੀ॥
   ਵਿਇਉਂ ਦਾਜ ਅਥਾਹ ਵਰਿਆਣੇ ਸਚਾ ਧਣੀ॥
7. ਅਸਾ ਤੁਸਾਡੀ ਸਜਣੋਂ ਅੱਠੋ ਪਹਿਰ ਸਮਾਲ॥
   ਡੀਹੇਂ ਵਸੋ ਮਨੇ ਮੇ ਰਾਤੀ ਸੁਪਨੇ ਨਾਲ॥
8. ਅਹਿਣ ਪਵੇ ਭਾਵੇ ਮੇਹੁ ਸਿਰ ਹੀ ਉਪਰ ਝੱਲਣਾ॥
   ਤਿਕਨ ਕਾਸਾ ਕਾਠ ਕਾ ਵਾਸਾ ਵਿਚਵਣਾ॥
   ਫ਼ਰੀਦਾ ਬਾਰੀ ਅੰਦਰ ਜਾਲਣਾ ਦਰਵੇਸਾ ਹਰਣਾ॥
9. ਆਖ ਫ਼ਰੀਦਾ ਕੀ ਕਰਾਂ ਹੁਣ ਵਖਤ ਵਿਹਾਣਾ॥
   ਓੜਕ ਵੇਲਾ ਵੇਖ ਕੇ ਬਹੁ ਪਛੋਤਾਣਾ॥
10. ਆਵੋਂ ਲਧੋ ਸਾਥੜੋ ਐਵੇ ਵਣਜ ਕਰੀਂ॥
    ਮੂਲ ਸੰਭਾਲੀਂ ਆਪਣਾ ਪਾਛੇ ਲਾਹਾ ਲਈ॥
11. ਮੰਝ ਸਾਹਿਬ ਚੰਗਾ ਗੁਣੀ ਦਿਹੰਦਾ, ਕਹੈ ਫਰੀਦ ਸੁਣਾਵੈ॥
    ਬਿਨ ਗੁਰ ਨਿਸਦਿਨ ਫਿਰਾਂ ਨੀ ਮਾਏ, ਪਿਰ ਕੈ ਹਾਵੈ॥
12. ਸਕਰ ਖੰਡ ਨਿਵਾਤ ਗੁੜ ਮਾਖਿਉਂ ਮਾਝਾ ਦੁਧ॥
    ਮਿਠੜੀਆਂ ਹਭੇ ਵਸਤੂਆਂ ਸਾਂਈ ਨ ਪੁਜਣ ਤੁਧ॥



13. ਸਚਾ ਸਾਂਈ ਸਚ ਪਿਆਰਾ ਤਾ ਮੂੰ ਕੂੜ ਨ ਖੇਲੀ॥
ਜੰਗਲ ਵਿਚਿ ਬਸੇਰਾ ਹੋਸੀ ਤਿਥਿ ਨ ਕੋਈ ਬੇਲੀ॥

14. ਸਬਰ ਮੰਝ ਕਮਾਣ ਏ ਸਬਰ ਕਾ ਨੀਹੋਣ॥
ਸਬਰ ਸੰਦਾ ਬਾਣੁ, ਖਾਲਕ ਖਤਾ ਨ ਕਰੀ॥



15. ਸਾਈਂ ਸੇਵੀਆਂ ਗਲ ਗਈ ਮਾਸ ਰਿਹਾ ਦੇਹ॥
ਤਬ ਲਗ ਸਾਈਂ ਸੇਵਸਾਂ ਜਬ ਲਗ ਹੋਸੀ ਖੇਹ॥

16. ਸਾਂਈ ਸੰਦੇ ਨਾਵ ਖੇ, ਦਾਇਮ ਪਿਰੀ ਚੰਵਨਿ॥
ਰੱਬ ਨਾ ਭੰਨੇ ਪੋਰਿਆ, ਸੰਦੇ ਫਕੀਰੰਨ॥

17. ਸਾਜੁਨ ਕਉ ਪਤੀਆ ਲਿਖੋ ਊਪਿਰ ਲਿਖੇ ਸਲਾਮ॥
ਜਬ ਕੇ ਸਾਜਨ ਬੀਛੁਰੇ ਨੈਨੀ ਨੀਂਦ ਹਰਾਮ॥

18. ਸਾਜਨ ਤੁਮਰੇ ਦਰਸਿ ਕਉ ਚਾਹਤ ਹੋ ਦਿਨ ਰੈਨ॥
ਕੋਰਾ ਕਾਗਦ ਹਾਥਿ ਦੇ ਮੁਖੁ ਸਿਉਂ ਕਰੀਅਹੁ ਬੈਨ॥

19. ਸਾਜਨ ਪਤੀਆਂ ਤਉ ਲਿਖੇ ਜੋ ਕਿਛੁ ਅੰਤਰਿ ਹੋਇ॥
ਹਮ ਤੁਮ ਜੀਅਰਾ ਏਕੁ ਹੈ ਦੇਖਨਿ ਕਉਂ ਹੈ ਦੋਇ॥

20. ਸੁਖ ਡੁਖਾਹੁੰ ਅਗਲੇ ਜੇ ਗਿਹਲੀ ਧੀਂਗੇ॥
ਸੂਖਾ ਲਾਇ ਕਥਾ ਥੀਵੇ ਜਾਂ ਭੁਖ ਕਬੂਲ ਕਰੇ॥

21. ਸੁਖਾ ਡੁਖਾਂ ਧਧਲਾਂ ਤਿਨਾਂ ਦਿਤੀ ਝੋਕ॥
ਜਾ ਸਿਰਿ ਆਈ ਆਪਣੇ ਤਾਂ ਮਜਾਂ ਕਿਤੇ ਨਾ ਲੋਕ॥

22. ਸੁਖ ਡੁਖਾਹੁੰ ਅਗਲੇ ਜੋ ਗਿਰਲੀ ਧੀਰੇ॥
ਸੁਖਾਂ ਲਾਇਕ ਤ ਥੀਵਹਿ, ਜਾਂ ਡੁਖ ਕਬੂਲ ਕਰੇ॥

23. ਸੇਖ ਫਰੀਦ ਕਹੇ ਕਲਿ ਮੈਂ ਮਿਠਾ ਪੀਵ॥
ਇਕ ਮੁਵਾ ਅਰੁ ਜਾਲਿ ਮੈ ਕੋ ਨੂੰ ਰਖਾਂ ਜੀਵ॥

24. ਸੈਖ ਫਰੀਦ ਤਵਕਲੀ ਮਾਲਿਨ ਧਰੇ ਪਿਜਾਰ॥
ਤਲੋ ਬਿਛਾਵੈ ਕੰਕਰੇ ਸੇਵੈ ਸਾਲਿਕ ਦੁਆਰ॥

25. ਹਥੜੀ ਵਟੇ ਹਥੜੇ ਪੈਰਾਂ ਵੱਟੋ ਪੈਰ॥
ਤੁਸਾਂ ਨਾ ਮੁਤੀਆ ਗਾਜਰਾਂ ਅਸਾਂ ਨਾ ਮੁਤੇ ਬੇਰ॥

26. ਜਿਤੀ ਖੁਸੀਆਂ ਕੀਤੀਆਂ ਤਿਤੀ ਥੀਅਮ ਰੋਗੁ॥
ਛਿਲੂ ਕਾਰਣਿ ਮਾਰੀਐ ਖਾਧੈ ਦਾ ਕਿ ਹੋਗੁ ?॥

27. ਇਹ ਤਨ ਰਤਾ ਦੇਖ ਕਰਿ, ਤਿਲਿਯਰ ਠੂੰਗ ਨ ਮਾਰਿ॥
ਜੋ ਰਤੇ ਰਬੇ ਆਪਣੇ, ਤਿਨ ਤਨਿ ਰਤੁ ਨ ਭਾਲ॥



28. ਫ਼ਰੀਦਾ ਮਿਰਾਗੀਂ ਅਤੇ ਆਸ਼ਕੀ, ਬਾਲੀ ਮੀਝੁ ਨ ਹੋਇ॥
ਜੋ ਜਨ ਤਰੇ ਰਬ ਸਿਉਂ, ਤਿਨ ਮਨਿ ਰਤੁ ਨ ਕੋਇ॥

29. ਇਹ ਦਿਲ ਅਜਬ ਕਿਤਾਬ, ਜਿਥੇ ਦੂਜਾ ਹਰਫ ਨ ਲਿਖੀਐ॥
ਫ਼ਰੀਦਾ ਸੋ ਦਮ ਕਿਤ ਹਿਸਾਬ, ਜੋ ਦਮ ਸਾਈਂ ਵਿਸਰਾਹਿ॥

30. ਕਹਾਂ ਕਰਉਂ ਪ੍ਰੀਤਮ ਬਿਨ ਕਲਪ ਬਿਰਛ ਦੀ ਛਾਉ॥
ਗ੍ਰੀਖਮ ਢਕ ਸਹੇਲਹਉ ਜੌ ਪ੍ਰੀਤਮ ਰਲ ਬਾਹੁ॥



31. ਕਾਗ ਕਲੂਲੀ ਕਰਿ ਗਏ ਬਗ ਬੈਠੇ ਸਿਰ ਮਲਿ॥
ਸੰਭਿਲਿ ਘਿਨੁ ਫਰੀਦ ਤੂੰ ਵੰਞਣੁ ਅਜ ਕਿ ਕਲਿ॥

32. ਕੰਚਨ ਰਾਸ ਵਿਸਾਰਿ ਕਰ, ਮੁਠੀ ਧੂੜ ਭਰੇਨਿ॥
ਫ਼ਰੀਦਾ ਤੂੰ ਤੂੰ ਕਰੇਦੇ ਜੋ ਮੁਏ ਭੀ ਤੂੰ ਤੂੰ ਕਰੇਨਿ॥

33. ਕੰਤੁ ਨੇਹੁ ਤਨ ਗਾਰੁੜੀ, ਨਾਗਾਂ ਹਥਿ ਮਨਾਇ॥
ਵਿਸ ਗੰਦਲੀ ਮਸਦਹ ਨਗਰ, ਹੋਰੀਂ ਲਹੁਦ ਲਹਾਇ॥

34. ਕਨਕ ਮੇਲ ਕਾਗਦ ਭਇਆ ਅਰੁ ਮਸੁ ਭਈ ਹੀਰੇ ਮੋਲ॥
ਲਿਖਨੀ ਭਈ ਜੁ ਲਿਖ ਥਕੇ ਏ ਦੋਊ ਪੀਅ ਕੇ ਬੋਲ॥

35. ਕਨਤ ਨੇਹ ਤਨਿ ਗਾਰੜੀ ਨਾਗਾਂ ਹਥੁ ਮਨਾਇ॥
ਵਿਸਿ ਗੰਦਲੀ ਮਸਦਾ ਨਗਰ ਹੋਰੀ ਲਹਿਦੁ ਲੁਹਾਇ॥

36. ਕੰਨਾਂ ਦੰਦਾਂ ਅਖੀਆਂ ਸਭਨਾ ਦਿਤੀ ਹਾਰ॥
ਵੇਖ ਫ਼ਰੀਦਾ ਛਡ ਗਏ ਮੁਢ ਕਦੀਮੀ ਯਾਰ॥

37. ਕਰ ਕੰਪੈ ਲਿਖਨੀ ਗਿਰੈ ਰੋਮ ਰੋਮ ਅਕੁਲਾਇ॥
ਸੁਧਿ ਆਏ ਛਾਤੀ ਜਲੈ ਪਤੀਆ ਲਿਖੀ ਨ ਜਾਇ॥

38. ਕਾਗਾ ਨੈਣ ਨਿਕਾਸ ਦੂੰ ਪੀ ਕੇ ਦੁਖ ਲੈ ਜਾਇ॥
ਫ਼ਰੀਦਾ ਪਹਿਲੇ ਦਰਸ ਦਿਖਾਏ ਕੇ ਤਾ ਕੇ ਪਾਛੇ ਖਾਇ॥

39. ਕਾਗੈ ਆਇ ਢੰਡੋਲਿਆ, ਪਾਇ ਮੁੱਠ ਕੁ ਹੱਡ॥
ਜਿਨ ਪਿੰਜਰ ਬ੍ਰਿਹਾ ਬਸੈ ਮਾਸ ਕਹਾਂ ਤੇ ਰਤ॥

40. ਕਾਗਦ ਘਨੋ ਹੋਰੁ ਮਸ ਘਨੋ ਹਮਾਰੋ ਪਿਆਰ॥
ਅੰਤਰਿ ਹੀਅਰੇ ਬਸਿ ਰਹੇ ਕਿ ਲਿਖੇ ਪਿਆਰੇ ਯਾਰ॥

41. ਕੋਟ ਢਠਾ ਗਢ ਲੁਟਿਆ ਡੇਰੇ ਪਏ ਕਹਾਰ॥
ਜੀਵਦਿਯਾ ਹੋਰੇ ਮਾਮਲੇ ਫ਼ਰੀਦਾ ਮੁਯਾਂ ਹੋਰੇ ਹਾਰ॥

42. ਕੂਕ ਫ਼ਰੀਦਾ ਕੂਕ ਤੂ, ਜਿਉਂ ਰਾਖਾ ਜੁਆਰ॥
ਜਬ ਲਗ ਟਾਂਡਾ ਨ ਗਿਰੈ ਤਬ ਲਗਿ ਕੂਕ ਪੁਕਾਰ॥

43. ਖਾਕਾਂ ਵਿਚਿ ਗੜੀ ਸਨ੍ਹੀ ਪਾਣੀ ਪੀਵਿਨ ਪੁਣੈ॥
ਲਿਖੀ ਮੁਹਲਿਤ ਚਲਣਾ ਫ਼ਰੀਦਾ ਜਯੂੰ ਜਯੂੰ ਪਏ ਸੁਣੈ॥

44. ਖਿੜਕੀ ਖੁਲੀ ਅਰਥ ਦੀ ਖੁਲੈ ਸਭ ਦਵਾਰ॥
ਮੰਗ ਫ਼ਰੀਦਾ ਮੰਗਣਾ ਏਹਾ ਮੰਗਣ ਬਾਰ॥

45. ਫ਼ਰੀਦਾ ਖੇਤੀ ਉਜੜੀ ਸਚੇ ਸਿਉਂ ਲਿਵ ਲਾਇ॥
ਜੇ ਅਧ ਖਾਧੀ ਉਮਰੇ ਤਾਂ ਫਲ ਬਹੇਤੇਰਾ ਪਾਇ॥



46. ਚੜ੍ਹ ਚਲਨਿ ਸੁਖਵਾਸ ਨੀ, ਉਪਰਿ ਚਉਰ ਝੁਲੰਨਿ॥
ਸੇਜ ਵਿਛਾਵਣ ਪਾਹਰੂ, ਜਿਥੇ ਜਾਇ ਸੰਵਨਿ॥
ਤਿਨਾਂ ਜੁਠਾਂ ਦੀਆਂ ਢੇਰੀਆਂ, ਦੂਰਹੁੰ ਪਈਆਂ ਦਿਸੰਨਿ॥

47. ਜਸਾਸੈ ਰਾਤਾਂ ਵੱਡੀਆਂ ਡੂ ਡੂ ਗਾਂਢਣੀਆਂ॥
ਤੁਮ ਇਕ ਜਾਲੁ ਨ ਸੰਘੀਆ ਅਸਾ ਸਭੈ ਜਾਲਣੀਆਂ॥

48. ਜਸਾ ਰਾਤੀ ਵਡੀਆਂ ਧੂਖਿ ਧੂਖਿ ਉਡਨਿ ਪਾਸ॥
ਧ੍ਰਿਗ ਤਿੰਨਾਂ ਦਾ ਜੀਵਿਆ ਜਿਨ੍ਹਾਂ ਵਿਡਾਣੀ ਆਸ॥



49. ਜੰਗਲ ਜਾਇ ਬਿਲਾਸ ਕਰ, ਭੁਖ ਨ ਸਾੜਿ ਸਰੀਰ॥
ਭੋਜਨ ਸ਼ੇਖ ਫਰੀਦ ਦਾ, ਜਾਲੀ ਜੰਡ ਕਰੀਰ॥

50. ਜਾਂ ਜਾਂ ਰੂਹ ਰੁਕੂ ਮੈਂ ਤਾਂ ਤਾਂ ਦੇਹੀ ਨੌਰੰਗ॥
ਦਾਣਾ ਪਾਣੀ ਬਾਵਦਾ ਮਸਤਕਿ ਲਿਖਯਾ ਅੰਗੁ॥

51. ਜਾ ਮੂੰ ਲਗਾ ਨੇਹੁ, ਤਾਂ ਮੈਂ ਡੁਖ ਵਿਹਾਜਿਆ॥
ਝੁਰਾਂ ਹਭੌਂ ਹੀ ਡੇਹ, ਕਾਰਣਿ ਸਚੈ ਮਾਂ ਪਿਅਰੀ॥

52. ਜਿਤੁ ਮੁਖਿ ਕਦੀ ਨ ਦੇਦੀਆਂ, ਤਤਾ ਭੋਜਨ ਵਾਤਿ॥
ਤਿਸਹਿ ਉਪਰ ਢੰਢੜੀ ਬਲਸਿ ਸਰੰਗ ਰਾਤਿ॥

53. ਜੋ ਦਿਤਾ ਤੈ ਜਿਤਾ ਰਸ ਪੀਆ ਯੂੰ ਲੀਨ॥
ਵਾਰਯਾ ਤੈ ਹਾਰਯਾ ਕਹੁ ਸੇਖ ਫਰੀਦ ਪਿਆਰਯਾ॥

54. ਜਿ ਇਟ ਸਰਾਣ ਅਤੇ ਗੋਰ ਘਰ ਕੀੜਾ ਲੜਿਅਸੀ ਮਾਸ॥
ਕੇਤੜਿਆਂ ਜੁਗ ਜਾਣਗੇ ਜਿ ਪਇਆ ਇਕਤੇ ਪਾਸ॥

55. ਜਿ ਫ਼ਰੀਦਾ ਭਨੀ ਘੜੀ ਸੁਵਨਵੀਂ ਅਤੇ ਤੁਟੈ ਨਗਰ ਲਜੁ॥
ਅਜਰਾਈਲ ਫਰੈਸਤਾ ਕੈ ਘਰਿ ਨਾਠੀ ਅਜੁ॥
ਘਿਨ ਆਇਆ ਜਿੰਦੁ ਕੂ ਕਿਹਾ ਕਰੇਸੀ ਪਜੁ॥

56. ਜਿਤੀ ਖੁਸੀਆਂ ਕੀਤੀਆਂ ਤਿਤੀ ਥੀਅਮ ਰੋਗ॥
ਛਿਲੂ ਕਾਰਣਿ ਮਾਰੀਐ ਖਾਧੈ ਦਾ ਕਿ ਹੋਗ॥

57. ਜਿਨੀ ਤੂੰ ਤੂੰ ਕੀਆ ਤਿਨੀ ਸਿਵਾਤੋ ਤੰਨਿ॥
ਰਬ ਨ ਪੰਠੇ ਖੋਰਿਆ ਧੰਦੇ ਫਕੀਰਨ॥

58. ਜੀ ਜੀ ਜੀਵੇ ਦੁਨੀ ਤੇ ਖੁਰੀਏ ਕਹੀ ਨਾ ਲਾਇ॥
ਇਕੋ ਖਰਣੁ ਰਖਿ ਕੈ ਹੋਰ ਸਭੇ ਦੇਇ ਲੁਟਾਇ॥

59. ਟੁਬੀ ਮਾਰਨ ਗਾਖੜੀ ਸਧਰਾਂ ਲਖ ਕਰੇਨ॥
ਜਿਨਾਂ ਦਾ ਮਨੁ ਧਾਪਿਆ ਸੋਈ ਮਾਣਕ ਲਡੇਨ॥

60. ਤਨ ਸਮੁੰਦ ਮਨਸਾ ਲਹਰੁ ਅਰ ਤਾਰੂ ਤਰਹਿ ਅਨੇਕ॥
ਤੇ ਬਿਰਹੀ ਕਿਉਂ ਜੀਵਤੇ ਜਿ ਆਹਿ ਨ ਕਰਤੇ ਏਕ॥

61. ਤਨ ਰਹਿਯਾ ਮਨੁ ਸੜਿਯਾ ਪੰਜਾਂ ਨੂੰ ਹੋਈ ਤਾਕਿ॥
ਢੇਰੀ ਹੋਈ ਭਸਮ ਦੀ ਬਸਤੀ ਗੁਜਰਾਕਿ॥



62. ਤਿਨਾ ਅਤਿ ਪਿਆਰਿਆਂ ਕੋਈ ਨ ਪੁਛੇ ਜਾਇ॥
ਖੰਨਿਅਹੁ ਤਿਖੀ ਪੁਰਸਲਾਤ ਤੈ ਕੰਨੀ ਨ ਸੁਣਿਆਇ॥
ਫ਼ਰੀਦਾ ਕਿੜੀ ਪਵੰਦੀਏ ਤੂੰ ਖੜਾ ਨ ਆਪ ਮੁਹਾਇ॥



63. ਦਰ ਭੀੜਾ ਘਰੁ ਸੰਗੁੜਾ ਗੋਰ ਨਿਮਾਣੀ ਵਾਸੁ॥
ਦੇਖ ਫ਼ਰੀਦਾ ਜੋ ਥੀਯਾ ਆੜਵੰਜਿ ਕਰਯਾਸੁ॥

64. ਪਰੀਤਮ ਤੁਮ ਮਤਿ ਜਾਨਿਆ ਤੁਮ ਬਿਛਤਰ ਹਮ ਚੈਨ॥
ਦਾਧੇ ਬਨਿ ਕੀ ਲਾਕੜੀ ਸੁਲਘਤੁ ਹੂ ਦਿਨ ਰੈਨ॥

65. ਪਲਕਾ ਸੋ ਪਗ ਝਾਰਤੀ ਜੋ ਘਰਿ ਆਵੈ ਪੀਉਂ॥
ਅਉਰ ਬਧਾਵਾ ਕਿਆ ਕਰੋ ਮੈ ਪਲ ਪਲ ਵਾਰੇ ਜੀਉ॥

66. ਪਲਕਾਂ ਸੋ ਪਗ ਝਾਰਤੀ ਅਸੂਅਨ ਕਰਤ ਛਿਰਕਾਉ॥
ਭਉਹਾਂ ਊਪਰਿ ਪਾਉਂ ਧਰਿ ਸਿਆਮ ਸਲੋਨੇ ਆਉ॥

67. ਪਿਰੀ ਵਿਸਾਰਣ ਨਾ ਕਰਣੁ ਜੇ ਮੂਹ ਭਾਗੇਨ॥
ਫ਼ਰੀਦਾ ਪਿਰੀ ਵਿਸਾਰੇ ਨਾਅਤੇ ਬਿਆ ਰਵਨ ਕਬੁਧੀ ਰਵੇਨਿ॥

68. ਪੀਰ ਵਿਸਾਰਨਿ ਬਿਆ ਰਵਨ ਕੁਬੁਧੀ ਚਵੇਨਿ॥
ਕੰਚਨ ਰਾਮ ਵਿਸਾਰ ਕੈ ਮੁਠੀ ਧੂੜ ਭਓਏਨ॥

69. ਫ਼ਰੀਦਾ ਉਚਾ ਨ ਕਰ ਸਦੁ ਰਬ ਦਿਲਾਂ ਦੀਆਂ ਜਾਣਦਾ॥
ਜੋ ਤੁਧ ਵਿਚ ਕਲਬ ਸੋ ਮੰਝਾਹੂ ਦੂਰ ਕਰਿ॥

70. ਫ਼ਰੀਦਾ ਅਸਾਂ ਕੇਰੀ ਭਈ ਸੁਰੀਤ॥
ਜਾਊਂ ਪ੍ਰੀਤਮ ਕੀ ਗਲੀ ਕਿ ਜਾਊਂ ਮਸੀਤ॥

71. ਫ਼ਰੀਦਾ ਅਕੈ ਤ ਸਿਕਣ ਸਿਕੁ, ਅਕੈ ਤ ਪੁਛਿ ਸਿਕੰਦਿਆਂ॥
ਤਿਨਾਂ ਪਿਛੇ ਨ ਲੁਕ, ਜੋ ਸਿਕਣ ਸਾਰ ਨ ਜਾਣਨੀ॥

72. ਫ਼ਰੀਦਾ ਅਕੈ ਤ ਲੋੜ ਮੁਕੱਦਮੀ, ਅਕੈ ਤ ਅੱਲਹੁ ਲੋੜ॥
ਦੋ ਧਰਿ ਬੇੜੀਂ ਨ ਲੱਤ ਧਰਿ, ਵੰਞਹਿ ਵਖਤ ਬੋੜਿ॥

73. ਫ਼ਰੀਦਾ ਅਤਿ ਰੰਗੜੇ ਵਿਗੁਚਯੋ ਵੰਵਿ ਪੁਛਾ ਮੰਜਿਠ॥
ਟਕੇ ਤੋਲ ਬਿਕਾਂਵਦੀ ਸੁ ਗੋਲੀ ਰੁਲੰਦੀ ਦਿੱਠ॥

74. ਫ਼ਰੀਦਾ ਅਜ ਕਿ ਕਲ ਕਿ ਚਹੁ ਦਿਨੀ ਓੜਕ ਦਿਨੀ ਦਸੀਂ॥
ਏਸ ਸੁਹਾਵੜੇ ਦੇਸੜੇ ਨਾ ਹੋਵਹਿਗੇ ਅਸੀਂ॥

75. ਫ਼ਰੀਦਾ ਅੰਦਰ ਤੈ ਜੇ ਮਾਮਲੇ ਬਾਹਰ ਕਿਆ ਸੀਗਾਰ॥
ਪਾਜ ਤਿਥਾਉ ਉਘੜੇ ਜਿਥੇ ਮਿਲੇ ਕੰਧਾਰ॥

76. ਫ਼ਰੀਦਾ ਅੰਦਰੁ ਭਰਿਯਾ ਸਾਂਮਲੀ ਬਾਹਰਿ ਕੀ ਸੰਯਗਾਰ॥
ਪਾਜ ਤਿਧਾਈਂ ਉਘੜੈ ਜਿਥੇ ਮਿਲਨ੍ਹਿ ਕੰਧਾਰ॥

77. ਫ਼ਰੀਦਾ ਆਹਿ ਹਿਕੜਾ ਅਤੇ ਹੁਣ ਭਿ ਥੀਸੀ ਹਿਕ॥
ਓਪਈ ਟੰਨਾ ਨ ਕਰੇ, ਤੇਹੀ ਆਇਅਸੁ ਸਿਕ॥

78. ਫ਼ਰੀਦਾ ਐਸਾ ਹੋਇ ਰਹੁ ਜੈਸਾ ਕਖ ਮਸੀਤਿ॥
ਪੈਰਾਂ ਤਲੇ ਲਤਾੜੀਆਂ, ਤੂੰ ਕਦੇ ਨ ਛੋਡੈਂ ਪ੍ਰੀਤਿ॥



79. ਫ਼ਰੀਦਾ ਇਹ ਸਹਿਜ ਦੀਆਂ ਬੂਥੀਆਂ ਰਖੀਆਂ ਰਬ ਸਵਾਰ॥
ਜਾਂ ਜਾਂ ਇਸ ਜਹਾਨ ਮਹਿ ਤਾਂ ਤਾਂ ਦੇਖਹਿ ਜਾਰ॥

80. ਫ਼ਰੀਦਾ ਇਹ ਜੋ ਜੰਗਲੁ ਰੁਖੜੇ ਹਰੀਅਲੁ ਪਤੁ ਤਿਨਹਾਂ॥
ਪੋਥਾ ਲਿਖਿਆ ਅਰਥੁ ਦਾ ਏਕਸੁ ਏਕਸੁ ਮਾਂਹ॥

81. ਫ਼ਰੀਦਾ ਇਹ ਤਨ ਭੌਕਨਾ ਨਿਤ ਨਿਤ ਦੁਖੇ ਕੋਣ॥
ਕੰਨੀ ਬੁੱਜੇ ਦੇ ਰਹਾਂ ਕਿਤੀ ਵਗੇ ਪੋਣ॥

82. ਫ਼ਰੀਦਾ ਇਹ ਦਮ ਗਏ ਬਾਉਰੈ, ਜਾਗਣ ਕੀ ਕਰਿ ਰੋਪ॥
ਇਹ ਦਮ ਹੀਰੈ ਲਾਲ ਨੈ, ਗਿਣੇ ਸ਼ਾਹ ਨੂੰ ਸੋਪ॥

83. ਫ਼ਰੀਦਾ ਇਕ ਵਿਹਜੈ ਲੂਣ ਬਿਆ ਕਸਤੂਰੀ ਝੁੰਗ ਰਵਹਿ॥
ਬਾਹਰਿ ਲਾਇ ਸਬੂਣ ਅੰਦਰਿ ਹੱਛਾ ਨ ਥੀਵਹਿ॥

84. ਫ਼ਰੀਦਾ ਇਕਨਾ ਮਤਿ ਖੁਦਾਇ ਦੀ ਇਕਨਾ ਮੰਗ ਲਈ॥
ਇਕ ਦਿਤੀ ਮੂਲ ਨ ਘਿੰਨਦੇ ਜਿਊਂ ਪਥਰ ਬੂੰਦ ਪਈ॥

85. ਫ਼ਰੀਦਾ ਇਕੋ ਤਾਂ ਸਿਕਣ ਸਿਕ ਇਕ ਤਾਂ ਪੁੱਛ ਸਕਿੰਦੀਆਂ॥
ਤਿਨਹਾਂ ਪਿਛੋ ਨ ਮੁਕ ਜੋ ਸਿਕਣ ਸਾਰ ਨਾ ਜਾਣਨੀ॥

86. ਫ਼ਰੀਦਾ ਇਕੈ ਲੋੜ ਮਕਸਦੀ ਇਕੈ ਤਾ ਅਲਾਹ ਲੋੜ॥
ਦੋਹੁ ਬੇੜੀ ਨ ਲਤੁ ਧਰਿ ਵੰਞੀ ਵਖਰ ਬੋੜੁ॥

87. ਫ਼ਰੀਦਾ ਇਟ ਸਿਰਾਣੇ ਗੋਰ ਘਰ ਕੀੜਾ ਪਵਸੀ ਮਾਸਿ॥
ਕਿਤੜਿਆ ਜੁਗ ਜਾਨਗੇ ਪਇਆ ਇਕੁਤ ਪਾਸਿ॥

88. ਫ਼ਰੀਦਾ ਇਨ ਜਹਾਨ ਬਿਚਿ ਏ ਤ੍ਰੈ ਚੰਗੇ ਟੋਲ॥
ਹਥੋਂ ਡੇਵੇ ਨਚਿ ਚਲੇ ਮੁਖੋਂ ਮਿਠਾ ਬੋਲ॥

89. ਫ਼ਰੀਦਾ ਏਸ ਜਹਾਨ ਵਿਚ, ਤਿੰਨੇ ਟੋਲ ਕਰੇਨਿ॥
ਮਿਠਾ ਬੋਲਣ, ਨਿਵ ਚਲਣ, ਹਥਹੁੰ ਭਿ ਕਿਝੁ ਦੇਇਨ॥

90. ਫ਼ਰੀਦਾ ਏ ਬਹਿ ਜਾਂਦੀਆਂ ਘੁਥੀਆਂ ਰਖੀਆਂ ਰਬ ਧਵਾਰ॥
ਜਾਂ ਜਾਂ ਇਸ ਜਹਾਨ ਮੇਂ ਤਾਂ ਤਾਂ ਰਬ ਚਿਤਾਰ॥

91. ਫ਼ਰੀਦਾ ਏਕ ਮੂਰਤਿ ਲੋਇਣਾ ਏਕ ਮੂਰਤਿ ਦੁਇ ਸਾਸ॥
ਏਕ ਮੂਰਤਿ ਘਟਿ ਦੇਇ ਹੈ ਦੋ ਮੂਰਤਿ ਇਕ ਆਸ॥

92. ਫ਼ਰੀਦਾ ਸਜੇ ਸਬਰ ਜਿਨਾਂ ਪਾਧੀਆਂ, ਛੁਟੇ ਕਬਹੂੰ ਬਣੀ॥
ਜਿਨ੍ਹਾਂ ਸਿਰ ਪਰਿ ਵੰਞਣਾ ਤਿਨਾਂ ਕੂੜ ਮਣੀ॥

93. ਫ਼ਰੀਦਾ ਸਾਹਿਬ ਲੋੜਹ ਹੱਭ॥
ਤਾਂ ਥੀਉਂ ਪਵਾਹੇ ਦੱਭ॥
ਹਿਕ ਛਿਜਹਿ ਬਿਆ ਲਤਾਹੀਆਹਿ॥
ਤਾ ਸਾਹਿਬ ਦੇ ਦਰ ਵਾੜੀਆਹਿ॥

94. ਫ਼ਰੀਦਾ ਸਾਯਾ ਸਿਕਾ ਵੇਖ ਕੈ, ਲੋਕ ਜਾਣੋ ਦਰਵੇਸ॥
ਅੰਦਰ ਭਰਯਾ ਮਾਂਸੁਲੀ, ਬਾਹਰਿ ਕੂੜਾ ਵੇਸ॥

95. ਫ਼ਰੀਦਾ ਸਿਕਾ ਸਿਕ ਸਿੰਕਦਿਆਂ, ਸਿਕੀਂ ਡੀਹੇ ਰਾਤਿ॥
ਮੈਂਡੀਆਂ ਸਿਕਾਂ ਸਭ ਪੁੰਜਨਿ, ਜਾ ਪਿਰੀਆ ਪਾਈ ਝਾਤਿ॥

96. ਫ਼ਰੀਦਾ ਸੁਖਾਂ ਕੂੰ ਢੂੰਢੇਦਿਆਂ ਡੁਖ ਨ ਬਾਰੀ ਡੇਨ੍ਹਿ॥
ਇਕ ਭਰਿ ਭਰਿ ਪੂਰ ਲੰਘਾਇਨਿ ਬਿਆ ਪਤਣ ਆਇ ਖਲੇਨ੍ਹਿ॥



97. ਫ਼ਰੀਦਾ ਸੁਤਾ ਅਹਿ ਨੀਂਦਮ ਪਿਵਦੋ ਈਵ॥
ਜਿੰਨੀ ਨੈਣ ਨੀਦਾਵਲੇ ਸੋ ਧਣੀ ਮਿਲੰਦੇ ਕੀਵ॥

98. ਫ਼ਰੀਦਾ ਸੁਤਾ ਹੈ ਤ ਜਾਗ, ਘਣਾ ਸਵਸੀਂ ਗੋਰ ਮਹਿੰ॥
ਬਿਨ ਅਮਲਾਂ ਸੋਹਾਗ ਗਲੀਂ ਰੱਬ ਦਾ ਪਾਇਅਹਿ॥

99. ਫ਼ਰੀਦਾ ਮੈਂ ਦਾੜ੍ਹੀਆਂ ਕੂੜਾਵੀਆਂ ਜੋ ਸੈਤਾਨ ਭੁਚੰਨਿ॥
ਅਹਿਰਣ ਤਲੇ ਵਦਾਣ ਜਿਉਂ ਦੋਜਕ ਖੜਿ ਧਰੀਅੰਨ॥

100. ਫ਼ਰੀਦਾ ਸੋ ਦਰ ਸੱਚਾ ਦੇਹ ਜਿਤ ਮਨ ਲਬੁ ਜਾਹਿ॥
ਰਾਜ ਮਾਲ ਕਹਿ ਖਉ ਅਮਾਲਨ ਵਿਚ ਲਿਖਾਹਿ॥

101. ਫ਼ਰੀਦਾ ਸੋ ਦਰ ਸਚਾ ਸੇਵ ਤੂੰ ਜਿਤੁ ਮੁਕਲੂਬ ਨੀ ਜਾਹਿ॥
ਰਿਜ ਮੱਸਤਕ ਹਡ ਖਉ ਅਮਲ ਨ ਵਿਕਣ ਖਾਹਿ॥

102. ਫ਼ਰੀਦਾ ਹੈ ਜੀਆ ਖੜਸੀ ਜਬਿ ਤੇ ਕਸੀਸੀ ਸੁਵੰਨ ਜਿਉਂ॥
ਕਿਆ ਦਵਸੀ ਤਰ ਜਗੁ ਰੈਹੀ ਕੂੜਾ ਥੀਆ॥

103. ਫ਼ਰੀਦਾ ਹਾਥੀ ਸੋਨ ਅੰਬਾਰੀਆਂ, ਪੀਛੇ ਕਟਕ ਹਜ਼ਾਰ॥
ਜਾਂ ਸਿਰ ਆਵੀ ਆਪਣੇ ਤਾਂ ਕੋ ਮੀਤ ਨਾ ਯਾਰ॥

104. ਫਰੀਦ ਕਦੇ ਆਹੋ ਹੇਕੜਾ ਅਤੇ ਹੁਣਿ ਥੀਓ ਪ੍ਰਗਟ॥
ਏਵੀਂ ਪਾਣ ਮਸ਼ਾਹਰੋ ਜਾ ਲਾਇ ਬੈਠੋ ਹੱਟ॥

105. ਫਰੀਦ ਕਡੈ ਆਹਿ ਢੰਢੋਲਿਆਂ ਪਾਏ ਮੁਠਿ ਕੁ ਹਡ॥
ਜਿਤੁ ਪੰਜਰਿ ਬਿਰਹਾ ਬਸੈ ਮਾਸ ਕਹਾਂ ਤੇ ਰਡ॥

106. ਫ਼ਰੀਦਾ ਕਡੈ ਅਹਿ ਹਿਕੜਾ ਅਤੇ ਹੁਣ ਭੀ ਥੀਸੀ ਹਿਕ॥
ਓ ਪਈ ਟੰਨਾਂ ਨ ਕਰੇ ਤੇਹੀ ਲਾਇਉਸ ਸਿਕ॥

107. ਫ਼ਰੀਦਾ ਕਡੈ ਅਹਿ ਕਿਹੜਾ ਅਡੈ ਹੁਣ ਭੀ ਥੀਸੀ ਹਿਕ॥
ਤੇਹੀ ਲਾਈਅਮੁ ਸਿਕਓ ਪਈ ਟੰਨਾ ਨਾ ਕਰੇ॥

108. ਫ਼ਰੀਦਾ ਕਰਨ ਹਕੂਮਤ ਦੁਨੀ ਦੀ ਹਾਕਮ ਨਾਉ ਧਰੰਨ॥
ਅਗੇ ਧਾਉਲ ਪਿਆਦਿਆਂ ਪਿਛੇ ਕੋਤ ਚਲੰਨ॥
ਚੜ੍ਹ ਚਲਣ ਸੁਖ ਵਾਹਣੀ ਉਪਰ ਚੌਰ ਝੁਲੰਨ॥
ਸੇਜ ਵਿਛਾਵਣ ਪਾਹਰੂ ਜਿਥੇ ਜਾਇ ਸਵੰਨਿ॥
ਤਿਨਾਂ ਜਨਾ ਦੀਆਂ ਢੇਰੀਆਂ ਦੂਰੋਂ ਪਈਆਂ ਦਿਸੰਨ॥

109. ਫ਼ਰੀਦਾ ਕਰੰਗ ਢੰਢੋਲਿਯਾਂ ਊਡਣ ਨਾਹੀ ਥਾਉਂ॥
ਹਿਕ ਨ ਚੂਡੀਂ ਮੈਂਡੀ ਜੀਭੜੀ ਜਿਤੁ ਘਿਨਾਂ ਹਰਿ ਨਾਂਉ॥

110. ਫ਼ਰੀਦਾ ਕਾਰੀ ਕਾਂਬਰੀ ਔਰ ਕਾਰੀ ਨਸ॥
ਆਪਹੈ ਹੀ ਮਰ ਜਾਏਗੋ ਚੋਰ ਬਾਘਾ ਬਸ॥



111. ਫ਼ਰੀਦਾ ਕਾਲੀ ਮੈਡੀ ਕੰਮਲੀ ਕਾਲਾ ਮੈਡਾ ਵੇਸ॥
ਗੁਨਹੀ ਭਰਿਆ ਮੂ ਫਿਰਾਂ ਲੋਕੁ ਜਾਣੇ ਦਰਵੇਸ॥



112. ਫ਼ਰੀਦਾ ਕਾਪੜ ਰਤਾ ਪਾਇਹਿ ਮਜੀਠੈ ਕਉਣ ਰਤਾ ਦਰੀਆਵੈ॥
ਬੰਦਾ ਨਾਉ ਅਲਹ ਦੇ ਰਤਾ ਸਤ ਬਿਨ ਅਵਰ ਨ ਭਾਵੈ॥
ਭਠ ਪਈ ਸਾਹਗਤੀ ਮਜਲਸ ਜਿਤ ਸਾਹਿਬ ਚਿਤ ਨ ਆਵੈ॥

113. ਫ਼ਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੁੰਜ ਵਣੇ॥
ਜੇ ਤੂੰ ਮਰਹਿ ਪਟ ਤਾਂ ਕੇਹਾ ਤੇਰਾ ਸੁ ਪਿਰੀ॥

114. ਫ਼ਰੀਦਾ ਕਿਥੇ ਸੇ ਤੈਂਡੇ ਮਾਉ ਪਿਉਂ ਜਿਨੀ ਤੂੰ ਜਣਿਓਹਿ॥
ਤੈ ਦੇਖਦਿਆਂ ਲਢ ਰਏ ਤੂੰ ਅਜੇ ਨ ਪਤੀਣੋਹਿ॥

115. ਫ਼ਰੀਦਾ ਕੁਰੀਐ ਕੁਰੀਐ ਵੈਦਿਆ ਤਲੈ ਚਾੜਾ ਮਹਰੇਰੁ॥
ਦੇਖੈ ਛਿਟ ਛਿਟ ਥੀਵਦਾ ਮਤੁ ਖਿਸੇਈ ਪੇਰੁ॥

116. ਫ਼ਰੀਦਾ ਕੂਕੇਂਦੜਾ ਕੂਕੁ ਕਦੇ ਤਾਂ ਰੁਬ ਸੁਣੈਸੀਆ॥
ਨਿਕਲ ਵੈਸੀ ਫੂਕੁ ਤਾਂ ਫਿਰ ਕੂਕ ਨ ਹੋਸੀਆ॥

117. ਫ਼ਰੀਦਾ ਕੂੜ ਨ ਕਾਈ ਸਿਝਿਆ, ਸਚੁ ਨ ਲਗਨਿ ਦਾਗੁ॥
ਹਿਕ ਪਿਰੀਆ ਦੀ ਪਲਕ ਦਾ ਸਾਰੀ ਉਮਰ ਸੁਹਾਗੁ॥

118. ਫ਼ਰੀਦਾ ਕੋਟ ਢਠਾ ਗੜ੍ਹ ਲੁਟਿਆ ਡੇਰੇ ਪਈ ਕਹਾਰ॥
ਜੀਵਦਿਆਂ ਸੁਤਾ ਰਹਿਆ ਮੁਇਆ ਦੇਈ ਦੀ ਹਾਰ॥
ਅਜ ਕਿ ਕਲਿ ਕਿ ਚਹੁ ਦਿਨੀ ਮਲਕ ਅਸਾਡੀ ਹੇਠ॥
ਕੈ ਜਿਤ ਕੋ ਨ ਹਾਰਿਓ ਸੌਦਾ ਏਹਾ ਵੇਰ॥

119. ਫ਼ਰੀਦਾ ਖੇਤੀ ਉਜੜੀ ਸਚੇ ਸਿਉ ਲਿਵ ਲਾਇ॥
ਜੇ ਅਧਖਾਧੀ ਉਬਰਹਿ ਤਾਂ ਫਲ ਬਹੁਤੇਰਾ ਪਾਇ॥

120. ਫ਼ਰੀਦਾ ਖਾਕੁ ਸੰਦੀਆਂ ਢੇਰੀਆਂ ਉਪਰ ਮੇਲੇ ਕਖ॥
ਓਚੈ ਹੋ ਕੋਈ ਨ ਆਵਈ ਇਥੇ ਵੰਞੇ ਲਖ॥

121. ਫ਼ਰੀਦਾ ਗੁਰ ਬਿਨ ਨ ਵਡਿਆਈਆਂ ਧਨ ਜੋਬਨ ਅਸਗਾਹ॥
ਖਾਲੀ ਚਲੇ ਧਨੀ ਸਿਉ ਟਿਬੇ ਜਿਉਂ ਮੀਆਹ॥

122. ਫ਼ਰੀਦਾ ਘਰੇ ਦਮਾਮੇ ਮਉਤ ਦੇ ਸਗਲਿ ਜਹਾਨ ਸੁਣੇ॥
ਜੁਗੁ ਛਤੀਹ ਵਪਾਰੇ, ਘਾਹੈ ਵਾਗੁ ਲੁਣੇ॥
ਨੇਜੀ ਬਧੇ ਧਾਂਵਦੇ, ਸੇਭਿ ਮਲਕੁ ਚੁਣੇ॥
ਗੀਰੀ ਆਈ ਚਲਣਾ ਜਿਉਂ ਜਿਉਂ ਪਵਨਿ ਚੁਣੇ॥

123. ਫ਼ਰੀਦਾ ਚਲੇ ਬਨ ਕਉਂ ਕੁਤਬ ਦੇਵ ਬਹਾਓ॥
ਬਾਪ ਚੋਰ ਬਾਬੇ ਭੇਰੀਆ ਚਾਰੋ ਡਾਰਿ ਬੰਧਾਓ॥

124. ਫ਼ਰੀਦਾ ਚਲੇ ਪਰਦੇਸ ਕਉ ਕੁਤਬ ਜੂ ਕੇ ਭਾਂਊ॥
ਸਾਂਪਾਂ ਜੋਧਾਂ ਨਾਹਰਾਂ ਤਿੰਨਾਂ ਦਾਂਤ ਬੰਧਾਉ॥



125. ਫ਼ਰੀਦਾ ਚੁੜੇਲੀ ਸਿਉਂ ਰਤਿਆ ਦੁਨਿਆ ਕੂੜਾ ਭੇਤ॥
ਏਨੀ ਅੱਖੀਂ ਦੇਖਦਿਆਂ, ਉਜੜ ਵੰਞਹਿ ਕੂੜਾ ਖੇਤ॥

126. ਫ਼ਰੀਦਾ ਛੱਪਰ ਬੱਧਾ ਕਾਨਿਆ, ਭਏ ਪੁਰਾਣੇ ਕੱਖ॥
ਸੇ ਸੱਜਣ ਕਿਉਂ ਵੀਸਾਰਾਹਿ, ਗੁਣ ਜਿਨਾਂ ਦੇ ਲੱਖ॥



127. ਫ਼ਰੀਦਾ ਜੰਗਲ ਢੂੰਢੇ ਸੰਘਣਾ ਲੰਮੇ ਲੁੜਿਆ ਨ ਵਤਿ॥
ਤਨੁ ਹੁਜਰਾ ਦਰਗਾਹ ਦਾ ਤਿਸ ਵਿਚ ਝਾਤੀ ਘਤਿ॥

128. ਫ਼ਰੀਦਾ ਜੰਗਲ ਦਿਤਾ ਸੋਵਣਾ, ਅਰੁ ਅੰਧਯਾਰੀ ਗੋਰ॥
ਮਿਟੀ ਮਿਟੀ ਰਲਿ ਗਈ, ਉਤੇ ਪਉਸੀ ਹੋਰ॥

129. ਫ਼ਰੀਦਾ ਜੰਘੀ ਨਿਕਈ ਥਲ ਡੂਗਰ ਭ੍ਰਮਿਓਮ॥
ਮਝ ਮਸੀਤੀ ਕੂਜੜਾ ਸੈ ਕੋਹਾ ਥੀਉਮ॥

130. ਫ਼ਰੀਦਾ ਜਲ ਸ਼ੀਂਗਾਰਨ ਮਾਝੀਆਂ, ਥਲਿ ਸ਼ੀਂਗਾਰਨ ਮੋਰ॥
ਵਿਧਣ ਰਾਤੀਂ ਆਈਆਂ, ਤਿਤਿ ਨਿਮਾਣੀ ਗੋਰਿ॥

131. ਫ਼ਰੀਦਾ ਜਾ ਜਾ ਰੰਗ ਬਾਜ਼ਾਰ ਮੈਂ ਸੌਦਾ ਨਾ ਕੀਤੋਮ॥
ਹਟ ਵਾਰੀਆ ਵਥ ਸਮਰੀ ਘਡਾਂ ਯਾਂਦ ਪਇਓਮੁ॥

132. ਫ਼ਰੀਦਾ ਜਾਂ ਜਾਂ ਜੀਵੇ ਤਾਂ ਤਾਂ ਫਿਰੇ ਅਲੱਖੁ॥
ਦਰਗਹਿ ਸਚਾ ਤਾ ਥੀਵੇ, ਜਾਂ ਖਫਣੁ ਮੂਲ ਨਾ ਰਖ॥

133. ਫ਼ਰੀਦਾ ਮਾਉ ਮਹਿੰਡੀ ਕੰਮਲੀ ਜਿਨ ਜੀਵਨ ਰਖਿਆ ਨਾਉਂ॥
ਜਾ ਦਿਨ ਪੁਨੇ ਮੌਤ ਦੇ, ਨਾ ਜੀਵਨ ਨਾ ਨਾਉਂ॥

134. ਫ਼ਰੀਦਾ ਜਾਗਣਾ ਈ ਤ ਜਾਗ ਰਾਤੜ੍ਹੀ ਹਭ ਵਿਹਾਣੀਆਂ।
ਜੇ ਮੂ ਮੱਥੇ ਭਾਗ ਪਿਰੀ ਵਿਸਾਰਨ ਨਾ ਕਰਨਿ॥

135. ਫ਼ਰੀਦਾ ਜਾਗਣਾ ਈ ਤਾਂ ਜਾਗੁ ਰਾਤੜੀਆਂ ਹਭ ਵਿਹਾਣੀਆਂ॥
ਪਿਰੀ ਵਿਸਾਣ ਨਾ ਕਰਣੁ ਜੇ ਮੂ ਮੱਥੇ ਭਾਗ॥

136. ਫ਼ਰੀਦਾ ਜਾਣਾ ਈ ਤਾਂ ਜਾਗ ਹੋਈ ਆ ਪਰਭਾਤ॥
ਇਸ ਜਾਗਣ ਨੂੰ ਪਛਤਾਏਂਗਾ ਘਣਾ ਸੋਵੇਂਗਾ ਰਾਤ॥

137. ਫ਼ਰੀਦਾ ਜਿ ਮੈਂ ਪੁਛਾਂ ਹਸ ਕੇ, ਸੋ ਮੈਂ ਪੂਛਨ ਰੋਇ॥
ਜਗ ਸਭੋਈ ਢੂੰਡਿਆਂ, ਡੁੱਖਾਂ ਬਾਝੁ ਨ ਕੋਇ॥

138. ਫ਼ਰੀਦਾ ਜਿਤ ਕਲੰਮਾ ਲਿਖਯਾ, ਜੇ ਮੈਂ ਹੋਵਾਂ ਪਾਸਿ॥
ਕਰ ਮਿੰਨਤਿ ਕਰ ਜੋਦੜੋ, ਫਿਰੀ ਲਿਖਵਾਂ ਰਾਸਿ॥

139. ਫ਼ਰੀਦਾ ਜਿਤੁ ਮਨਿ ਬਿਰਹਾ ਉਪਜੈ ਤਿਤ ਤਨ ਕੈਸਾ ਮਾਸੁ॥
ਇਤੁ ਤਨਿ ਇਹ ਵੀ ਬਹੁਤ ਹੈ ਹੱਡਾ, ਚਾਮ ਅਰੁ ਮਾਸੁ॥

140. ਫ਼ਰੀਦਾ ਜਿਨੀ ਸਬਰ ਕਮਾਲ ਜਿ ਕਰ ਕਮਾਵਨ ਕਾਨੀਆ॥
ਹੰਨੇ ਸੰਦੇ ਬਾਣ ਖਲਕ ਖਾਲੀ ਨ ਕਰੈ॥

141. ਫ਼ਰੀਦਾ ਜੇ ਜਾਣਾ ਦਰਵੇਸੀ ਡਾਖੜੀ ਤਾਂ ਚਲਾ ਦੁਨੀਆਂ ਭਤਿ॥
ਬੰਨਿ ਉਠਾਈ ਪੋਟਲੀ ਹੁਣ ਵੰਞੇ ਕਿਥੈਂ ਘਤਿ॥

142. ਫ਼ਰੀਦਾ ਜੇ ਤੂੰ ਦਿਲ ਦਰਵੇਸੇ ਰਖ ਅਕੀਦਾ ਸਾਮਨਾ॥
ਦਰਹੀਂ ਸੇਤੀ ਦੇਖ ਮਥਾ ਮੋੜ ਨਾ ਕੰਡ ਦੇ॥

143. ਫ਼ਰੀਦਾ ਜੇ ਤੂੰ ਵੰਵੈ ਹਜੁ ਹਜ ਹਭੋ ਹੀ ਜੀਆ ਮੇਂ॥
ਲਾਹਿ ਦਿਲੇ ਦੀ ਲਜ ਸੱਚਾ ਹਾਜੀ ਤਾਂ ਥੀਵੇਂ॥





144. ਫ਼ਰੀਦਾ ਜੋ ਦਾਹੜੀਆਂ ਕੂੜਾਈ ਸੋ ਸੈਤਾਨ ਭੂਚੈਨ॥
ਅਹਿਰਣ ਤਲੇ ਵਦਾਣ ਜੋ ਦੋਜਕ ਖੜੇ ਧਰੀਐਨ॥

145. ਫ਼ਰੀਦਾ ਜੇਤੇ ਅਵਗੁਨ ਮੁਝ ਮੈਂ ਚੰਮੀ ਅੰਦਰ ਵਾਰ॥
ਘਨੀ ਖੁਆਰੀ ਹੋ ਰਹੇ ਜੇ ਆਵਨ ਬਾਹਰਵਾਰ॥

146. ਫ਼ਰੀਦਾ ਜੋ ਦਰ ਲਗੇ ਨੇਹੁ, ਸੋ ਦਰ ਨਾਹੀ ਛਡਣਾ॥
ਆਹਣ ਪਵਹਿ ਭਾਵੈਂ ਮੇਹੁ, ਸਿਰ ਹੀ ਉਪਰ ਝੱਲਣਾ॥

147. ਫ਼ਰੀਦਾ ਟੁਭੀ ਮਾਰਨ ਗਾਖੜੀ ਸੱਧਰਾਂ ਲੱਖ ਕਰੇਨਿ॥
ਜਿਨਾਂ ਦਾ ਮਨ ਧੁਪਿਆ, ਸੇ ਮਾਣਕ ਲਭੇਨਿ॥

148. ਫ਼ਰੀਦਾ ਢੇਰੀ ਦਿਸੈ ਛਾਰ ਦੀ ਉਪਰਿ ਢਹਿਰੀਯਾਂ॥
ਭੀ ਹੋਂਦੇ ਮਾਨਵੀਂ ਮਾਣਦੇ ਰਲਿਯਾਂ॥

149. ਫ਼ਰੀਦਾ ਤੱਤੇ ਠੰਡੇ ਵੰਞਸਨਿ, ਸਿਰ ਤਾਂਣ ਜੋ ਅੜਿ॥
ਜੋ ਲੋੜਹਿੰ ਦੀਦਾਰ ਨੋ ਤਾਂ ਤਨ ਧਰ ਤਲ ਗਡਿ॥

150. ਫ਼ਰੀਦਾ ਤਨ ਹਰਿਆ ਮਨ ਫਟਿਆ, ਤਾਗਤਿ ਰਹੀ ਨਾ ਕਾਇ॥
ਉਠ ਪਿਰੀ ਤਬੀਬ ਥੀਉ, ਕਾਰੀ ਦਾਰੂਏ ਲਾਇ॥

151. ਫ਼ਰੀਦਾ ਤਿਕਲ ਕਾਸਾ ਕਾਠ ਦਾ ਵਾਸਾ ਵਿਚ ਵਣਾ॥
ਬਾਰੀ ਅੰਦਰ ਜਾਲਣਾ ਦਰਵੇਸ਼ਾ ਹਰਣਾ॥

152. ਫ਼ਰੀਦਾ ਤਿੰਨੇ ਟੋਲ ਕਰੈਨਿ॥
ਮਿਠਾ ਬੋਲਣੁ ਨਿਵ੍ਹ ਚਲਣ ਹਥੋਂ ਭੀ ਕੁਛ ਦੇਨਿ॥

153. ਫ਼ਰੀਦਾ ਤੂੰ ਤੂੰ ਕਰੇਦੇ ਜੋ ਮੁਏ ਮੁਏ ਭੀ ਤੂ ਤੂ ਕਰਨ॥
ਜਿਨੀ ਤੂੰ ਤੂੰ ਨਾ ਕੀਆ ਤਿਨੀ ਨਾ ਸੰਞਾਤੋ ਤਨ॥
ਸਾਂਈ ਸੰਦੇ ਨਾਖਵੇ ਦਾਇਮ ਪਿਰੀ ਰਵੰਨਿ॥
ਰਬ ਨ ਭੰਨੇ ਪੋਰੀਆਂ ਮੰਦੇ ਫ਼ਕੀਰਨ॥

154. ਫ਼ਰੀਦਾ ਦਰ ਭੀੜਾ ਘਰ ਸੰਕੜਾ ਗੋਰ ਨਿਬਾਹੂ ਨਿਤੁ॥
ਦੇਖ ਫ਼ਰੀਦਾ ਜੋ ਥੀਆ ਸੋ ਕਲਿ ਚਲੇ ਮਿਤੁ॥

155. ਫ਼ਰੀਦਾ ਦਰਦ ਜਿਨ੍ਹਾਂ ਦੇ ਦਾਇਰੇ ਦੀ ਇਸ ਸੂਲ ਸਹੰਨਿ॥
ਮੰਝੇ ਚੜ੍ਹਹਨਿ ਕਹਾ ਹਿਯਾਂ ਮੰਝੇ ਹੀ ਤਲਿਯੰਨਿ॥

156. ਫ਼ਰੀਦਾ ਦਰ ਵਰਸਾਈਆਂ ਕਾਨੀਆਂ ਰਬ ਨ ਘੜੀਏਨਿ॥
ਲਗਣ ਤਿਨਾ ਮੁਨਾਫਕਾਂ ਜੋ ਨ ਕਦਰ ਜਣੇਨਿ॥

157. ਫ਼ਰੀਦਾ ਦਰਦ ਨ ਵੰਞਮਿ ਦਾਰੂ ਜਿ ਲੱਖ ਤਬੀਬ ਲਗੰਨਿ॥
ਚੰਗੀ ਭਲੀ ਥੀਂ ਬਹਾਂ, ਜੋ ਮੂੰ ਪਿਰੀ ਮਿਲਿੰਨਿ॥



158. ਫ਼ਰੀਦਾ ਦਰਵੇਸੀ ਗਾਖੜੀ ਚੋਪੜੀ ਪ੍ਰੀਤ॥
ਇਕ ਨ ਕੰਨੇ ਚਲੀਏ ਦਰਵੇਸ਼ੀ ਦੀ ਰੀਤ॥

159. ਫ਼ਰੀਦਾ ਦਾੜ੍ਹੀਆਂ ਲਖ ਵਤੰਨ ਹਭਿ ਨਾਂ ਹਿੱਕੋ ਜੇਹੀਆਂ॥
ਇਕ ਦਰ ਲਖ ਲਹਿਨ ਹਿਕੁ ਕਖੋਂ ਕੰਨਉ ਹਉਲੀਆਂ॥



160. ਫ਼ਰੀਦਾ ਦੁਖ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹੁ ਭਾਵੈ ਸੋ ਭਲਾ ਤਾਂ ਲਭੀ ਦਰਬਾਰ॥

161. ਫ਼ਰੀਦਾ ਦੁਨੀ ਦੇ ਲਾਲਚ ਲਗਿਆਂ ਮਿਹਨਤ ਭੁਲ ਗਈ॥
ਜਾ ਸਿਰ ਆਈ ਆਪਣੇ ਤਾਂ ਸਭੋ ਵਿਸਰ ਗਈ॥

162. ਫ਼ਰੀਦਾ ਦੇਹ ਜਹਸਰਿ ਭਈ, ਨੈਣੀ ਵਹੈ ਸਰੇਸ॥
ਸੈ ਕੋਹਾਂ ਮੰਜਾਂ ਭਇਆ ਅੰਙਣ ਥੀਆ ਬਿਦੇਸ਼॥

163. ਫ਼ਰੀਦਾ ਦੇਖਿ ਜੁ ਸੱਜਣ ਅਹੁ ਗਏ ਚੜਿ ਚੰਦਨ ਕੀ ਨਾਉਂ॥
ਮਨਿ ਪਛੁਤਾਵਾ ਰਹ ਗਇਆ, ਦਉੜਿ ਨ ਚੁੰਮੇ ਪਾਉਂ॥

164. ਫ਼ਰੀਦਾ ਦੇਖਿ ਜਿ ਸੱਜਣ ਆਹੁ ਗਏ, ਮੈਂ ਤਨਿ ਮੈਲਾ ਵੇਸੁ॥
ਨਸੋ ਆਵਣੁ ਨ ਮਿਲਣ, ਵੰਞਿ ਲਥੇ ਵਹ ਦੇਸ॥

165. ਫ਼ਰੀਦਾ ਦਿਲ ਅੰਦਰ ਦਰਿਆਉ ਕੰਧੀ ਲਗਾ ਕੀ ਫਿਰੈਂ॥
ਟੁਬੀ ਮਾਰ ਮੰਝਾਹੀ ਰੀਝੋਂ ਹੀ ਮਾਣਕ ਲਹੈਂ॥

166. ਫ਼ਰੀਦਾ ਦਿਲ ਕੀ ਤੋੜ ਤਕੱਬਰੀ ਮਨ ਦੀ ਲਾਹਿ ਭਰਾਂਦਿ॥
ਦਰਵੇਸਾ ਕੂ ਲੋੜੀਐ ਰੁਖਾਂ ਦੀ ਜੀਰਾਂਦਿ॥

167. ਫ਼ਰੀਦਾ ਨਿਕੜੀ ਜੇਹੀਐ ਜੰਙੜੀਐ ਹਭੇ ਜਗ ਭਵਿਓਮ॥
ਵਿਚ ਮਸੀਤੀ ਕੂਜੜਾ ਸਉ ਕੋਹਾ ਥੀਓਮ॥

168. ਫ਼ਰੀਦਾ ਨੇਹੁ ਤ ਲਬ ਕਿਹਾ ਲਬ ਤਾ ਕੂੜਾ ਨੇਹੁ॥
ਕਿਚਰ ਤਾਂਈਂ ਰਖੀਐ ਤੁਟੇ ਛੂੰਬਰ ਮੇਹੁ॥

169. ਫ਼ਰੀਦਾ ਪਹੁ ਫੁਟੀ ਝਾਲੂ ਥੀਆਂ, ਹਭ ਵਿਹਾਣੀ ਰਾਤਿ॥
ਐਥੇ ਅਮਲ ਕਰੇਂਦੀਏ, ਦੇਸੀ ਕਉਣ ਜਗਾਤਿ॥

170. ਫ਼ਰੀਦਾ ਪਾਉ ਪਸਾਰ ਕੇ ਅੱਠੇ ਪਹਰ ਹੀ ਸਉਂ॥
ਲੇਖਾ ਕੋਈ ਨ ਪੁਛਈ, ਜੋ ਵਿਚਹੁੰ ਜਾਵੀ ਹਉਂ॥

171. ਫ਼ਰੀਦਾ ਪਿਤੀ ਵਿਸਾਰਣ ਬਿਆਰ ਵਣ ਕਬੁਧ ਚਵੇਨਿ॥
ਕੰਚੰਨ ਰਾਸ ਵਿਸਾਰ ਕਰ ਮੁਠੀ ਧੂੜ ਭਰੇਨਿ॥

172. ਫ਼ਰੀਦਾ ਪੈਰੀ ਬੇੜਾ ਠੇਲ ਕੇ ਕੰਢੇ ਖੜਾ ਨ ਹੋਉ॥
ਵਤਨ ਆਵਣ ਥੀਸੀਆ ਏਤ ਨ ਨਿੰਦੜੀ ਸੋਉ॥

173. ਫ਼ਰੀਦਾ ਪੈਰੀਂ ਕੰਡੇ ਪੰਧੜਾ, ਸੇਤੀ ਸੁਜਾਣਾ॥
ਭੱਠ ਹਿੰਡੋਲਹਿ ਦਾ ਪੀਂਘਣਾ, ਸੇਤੀ ਅਜਾਣਾ॥

174. ਫ਼ਰੀਦਾ ਫਟੀਆ ਲਖ ਮਿਲਿਨਿ ਫਟੀ ਲਿਖੇ ਨ ਕਾਇ॥
ਫਟੀ ਨੂੰ ਫਟੀ ਮਿਲੈ ਤਾਂ ਦੇਵੈ ਦਰ ਬਤਾਇ॥

175. ਫ਼ਰੀਦਾ ਬੇੜਾ ਜ਼ਰਜਰਾ, ਕੰਬਣ ਲਗਾ ਜੀਉ॥
ਜੇ ਤੁਝ ਪਾਰਿ ਲੰਘਾਵਣਾ, ਤਾਂ ਆਪਿ ਮੁਹਾਣਾ ਥੀਉ॥



176. ਫ਼ਰੀਦਾ ਭੁਖ ਨ ਲਾਵਣ ਮੰਗਿਯਾ ਇਸਕ ਨ ਪੁਛੀ ਜਾਤਿ॥
ਨੀਂਦ ਨ ਸਬਰ ਮੰਗਿਯਾ ਕਿਵੇਂ ਬਿਹਾਣੀ ਰਾਤਿ॥



177. ਫ਼ਰੀਦਾ ਮੰਝ ਦਰਵਾਜੇ ਵੈਹਿਦਿਆ ਡਿਠਮ ਮੈਂ ਘੜਿਆਲ॥
ਗਲਹੁ ਜੰਜੀਰ ਨ ਉਤਰੇ ਚੋਟ ਸਹੇ ਕਪਾਲ॥
ਬੇਗੁਨਾਹਾਂ ਏਹ ਮਾਰੀਐ ਗੁਨਾਹਾ ਦਾ ਕਿਆ ਹਾਲ॥

178. ਫ਼ਰੀਦਾ ਮੰਝਿ ਮੱਕਾ ਮੰਝਿ ਮਾੜੀਆਂ, ਮੰਝੇ ਹੀ ਮਿਹਰਾਬ॥
ਮੰਝੇ ਹੀ ਕਾਬਾ ਥੀਆ ਕੈਦੇ ਕਰੀ ਨਿਵਾਜ਼॥

179. ਫ਼ਰੀਦਾ ਮਲਕ ਦੀਯਾ ਅੱਖੀਂ ਗਦਿਯਾਂ ਬਿਜੂ ਲਿਵੈ ਚਮਕਾਰ॥
ਤਿੰਨਾ ਕੋ ਨੀਦੜੀ ਕਯੂੰ ਪਵੇ ਜਿਨ੍ਹਾਂ ਮਲਕ ਜੇਹੇ ਜੰਦਾਰ॥

180. ਫ਼ਰੀਦਾ ਮਾਣਕ ਮੋਲ ਅਥਾਹੁ, ਕਦਰ ਕੀ ਜਾਣਹਿ ਸੀਸਗਰ॥
ਇਕੇ ਤ ਗੂੜ੍ਹਾ ਸ਼ਾਹ, ਇਕੇ ਤਾਂ ਜਾਣਹਿ ਜਉਹਰੀ॥

181. ਫ਼ਰੀਦਾ ਮਿਠਾ ਬੋਲਣ ਨਿਵ ਚਲਣ ਹੈਥਹੁ ਭੀ ਕਛੁ ਦੇਨ॥
ਰੱਬ ਤਿਨਾਂ ਦੀ ਬੁਕਲੀ ਜੰਗਲ ਕਿਉਂ ਢੂੰਢੇਨ॥

182. ਫ਼ਰੀਦਾ ਮਿਤ੍ਰ ਵਿਛੋੜਾ ਬ੍ਰਿਹ ਝਲ ਨ ਬੂਝੇ ਗਵਾਰ॥
ਕਿਆ ਜਾਣਨਿ ਅਵਿਆਰਾ ਬੂਲਾ ਸੰਦੀ ਸਾਰ॥

183. ਫ਼ਰੀਦਾ ਮਿਰਸ਼ੀ ਅਤੇ ਆਸਕੀ ਬਾਲੀ ਮੀਝੁ ਨ ਹੋਇ।।
ਜੇ ਜਨ ਰਤੇ ਰਬ ਸਯੂੰ ਤਿਨ ਤਨਿ ਰਤੁ ਨ ਕੋਇ॥

184. ਫ਼ਰੀਦਾ ਮੈਂ ਨੂੰ ਮੁੰਜ ਕਰਿ, ਨਿੱਕੀ ਕਰਿ ਕਰਿ ਕੁੱਟਿ॥
ਭਰੇ ਖ਼ਜਾਨੇ ਰੱਬ ਦੇ ਜੋ ਭਾਵਹਿ ਸੋ ਲੁੱਟਿ॥

185. ਫ਼ਰੀਦਾ ਮੈਂ ਤਨ ਅਉਗਣ ਏਤੜੇ, ਜੇਤੇ ਧਰਤੀ ਕੱਖੁ॥
ਤਉਂ ਜੇਹਾ ਮੈਂ ਨ ਲਹਾਂ, ਮੈਂ ਜੇਹੀਆਂ ਕਈ ਲੱਖ॥

186. ਫ਼ਰੀਦਾ ਰਾਤੀਂ ਅਤੇ ਡੇਹ ਵੰਞਨਿ ਵਿਦਾ ਕਰੇਦਿਆਂ॥
ਇਹ ਭੀ ਕੂੜਾ ਨੇਹੁ, ਰਬ ਜਾਗਹਿ ਤੂੰ ਪੈ ਸਵਹਿੰ॥

187. ਫ਼ਰੀਦਾ ਰਾਤੀ ਸੋਵਹਿ ਖੱਟ, ਡੀਹੇ ਪਿਟਹਿੰ ਪੇਟ ਕੂੰ॥
ਜਾ ਤਉਂ ਖੱਟਣ ਵੇਲ, ਤਡਾਂ ਹੀ ਤੂੰ ਸਉਂ ਰਹਿਆ॥

188. ਫ਼ਰੀਦਾ ਰਾਤੀ ਚਾਰ ਪਹਿਰ ਤੂ ਸੁਤਾ ਕੂੰ ਜਾਗ॥
ਘਣਾ ਸੋਵਸੀ ਗੋਰ ਮਹਿ ਲਹਿਸੀਆ ਇਹੁ ਵਿਰਾਗੁ॥

189. ਫ਼ਰੀਦਾ ਰੋਟੀ ਤੇਰੀ ਕਾਠ ਦੀ ਲਾਵਣ ਤੈਡੀ ਭੁੱਖ॥
ਜੋ ਖਾਵਸਨਿ ਚੋਪੜੀ ਘਣੇ ਲਹਿਸਨਿ ਡੁਖ॥

190. ਫ਼ਰੀਦਾ ਹੋਵਣ ਜਲਣ ਨਿਵਾਰ, ਨ ਕਰਿ ਅਖੀਂ ਗਾਢੀਯਾਂ॥
ਲੰਮੀ ਨਦਰਿ ਨਿਹਾਲ, ਸਭੋ ਜਗ ਹੀ ਵਾਂਢੜਾ॥

191. ਫ਼ਰੀਦਾ ਲਹਿਰੀ ਸਾਇਰ ਸੰਦੀਆਂ, ਭੀ ਸੋ ਹੰਸ ਤਰੈਨਿ॥
ਕਿਆ ਤਰੇਨਿ ਬਗ ਬਪੁੜੇ ਜਿ ਪਹਿਲੀ ਲਹਰ ਡੂੰਬੈਨਿ॥



192. ਫ਼ਰੀਦਾ ਵਡੀ ਇਹ ਬਹਾਦੁਰੀ, ਕਰਿ ਕੂਰੰਗ ਕੋਤਿਆਸੁ॥
ਦਰਗਾਹ ਥੀਵੀ ਮੁਖਿ ਉਜਲਾ ਕੋਇ ਨ ਲਗੀ ਦਾਗ॥

193. ਫ਼ਰੀਦਾ ਵਡ ਵੇਰ ਨਾ ਜਾਗਿਓ ਜੀਵੰਦਾ ਮੁਇਓਇ॥
ਜੇ ਤੈ ਰਬ ਵਿਸਾਰਿਆ ਤੂੰ ਰਬ ਨਾ ਵਿਸਾਰਓਇ॥



194. ਫ਼ਰੀਦਾ ਵਿਛੋੜਾ ਬੁਰਿਆਰੁ ਜਿਤਿ ਵਿਛੜੇ ਜਗ ਦੁਬਲਾ॥
ਤੇ ਮਾਹਣੁ ਹੈਸਿਆਰ ਵਿਛੁੜਿ ਕੇ ਮੋਟੇ ਥੀਵਣ॥

195. ਬਾਜੇ ਬੱਜੇ ਮਉਤ ਦੇ ਸਗਲ ਜਹਾਨ ਸੁਣੇ॥
ਪੀਰ ਪਿਕੰਬਰ ਅਉਲੀਏ ਸੇ ਭੀ ਮਉਤ ਚੁਣੇ॥
ਖਾਕਾਂ ਵਿਚ ਘੜੀਸਨੀ, ਪਾਣੀ ਪੀਣ ਪੁਣੈ॥
ਲਿਖੀ ਮੁਹਲਤਿ ਚਲਣਾ, ਫ਼ਰੀਦਾ ਕਿਉਂ ਜਿਉਂ ਪਏ ਗੁਣੈ॥

196. ਬਾਜੇ ਬਜੇ ਮੌਤਿ ਤੇ ਚੜਯਾ ਮਲਕੁਅਲ ਮੌਤੁ॥
ਘਿਨਣ ਵਾਹੀਂ ਜਯੰਦੂੜੀ ਢਾਹਣ ਵਾਹੇਂ ਕੋਟ॥

197. ਬਿਨਾ ਗੁਰ ਨਿਸ ਦਿਨ ਫਿਰਾਂ ਨੀ ਮਾਏ, ਪਿਰ ਕੇ ਹਾਵੇ॥
ਅਉਗਣਿਆਰੀ ਨੂੰ ਕਿਉਂ ਕਰ ਕੰਤ ਵਸਾਵੇ॥

198. ਬੁਢਾ ਥੀਆ ਸੇਖ ਫ਼ਰੀਦਾ ਕੰਬਣ ਲਗੇ ਟਾਲ॥
ਟਿੰਡੜੀਆਂ ਜਲ ਲਾਣੀਆਂ ਤੁਰਣ ਲਗੀ ਮਾਲ੍ਹ॥

199. ਭੰਨੀ ਘੜੀ ਸੁੰਵਨਵੀ ਟੁਟੀ ਨਾਗਰ ਲੱਜ॥
ਅਜਰਾਈਲ ਫਰੇਸਤਾ ਕੈ ਘਰ ਨਾਠੀ ਅੱਜ॥
ਘਿੰਨਣ ਆਇਆ ਜਿੰਦ ਕੂ ਇਕਾ ਕਰੇਸੀ ਪਜ॥

200. ਮੁਹੰਮਦ ਚਲੇ ਦਸਾਵਰੀ ਅੱਵਲ ਪੰਚਾ ਬੰਦ॥
ਸਾਂਪ ਚੋਰ ਬਾਘ ਭੇੜੀਆ ਚਾਰੋ ਰਸਤੇ ਬੰਦ॥

201. ਮੰਝਿ ਮਕਾ ਮੰਝਿ ਮੈਂ ਤਿਯਾਂ ਮੰਝੇ ਹੀ ਫਿਰਿਯਾਦ॥
ਨਯਾਵ ਮੰਝਾਊ ਨਿਕਲੇ ਮੰਝੇ ਪਾਵਨਿਜ ਦਾਦਿ॥

202. ਗੁਲਾ ਅਕੇ ਤਾਂ ਲੋੜਿ ਮੁਕਦਮੀ ਅਕੇ ਤਾਂ ਅੱਲਹੁ ਲੋੜਿ॥
ਡੂ ਬੇੜੀ ਨ ਲਤ ਧਰਿ ਮਤ ਵੰਞੇਂ ਵਖਰ ਬੋੜਿ॥

203. ਮੂਸਾ ਨਠਾ ਮੌਤ ਤੋਂ ਢੂੰਡੇ ਕਾਏ ਗਲੀ॥
ਚਾਰੇ ਕੂੰਟਾਂ ਢੂੰਡੀਆਂ ਅੱਗੇ ਮੌਤ ਖਲੀ॥

204. ਯਹ ਤਨ ਰਤਾ ਵੇਖਿ ਕਰਿ ਤਿਨ ਤਿਲਯੁਰ ਠੰਗੂ ਨ ਮਾਰਿ॥
ਜੋ ਰਤੇ ਰਬ ਆਪਣੇ ਤਿਨ ਤਨਿ ਰਤੁ ਨ ਭਾਲਿ॥

205. ਲਖ ਕਰੋੜੀ ਖਟਿ ਕੇ ਬੰਦਾ ਜਾਈ ਨਿ ਨੰਗੁ॥
ਫ਼ਰੀਦਾ ਜਿੰਦੁੜੀ ਨ ਛਡਦਾ ਅਜਰਾਈਲੁ ਮਲੰਗ॥

206. ਵੈਈ ਵਗਿ ਵੁਹੀ ਵਾਲਿ ਪਵੀ ਹੂ ਨ ਥੀਐ॥
ਸਕੁਰ ਕਰਿ ਸਮ ਤੁਧੁ ਉਧਾਰ ਥੀਵੈ॥

207. ਫ਼ਰੀਦਾ ਜਾਂ ਜਾਂ ਜੀਵੇ ਦੁਨੀ ਤੋ ਤਾਂ ਤਾਂ ਫਿਰੇ ਅਲਖ॥
ਦਰਗਹ ਸਚਾ ਤਾਂ ਥੀਵੇ ਜਾਂ ਖਫਨ ਮੂਲ ਨ ਰਖ॥

x x x





ਸਲੋਕਾਂ ਦੇ ਬਾਅਦ ਬਾਬਾ ਫ਼ਰੀਦ ਜੀ ਦੇ ਨਾਂ ਹੇਠ ਮੌਜੂਦ ਕੁੱਝ ਹੋਰ ਰਚਨਾਵਾਂ ਵੀ ਵੇਖਣ ਦੀ ਲੋੜ ਹੈ। ਮੈਂ ਏਥੇ ਇਕ ਕਾਫ਼ੀ ਦੇ ਰਿਹਾ ਹਾਂ :

**ਕਾਫੀ**

ਵਾਂਹ ਫ਼ਰੀਦਾ ਵਾਹੁ ਜਿਨ ਲਾਏ ਪ੍ਰੇਮ ਕਲੀ
ਸੁਨਤ ਫਰਜ਼ ਤਬਾਬੀਆ ਰੋਜੇ ਰਖਨ ਤੀਹ
ਜੂਸਬ ਖ਼ੂਹ ਵਗਾਇਆ, ਖ਼ੂਬੀ ਜਿਸ ਇਕੀਹ
ਢੂੰਢੇ ਵਿਚ ਬਾਜਾਰ ਦੇ ਨਾ ਦਸ ਲਏ ਨ ਬੀਹ
ਇਬਰਾਹੀਮ ਖਲੀਲ ਨੂੰ ਆਤਸ਼ ਭੱਠ ਮਲੀਹ
ਇਸਮਾਈਲ ਕੁਹਾਇਆ ਦੇ ਕੇ ਸਾਰ ਦਪੀਹ
ਸਾਬਰ ਕੀਤੇ ਘੜਿਆ, ਹੈ ਸੀ ਵਡਾ ਫਲੀਹ
ਜ਼ਕਰੀਆ ਚੀਰਿਆ ਦਰਖਤ ਵਿਚ ਕੀਤਾ ਡਲੀ ਡਲੀ
ਤਖਤਹੁ ਸੁਟਿਆ ਸੁਲੇਮਾਨ ਢੋਵੇ ਪਿਆ ਮਲੀਹ॥
ਸਿਰ ਪਰ ਚਾਦੇ ਕਾਬੀਆਂ ਨ ਤਿਸ ਲਜ ਨ ਲੀਹ
ਹਜਰਤ ਦਾ ਦਾਮਾਦ ਸੀ ਚੜ੍ਹਿਆ ਉਠ ਮਾਲੀ
ਉਟਹੁ ਸੁਟੀ ਬਾਰੇ ਵਿਚ ਕਰਦੇ ਜ਼ਿਕਰ ਜਲੀ
ਲੇਖਾ ਤਿਨਾਂ ਭੀ ਦੇਵਣਾ, ਸਿਕਾ ਜਾਣ ਕਲੀ
ਥੋੜਾ ਡੂਸ ਨੂਹ ਦਾ, ਨਉ ਨੇਜੇ ਨੀਰ ਚੜ੍ਹੀ
ਮੂਸਾ ਨਠਾ ਮੌਤ ਤੇ, ਢੂੰਢੇ ਕਾਇ ਗਲੀ
ਚਾਰੇ ਕੂੰਡਾ ਢੂਢੀਆ ਅਗੋ ਮਉਤ ਖਲੀ
ਰੋਵੇ ਬੀਬੀ ਫ਼ਾਤਮਾ ਬੇਟੇ ਦੋਏ ਨਹੀ
ਮੈਂ ਕੀ ਫੇੜਿਆ ਰੱਬ ਦਾ ਮੇਰੀ ਜੋੜੀ ਖ਼ਾਕ ਰਲੀ
ਮਹਜਾਭਿ ਮਾਨੀ ਕੁਹਾਇਆ ਹੋਸੀ ਵੱਡਾ ਵਲੀ
ਪੀਰ ਪੈਕੰਬਰ ਅਉਲੀਏ, ਸਿਅਰਨ ਤਿੰਨਾਂ ਭਲੀ
ਬਿਨ ਚੇਤੇ ਕਿਛ ਨ ਮਿਲੈ ਪਹਿਰਾ ਕਰਨ ਕਲੀ
ਉਹ ਕਤਾਰਾਂ ਵੇਦੀਆਂ ਹਿਜਰਤ ਪਕੜ ਖਲੀ
ਕੁਦਰਤ ਤੇ ਕੁਰਬਾਨ ਹਉ ਆਗੇ ਹੋਰਿ ਚਲੀ
ਫ਼ਰੀਦਾ ਇਹ ਵਿਹਾਣੀ ਤਿਨਾ ਸਿਰ, ਸਾਡੀ ਕਿਆ ਚਲੀ॥

x x x

**ਆਸਾ ਫਰੀਦ**

ਸਾਹਿਬ ਸਿਉਂ ਮਾਨ ਕਿਵੇਹਾਂ ਮਾਏ ਕੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਮਾਏ ਦੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਦੀਜੈ, ਪਲੈ ਮੇਰੇ ਨਾਹੀਂ
ਜੇ ਸ਼ਹੁ ਹੇਰੇ ਨਦਰ ਨਾ ਫੇਰੇ ਤਾਂ ਧਨ ਰਾਵੇ ਤਾਹੀ
ਸੋ ਵਖਰ ਮੇਰੇ ਪਲੁ ਨਾਹੀਂ ਜਿਤ ਸਾਹਿਬ ਕਾ ਮਨ ਰੀਝੇ
ਸਾਹਿਬ ਸਿਉ ਮਾਨ ਕਿਵੇਹਾਂ ਮਾਏ ਕੀਜੈ (੧)

ਬਿਨ ਅਮਲਾ ਦੋਹਾਗਿਣ ਮਾਏ ਹੋਵਾਂ ਨੀ
ਕੈ ਪਹਿ ਦੂਖ ਇਕੇਲੀ, ਮਾਏ ਰੋਵਾਂ ਨੀ



ਕੈ ਪਹਿ ਦੂਖ ਇਕੇਲੀ ਰੋਵਾਂ, ਆਇ ਬਣੀ ਸਿਰ ਮੇਰੇ
ਜਾ ਕਾ ਮਾਣ ਤਾਣ ਸਭ ਰਸੀਆਂ, ਅਵਗਣ ਕਰੀ ਘਨੇਰੇ
ਸਹੁ ਪੜਨੇ ਸੀ ਪਕੜ ਚਲੇਸੀ, ਹਥ ਬੰਦ ਅਗੈ ਖਲੋਵਾਂ
ਬਿਨ ਅਮਲਾਂ ਦੋਹਾਗਣ ਮਾਏ ਹੋਵਾਂ (੨)



ਨਾ ਰਸ ਜੀਭ ਨਾ ਰੂਪ ਕਰੀ ਕਿਵੈਹਾ ਮਾਣਾ ਨੀ
ਨਾ ਗੁਣ ਮੰਤ ਨ ਕਾਮਣ ਮਾਏ ਜਾਣਾ ਨੀ
ਨਾ ਗੁਣ ਮੰਤ ਨਾ ਕਾਮਣ ਜਾਣਾ, ਕਿਉਂ ਕਰ ਸ਼ਹੁ ਨੂੰ ਭਾਵਾ
ਸਹੁ ਬਹੁਤੀਆਂ ਨਾਰੀ ਬਹੁ ਗੁਣਿਆਰੀ, ਕਿਤ ਬਿਧ ਦਰਸ਼ਨ ਪਾਵਾਂ
ਨਾ ਜਾਣਾ ਸਹੁ ਕਿਸੇ ਰਵੇਸੀ, ਮੇਰਾ ਜੀਉ ਨਿਮਾਣਾ
ਨਾ ਰਸ ਜੀਭ ਨਾ ਰੂਪ ਕਰੀ ਕਿਵੇਹਾ ਮਾਣਾ (੩)

ਬਿਨ ਗੁਰ ਨਿਸ ਦਿਨ ਫਿਰਾਂ ਨੀ ਮਾਏ, ਪਿਰ ਕੇ ਹਾਵੈ
ਅਉਗਣਿਆਰੀ ਨੂੰ ਕਿਉਂ ਕਰ ਕੰਤ ਵਸਾਵੈ
ਅਉਗਣਿਆਰੀ ਨੂੰ ਕਿਉਂ ਕੰਤ ਵਸਾਵੈ ਮੈਂ ਗੁਣ ਕੋਈ ਨਾਹੀ
ਸਹੁਰੇ ਜਾਸਾਂ ਤਾਂ ਪਛੁਤਾਸਾਂ, ਜਾਣਸਾਂ ਮਾਏ ਤਾਂਹੀ

x x x

### ਨਸੀਹਤ ਨਾਮਾ

ਸੁੰਨਤਿ ਫਰਜ਼ ਭਰੇਦਿਆਂ, ਰੋਜ਼ੇ ਰਖੇ ਤ੍ਰੀਹ
ਯੂਸਫ ਖੂਹ ਵਹਾਇਆ, ਖੂਬੀਆਂ ਜਿਸ ਇਕੀਹ
ਢੂੰਡੇ ਵਿਚ ਬਾਜ਼ਾਰ ਦੇ, ਨਾ ਦਹਿ ਲਹੈ ਨਾ ਵੀਹ।
ਇਬ੍ਰਾਹੀਮ ਖਲੀਲ ਨੋ, ਆਤਸ਼ ਭਛਿ ਮਿਲੀਹ।
ਬੇੜਾ ਡੁੱਬਾ ਨੂਹ ਦਾ, ਨਉ ਨੇਜੇ ਨੀਰ ਚੜ੍ਹੀ।
ਜ਼ਕਰੀਆ ਚੀਰਓ ਦਰਖਤ ਵਿਚ, ਕੀਤੇ ਡਲੀ ਡਲੀ
ਸਾਬਰ ਕੀੜਸ ਭਛਿਆ, ਹੈਸੀ ਵੱਡਾ ਵਲੀ
ਮੂਸਾ ਨੱਠਾ ਮਉਤ ਤੇ ਢੂੰਡਹਿ ਕਾਇ ਗਲੀ
ਚਾਰੇ ਕੁੰਡਾ ਢੂੰਡੀਆਂ, ਆਗੇ ਮਉਤ ਖਲੀ
ਰੋਵਹਿ ਬੀਬੀ ਫ਼ਾਤਮਾ, ਮੇਰੇ ਬੇਟੇ ਦੋਵੇ ਨਹੀਂ
ਮੈਂ ਕੋ ਫੇੜਿਆ ਰੱਬ ਦਾ, ਮੇਰੀ ਜੋੜੀ ਖਾਕ ਰਲੀ
ਪੀਰ ਪੈਗੰਬਰ ਅਉਲੀਏ, ਮਰਨਾ ਤਿਨ੍ਹਾਂ ਭਲੀ
ਬਿਨ ਚੇਤੇ ਕਿਛ ਨਾ ਮਿਲਹਿ ਪਹਿਰਾ ਕਰਨ ਕਲੀ
ਊਠ ਕਤਾਰਾਂ ਵੇਦੀਆਂ, ਹਜ਼ਰਤਿ ਪਕੜਿ ਖਲੀ
ਊਪਰਿ ਊਠ ਚੜ੍ਹਾਇਆ, ਅੰਡੇ ਦੇਖਿ ਹਲੀ
ਫੋੜਿਆ ਅੰਡਾ ਇਕ ਡਿਨ ਰੋਸ਼ਨ ਜਗ ਚਲੀ
ਅਗੇ ਦੇਖੋ ਕੁਦਰਤੀ, ਸ਼ਹਿਰ ਬਜ਼ਾਰ ਗਲੀ
ਬਾਗ ਸ਼ਹਿਰ ਸਭ ਦੇਸ ਡਹਿੰ, ਰਾਹ ਮੁਕਾਮੁ ਭਲੀ।

ਤਯਬ ਕਹਰ ਖੇਡਦੇ, ਦੇਖਿ ਰਸੂਲ ਚਲੀ
ਆਪੇ ਬੋਲਹਿ ਦੇਖਹਿ ਆਉ
ਏਕ ਰਾਤਿ ਤਿਸਕੈ ਰਹੇ, ਕਿਆ ਪ੍ਰਤੀ ਤਤ ਭਲੀ



ਹਜ਼ਰਤ ਭਰਮ ਚੁਕਾਯਾ, ਖੋਇ ਈਮਾਨ ਚਲੀ
ਫਿਰਕੇ ਆਯਾ ਤਿੰਤ ਰਾਹੁ, ਜਿਥੇ ਗਇਆ ਜੁਲੀ।
ਪੂਛਹਿ ਊਠ ਕਤਾਰ ਕੇ ਕਦਿਕੇ ਰਾਹਿ ਚਲੀ ?
ਸੱਭ ਜੁਗ ਚਲਤੇ ਵਾਪਰੇ, ਓੜਕ ਨਾਹਿ ਅਲੀ।
ਸੌ ਸੌ ਊਠ ਕਤਾਰ ਹੈ, ਆਗਾ ਪਾਛਾ ਨਹੀਂ
ਕੁਦਰਤਿ ਕੋ ਕੁਰਬਾਨ ਹਉਂ ਆਗੇ ਹੋਰ ਚਲੀ
ਫ਼ਰੀਦਾ ਇਹ ਵਿਹਾਣੀ ਤਿਨ੍ਹਾ ਸਿਰਿ ਆਸਾਡੀ ਕਿਆ ਚਲੀ।



x x x

## ਫ਼ਰੀਦ ਜੀ ਦਾ ਪਦਿਤ [ਪੱਧਤੀ] ਨਾਮਾ ਲਿਖਯਤੇ

'ਪਦਿਤ ਨਾਮਾ' ਦਾ ਪਾਠ ਦੇਣ ਤੋਂ ਪਹਿਲਾਂ ਮੈਂ ਇਸ ਦੀ ਪ੍ਰਾਪਤੀ ਦੇ ਪਿਛੋਕੜ ਬਾਰੇ ਕੁੱਝ ਸ਼ਬਦ ਲਿਖਣ ਦੀ ਜ਼ਰੂਰਤ ਮਹਿਸੂਸ ਕਰ ਰਿਹਾ ਹਾਂ ਤਾਂ ਜੋ ਕਿਸੇ ਤਰ੍ਹਾਂ ਦਾ ਭੁਲੇਖਾ ਨਾ ਰਹੇ।

ਆਲ-ਇੰਡੀਆ ਓਰੀਐਂਟਲ ਕਾਨਫ਼ਰੰਸ, ਲਖਨਊ ਦੇ ਮੌਕੇ ਉੱਤੇ ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਵੱਲੋਂ ਹੱਥ-ਲਿਖਤਾਂ ਦੀ ਨੁਮਾਇਸ਼ ਲਾਈ ਗਈ ਸੀ। ਪ੍ਰੋ. ਪ੍ਰੀਤਮ ਸਿੰਘ ਜੋ ਉਸ ਕਾਨਫਰੰਸ ਵਿਚ ਗਏ ਹੋਏ ਸਨ, ਹਥ-ਲਿਖਤਾਂ ਦੀ ਨੁਮਾਇਸ਼ ਕਿਵੇਂ ਖੁੰਝਾ ਸਕਦੇ ਸਨ ? ਉਹ ਸਮਾਂ ਕੱਢ ਕੇ ਓਥੇ ਪਹੁੰਚੇ। ਵੇਖਦਿਆਂ ਵੇਖਦਿਆਂ ਉਹ ਖਰੜਾ ਨੰਬਰ 873 ਕੋਲ ਪਹੁੰਚੇ, ਜਿਸ ਵਿਚ ਸਿੱਧਾਂ ਤੇ ਸੰਤਾਂ ਦੀਆਂ ਬਾਣੀਆਂ ਸੰਕਲਿਤ ਕੀਤੀਆਂ ਹੋਈਆਂ ਸਨ। ਇਸ ਖਰੜੇ ਦੇ ਮੁੱਢ ਵਿਚ ਕਵੀਆਂ ਦੀ ਸੂਚੀ ਦਿੱਤੀ ਹੋਈ ਸੀ। ਉਨ੍ਹਾਂ ਵਿਚ 'ਫਰੀਦ' ਵੇਖ ਕੇ ਉਨ੍ਹਾਂ ਨੇ ਖਰੜੇ ਦੇ ਅੰਦਰੋਂ ਫਰੀਦ ਵਾਲਾ ਪੱਤਰਾ ਕੱਢਿਆ ਤਾਂ 'ਓਥੇ ਸਲੋਕਾਂ ਦੀ ਥਾਂ' ਵਾਰਤਕ ਦੀ ਇਕ ਰਚਨਾ 'ਪਦਿਤ ਨਾਮਾ' ਲਿਖਿਆ ਵੇਖਿਆ। 'ਫਰੀਦ' ਨਾਲ ਸੰਬੰਧਿਤ ਇਹ ਅਸਲੋਂ ਨਵੀਂ ਲੱਭਤ ਸੀ। ਪ੍ਰੋ. ਸਾਹਿਬ ਪਾਸ ਸਮਾਂ ਥੋੜਾ ਸੀ, ਇਸ ਲਈ ਨਮੂਨੇ ਵਜੋਂ ਪੱਤਰਾ 596 ਉੱਤੋਂ ਕੁੱਝ ਆਰੰਭਿਕ ਸਤਰਾਂ ਨੋਟ ਕਰ ਲਈਆਂ ਤੇ ਜਿਥੇ 95 ਸਤਰਾਂ ਦੀ ਇਸ ਲਿਖਤ ਦਾ ਅੰਤ ਹੁੰਦਾ ਸੀ ਓਥੋਂ ਵੀ ਕੁੱਝ ਸਤਰਾਂ ਲਿਖ ਲਈਆਂ ਤੇ ਪਟਿਆਲੇ ਵਾਪਸ ਆ ਕੇ ਭਾਸ਼ਾ ਵਿਭਾਗ ਦੇ ਉਸ ਵੇਲੇ ਦੇ ਡਾਇਰੈਕਟਰ ਡਾ. ਗੰਡਾ ਸਿੰਘ ਜੀ ਨੂੰ ਉਸ ਖਰੜੇ ਵਿੱਚੋਂ 'ਪਦਿਤ ਨਾਮੇ' ਦੀ ਨਕਲ ਮੰਗਵਾਉਣ ਦੀ ਬੇਨਤੀ ਕੀਤੀ। ਉਨ੍ਹਾਂ ਨੇ ਵਿਭਾਗੀ ਖ਼ਰਚ ਉੱਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੂੰ ਭੇਜ ਦਿੱਤਾ।

ਮੈਂ ਇਸ 'ਪਦਿਤ ਨਾਮੇ' ਦਾ ਪਾਠ ਭਾਸ਼ਾ ਵਿਭਾਗ ਦੇ ਧੰਨਵਾਦ ਸਹਿਤ 'ਪੰਜਾਬੀ ਦੁਨੀਆ' (ਫ਼ਰੀਦ ਅੰਕ ਅਪ੍ਰੈਲ-ਮਈ 1960) ਵਿੱਚੋਂ ਲਿਆ ਹੈ, ਇਹੀ ਅੰਕ ਭਾਸ਼ਾ ਵਿਭਾਗ ਨੇ ਸੰਨ 1970 ਵਿਚ ਕਿਤਾਬੀ ਰੂਪ ਵਿਚ ਵੀ ਛਾਪ ਦਿੱਤਾ ਸੀ, ਜਿਥੋਂ ਡਾ. ਗੰਡਾ ਸਿੰਘ ਜੀ, (ਸੰਪਾਦਕ *The Panjab Past and Present,* October 1973, Punjab Historical Studies ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਨੇ ਇਸੇ ਪਦਿਤਨਾਮੇ ਨੂੰ ਉਰਦੂ ਅੱਖਰਾਂ ਵਿਚ ਛਾਪ ਦਿੱਤਾ ਸੀ। ਚਕ੍ਰਵਰਤੀ ਜੀ, ਪੇਸ਼ਾਵਰਾਨਾ ਤੌਰ ਉੱਤੇ, ਹੱਥ-ਲਿਖਤਾਂ ਤੋਂ ਕਲਮੀ ਉਤਾਰੇ ਕਰਨ ਦੇ ਮਾਹਰ ਨਹੀਂ ਸਨ, ਇਸ ਲਈ ਮੈਂ ਉਨ੍ਹਾਂ ਦੇ ਉਤਾਰੇ ਨੂੰ ਇੰਨ-ਬਿੰਨ ਅਸਲ-ਮੁਤਾਬਕ ਨਕਲ ਨਹੀਂ ਮੰਨ ਸਕਦਾ। ਇਸ ਦਾ ਇਕ ਕਾਰਨ ਸਪੱਸ਼ਟ ਹੈ ਕਿ ਭਾਸ਼ਾ ਵਿਭਾਗ ਵੱਲੋਂ ਛਪੇ *ਪੰਜਾਬੀ ਸਾਹਿਤ ਦਾ ਇਤਿਹਾਸ* (ਭਾਗ ਪਹਿਲਾ) ਵਿਚ ਪ੍ਰੋ. ਸਾਹਿਬ ਦੇ ਲੇਖ 'ਬਾਬਾ ਫ਼ਰੀਦ' ਵਿਚ ਇਸ ਖਰੜੇ ਦੀਆਂ ਜਿਹੜੀਆਂ ਤੁਕਾਂ ਉਧ੍ਰਿੱਤ ਕੀਤੀਆਂ ਹੋਈਆਂ ਹਨ, ਸੰਤ ਜੀ ਦੀ ਨਕਲ ਉਨ੍ਹਾਂ ਨਾਲ ਪੂਰੀ ਤਰ੍ਹਾਂ ਮੇਲ ਨਹੀਂ ਖਾਂਦੀ। ਇਸ ਵੇਲੇ ਮਜਬੂਰੀ-ਵੱਸ, ਮੈਂ ਸੰਤ ਜੀ ਵੱਲੋਂ ਛਾਪੇ ਪਾਠ ਦੀ ਨਕਲ ਹੀ ਦੇ ਰਿਹਾ ਹਾਂ। ਜਦੋਂ ਕਾਸ਼ੀ ਜਾਣ ਦਾ ਸਬਬ ਬਣਿਆ ਤਾਂ ਆਪਣੀ ਤਸੱਲੀ ਵਾਲੀ ਨਕਲ ਕਰ ਲਿਆਵਾਂਗਾ, ਇਹ ਮੇਰਾ ਵਾਅਦਾ ਹੈ।

ਇਸ 'ਪਦਿਤ ਨਾਮੇ' ਦਾ ਅੰਗਰੇਜ਼ੀ ਵਿਚ ਅਨੁਵਾਦ ਕਰ ਕੇ 'Paddhatinama of Shaikh Farid' ਸਿਰਨਾਵੇਂ ਥੱਲੇ ਪ੍ਰੋ. ਪ੍ਰਿਤਪਾਲ ਸਿੰਘ ਨੇ ਆਪਣੀ ਕਿਤਾਬ *The Mystic Melodies of Shaikh Farid* ਵਿਚ ਛਾਪ ਦਿੱਤਾ ਹੈ। ਉਨ੍ਹਾਂ ਦੀ ਕਿਤਾਬ ਪਟਿਆਲੇ ਦੇ ਪ੍ਰਕਾਸ਼ਕ Mohit Enterprises ਨੇ 2002 ਵਿਚ ਛਾਪੀ ਸੀ।

—*ਗੁਰਮੁਖ ਸਿੰਘ, ਡਾ.*



ਬਗੈਰ ਗੁਨਹਾ ਏਕ ਘੜੀ ਨਹੀਂ ਗੁਜਰੀ।
ਮੁਝ ਪਰ।
ਹਜੂਰਿ ਦਿਲ ਬੰਦਗੀ ਭੀ ਏਕ ਘੜੀ ਨਹੀਂ ਗੁਜਰੀ।
ਯਾ ਨਿਸ਼ਚੈ ਜਾਨਿ।
ਇਨ ਨਫਸ ਨੇ ਮੇਰਾ ਸਾਹਿਬ ਕਾ ਰਾਹ ਮਾਰਿਆ ਹੈ।
ਨਫਸ ਹੰਦ ਸਿਆਣਾ ਸੋਈ।
ਜੋ ਹਰ ਹਵਾਲ ਸ਼ੁਕਰ ਹੈ ਕਰੈ।
ਜਬ ਅਪਨੇ ਨਫਸ ਪਰ ਕਾ ਪਰਦਾ ਦੂਰ ਹੋਇਗਾ।
ਜਿਨਿ ਅਪਣਾ ਗੁਸਾ ਮਾਰਿਆ ਸੋ ਜਵਾਨ।
ਸੋਈ ਸੰਸਾਰ ਮੇਂ ਛੁਟਿਆ ਹੈ।
ਸਭ ਸੰਸਾਰ ਮੇਂ ਇਹ ਮੁਖ ਸੋਹੈ।
ਜੋ ਇੰਦ੍ਰੀਆਂ ਕੇ ਪਿਛੇ ਬਹਕਿਆ ਫਿਰੈ।
ਤਿਸਕੂ ਸਾਹਿਬ ਨ ਬਖਸ਼ੇਗਾ।
ਜਿਸ ਨੇ ਨਫਸ ਮਾਰ ਸਬਰ ਪਕੜਿਆ,
ਸਭ ਤੇ ਸਿਆਣਾ ਸੋਈ।
ਜਿਨ ਨਫਸ ਘੋੜਾ ਬਸ ਕੀਆ।
ਸੋ ਸਲਾਮਤੀ ਪਾਏ ਆਪ ਕੂੰ।
ਜੋ ਬਚਿਆ ਚਾਹੇ ਨਫਸ ਤੇ।
ਤੋ ਸੰਸਾਰ ਤੇ ਮੂੰਹ ਮੋੜੇ।
ਇਹ ਨਫਸ ਕੀ ਮੁਰੀਦ।
ਮੈਂ ਕਹੇਗਾ ਤੂੰ ਚਲੇਂਗਾ,
ਤੋ ਤੇਰੇ ਤਾਂਈ ਖਰਾਬੀ ਮੇ ਡਾਲੇਗਾ।
ਇਸ ਤੇ ਇਹ ਹੋਇਗੀ।
ਸਭ ਸੰਸਾਰ ਆਦਿ ਅੰਤ ਸੂੰ ਤਾਂਹਿ ਜਾਣ।
ਜਾਗੇ ਸੋਈ ਇਸ ਸੰਸਾਰ ਤੇ, ਗਏ ਹੈ।
ਦੋਸ ਤੈ ਪਰ ਆਰੋਪੇ।
ਜੋ ਤੇਰੇ ਤਾਈ ਜਾਨੇ।
ਤੋ ਤੂੰ ਉਸ ਆਗੇ ਦੀਨ ਹੋਇ।
ਜਾਂ ਜੋ-ਜੋ ਕਰ।
ਜੇ ਸਾਹਿਬ ਕੀ ਦਰਗਾਹ ਮੇ ਇਤਬਾਰ ਚਾਹੇਂ।
ਤਾਂ ਕਿਸੀ ਕਾ ਗਿਲਾ ਅਪਨੀ ਜਬਾਨ ਪਰ ਨਾ ਲਿਆ।
ਛੂਟਣੇ ਦੀ ਮੁਖ ਬਾਤ, ਜਬਾਨ ਬੰਦ ਕਰ।
ਅਪਣੀਆਂ ਅਖਾਂ ਬੰਦ ਕਰ ਦੇਖੇਂਗਾ,
ਜਿਸ ਦੀ ਜਬਾਨ ਗਲੇ ਵਿਚ ਬੰਦ ਹੈ।
ਸੋ ਆਦਮੀ ਅਜਾਬ ਸੂੰ ਛੁਟਿਆ ਹੈ।
ਜਿਕਰ ਮੇਂ ਰਹਿ, ਇੰਦ੍ਰੀਆਂ ਗਾਫਿਲ ਨਾ ਛੋਡ।
ਨਫਸ ਖੁਆਹਸ ਪਾਵ ਤਲੇ ਦੇਹ।
[illegible] ਖਾਣਾ।






ਚਾਹ ਕੂੰ ਕੂਏ ਮੇ ਡਾਲ।
ਇੰਦਰੀ ਨਿਗ੍ਰਹ ਕਰ ਰਾਖੇ।
ਜੇ ਇੰਦਰੀ ਸੈਰ ਕਰੈਗੀ ?
ਤੋਂ ਗੁਨਾਹਾਂ ਪਰ ਕਲੋਲ ਕਰੇਗੀ।
ਜਲ ਦਲ ਕਰ ਸ਼ਿਕਮ ਪੂਰਨ ਕਰੀਏ ਪਸ਼ੂ ਕੀ ਨਿਆਈ।
ਘਣਾ ਖਾਣਾਂ ਦੇ ਨਾਂਹੀ।
ਇਸ ਰੋਣੀ ਦੇਹ ਤਾਂਈ।
ਸੋਵੈ ਸੋਚ ਕਰੀ ਚਹੈ।
ਸੋਵਣਾ ਏਂ ਸੋਚ ਸੁ ਕਾਹੇ।
ਤਿੰਨ ਪਹਿਰ।
ਦੁਨੀਆਂ ਦੇ ਕੰਮਾ ਮੋਂ ਦਿਲ ਬੰਧ ਰਾਖਿਆ ਹੈ।
ਇਸ ਦੇ ਦਾ ਵਿਚ ਨਾ ਆਵੈ ਤੋ ਬਹੁਤ ਭਲਾ ਹੈ।
ਕਿਸ ਬਾਸਤੇ ਨਿਕਾਰੇ ਕੰਮਾਂ ਮੋਂ ਦਿਲ ਬਾਧਤਾ ਹੈ।
ਕੁਛ ਹੋਸ਼ ਮੇ ਰਹਿ।
ਬਾਹਰ ਆਇਆ ਕੀ ਸਵਾਰੇਂਗਾ, ਤੋ ਅੰਦਰਾ ਰੁਸਾਈ ਹੋਗੀ।
ਜੇ ਤੂੰ ਆਖਿਰ ਨੂੰ ਸੰਵਾਰਿਆਂ ਚਾਂਹੇ ਆਪ ਕੂੰ ?
ਤੋ ਬੜਾਈ ਤੋਂ ਮੂੰਹ ਬਾਹਰ ਕਰ ?
ਬੜਾਈ ਕਾ ਜਾਮਾ ਹੰਢੈਗਾ ਨਹੀਂ।
ਅਸਲੀਯਤ ਕੋ ਢੂੰਡ ?
ਇਬਾਦਤ ਕਰ ਔਰ ਸਾਦਾ ਰਖ ਆਪ ਕੂੰ।
ਮਨ ਮੇ ਧੀਰਜ ਰਖ।
ਟਹਿਲ ਕਰ ਫੁਕਰਾ ਕੀ
ਉਤਮ ਠੌਰ ਖਾਲੀ ਹਾਥ।
ਹਰ ਦਮ ਡਰਦਾ ਰਹਿ।
ਇੰਦ੍ਰੀ ਬਸ ਮੋ ਕਰ ਕੈ ਰਾਖ।
ਜੋ ਜਹਾਨ ਮੈ ਖਾਣੇ ਪੀਂਣੇ ਮੋਂ ਪਿਆਰ ਕਰੈਗਾ।
ਤੋ ਆਖਿਰ ਮੇ ਪਛਤਾਇਗਾ।
ਦੁਨੀਆਂ ਤੋਂ ਮੂੰਹ ਫੇਰ।
ਮਕਸੂਦ ਚਲਣਾ।
ਆਖਿਰ ਬੇ ਉਮੈਦ ਹੋ।
ਮਤਲਬ ਹਾਸਿਲ ਨਹੀਂ।
ਖਾਣਾਂ ਖ਼ੂਬ ਪਰ ਚਿਤ ਨ ਰਾਖ
ਸਭ ਸੁਖਾਂ ਤੇ ਕਿਨਾਰਾ ਕਰਿਆ ਜਿਨ-
ਤਿਸ ਕੂੰ ਸੁਖ ਕਾ ਦਰਵਾਜਾ ਆਗੈ ਖੁਲਿਆ ਹੀ ਦੀਖੈਗਾ।
ਏਕ ਬੜਾਈ ਤੈ ਸੈਕੜੇ ਨੁਕਸਾਨ ਹੈ।
ਸਭ ਕੋ ਹੋੜ, ਰਸਤੇ, ਬੈਠ ਕੇ ਸੋਚ :
ਚਿੰਤਾ, ਚਾਹਿ, ਗੁਸਾ, ਪਰੇਸ਼ਾਨੀ,
ਬੜਾਈ ਛੋੜੇ ਤੇ ਏਤਾ ਸੁਖ ਹੈ।





ਬੇ-ਪ੍ਰਵਾਹੀ, ਬੇਫਿਕਰੀ ਸ਼ਾਂਤੀ, ਖਿਮਾ,
ਮਨਚਾਹੀ ਕਰੈਂਗਾ ਤੋ ਆਗੈ ਦਰਗਾਹ ਮੈ ਸਿਰ ਨੀਚਾ ਹੋਇਗਾ।
ਸੋ ਨਿਮਾਣਾ ਹੋਇ ਰਹਿਣਾ, ਨਿਰਦਾਵੈ ਰਹਿਣਾ।
ਨਿਰ ਮਤਲਬ ਰਹੈ। ਹਰ ਰੋਜ। ਜੋ ਆਪ ਆਵੈ
ਤਿਸ ਪਰ ਸ਼ੁਕਰ ਕਰ ਜਮਾ ਕਰ ਨਾ ਰਾਖੈ। ਖੁਲਾਇ ਕੇ ਖਾਇ,
ਤਿੰਨ ਬਾਤ ਤੇ ਨਫਸ ਮਰੈ।
ਖੰਜਰੈ, ਖਾਮੋਸ਼ੀ ਏ ਸਮਸ਼ੇਰੰ ਜੂਝੇ।
ਨੇਜੇ ਤਨਹਾਈਓ .... ਖਾਮੋਸ਼ ਖੰਜਰ, ਭੁਖ ਸ਼ਮਸ਼ੇਰ ਅਕਲ ਬਰਛੀ।
ਜੋ ਦਮ ਅੱਲਾਹ ਤੇ ਨਿਆਰਾ, ਤਿਸ ਮੈਂ ਸ਼ੈਤਾਨ ਸਾਥੀ ਹੋਇ ਤੇਰਾ।
ਜੋ ਦੁਨੀਆ ਮੇਂ ਦੇਵ ਦੀ ਮਾਨਿੰਦ ਚਲੈ ਨਫਸ ਸ਼ੈਤਾਨ ਤੇਰਾ ਗਲਾ ਦਾਬੈਗਾ।
ਤਿਸ ਨਾਲ ਆਸ-ਨਾਈ ਚਹੈਗਾ ਤੋ ਖਰਾਬ ਹੋਇਗਾ।
ਏਕ ਆਪਣੀ ਫਕੀਰੀ ਕਿਸੇ ਨੂੰ ਜਾਹਰ ਨ ਕਰ।
ਆਪਣੇ ਮੂਹੋਂ ਕਹਿਣ ਤੇ ਸੋਭਾ ਦੁਨੀਆਂ ਕੀ, ਫੱਕਰੀ ਮਿਟੈ।
ਜਿਸ ਕੂੰ ਦੁਨੀਆਂ ਹੇਚ ਹੈ। ਤਿਸ ਤੇ ਕਾਦਰ ਖੁਸ਼ ਰਹੈ।...
ਤਨ ਸੰਵਾਰਨਾ ਕੁਛ ਮਾਰਦਾਨਗੀ ਨਹੀਂ ? ਜਿਨ ਤਨ ਸੰਵਾਰਿਆ ਤਿਨ ਸਭ ਤੇ ਸੋਜ। ਇਹ ਸਬਰ ਕਰ ਤਨ ਮੈ।
ਇਸ ਤੇ ਭਲੀ ਸੇਵਾ ਔਰ ਕੋਈ ਨਹੀਂ।
ਜਿਸ ਕੂੰ ਇਸ ਬਾਤ ਕੀ ਖਾਹਸ਼ ਕੋਈ ਨਹੀਂ। ਦਿਖਾਵਾ ਬੁਰਾ ਹੈ ਤਿਸ ਦੇ ਦੂਰਿ ਰਹਿ।
ਸੋ ਕੌਣ ਹੈ ਜੋ ਖਾਲਕ ਕੂੰ ਕਬੂਲ ਕਹਾਉਣਾ।
ਖਲਕ ਮੇਂ ਭਲਾ ਦਿਖਆਉਣਾ। ਖਲਕ ਮੇਂ ਬੜਾ ਕਹਾਉਣਾ।
ਸੋ ਬੁਰਾ ਹੈ,
ਜਿਨ ਸੰਸਾਰ ਮੁਰਾਦ 'ਨ ਢੂੰਡੀ। ਖੁਸਹਾਲੀ ਤਿਆਗ ਮੇਂ ਹੈ।
ਸੋ ਪੈਸਾ ਸ਼ੈਤਾਨ ਕਾ ਹੈ। ਜਿਨ ਕਿਹਾ ਮੈ ਕਛੁ ਨਹੀਂ। ਛਿਪ ਰਿਹਾ ਸੋ ਮਰਦਾ ਹੈ। .... ਦੋਇ ਬਾਤ ਤੇ ਹਾਥ ਮੁਖ ਰਾਖ। ਨਫਸ ਉਸ.ਦੁਨੀਆਂ ਦੇ ਰਾਖ। ਐ ਬਿਰਾਦਰ ਜੇ ਤੂੰ ਕਾਦਰ ਕੂੰ ਚਾਹਨ ਬਾਲਾ ਹੈ ਤੋਂ ਉਸ ਦੀ ਕੀਤੀ ਤੇ ਮੂੰਹ ਨ ਖੋਲ।
ਜੋ ਕੋਈ ਗਿਲਾ ਕਰਤਾ ਹੈ ਸੋ ਅਹਿਮਕ ਹੈ।
ਤੂੰ ਮਰਨੇ ਕੀ ਖਬਰ ਰਾਖ। ਤਾਂ ਆਪਣਾ ਮੁਖ ਚੁਪ ਵਲ ਮਰੋੜ ਕੇ ਰਾਖ।
ਜੇ ਖਲਾਸੀ ਚਾਹੇਂ ਤੋ ਖਾਮੋਸ਼ ਰਹੁ ਖਲਕ ਮੇਂ,
ਜੈਸੇ ਕਣ ਛਿਪਾ ਹੈ, ਜਾ ਜਾਹਰ ਪੰਖੀ ਚੁਨਿ ਗਏ। ....
ਸੋ ਮੁਰੀਦ ਕਿਸ ਕੋ ਤੂੰ ਬੁਰਾ ਕਹਿ ਰੋਸੇ ਦੇਤ ਮਰ ਜਾਤਾ ਹੈ।
ਜਿਸ ਤੇ ਬੁਰਾ ਨ ਕਹੇ ਤਿਸ ਕੂੰ। ਕਿਸੇ ਦਾ ਦਿਲ ਨ ਢਾਹ,
ਸਭ ਕੇ ਬੀਚ ਖਾਲਕ ਕੋ ਦੇਖ।
ਜੋ ਕੋਈ ਕਾਬੇ ਸਬੀਰੀ ਕਰੈ ਨਾ। ਤਿਸ ਕਾ ਸਭ ਲੁਟ ਜਾਤਾ ਹੈ
ਜਿਸ ਤੇ ਅੰਮ੍ਰਿਤ ਰਹਿਤਾ ਨਹੀਂ। ਫੀਕਾ ਹੋਇ ਜਾਤਾ ਹੈ।
ਉਸ ਕਾ ਅਮਲ ਹੋਰਸ ਮੈਂ ਜਾਏ ਰਹੇ ਹੈ, ਉਸ ਕਾ ਦਿਲ ਛਾਹਲ ਹੋਇ ਰਹੈ।
ਚਤੁਰਾਈ ਨਾਲ ਕਿਛੁ ਜਾਹਰ ਨ ਕਰ। ਜਿਸ ਤੇ ਜ਼ਬਾਨ ਮੁਖ ਬੰਦ ਕਰ ਰਾਖ।
ਖਲਕ ਤੈਂ ਆਪ ਕੂੰ ਨਿਰਾਸ ਰਾਖ। ਖਾਲਕ ਕੀ ਤਰਫ ਮੁਖ ਮੋਰ।
ਤੋ ਤੇਰੇ ਅੰਦਰ ਰੋਸ਼ਨਾਈ ਹੋਇਗੀ।
ਇਤਿ ਸ੍ਰੀ ਫ਼ਰੀਦ ਜੀ ਕਾ ਪਧਿਤਿ ਨਾਮਾ ਸੰਪੂਰਣੋ।





## ਪੰਦਿ-ਫ਼ਰੀਦ ਸ਼ਕਰਗੰਜ

| | |
|---|---|
| ਵਕਤਿ ਸਹਰ ਵਕਤਿ ਮੁਨਾਜ਼ਾਤ ਹੈ | ਖ਼ੇਜ਼ ਦਰਾਂ ਵਕਤ ਕਿ ਬਰਕਾਤ ਹੈ |
| ਨਫ਼ਸ ਮਬਾਦਾ ਕਿ ਬਿਗੋਯਦ ਤੁਰਾ | ਖ਼ੁਸਪ ਚਿਹ ਖ਼ੇਜ਼ੀ ਕਿ ਅਭੀ ਰਾਤ ਹੈ |
| ਬਾ ਦਮਿ ਖ਼ੁਦ ਹਮਦਮ ਹੁਸ਼ਿਆਰ ਬਾਸ਼ | ਸੁਹਬਤਿ ਅਗ਼ਯਾਰ ਬੁਰੀ ਬਾਤ ਹੈ |
| ਬਾ ਤਨਿ ਤਨਹਾ ਚਿਹ ਰਵੀ ਜ਼ੇਰਿ ਜ਼ਮੀਂ | ਨੇਕ ਅਮਲ ਕੁਨ ਕਿ ਵੁਹੀ ਸਾਤ [ਸਾਥ] ਹੈ |
| ਬੰਦੇ ਸ਼ਕਰਗੰਜ ਬ ਦਿਲੋ-ਜਾਂ | ਸ਼ੁਨੌ ਜ਼ਾਇਆ ਮਕੁਨ ਉਮਰ ਕਿ ਯਹੀ ਬਾਤ ਹੈ |

## ਪ੍ਰੋ. ਪ੍ਰੀਤਮ ਸਿੰਘ ਦਾ ਕਥਨ

ਮੇਰੇ ਨਿਜੀ ਪੁਸਤਕਾਲੇ ਵਿਚ ਇਕ ਹੱਥ-ਲਿਖਤ ਹੈ, ਜਿਸ ਦਾ ਨੰਬਰ ਹੈ 359 (ਪੁਰਾਣਾ ਨੰਬਰ 147), ਜਿਸ ਵਿਚ *ਪ੍ਰੇਮ ਅੰਬੋਧ* ਤੋਂ ਛੁੱਟ ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ, ਆਦਿ ਦੀਆਂ ਚੋਣਵੀਆਂ ਰਚਨਾਵਾਂ ਦੇ ਨਾਲ ਬਾਬਾ ਫ਼ਰੀਦ ਜੀ ਦੇ ਸੱਤ ਸਲੋਕ ਵੀ ਦਿੱਤੇ ਹੋਏ ਹਨ। ਇਨ੍ਹਾਂ ਵਿੱਚੋਂ 4 ਸਲੋਕ ਖਰੜੇ ਦੇ ਪੱਤਰਾ 175 ਅ ਉੱਤੇ ਦਿੱਤੇ ਹੋਏ ਹਨ ਤੇ 3 ਸਲੋਕ ਪੱਤਰਾ 176 ੳ ਉੱਤੇ। ਇਨ੍ਹਾਂ ਸੱਤਾਂ ਸਲੋਕਾਂ ਵਿੱਚੋਂ 2 ਸਲੋਕ ਡਾ. ਗੁਰਮੁਖ ਸਿੰਘ ਜੀ ਦੇ ਉਪਰੋਕਤ ਸੰਗ੍ਰਹਿ ਵਿਚ ਪ੍ਰਾਪਤ ਹਨ। ਇਹ ਹਨ :

| (1) **ਡਾ. ਗੁਰਮੁਖ ਸਿੰਘ** | **ਹੱਥ-ਲਿਖਤ** |
|---|---|
| ਫ਼ਰੀਦਾ ਕੂੜ ਨ ਕਾਈ ਸਿਞਿਆ, | ਫਰੀਦਾ ਕੂੜਿ ਨ ਕੋਈ ਸਿਞਿਆ |
| ਸਚੁ ਨ ਲਗਨਿ ਦਾਗੁ॥ | ਸਚਿ ਨ ਲਗਾ ਦਾਗੁ। |
| ਹਿਕ ਪਿਰੀਆ ਦੀ ਪਲਕ ਦਾ | ਇਕ ਪਿਰੀ ਅੰਦੀ ਪੁਲਕਾ |
| ਸਾਰੀ ਉਮਰ ਸੁਹਾਗੁ॥੧੨੦॥ | ਮੈਨੂ ਸਾਰੀ ਉਮਰਿ ਸੁਹਾਗੁ॥੧॥ |

| (2) **ਡਾ. ਗੁਰਮੁਖ ਸਿੰਘ** | **ਹੱਥ-ਲਿਖਤ** |
|---|---|
| ਫ਼ਰੀਦਾ ਇਕੇ ਤਾਂ ਸਿਕਣ ਸਿਕ | ਫਰੀਦਾ ਅਕੇ ਤਾ ਸਿਕਣਿ ਸਿਕ |
| ਇਕ ਤਾਂ ਪੁੱਛ ਸਕਿੰਦੀਆਂ॥ | ਅਕੇ ਤਾ ਪੁਛੁ ਸਿਕੰਦੀਆ। |
| ਤਿਨਹਾਂ ਪਿਛੇ ਨ ਮੁਕ ਜੋ ਸਿਕਣ | ਤਿਨਾ ਪਿਛੇ ਨ ਲੁਕ ਜੁ ਸਿਕਣ |
| ਸਾਰ ਨਾ ਜਾਣਨੀ॥੮੮॥ | ਸਾਰ ਨ ਜਾਨਨੀ॥੬॥ |

ਏਸੇ ਹੱਥ-ਲਿਖਤ ਵਿਚ ਮਿਲਦੇ ਬਾਕੀ ਦੇ 5 ਸਲੋਕ ਇਹ ਹਨ :

(1) ਫਰੀਦ ਨੈਨ ਭਰਾਈ ਨੀਲ ਸਿਉ ਹੋਠ ਭਰਾਈ ਲਾਖਿ।
ਜੇ ਹਸਿ ਬੋਲਨਿ ਅਉਰ ਸਿਉ ਮੇਰੀ ਕੋਇ ਨ ਮੰਨੈ ਸਾਖ॥੨॥

(2) ਫਰੀਦਾ ਵੈਰੀ ਥੀਏ ਡਾਖਣੇ ਦੁਸਮਨ ਥੀਏ ਸਲੋਕ।
ਜਿਉ ਸਜਣੁ ਸੰਮਲਾ ਤਿਉ ਮਾਰਨਿ ਚੋਕ॥੩॥

(3) ਫਰੀਦਾ ਓਹ ਗਏ ਸਜਣ ਓਹ ਗਏ ਨੈਣੀ ਦਿਤਾ ਰੋਇ।
ਬੂਹੇ ਤਾਕੁ ਚੜਾਇ ਕੈ ਅੰਦਰਿ ਰਹੈ ਖਲੋਇ॥੪॥

(4) ਫਰੀਦਾ ਨੈਣੀ ਸਜਣ ਦੂਰਿ ਹਹਿ ਹਿਰਦੇ ਮੰਝਿ ਹਜੂਰਿ
ਅੰਤਰਿ ਮਨਿ ਤਨਿ ਰਮ ਰਹੇ ਸੇ ਕਿਉ ਕਹੀਅਨਿ ਦੂਰਿ॥੫॥

(5) ਫਰੀਦਾ ਉਠਦਿਆ ਮਨ ਮਾਹਿ ਚਿਤਵਣੀ ਬਹਦਿਆ ਮਨ ਮਹਿ ਧੁਖ।
ਪਿੰਜਰ ਬੋਟੀ ਨਾ ਰਹੀ ਜਿਉ ਫਲੁ ਸੁਕਾ ਰੁਖ॥੭॥



ਡਾ. ਮੋਹਨ ਸਿੰਘ ਦੀਵਾਨਾ ਦੇ ਕਾਗ਼ਜ਼ਾਂ ਵਿੱਚੋਂ ਉਨ੍ਹਾਂ ਦੇ ਆਪਣੇ ਹੱਥ ਨਾਲ ਨਕਲ ਕੀਤੇ ਕੁੱਝ ਸਲੋਕ ਮਿਲੇ ਹਨ। ਇਨ੍ਹਾਂ ਵਿੱਚੋਂ ਇਕ ਸਲੋਕ ਅਜਿਹਾ ਹੈ, ਜੋ ਡਾ. ਗੁਰਮੁਖ ਸਿੰਘ ਦੇ ਸਲੋਕਾਂ ਵਿਚ ਨਹੀਂ ਮਿਲਦਾ। ਇਹ ਸਲੋਕ ਹੈ :

ਫਰੀਦਾ ਦੁਨੀਆ ਮਟਕੀ ਸਹਿਤਿ ਕੀ ਜੋ ਬੈਠੇ ਫਸਿ ਜਾਇ।
ਜੋ ਇਨ ਤੇ ਨਿਆਰਾ ਰਹੈ ਤਾਹਿ ਮਿਲੈ ਖ਼ੁਦਾਇ।



# ਤੀਜਾ ਜ਼ਮੀਮਾ : *ਗੋਸਿਟ [ਗੋਸਟਿ] ਸੇਖ ਫਰੀਦ ਕੀ*

'ਗੋਸਿਟ [ਗੋਸਟਿ] ਸੇਖ ਫਰੀਦ ਕੀ', ਮੇਰੇ ਹੱਥ-ਲਿਖਤਾਂ ਦੇ ਭੰਡਾਰ ਦੀ ਪੋਥੀ ਨੰਬਰ 147 ਵਿੱਚੋਂ ਲਈ ਰਚਨਾ ਹੈ, ਜਿਸ ਵਿਚ ਨੌਂ ਗੋਸ਼ਟਾਂ ਦਰਜ ਹਨ। ਇਨ੍ਹਾਂ ਵਿੱਚੋਂ ਦੋ ਗੋਸ਼ਟਾਂ ਦੇ ਹਵਾਲੇ ਮੈਂ ਸੰਨ 1963 ਵਿਚ ਛਪੇ ਆਪਣੇ ਲੇਖ 'ਬਾਬਾ ਫ਼ਰੀਦ' ਵਿਚ ਦਿੱਤੇ ਸਨ। ਇਹ ਲੇਖ ਹਥਲੀ ਪੁਸਤਕ ਵਿਚ ਇਸੇ ਸਿਰਨਾਵੇਂ ਥੱਲੇ ਸ਼ਾਮਿਲ ਹੈ। ਜਦੋਂ ਮੈਂ ਉਪਰੋਕਤ ਲੇਖ ਵਿਚ ਏਸ 'ਗੋਸਟਿ' ਦੇ ਹਵਾਲੇ ਦੇ ਰਿਹਾ ਸਾਂ ਤਾਂ ਮੈਨੂੰ ਓਦੋਂ ਇਨ੍ਹਾਂ ਗੋਸ਼ਟਾਂ ਦੀ ਸਾਹਿੱਤਿਕ ਅਹਿਮੀਅਤ ਦਾ ਗਿਆਨ ਸੀ ਕਿਉਂਕਿ ਇਹ ਤਾਰੀਖ਼ਦਾਰ ਦਸਤਾਵੇਜ਼ ਸੀ, ਸਤਾਰ੍ਹਵੀਂ ਸਦੀ ਈਸਵੀ ਦੀ ਪੰਜਾਬੀ ਵਾਰਤਕ ਦੇ ਲਹਿੰਦੇ ਲਹਿਜੇ ਦੀ। ਓਦੋਂ ਤਕ ਮੈਨੂੰ ਲਹਿੰਦੀ ਪੰਜਾਬੀ ਦੀ ਏਨੀ ਵਡ-ਆਕਾਰੀ ਤੇ ਏਨੀ ਪੁਰਾਣੀ - ਪੰਜਾਬੀ ਦੀ ਵਾਰਤਕ ਦੇ ਕਿਸੇ ਹੋਰ ਨਮੂਨੇ ਦਾ ਪਤਾ ਨਹੀਂ ਸੀ। ਇਸ ਤੋਂ ਇਲਾਵਾ, ਬਾਬਾ ਫ਼ਰੀਦ ਦੇ ਕਰੜੇ ਤਪੀਸ਼ਰੀ ਬਿੰਬ ਨੂੰ ਗ਼ੈਰ-ਮੁਸਲਮਾਨ ਲੋਕ-ਮਨ ਨੇ ਜਿਸ ਕਥਾ-ਰੂਪ ਵਿਚ ਸੰਭਾਲਿਆ ਸੀ, ਇਹ ਰਚਨਾ ਉਸ ਦੀ ਵੀ ਇਕ ਸੁੰਦਰ ਮਿਸਾਲ ਸੀ। ਇਸ ਨੂੰ ਸੰਪਾਦਿਤ ਕਰ ਕੇ ਸਾਂਭ ਲੈਣ ਦਾ ਖ਼ਿਆਲ ਕਈ ਵਾਰ ਆਉਂਦਾ ਰਿਹਾ, ਪਰ ਹੋਰ ਹੋਰ ਰੁਝੇਵਿਆਂ ਕਰਕੇ ਘੌਲ ਹੁੰਦੀ ਹੀ ਰਹੀ। ਇਕ ਵਾਰੀ ਪੁਰਾਣੀ ਪੰਜਾਬੀ ਵਾਰਤਕ ਦੀ ਚੋਣ ਤਿਆਰ ਕਰਨ ਦਾ ਸਬਬ ਬਣਿਆ ਤਾਂ ਮੈਂ ਇਸ ਰਚਨਾ ਦੇ ਕੁੱਝ ਭਾਗ ਉਸ ਵਿਚ ਸ਼ਾਮਿਲ ਕਰ ਦਿੱਤੇ, ਪਰ ਬਦਕਿਸਮਤੀ ਨਾਲ, ਇਹ ਸੰਕਲਨ ਛਾਪੇ ਦਾ ਰੂਪ ਨਾ ਧਾਰ ਸਕਿਆ ਜਿਸ ਕਰਕੇ ਇਹ ਰਚਨਾ ਅਗਿਆਤ ਹੀ ਰਹੀ।

ਮੈਨੂੰ ਚਿਰ ਪਿੱਛੋਂ ਪਤਾ ਲੱਗਾ ਕਿ ਭਾਸ਼ਾ ਵਿਭਾਗ, ਪੰਜਾਬ ਦੀ ਲਾਇਬ੍ਰੇਰੀ ਦੇ ਖਰੜਾ ਨੰਬਰ 359 ਵਿਚ, ਹੋਰ ਰਚਨਾਵਾਂ ਤੋਂ ਇਲਾਵਾ, 'ਮਸਲੇ ਸੇਖ ਫਰੀਦ ਕੇ' ਦਿੱਤੇ ਹੋਏ ਹਨ, ਜੋ 'ਗੋਸਟਿ' ਨਾਲ ਮੇਲ ਖਾਂਦੇ ਹਨ। ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੇ ਵੀਹ 'ਮਸਲਿਆਂ' ਨੂੰ 1962 ਵਿਚ ਕਿਤਾਬ ਦੇ ਰੂਪ ਵਿਚ ਛਾਪ ਦਿੱਤਾ ਸੀ ਪਰ ਹੈਰਾਨੀ ਦੀ ਗੱਲ ਹੈ ਕਿ ਇਹ ਕਿਤਾਬ ਮੇਰਾ ਧਿਆਨ ਖਿੱਚਣ ਵਿਚ ਅਸਫਲ ਰਹੀ। ਹੁਣ ਇਸ ਕਿਤਾਬ ਦੀ ਖ਼ਾਤਰ, 'ਮਸਲਿਆਂ' ਨੂੰ 'ਗੋਸ਼ਟਾਂ' ਨਾਲ ਮਿਲਾ ਕੇ ਵੇਖਿਆ ਹੈ ਤਾਂ ਪਤਾ ਲੱਗਾ ਹੈ ਕਿ 'ਗੋਸਿਟ' ਵਾਲੀਆਂ ਨੌਂ ਦੀਆਂ ਨੌਂ ਸਾਖੀਆਂ, ਮਸਲਿਆਂ ਵਾਲੀ ਕਿਤਾਬ ਵਿਚ ਮੌਜੂਦ ਹਨ। ਸਪਸ਼ਟ ਹੈ ਕਿ ਇਹ ਦੋਵੇਂ ਹੱਥ-ਲਿਖਤਾਂ ਇੱਕੋ ਸੋਮੇ ਤੋਂ ਨਿਕਲੀਆਂ ਕਿਰਤਾਂ ਹਨ।

ਇਸ ਗੱਲ ਦਾ ਪਤਾ ਲੱਗ ਜਾਣ ਦੇ ਬਾਵਜੂਦ ਕਿ 'ਮਸਲਿਆਂ' ਵਾਲੀ ਰਚਨਾ 'ਗੋਸਿਟ' ਤੋਂ ਕੁੱਝ ਪਹਿਲਾਂ ਦੀ ਲੱਗਦੀ ਹੈ ਤੇ ਦੂਹਾਂ ਵਿਚ ਕੁੱਝ ਸਾਮੱਗਰੀ ਦੀ ਸਾਂਝ ਵੀ ਹੈ, ਮੈਂ 'ਗੋਸਿਟ' ਦੀ ਪੂਰੀ ਰਚਨਾ ਤੀਜੇ ਜ਼ਮੀਮੇ ਵਿਚ ਤੇ 'ਮਸਲਿਆਂ' ਦੀ ਪੂਰੀ ਰਚਨਾ ਚੌਥੇ ਜ਼ਮੀਮੇ ਵਿਚ ਦੇ ਰਿਹਾ ਹਾਂ। ਇਸ ਦਾ ਇਕ ਕਾਰਨ ਤਾਂ ਇਹ ਹੈ ਕਿ ਮੇਰੇ ਭਾਸ਼ਾ-ਵਿਗਿਆਨੀ ਮਿੱਤਰ ਡਾ. ਹਰਕੀਰਤ ਸਿੰਘ ਦੀ ਜ਼ੋਰਦਾਰ ਸਿਫ਼ਾਰਸ਼ ਹੈ ਕਿ ਦੋਵੇਂ ਰਚਨਾਵਾਂ ਸੁਤੰਤਰ ਭਾਸ਼ਾਈ ਇਕਾਈਆਂ ਹਨ, ਇਸ ਲਈ ਦੋਵੇਂ ਵਿਦਵਾਨ ਪਾਠਕਾਂ ਦੇ ਸਾਹਮਣੇ ਹੋਣੀਆਂ ਚਾਹੀਦੀਆਂ ਹਨ, ਦੂਜੇ ਦੂਹਾਂ ਵਿੱਚੋਂ ਇਹ 'ਗੋਸਿਟ' ਵਾਲੀ ਰਚਨਾ ਤਾਰੀਖ਼ਦਾਰ ਹੋਣ ਕਾਰਨ ਇਕ ਨਿਸਚਿਤ ਮੀਲ-ਪੱਥਰ ਹੈ। ਇਹ ਰਚਨਾ, 'ਮਸਲੇ' ਵਾਲੇ ਖਰੜੇ ਤੋਂ ਬਾਅਦ ਦੇ ਕਿਸੇ ਅਜਿਹੇ ਲੇਖਕ ਦੀ ਕਿਰਤ ਪ੍ਰਤੀਤ ਹੁੰਦੀ ਹੈ, ਜਿਸ ਦੇ ਸਾਹਮਣੇ, ਨਕਲ ਲਈ, 'ਮਸਲੇ' ਵਾਲਾ ਪੂਰਾ ਖਰੜਾ ਮੌਜੂਦ ਨਹੀਂ ਸੀ। ਇਸ ਤਰ੍ਹਾਂ, ਇੱਕੋ ਰਚਨਾ ਦੀਆਂ ਨਕਲਾਂ ਵਿਚ ਕੁੱਝ ਵਿੱਥ ਪੈ ਜਾਣ ਕਾਰਨ, ਜਿਹੋ ਜਿਹੇ ਭਾਸ਼ਾਈ ਫ਼ਰਕ ਪੈ ਜਾਂਦੇ ਹਨ, ਇਹ ਜਾਣਨ ਲਈ 'ਗੋਸਿਟ' ਤੇ 'ਮਸਲੇ' ਵਾਲੇ ਦੋਵੇਂ ਰੂਪ ਇਸ ਕਿਤਾਬ ਵਿਚ ਸ਼ਾਮਿਲ ਕਰ ਲਏ ਗਏ ਹਨ।

ਮੇਰੇ 'ਗੋਸਿਟ' ਵਾਲੇ ਖਰੜੇ ਵਿਚ 'ਮਸਲੇ ਸੇਖ ਫਰੀਦ ਕੇ' ਵਾਲੀ ਪਹਿਲੀ ਗੋਸ਼ਟ ਨਹੀਂ ਮਿਲਦੀ, ਬਾਕੀ ਦੀਆਂ ਨੌਂ ਸਾਖੀਆਂ ਤੇ ਉਨ੍ਹਾਂ ਦੀ ਤਰਤੀਬ 'ਮਸਲਿਆਂ' ਵਾਲੀ ਹੈ।



ਜਦੋਂ ਇਹ ਦੋਵੇਂ ਰਚਨਾਵਾਂ ਮੈਂ ਡਾ. ਹਰਕੀਰਤ ਸਿੰਘ ਹੁਰਾਂ ਦੇ ਪਾਠ ਲਈ ਭੇਜੀਆਂ ਤਾਂ ਉਹ ਬੇਹੱਦ

ਖ਼ੁਸ਼ ਹੋਏ। ਉਹ ਮੁਲਤਾਨ ਵੱਲ ਗਹਿ ਚੁੱਕੇ ਹਨ ਤੇ ਉਨ੍ਹਾਂ ਦੀ ਪੀ-ਐਚ.ਡੀ. ਦੀ ਖੋਜ ਦਾ ਵਿਸ਼ਾ ਵੀ ਮੁਲਤਾਨੀ ਭਾਸ਼ਾ ਸੀ। ਉਨ੍ਹਾਂ ਨੇ ਦੁਹਾਂ ਰਚਨਾਵਾਂ ਬਾਰੇ ਜਿਹੜੇ ਨੋਟ ਲਿਖ ਭੇਜੇ ਹਨ, ਉਹ ਬਾਬਾ ਫ਼ਰੀਦ ਜੀ ਦੇ ਦਰਬਾਰ ਵਿਚ ਚਾੜ੍ਹੇ ਗਏ ਫ਼ੁੱਲ ਸਮਝ ਕੇ, ਥਾਓਂ-ਥਾਈਂ ਧੰਨਵਾਦ ਸਹਿਤ ਛਾਪੇ ਜਾ ਰਹੇ ਹਨ। ਪਹਿਲਾਂ ਵੇਖੋ ਉਨ੍ਹਾਂ ਦੀ ਰਾਏ 'ਗੋਸਿਟ' ਬਾਰੇ : 'ਮਸਲੇ ਸੇਖ ਫਰੀਦ ਕੇ' ਵਾਲੇ ਭਾਗ ਬਾਰੇ ਉਨ੍ਹਾਂ ਦੀ ਰਾਏ ਮਸਲਿਆਂ ਦੇ ਆਰੰਭ ਵਿਚ ਦਿੱਤੀ ਗਈ ਹੈ।



### ਡਾ. ਹਰਕੀਰਤ ਸਿੰਘ ਜੀ ਦੀ ਰਾਏ

"...ਇਹ 'ਗੋਸਿਟ' ਕਿਸੇ ਸਹਿਜਧਾਰੀ ਸਿੱਖ ਦੀ ਲਿਖੀ ਹੋਈ ਹੈ। ਸ਼ੁਰੂ ਵਿਚ ਲਿਖਿਆ '੧ਓ ਸਤਿਗੁਰ ਪ੍ਰਸਾਦਿ' ਇਸ ਦਾ ਪ੍ਰਮਾਣ ਹੈ। ਪਹਿਲਾਂ ਮੇਰਾ ਖ਼ਿਆਲ ਸੀ ਕਿ 'ਗੋਸਿਟ' ਤੇ 'ਮਸਲੇ' ਦੋਵੇਂ ਕਿਸੇ ਇੱਕੋ ਲੇਖਕ ਦੀਆਂ ਰਚਨਾਵਾਂ ਹਨ—ਗੋਸਿਟ ਦਾ ਗਹੁ ਨਾਲ ਅਧਿਐਨ ਕਰਨ ਪਿੱਛੋਂ ਸਪਸ਼ਟ ਹੋਇਆ ਕਿ ਇਹ ਲਿਖਤ ਕਿਸੇ ਹੋਰ ਲੇਖਕ ਦੀ ਰਚਨਾ ਹੈ ਅਤੇ ਕੁੱਝ ਚਿਰ ਪਿੱਛੋਂ ਦੀ ਹੈ।

'ਗੋਸਟਿ' ਦੀ ਮੂਲ ਭਾਸ਼ਾ ਮੁਲਤਾਨੀ ਹੈ, ਪਰ ਇਸ ਵਿਚ ਪੂਰਬੀ ਪੰਜਾਬੀ ਦਾ ਰਲਾ ਕਾਫ਼ੀ ਹੈ। ਅਸੀਂ ਪਹਿਲਾਂ ਇਸ ਦੇ ਮੁਲਤਾਨੀ ਵਾਲੇ ਅੰਸ਼ ਵੇਖਦੇ ਹਾਂ :

**ਆਹਾ** (ਸੀ), **ਲਮੇ ਦੀ ਵਲਾਇਤਿ** (ਦੱਖਣ ਦੇਸ), **ਥੀਆ** (ਹੋਇਆ), **ਕਪਹੁ** (ਵੱਢੋ) ਮਿਲਿ **ਗੈਆਸੁ**, ਖੁਦਾਇ **ਕਰੇਸੀ**—ਇਹ ਸਾਰੇ ਮੁਲਤਾਨੀ ਦੇ ਸ਼ਬਦ ਹਨ। ਅੱਗੇ ਹੋਰ ਬਥੇਰੇ ਸ਼ਬਦ ਮਿਲਦੇ ਹਨ, ਜਿਵੇਂ **ਹਿਕ** (ਇਕ), **ਮੈਡੇ** (ਮੇਰੇ), **ਉਥਾਊ** (ਓਥੋਂ), ਪੰਜਾਲੀ **ਘੱਤੀ** (ਪਾਈ), **ਕਰੇਹਾ**, **ਅੰਗਲ** (ਉਂਗਲ), **ਵਲਿ** (ਫੇਰ), — **ਜੂਆਰਿ** (ਚਰ੍ਹੀ), **ਵੰਞ** (ਜਾਹ)।

ਮੁਲਤਾਨੀ ਵਾਲੀ ਮੁਹਾਵਰੇਦਾਰ ਵਾਕ-ਬਣਤਰ ਵੀ ਆਮ ਹੈ :

ਤਦਾ ਸੇਖੁ ਫਰੀਦੁ ਹਰੜੁ ਜਟੁ ਆਹਾ;
ਭੁਹੁ ਜਿ ਆਹਾ ਸੋ ਫੂਕ ਸਟਿਆ ਆਹਾ;
ਤਬ ਉਨਿ ਕੁਭਾਰ ਵਡਾ ਕਚਕੋਲ ਡਿਤੋਸੁ;
ਤੈ ਕੂ ਏਹੁ ਜੀਵਣ ਕੀਕੂ ਡੇਦਾ ਹੈ;
ਤਬ ਸੇਖੁ ਫਰੀਦੁ ਉਜਾੜਿ ਵਿਚਿ ਲਗਾ ਰਹਣ, ਆਦਿ

ਵੇਖਣ ਵਿਚ ਇਹ ਵਾਕ ਪੰਜਾਬੀ ਨਾਲ ਮਿਲਦੇ-ਜੁਲਦੇ ਜਾਪਦੇ ਹਨ, ਪਰ ਨੀਝ ਨਾਲ ਜਾਚਿਆਂ ਪੰਜਾਬੀ ਨਾਲੋਂ ਫ਼ਰਕ ਦਿੱਸਣ ਲੱਗ ਪੈਂਦਾ ਹੈ।

ਵਿਆਕਰਨ ਵੀ, ਬਹੁਤ ਹਾਲਤਾਂ ਵਿਚ, ਮੁਲਤਾਨੀ ਹੈ, ਜਿਵੇਂ

ਭਵਿੱਖ ਦੀ ਕਿਰਿਆ ਮੁਲਤਾਨੀ ਵਾਲੀ ਹੈ :

... 'ਤਿਨਾ ਦਾ ਕੇ ਹਵਾਲੁ ਥੀਸੀ' ਵਿਚ ('ਕੀ' ਦੀ ਥਾਂ 'ਕੇ' ਪੱਕਾ ਮੁਲਤਾਨੀ ਹੈ) ... ਖੁਦਾਇ ਤੇਰਾ ਭਲਾ ਕਰੇਸੀ ... ਏਥੇ 'ਤੇਰਾ' ਮੁਲਤਾਨੀ ਨਹੀਂ) ਪਰ ਕਿਰਿਆ-ਰੂਪ ਮੁਲਤਾਨੀ ਵਾਲੇ ਹਨ :

...ਹੰਉ ਤਉ ਕੂ **ਸਮਝਾਈ**;
... ਮੈਨੂ ਸੰਤੋਖੁ ਨਾਹੀ **ਆਵਦਾ**;
ਤਬ ਅੰਦੂ ਹਥੋ ਛੋਡਿ **ਦਿਤੀਅਸੁ**; ਵਡਾ ਹੈਫੁ ਕਰੇਦਾ।

ਹੁਣ ਜ਼ਰਾ ਪੰਜਾਬੀ ਦੇ ਰਲੇ ਵਾਲੇ ਰੂਪ ਵੇਖੀਏ। ਇਸ ਲਿਖਤ ਵਿਚ 'ਕੂ' ਦੀ ਵਰਤੋਂ ਆਮ ਮਿਲਦੀ ਹੈ, ਜਦ ਕਿ ਮੁਲਤਾਨੀ ਵਾਲਾ ਸਹੀ ਰੂਪ 'ਕੂੰ' (ਪੁਰਾਣਾ ਰੂਪ 'ਕੂ') ਹੈ। ਕਿਤੇ-ਕਿਤੇ ਪੂਰਬੀ ਪੰਜਾਬੀ ਵਾਲਾ ਭਵਿੱਖ ਦਾ ਰੂਪ ਵੀ ਮਿਲਦਾ ਹੈ, ਜਿਵੇਂ

ਖਾਵਾਹਿਗੇ। 'ਹੋਸੀਗਾ' ਵਿਚ ਮੁਲਤਾਨੀ ਤੇ ਪੰਜਾਬੀ ਦੋਵੇਂ ਰੂਪ ਰਲਾ ਕੇ ਵਰਤੇ ਹਨ ਜੋ ਬਨਾਵਟੀ ਭਾਸ਼ਾ ਹੈ।

ਗੁਰਬਾਣੀ ਵਾਲੀ ਭਾਸ਼ਾ ਦੇ ਬੜੇ ਅੰਸ਼ ਇਸ ਰਚਨਾ ਵਿਚ ਮਿਲਦੇ ਹਨ, ਜਿਵੇਂ : /ਸ਼/, /ਜ਼/, /ਫ਼/ ਆਦਿ ਦੀ ਵਰਤੋਂ ਕਿਤੇ ਨਹੀਂ ਮਿਲਦੀ। ਗੁਰਬਾਣੀ ਦੀ ਭਾਸ਼ਾ ਵਾਂਗ ਏਥੇ ਨਾਸਿਕਤਾ ਬਹੁਤ ਘੱਟ ਹੈ :



ਮੈਡਾ/ਮੈਡੇ, ਮਾਉ (ਮਾਂ), ਨੂ, ਤਾ (ਤਾਂ), ਛਿਆ (ਛਿਆਂ), ਆਦਿ ਸ਼ਬਦਾਂ ਦੇ ਅੰਤ ਵਿਚ ਹਰਸ੍ਵ ਸੁਰ (ਸਿਹਾਰੀ, ਔਂਕੜ) ਆਮ ਆਉਂਦੇ ਹਨ : ਸੇਖੁ, ਫਰੀਦੁ, ਜਟੁ, ਉਦਮੁ, ਥੀਆਸੁ, ਵਲਾਇਤੁ, ਵਤਨੁ, ਹੁਕਮੁ, ਅਤੇ ਵਲਾਇਤਿ, ਘਰਿ, ਉਠਿ, ਬਾਹਰਿ, ਪੰਜਿ, ਦੂਰਿ, ਨਾਲਿ, ਆਦਿ।

ਇੰਞ ਇਹ ਰਚਨਾ ਮੂਲ ਰੂਪ ਵਿਚ ਮੁਲਤਾਨੀ ਭਾਸ਼ਾ ਵਿਚ ਹੈ, ਪਰ ਇਸ ਦੀ ਭਾਸ਼ਾ *ਮਸਲੇ ਸੇਖ ਫਰੀਦ*

ਵਾਲੀ ਮੁਲਤਾਨੀ ਨਹੀਂ; ਪੰਜਾਬੀ ਦਾ ਰਲਾ ਬਹੁਤ ਹੈ। ਪਰ ਸ਼ੁਕਰ ਹੈ ਕਿ ਇਹ ਰਚਨਾ ਲਿਖਤੀ ਰੂਪ ਵਿਚ ਸਾਡੇ ਪਾਸ ਪਹੁੰਚ ਗਈ ਹੈ।



ਹੁਣ ਦਿੱਤਾ ਜਾ ਰਿਹਾ ਹੈ ਜਿਉਂ ਦਾ ਤਿਉਂ ਮਤਨ 'ਗੋਸਿਟ ਸੇਖ ਫਰੀਦ ਕੀ' ਦਾ ਮੇਰੀ ਨਿਜੀ ਲਾਇਬ੍ਰੇਰੀ ਦੇ ਖਰੜਾ ਨੰਬਰ 147 ਵਿੱਚੋਂ:

**ੴ ਸਤਿਗੁਰ ਪ੍ਰਸਾਦਿ॥**

ਗੋਸਿਟ ਸੇਖ ਫਰੀਦ ਕੀ ਲਿਖੀ ਜੁ ਪੜੇ ਸੁਣੇ ਸੋ ਨਿਹਾਲੁ ਹੋਵੈਗਾ॥ ਹੁਕਮੁ ਹੈ ਪਰਵਰਦਗਾਰ ਕਾ॥ ਧਿਆਨੁ ਕਰਿ ਕੈ ਪੜਣੀ ਸੁਨਣੀ ਦੋਜਕ ਦੀ ਭਾਹਿ ਨੇੜੇ ਨਾ ਆਵੈਗੀ॥ ਜੋ ਕੋਈ ਸੇਖ ਫਰੀਦ ਦਾ ਨਾਉ ਲੈਗਾ ਸੋ ਭਿਸਤ ਅਤੇ ਸਬਾਬ ਲਾਇਕ ਥੀਸੀ॥

ਤਦਾ ਸੇਖੁ ਫਰੀਦੁ ਹਰੜੁ ਜਟੁ ਆਹਾ॥ ਅਤੇ ਲਮੇ ਦੀ ਵਲਾਇਤਿ ਰਹਦਾ ਆਹਾ॥ ਵਤਨੁ ਸੇਖ ਦਾ ਉੱਚ ਆਹਾ॥ ਹੁਕਮੁ ਸਚੇ ਸਾਹਿਬ ਦਾ ਥੀਆ ਸੇਖੁ ਫਰੀਦ ਦੇ ਘਰਿ ਇਕੁ ਭੀ ਫਾਕਾ ਦੂਜਾ ਭੀ ਫਾਕਾ ਤ੍ਰੀਜਾ ਭੀ ਫਾਕਾ ਚਉਥਾ ਭੀ ਫਾਕਾ ਪੰਜਵਾ ਭੀ ਫਾਕਾ ਛਿਵਾ ਭੀ ਫਾਕਾ ਸਤਵਾ ਭੀ ਫਾਕਾ ਥੀਆਸੁ॥ ਤਬ ਸੇਖ ਦੀ ਮਾਉ ਆਖਿਆ ਜਿ ਬੇਟਾ ਰਬੁ ਕੁਛੁ ਕਰੇਸੀ ਤੂ ਉਠਿ ਕੈ ਉਦਮੁ ਕਰਿ॥ ਤਬ ਮਾਉ ਦੇ ਅਲਾਏ ਫਰੀਦੁ ਉਠੀ ਖੜਾ ਥੀਆ॥ ਜਾਂ ਬਾਹਰਿ ਆਇਆ ਤਾ ਇਕ ਪੰਜਿ ਛਿਅ ਲੰਗੋਟੀਏ ਯਾਰ ਮਿਲਿ ਗੈਆਸੁ॥ ਤਬ ਉਨਾ ਆਖਿਆ ਜਿ ਸੇਖੁ ਫਰੀਦੁ ਭੁਖ ਨਾਲਿ ਆਜਜੁ ਥੀਏ ਆਹੇ ਕਿਝੁ ਕੀਚੇ॥ ਤਬ ਫਰੀਦ ਆਖਿਆ ਜਿ ਕਿਛੁ ਤੁਸਾਡੀ ਰਜਾਇ ਹੋ ਸੋ ਕਰਹੁ ਮੈ ਤੁਸਾਡੇ ਨਾਲਿ ਆਹਾ॥ ਤਬ ਫਰੀਦੁ ਮੁੜਿ ਕਰਿ ਘਰਿ ਆਇਆ॥ ਆਇ ਕਰਿ ਬੀਬੀ ਨੂ ਆਖਿਆਸੁ ਜਿ ਬੀਬੀ ਖਾਤਰਿ ਜਮਾ ਕਰਹੁ ਕਿਝੁ ਖੁਦਾਇ ਕਰੇਸੀ॥ ਤਬ ਸੇਖ ਫਰੀਦੁ ਬੀਬੀ ਕੂ ਦਿਲਾਸਾ ਦੇ ਕਰਿ ਉਨਾ ਯਾਰਾ ਦੀ ਉਡੀਕ ਬੈਠਾ ਰਹਿਆ।॥ ਤਬ ਹੁਕਮੁ ਖੁਦਾਇ ਦਾ ਹੋਆ ਪੰਜਿ ਚੋਰ ਸੇਖ ਫਰੀਦ ਨੂ ਆਇ ਮਿਲੈ ਜਿ ਚਲੁ ਫਰੀਦਾ ਕੁਝੁ ਖਾਵਣ ਦਾ ਉਦਮੁ ਕਰੀਹੇ॥ ਤਬ ਚਲੇ ਇਕਠੇ ਹੋਇ ਕਰਿ॥ ਤਬ ਖੁਦਾਇ ਦੇ ਹੁਕਮ ਨਾਲਿ ਜਾਇ ਖੇਤ੍ਰਿ ਖੜੇ ਹੋਏ॥ ਤਬ ਜੋ ਦਿਨਿ ਹੇਰਿ ਗੈਆ ਆਹਾ ਤਿਨਿ ਕਹਿਆ ਜਿ ਯਾਰਹੁ ਏਹੋ ਖੇਤ੍ਰ ਏਹਾ ਜਾਇਹੈ॥ ਕਹੀ ਕੁਝੁ ਕਪਣਾ ਹੈ ਸੋ ਕਪਹੁ॥ ਤਬ ਓਹ ਕਪਣ ਲਗੇ॥ ਜਾ ਛਿਆ ਹੀ ਭਰੀਆ ਬਧੀਆ ਬਨਿ ਕੈ ਤਯਾਰੁ ਕੀਤੀਆ॥ ਤਾ ਹਿਕੁ ਵਿਚਿ ਕਰਗੁ ਬਲਦ ਦਾ ਆਹਾ॥ ਤਾ ਕਰਗੁ ਇਨਾ ਦੀਆ ਭਰੀਆ ਵਲੋ ਦੇਖਿ ਕੈ ਟਹ ਟਹ ਹਸਿਆ॥ ਜਾ ਉਹੁ ਕਰਗੁ ਹਸਿਆ ਤਬ ਛਿਏ ਜਣੇ ਭਰੀਆ ਛੋਡਿ ਕੇ ਨਸਿ ਗਏ॥ ਜਾ ਖੇਤ੍ਰਹੁ ਦੂਰਿ ਗਏ॥ ਤਬ ਸੇਖ ਫਰੀਦ ਦੇ ਜੀਇ ਆਈ॥ ਜਿ ਇਨਾ ਦੇ ਘਰਿ ਕਿਛੁ ਹੋਸੀਗਾ ਖਾਵਣ ਕੂੰ ਏਹ ਖਾਵਾਹਿਗੇ॥ ਪਰੁ ਮੇਰੇ ਘਰਿ ਸਤਿਵਾ ਲੰਘਣੁ ਹੈ॥ ਮੈਨੂ ਭਾਵੈ ਕਰਗੁ ਮਾਰੇ ਭਾਵੇ ਛੋਡੇ ਭਾਵੇ ਸੋ ਹੋਵੈ॥ ਪਰੁ ਮੈ ਆਪਣੀ ਭਰੀ ਨਾ ਛੋੜਾਗਾ॥ ਮੇਰੇ ਆਦਮੀ ਭੁਖੇ ਹੈਨਿ॥ ਤਬ ਹੁਕਮੁ ਖੁਦਾਇ ਦੇ ਨਾਲਿ ਉਸਿ ਕਰੰਗ ਪਾਸਿ ਆਇਆ॥ ਭਰੀ ਆਪਣੀ ਜਾਇ ਉਠਾਵਣ ਲਗਾ॥ ਤਬ ਫੇਰ ਕਰੰਗੁ ਟਹ ਟਹ ਹਸਿਆ॥ ਤਬ ਸੇਖੁ ਫਰੀਦੁ ਡਰਿਓ ਨਾਹੀ॥ ਤਬ ਫਰੀਦ ਦੇ ਦਿਲ ਵਿਚਿ ਵੀਚਾਰੁ ਆਇਆ॥ ਜਿ ਭਾਈ ਅਜੁ ਤੀਕੁ ਕੋਈ ਕਰੰਗੁ ਹਸਿਆ ਨਾਹੀ॥ ਅਤੈ ਏਹੁ ਜੋ ਹਸਿਆ ਹੈ ਸੋ ਬੋਲੇਗਾ ਭੀ॥ ਪਰੁ ਇਸਿ ਕਰੰਗ ਨੁ ਦਿਖਾ ਮੈ ਪੁਛਾ॥ ਦਿਖਾ ਕਿ ਆਖਸੀ॥ ਤਬ ਸੇਖ ਫਰੀਦ ਕਰੰਗ ਨੁ ਬੁਲਾਇਆ॥ ਜਿ ਭਾਈ ਤੂ ਕਓਣੁ ਹੈ ਅਤੈ ਕਿਉ ਹਸਦਾ ਹੈ॥ ਤਬ ਕਰੰਗੁ ਬੋਲਿਆ॥ ਜੋ ਭਾਈ ਤੂ ਮੇਰੀ ਇਕ ਬਾਤ ਸੁਣਿ॥ ਮੈ ਅਗਲੇ ਜਨਮਿ ਸਉਦਾਗਰੁ ਆਹਾ॥ ਉਚਾ ਜੋੜਾ ਮੇਰੇ ਗਲਿ ਆਹਾ॥ ਉਚਾ ਭੋਛਨੁ ਮੇਰੇ ਉਤੇ ਆਹਾ॥ ਮੈ ਚਲਿਆ ਜਾਦਾ ਆਹਾ ਆਪਣੇ ਕੰਮਿ॥ ਤਬ ਅਗੇ ਹਿਕੁ ਕਣਕ ਦਾ ਖੇਤ੍ਰ ਆਏ॥ ਵਿਚ ਦੋ ਡੰਡੀ ਦੇ ਰਾਹਿ ਚਲਿਆ ਜਾਦਾ ਸੀ॥ ਇਕੁ ਸਿਟਾ ਕਿਸੇ ਦੀ ਖੇਤ੍ਰੀ ਦਾ ਮੇਰੀ ਕੰਉਸ ਨਾਲਿ ਲਗਿ ਆਇਆ॥ ਜਾ ਖੇਤ੍ਰ ਲੰਘਿ ਮੁਕਾ ਤਾ ਅਗੋ ਮੈਦਾਨੁ ਆਇਆ॥ ਤਬ ਮੈਦਾਨ ਵਿਚਿ ਭੀ ਮੈ ਉਹੁ ਸਿਟਾ ਡਿਠੋ ਨਾਹੀ॥ ਅਤੈ ਉਸ ਖੇਤ੍ਰ ਦੀ ਸੀਵ ਭੀ ਜਾਤੀਆ ਨਾਹੀ ਜਿਥੇ ਕਣਕ ਰਾਧੀ ਆਹੀ॥ ਏਹੁ ਸਿਟਾ ਕੰਉਸ ਨਾਲਿ ਹਿਕੁ ਅੜਿ ਆਇਆ॥ ਜਾ ਮੈ ਕੰਉਸ ਉਤਾਰਣ ਲਗਾ ਤਬ ਦੇਖਾ ਤਾ ਕੰਉਸ ਨਾਲਿ ਸਿਟਾ ਹੈ॥ ਤਬ ਮੈਡੇ ਦਿਲਿ ਵਿਚਿ ਭਓ ਪੈ ਗੈਆਸੁ॥ ਜਿ ਏ ਖੁਦਾਇਆ



ਏਹੁ ਸਿਟਾ ਕਿਸੇ ਦੀ ਖੇਤ੍ਰੀ ਦਾ ਆਇਆ ਹੈ॥ ਪਰੁ ਕੋ ਥੀਵੈ ਮੈਨੂ ਏਹੁ ਮਾਲੂਮੁ ਨਾਹੀ ਜਿ ਕੈਦੀ ਰਾਹਕੀ ਦਾ ਸਿਟਾ ਆਇਆ ਹੈ॥ ਜੁ ਇਸੁ ਸਿਟੇ ਦੇ ਤਾਈ ਉਥਾਊ ਪਾਇ ਆਵਾ ਆਹਿ॥ ਜੇ ਖੇਤ੍ਰ ਜਾਣਾ ਆਹਿ ਇਹੁ ਸੁਖਨੁ ਮੈ ਜਾਤੋਂ ਨਾਹੀ॥ ਇਤੁ ਕਰਿ ਕਰਿ ਮੈ ਓਹੁ ਸਿਟਾ ਹਥਾ ਨਾਲਿ ਮਲੋਇ ਕਰਿ ਖਾਇ ਲੀਤਾ॥ ਭੁਹੁ ਜਿ ਆਹਾ ਸੋ ਫੂਕ ਸਟਿਆ ਆਹਾ॥ ਸੋ ਹੁਕਮੁ ਸਚੇ ਸਾਹਿਬ ਦਾ ਹੋਇਆ॥ ਜੁ ਇਸੁ ਸਿਟੇ ਦੀ ਇਵਜ ਇਸ ਸਿਟੇ ਦੇ ਖਸਮ ਦਾ ਬਲਦੁ ਕਰਹੁ॥ ਜਿ ਇਨਾ ਦਾਨਿਆ ਪਰਾਇਆ ਦਾ ਹਿਸਾਬੁ ਦੇਵੇ॥ ਤਾ ਤਾ ਤ੍ਰੋੜੀ ਹੁਕਮੁ ਸਚੇ ਸਾਹਿਬ ਦਾ ਥੀਆ ਫਰੇਸਤਿਆ ਨੂ ਹੋਇਆ ਮੈਡਾ ਉਰਵਾਹੁ ਕਬਜੁ ਕੀਤੋ ਨੇ॥ ਕਾਲੇ ਬਲਦ ਦੇ ਕਲਬੂਤ ਵਿਚਿ ਵਾੜਿਓ ਨੈ॥ ਉਸ ਬਲਦ ਦੇ ਕਲਬੂਤਿ ਵੜਿਆ ਹੋਇਆ ਮੁਦਤ ਸਿਰਿ ਜੰਮਿਆ ਮਾਉ ਦਾ ਮੰਮਾ ਚੁੰਘਣ ਲਗਾ॥ ਤਾ ਮੁਦਤ ਸਿਰਿ ਵਡਾ ਹੋਇਆਸੁ॥ ਤਬ ਉਨਿ ਖਸਮ ਮੇਰੇ ਗਲਿ ਪੰਜਾਲੀ ਘਤੀ ਹਲਿ ਜੁਤਾ॥ ਸੋ ਹਲਿ ਵਹਿਦਿਆ ਵਹਿਦਿਆ ਬਹੁਤੁ ਮੁਦਤ ਤੋੜੀ ਹਲਿ ਵੁੜਾ॥ ਤਬ ਉਸਿ ਖਸਮ ਮੇਰੇ ਗਲੋ ਪੰਜਾਲੀ ਤਾ ਹੀ ਲਾਹੀ ਜਾ ਮੈਡਾ ਦਮੁ ਵਿਚਹੁ ਨਿਕਲਿ ਗਇਆਸੁ॥ ਤਬ ਹੁਕਮੁ ਖੁਦਾਇ ਦਾ ਹੋਇਆ ਜਿ ਏਹੁ ਦਾਨਿਆ ਪਰਾਇਆ ਦਾ ਹਿਸਾਬੁ ਭਰਿ ਮੁਕਾ ਹੈਂ॥ ਤਬ ਫਰੇਸਤਿਆ ਅਗੋ ਅਰਜੁ ਕੀਤਾ॥ ਜਿ ਜੀ ਯਾ ਪਰਵਰਦਗਾਰ ਦਾਨਿਆ ਦਾ ਹਿਸਾਬੁ ਏਹੁ ਬੰਦਾ ਭਰਿ ਮੁਕਾ ਹੈ॥ ਜੀ ਪਰੁ ਦਾਨਿਆ ਦਾ ਜਿ ਭੁਹੁ ਆਹਾ ਤਿਸ ਭੁਹ ਦਾ ਹਿਸਾਬੁ ਇਸੁ ਬੰਦੇ ਕਨੇ ਰਹਦਾ ਹੈ॥ ਤਬ ਹੁਕਮ ਸਚੇ ਸਹਿਬ ਦਾ ਥੀਆ ਜਿ ਇਸੁ ਭੁਹ ਦੇ ਹਿਸਾਬਿ ਕੂੰ ਇਸੁ ਦਾ ਕਰੰਗੁ ਖੇਤ੍ਰ ਵਿਚਿ ਟੰਗਿ ਰਖਹੁ ਇਸੁ ਖਸਮ ਦੀ ਖੇਤ੍ਰੀ ਰਖੇ॥ ਤਬ ਹੁਕਮੁ ਸਚੇ ਸਾਹਿਬ ਦੇ ਨਾਲਿ ਮੈਡਾ ਕਰੰਗੁ ਸੂਲੀ ਚਾੜਿਆ॥ ਏਹ ਖੇਤ੍ਰੀ ਖਸਮ ਦੀ ਰਖਦਾ ਆਹਾ॥ ਏ ਖੁਦਾਇ ਦੇ ਬੰਦੇ ਮੈ ਇਤੁ ਹਸਦਾ ਹਾ॥ ਜਿ ਇਕਸਿ ਸਿਟੇ ਪੈਰਾ ਦੇ ਨਾਲਿ ਅਜਾਣ ਭੁਲਾਵੇ ਆਏ ਕੂ ਏਹ ਸਜਾਇ ਮੈ ਕੂ ਮਿਲੀ ਵਿਖਾ ਜੋ ਜਾਣਿ ਕਰਿ ਭਰੀਆ ਬਨਦੇ ਹੈਨਿ ਤਿਨਾ ਦਾ ਕੇ ਹਵਾਲੁ ਥੀਸੀ॥ ਤਬ ਸੇਖ ਫਰੀਦ ਦੇ ਹਥੋ ਦਾਤਰੀ ਝੜਿ ਪਈ॥ ਭਰੀ ਉਥਾਊ ਛੋੜੀ ਹਾਇ ਹਾਇ ਕਰੇਦੋ ਉਥੋ ਚਲਿਆ॥ ਸਾਈ ਦੇ ਭੈ ਵਿਚਿ ਆਇ ਗੈਆ॥ ਓਦੂ ਵਲੋ ਉਜਾੜਿ ਜਾਇ ਰਹਿਆ॥ ਪਹਿਲੀ ਨਸੀਹਤਿ ਸੇਖ ਫਰੀਦ ਨੂ ਇਥਾਊ ਆਈ॥੧॥ ਬੋਲਹੁ ਵਾਹਗੁਰੂ ਧਨੁ ਗੁਰੂ ਸਤਿਗੁਰੂ ਗੁਰੂ ਗੁਰੂ ਗੁਰੂ ਸਤਿਗੁਰੂ ਰਾਮ ਰਾਮ ਰਾਮ ਰਾਮ॥



## ਅਬ ਦੂਸਰੀ ਕਥਾ ਚਲੀ

ਤਬ ਸੇਖੁ ਫਰੀਦੁ ਉਜਾੜਿ ਵਿਚਿ ਲਗਾ ਰਹਣ॥ ਤਬ ਭੁਖ ਆਜਜੁ ਕੀਤਾ॥ ਬੈਠਿ ਨਾ ਰਹਿ ਸੰਘੀ॥ ਤਬ ਇਕਿ ਦਿਨਿ ਇਕਤਿ ਨਗਰਿ ਜਾਇ ਵੜਿਆ॥ ਤਬ ਇਕਸੁ ਕੁ ਭਾਰ ਕੇ ਦੁਕਾਨਿ ਜਾਇ ਸੁਆਲੁ ਕੀਤਸੁ॥ ਜਿ ਬਾਬਾ ਇਕ ਮੇਰੇ ਤਾਈ ਬਠਲੁ ਦੇਹਿ॥ ਜੋ ਮੈ ਟੁਕੜੇ ਮੰਗਿ ਖਾਵਾ ਤੈ ਕੂ ਸਬਾਬੁ ਥੀਸੀ॥ ਤਬ ਉਨਿ ਕੁ ਭਾਰ ਵਡਾ ਕਾਸਾ ਸੇਰਾ ਦਸਾ ਬਾਰਹ ਦਾ ਕਚਕੋਲੁ ਡਿਤੋਸੁ॥ ਤਬ ਸੇਖੁ ਫਰੀਦੁ ਖੁਸੀ ਥੀਆਸੁ॥ ਤਬ ਇਕਤਿ ਜਾਹਗਾ ਸਥਰੁ ਧੂਆ ਘਤਿ ਬੈਠਾ॥ ਸੰਝ ਸਬਾਹ ਟੁਕੜੇ ਮੰਗਿ ਖਾਵੈ॥ ਮਿਹਰਵਾਨੁ ਲੋਕ ਆਹਾ॥ ਕਾਸਾ ਸੇਰਾ ਦਸਾ ਬਾਰਹਾ ਦਾ ਡੰਗਦਾ ਡੰਗੁ ਭਰਿ ਕਢੇ॥ ਤਬ ਕੁਦਰਤਿ ਸਚੇ ਸਾਹਿਬ ਦੀ ਨਾਲਿ ਇਕਤੁ ਦਿਨਿ ਜਿਸ ਦੇਨ ਜੀ ਕਿ ਸੇਖੁ ਫਰੀਦੁ ਸਥਰੁ ਧੂਆ ਪਾਇ ਬੈਠਾ ਆਹਾ॥ ਉਥੇ ਇਕੁ ਘਰੁ ਹਮਸਾਇਆ ਦਾ ਆਹਾ॥ ਉਸ ਦੀ ਅਉਰਤ ਆਖਿਆ ਜਿ ਦਰਵੇਸ ਖੁਦਾਇ ਦੇ ਜੇਡਾ ਤੇਰਾ ਕਾਸਾ ਹੈ ਏਤੜੋ ਹੀ ਹਰਿ ਰੋਜ ਦਾ ਹਰਿ ਰੋਜੁ ਸੰਝ ਸਬਾਹ ਭਰਿਆ ਖਾਦਾ ਹੈ॥ ਤਬ ਸੇਖ ਫਰੀਦ ਆਖਿਆ॥ ਜਿਹਾ ਅੰਮਾ ਮੇਰੀ ਮਾਈ ਨੇ ਕਜਨਿ ਮੈ ਸੰਝ ਸਬਾਹ ਇਤੜਾ ਹੀ ਖਾਦਾ ਹਾ॥ ਏਹੁ ਕਚਕੋਲੁ ਟੁਕੜਿਆ ਦਾ ਭਰਿਆ ਹੋਇਆ ਖਾਦਾ ਹਾ॥ ਤਬ ਉਨਿ ਅਉਰਤਿ ਆਖਿਆ ਜਿ ਤੂ ਦਰਵੇਸੁ ਨਾ ਹੋਇਉ॥ ਤੂ ਪਿਟੋੜੀ ਹੋਇਉ॥ ਇਤੜਾ ਜੋ ਤੇਰੇ ਅੰਦਰਿ ਅੰਨੁ ਪਓਦਾ ਹੈ ਤਾ ਤੈ ਕੂ ਏਹੁ ਜੀਵਣ ਕੀਕੂ ਡੇਦਾ ਹੈ॥ ਬਹੁਤੁ ਅੰਨੁ ਖਾਧਿਆ ਤਾ ਅੰਨ ਦਾ ਅਮਲੁ ਚੜਿਆ ਨੀਦ ਆਈ ਪੈ ਸੁਤਾ॥ ਸਾਹਿਬੁ ਵਿਸਰਿ ਗੈਆ॥ ਏ ਦਰਵੇਸਾ ਦਯ ਦਿਆ ਸਵਾਰਿਆ ਤੂ ਜਿ ਦਹ ਬਾਰਹ ਸੇਰ ਅੰਨੁ ਖਾਦਾ ਹੈ ਸੋ ਵਡਾ ਹੈਫੂ ਕਰੇਦਾ ਹੈ॥ ਤੂ ਬੇਸਬੂਰੁ ਹੈ ਟੁਕੜਿਆ ਦਾ ਯਾਰੁ ਹੈ ਤੂੰ ਖੁਦਾਇ ਦਾ ਯਾਰ ਨਾਹੀ ਤਬ ਸੇਖ ਫਰੀਦ ਆਖਿਆ ਜਿ ਏ ਮਾਈ ਨੇਕ ਜਨਿ ਤੈ ਤਾ ਭਲਾ ਕਹਿਆ



ਪਰੁ ਇਸੁ ਕਾਸੇ ਭਰਿਆ ਬਗੈਰਿ ਮੈਨੂ ਸੰਤੋਖੁ ਨਾਹੀ ਆਵਦਾ॥ ਤਬ ਉਨਿ ਅਉਰਤ ਆਖਿਆ ਜੇ ਪਿਸੇ ਤੇਰਾ ਇਸਿ ਕਾਸੇ ਭਰੇ ਬਗੈਰਿ ਸੰਤੋਖੁ ਨਾਹੀ ਆਵਦਾ ਤਾ ਤੂ ਓਰੇ ਆਉ॥ ਹੰਉ ਤਉ ਕੂ ਸਮਝਾਈ॥ ਤਬ ਸੇਖ ਫਰੀਦ ਆਖਿਆ ਜਿ ਏ ਮਾਈ ਮਿਹਰਵਾਨਿ ਖੁਦਾਇ ਤੇਰਾ ਭਲਾ ਕਰੇਸੀ ਜਿ ਕਿਛੁ ਮੈ ਕੂ ਸਮਝਾਏ॥ ਤਬ ਹੁਕਮੁ ਸਚੇ ਸਾਹਿਬ ਦਾ ਥੀਆ ਉਨਿ ਅਉਰਤਿ ਆਖਿਆ ਜਿ ਏਹੁ ਕਾਸਾ ਘਿਨਿਆਉ ਮੈਡੇ ਕੋਲਿ॥ ਤਬ ਸੇਖ ਫਰੀਦ ਕਾਸਾ ਉਸ ਦੇ ਅਗੈ ਲੈ ਜਾਇ ਰਖਿਆ॥ ਤਬ ਉਨਿ ਲੈ ਕਰਿ ਕਾਸਾ ਡਿਠਾ॥ ਵੇਖਿ ਕਰਿ ਕਾਸੇ ਵਲੋ ਸਿਰੁ ਫੇਰਿਆ॥ ਤਬ ਉਨਿ ਅਉਰਤਿ ਵਲਿ ਕਾਂਢਿਆ॥ ਜਿ ਸੇਖ ਫਰੀਦ ਤੂ ਏਹੁ ਕਾਸਾ ਊਣੇ ਰਖਾਵਹਿ ਤਾ ਊਣੇਰੇ ਰਹਿ ਨਾ ਸਕਹਿ॥ ਅਖੇ ਮਾਈ ਸਲਾਮਤਿ ਊਣੇਰੇ ਰਹਿ ਨਾਹੀ ਸਕਦਾ॥ ਤਬ ਉਨਿ ਅਉਰਤਿ ਆਖਿਆ ਜਿ ਇਹ ਹਿਕਮਤਿ ਕਰਿ ਜਿ ਹਿਕ ਹਿਕ ਅੰਗਲਿ ਦਾਇਮ ਦਾ ਦਾਇਮੁ ਕਟਿ॥ ਜਿ ਏਹੁ ਕਾਸਾ ਆਪਣਾ ਭਰੇ ਦਾ ਭਰਿਆ ਹੋਸੀ ਅਤੈ ਸੰਤੋਖੁ ਭੀ ਰਹਸੀ॥ ਤਬ ਸੇਖੁ ਫਰੀਦੁ ਇਕ ਇਕ ਅੰਗਲ ਦਾਇਮ ਦਾ ਦਾਇਮੁ ਕਟੇ॥ ਤਾ ਕਟੇਦਿਆ ਕਟੇਦਿਆ ਪਾਉ ਕੁ ਦਾ ਮਿਕਦਾਰੁ ਆਣਿ ਰਖਿਆਸੁ॥ ਸੰਤੋਖ ਵਿਚਿ ਆਇ ਗੈਆ॥ ਵਤਿ ਉਹੁ ਕੂ ਭੀ ਦੂਰਿ ਕੀਤਸੁ॥ ਆਖਿਅਸੁ ਜਿ ਹੁਣ ਮੈਡਾ ਦਿਲੁ ਭੋਰਾ ਕੁ ਥਾਇ ਆਇਆ ਹੈ॥ ਹਉ ਵੰਞਾ ਉਜਾੜਿ ਵਿਚਿ ਜਾਵਾ॥ ਵਤਿ ਫਿਰਿ ਉਜਾੜਿ ਜਾਇ ਰਹਿਆ॥ ਪੰਜਿ ਵਖਤ ਨਿਮਾਜ ਕਰੇ ਤ੍ਰੀਹ ਰੋਜੇ ਰਖੈ॥ ਅਠ ਪਹਰ ਬੰਦਗੀ ਖੁਦਾਇ ਦੀ ਵਿਚਿ ਰਹੇ॥ ਉਜਾੜਿ ਹੀ ਵਿਚਿ ਰਹੇ॥੧॥ ਵਰਿਹੁ ਫਿਰਿਆ॥ ਅੰਨੁ ਮੂਲਿ ਨਾ ਖਾਧਸੁ ਈਵੇ ਹੀ ਰਹਿਆ॥੧॥੨॥ ਬੋਲਹੁ ਵਾਹਗੁਰੂ ਸਤਿਗੁਰੂ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ॥



## ਅਬ ਤੀਸਰੀ ਕਥਾ ਚਲੀ॥

ਤਬ ਫੇਰਿ ਭੁਖ ਆਜਜੁ ਕੀਤਾ॥ ਤਬ ਆਖਿਆਸੁ ਜਿ ਭਾਈ ਹੁਣ ਤਾ ਮੈਡੇ ਬੁਤੈ ਤਾ ਟੁਕੜੇ ਨਾਹੀ ਮੰਗੇ ਵੈਂਦੇ॥ ਹੋਵੈ ਜੇ ਕਹੀਦੀ ਕੁਛੁ ਟਹਲ ਕੀਚੇ॥ ਅਤੇ ਉਹੁ ਜਿ ਟੁਕੜਾ ਦੇਵੇ ਤਾ ਖਾਵਾ॥ ਅਤੇ ਆਪਣੇ ਖੁਦਾਇ ਕੂ ਯਾਦਿ ਭੀ ਕਰੀ॥ ਜਾ ਦੇਖੈ ਸੇਖੁ ਫਰੀਦੁ ਤਾ ਇਕੁ ਦੁਨੀਆਦਾਰ ਲੋਕੁ ਹੈ॥ ਉਹੁਦੀ ਜੁਆਰਿ ਬਾਹਿਰਿ ਵਸੀਵੈ ਉਜੜਦੀ ਵੈਂਦੀ ਹੈ॥ ਉਸੁ ਨੂ ਰਖਾ ਕੋਈ ਨਾਹੀ ਲਭਦਾ॥ ਤਬ ਉਨਿ ਪੁਕਾਰਿ ਕਰਿ ਆਖਿਆ ਜਿਵੈ ਖੁਦਾਇ ਦਿ ਹੁਜੇ ਕੋਈ ਮੈਡੀ ਜੁਆਰਿ ਦਾ ਰਖਾ ਥੀਵੈ ਤਾ ਉਸ ਨੂ ਮਣ ਭੀ ਦੇਵਾ ਅਤੇ ਰੋਟੀ ਭੀ ਖਵਾਈ॥ ਤਬ ਸੇਖ ਫਰੀਦ ਆਖਿਆ ਜਿ ਯਾ ਪਰਵਰਦਗਾਰ ਜਿ ਮੈਕੂ ਰਖਾ ਪਾਏ ਤਾ ਚੰਗਾ ਥੀਵੈ॥ ਤਬ ਸੇਖੁ ਫਰੀਦੁ ਉਹ ਕੂੰ ਜਾਇ ਮਿਲਿਆ॥ ਤਬ ਆਖਿਆਸੁ ਜਿ ਏ ਖੁਦਾਇ ਦੇ ਪਿਆਰੇ ਜਿ ਕੋਈ ਤੇਰੀ ਜੁਆਰਿ ਰਾਤਿ ਦਿਨਿ ਬੈਠਾ ਰਖੇ ਤਾ ਉਸਨੂ ਤੂ ਕਿਆ ਦੇਸੀ॥ ਅਖੈ ਮੀਆ ਜਿ ਰਾਤਿ ਦਿਨਿ ਰਖਸੀ ਤਿਸ ਦੀ ਦੂਣੀ ਮਸਕਤਿ ਦੇਸਾ॥ ਅਖੈ ਮੀਆ ਓਰੇ ਆਉ ਤਉ ਕੂੰ ਮੈ ਕੁਝੁ ਨਾਹੀ ਆਖਦਾ॥ ਨਾ ਕੁਛੁ ਮਣ ਹੀ ਮੰਗਦਾ ਹਾ॥ ਅਤੈ ਨਾ ਮਸਕਤਿ ਹੀ ਮੰਗਦਾ ਹਾ॥ ਤੂ ਜੇਹਾ ਮੈਕੂ ਟਿਕਾ ਭਿਜੇਸੀ ਓਸੇ ਉਪਰਿ ਮੇਰਾ ਯਾਕੀਨੁ ਹੈ ਮੈ ਉਸੇ ਉਪਰਿ ਗੁਜਰਾਨਿ ਕਰੇਸਾ।॥ ਤੂ ਮੈਕੂ ਮੰਨਹਿ ਚਾੜਿ ਛੋੜਿ॥ ਤਬ ਉਨਿ ਆਖਿਆ ਜਿ ਮੀਆ ਜੇਹਾ ਹਉ ਖਾਵਾਗਾ ਤੇਹਾ ਦੁਇ ਵਖਤ ਤੈਕੂੰ ਪਹੁਚਾਇਸਾ॥ ਅਤੈ ਮੀਆ ਰੋਟੀ ਦੀ ਹਾਜਤ ਭੀ ਨਾਹੀ ਜੁਆਰਿ ਪਕੀ ਖਲੀ ਹੈ ਤੂ ਸਿਟੇ ਭੀ ਚਾਬਿ ਜਾ ਭੁਖ ਲਗਸੀਆ॥ ਆਉ ਮੀਆ ਇਹ ਜੁਆਰਿ ਹੀ ਮੈਡਾ ਫੇਰਿ ਆਵਣੁ ਨਾਹੀ ਹੁੰਦਾ॥ ਏਹ ਜੁਆਰਿ ਏਹੁ ਤੂ॥ ਰਖੁ ਭੀ ਤੂ ਖਾਹਿ ਭੀ ਤੂ ਜਿਉ ਜਾਣਹਿ ਤਿਉ ਕਰਿ॥ ਅਖੈ ਜਾਹਿ ਮੀਆ ਖੁਦਾਇ ਭਲੋ ਕਰੇਸੀ॥ ਤਬ ਉਸ ਦੀ ਜੁਆਰਿ ਦਿਨਿ ਰਾਤਿ ਬੈਠਾ ਰਖੈ॥ ਜਿ ਕਿਝੂ ਘਰਹੁ ਅੰਨੁ ਆਵਸਿ ਸੋ ਭੀ ਖਾਵੈ॥ ਅਤੇ ਸਿਰਟੇ ਭੀ ਝਾੜਿ ਝਾੜਿ ਚਬੇ॥ ਆਖੇ ਜਿਨਿ ਆਮਤਿ ਖੁਦਾਇ ਦੀ ਹੈ॥ ਏਹੁ ਜਿ ਕੋਰਾ ਕਚਾ ਅੰਨੁ ਹੈ ਇਤੁ ਸੰਤੋਖੁ ਕਿਤਨੋ ਹੀ ਨਾਹੀ॥ ਅਤੈ ਰਿਧੇ ਪਕੇ ਪਾਣੀ ਅਗਿ ਵਿਚਦੋ ਜਿ ਨਿਕਲਦਾ ਹੈ ਤਿਸੁ ਵਿਚਿ ਸੰਤੋਖੁ ਹੋਦਾ ਹੈ॥ ਇਹਾ ਜਿ ਸਿਟੇ ਝਾੜਿ ਝਾੜਿ ਚਬੇ ਕਚੇ ਪਕੇ ਤਿਨੀ ਸੰਤੋਖੁ ਕਿਤਨੀ ਹੀ ਆਵਸਿ ਨਾਹੀ॥ ਚਾਰੇ ਪਹਰ ਰਾਤਿ ਅਤੈ ਦਿਨੇ ਝੜੇਦੋ ਹੀ ਰਹੇ ਅਤੇ ਚਬੇਦੋ ਹੀ ਰਹੇ॥ ਜਾ ਇਕਤੁ ਦਿਨਿ ਜਿ ਖਸਮੁ ਆਇ ਕਰਿ ਦੇਖੇ ਤਾ ਜੁਆਰਿ ਸਭਾ ਤੂਲੋ ਤੂਲਾ ਥੀ ਗਈ ਹੈ ਮੁੰਡੁ ਕਰਿ ਘਤੀ ਹੈਸੁ॥ ਤਬ ਉਨਿ ਆਖਿਆ ਜਿ ਤੂ ਪੈਉ ਭਠਿ ਤੈ ਤਾ ਹੈਫੁ ਕੀ ਤਾ ਜੁਆਰਿ ਦੇ



ਸਿਰਿ ਚੜਿਅਹੁ॥ ਜਾਹਿ ਮੀਆ ਹੰਉ ਤੇਰੀ ਰਖੀ ਬਾਝਹੁ ਰਹਸਾ॥ ਤੂ ਵੰਞੁ ਤੂ ਪੈਉ ਭਠਿ ਤੈਤਾ ਤੂਲੋ ਤੂਲਾ ਕਰਿ ਘਤਿਆ॥ ਤਬ ਉਨਿ ਓਥਹੁ ਤ੍ਰਾਹਿ ਛੋੜਿਆ॥ ਤਬ ਓਥਹੁ ਉਠਿ ਚਲਿਆ॥ ਆਵਦਾ ਆਵਦਾ ਇਕਸੁ ਦਰੀਆਉ ਉਪਰਿ ਆਇ ਖੜਾ ਹੋਆ॥ ਜਾ ਦੇਖੇ ਤਾ ਦਰੀਆਉ ਦੇ ਬੰਨੇ ਓਕੁਮੜਾ ਪੈਆ ਹੈ॥ ਤਬ ਦਿਲ ਵਿਚਿ ਲਾਇ ਡੇਠਿਸੁ ਜਿ ਸੁਬਹਾਨੁ ਅਲਹ ਮੈ ਤਾ ਇਸੁ ਜੂਆਰਿ ਦੇ ਸਿਰਿ ਕਹਰੁ ਪਾਇਆ ਹੈ॥ ਪਰੁ ਜਿਸਿ ਅੰਦਰਿ ਇਤਨਾ ਅੰਨੁ ਸਮਾਵਦਾ ਹੈ ਦਿਖਾ ਉਹੁ ਜਾਹਗਾ ਕੇਹੀ ਹੈ॥ ਤਾ ਆਖਿਉਸੁ ਜਿ ਭਾਈ ਹੋਰੁ ਤਾ ਗਲ ਕਾਈ ਨਾਹੀ ਪਰੁ ਏਹੁ ਜਿ ਮੜਾ ਹੈ ਇਸ ਕੂ ਪੇਟੁ ਪਾੜਿ ਕਰਿ ਦੇਖਾ ਜਿ ਦਿਖਾ ਓਹੁ ਅੰਦਰ ਕੇਹੜੀ ਜਾਇ ਹੈ॥ ਜਿਤੁ ਇਤਨੇ ਸਿਰਟੇ ਪਉਦੇ ਹਿਨਿ॥ ਤਬ ਓਹੁ ਮੜਾ ਲੀਤਸੁ ਲੈਕਰਿ ਉਹੁਦਾ ਪੇਟੁ ਪਾੜਿਉਸੁ॥ ਜਾ ਪੇਟੁ ਪਾੜਿ ਕਰਿ ਡਿਠਾਸੁ ਅੰਦਰ ਹੁਜਿਹ ਵਿਚਿ ਏਹੁ ਇਤਨਾ ਅੰਨੁ ਪਉਦਾ ਆਹਾ॥ ਪਰੁ ਦਿਖਾ ਹੁਣ ਇਸ ਅੰਦ੍ਰ ਕੂ ਪਾਣੀ ਨਾਲਿ ਭਰਿ ਡੇਖਾ ਜਿ ਕਿਤੀ ਕੁ ਇਸਿ ਵਿਚਿ ਪਉਦਾ ਹੈ॥ ਤਬ ਡਿਬੀ ਲੈ ਕਰਿ ਭਰਿ ਭਰਿ ਭਰਿ ਭਰਿ ਉਸਿ ਅੰਦ੍ਰ ਵਿਚਿ ਪਾਇਦਾ ਜਾਇ॥ ਤਬ ਆਖਿਅਸੁ ਜਿ ਸੁਬਹਾਨੁ ਪਾਕ ਪਰਵਰਦਗਾਰ ਜਿ ਮੈ ਏਹ ਮੁਈ ਅੰਦ੍ਰ ਪਾਣੀ ਨਾਲਿ ਰਜਾਇ ਨਾ ਸੰਘੀਆ॥ ਡਿਖਾ ਜੀਵਦੀਆ ਦੂ ਕੈਦੇ ਬੁਤੇ ਰਜਾਈ ਵੈਦੀ ਹੈ॥ ਤਬ ਅੰਦ੍ਰ ਹਥੋ ਛੋਡਿ ਦਿਤੀਅਸੁ॥ ਤਿਤੇ ਜਾਹਗਾ ਨੇਮੁ ਕੀਤਸੁ॥ ਜਿ ਫੇਰਿ ਏਸੁ ਅੰਦ੍ਰ ਕੁ ਮੈ ਜੇ ਖੁਦਾਇ ਭਾਵੈ ਤਾ ਅੰਨੁ ਨਾ ਦੇਣੋ ਏਹੁ ਨੇਮੁ ਕੀਤੁਸੁ॥ ਤਬ ਆਖਿਆਸੁ ਜਿ ਖੁਦਾਇ ਦਾ ਨਾਉ ਲੈਦਾ ਮਰਿ ਵੈਸਾ ਤ ਬਲਾਇ ਲੈ ਮਰਿ ਵੰਞਾ ਪਰੁ ਬਿਨਾ ਖੁਦਾਇ ਦੇ ਨਾ ਉਥੀ ਹੋਰੁ ਅੰਨ ਦਾ ਸੁਆਦੁ ਇਸੁ ਦੇਹੀ ਨੂ ਦੇਣੋ ਹਦ ਹੋਈ ਹੈ॥ ਜਿ ਖੁਦਾਇ ਭਾਵੇ ਤਾ ਏਹੁ ਕਰਾਰੁ ਖੁਦਾਇ ਨਾਲਿ ਪਕੜਿਆ ਹੈ॥ ਤਬ ਖੁਦਾਇ ਦੀ ਬੰਦਗੀ ਉਪਰਿ ਖੜਾ ਹੋਇਆ॥ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰੁ ਕਿ ਬਰੁ ਕਹਰੁ ਨੀਦ੍ਰ ਭੁਖ ਆਲਸੁ ਸਹੰਸਾ ਭੁਖ ਤ੍ਰਿਹ ਬੰਦੀ ਖਾਨੇ ਦਿਤੀਆਸੁ॥ ਖੁਦਾਇ ਨਾਲਿ ਯਕੀਨੁ ਰਖਿਉਸੁ॥ ਬੰਦਗੀ ਪਰਵਦਗਾਰ ਦੀ ਉਪਰਿ ਖੜਾ ਹੋਇਆ ਪਹੁਚਾਵਣ ਵਾਲਾ ਖੁਦਾਇ॥ ਬੋਲਹੁ ਭਾਈ ਵਾਹਗੁਰੂ ਸਤਿ ਬਾਬਾ ਨਾਨਕੁ ਗੁਰੂ ਗੁਰੂ ਗੁਰੂ ਸਤਿਗੁਰੂ ਰਾਮ ਰਾਮ ਰਾਮ ਰਾਮ ਰਾਮ॥੧॥੩॥

ਯਾਰਹ ਵਰੇ ਸੇਖੁ ਫਰੀਦੁ ਬਾਹਰਿ ਹੀ ਰਹਿਆ॥ ਜਾ ਛਿ ਮਹੀਨੇ ਜਾਨਿ ਤਾ ਇਕ ਮੁਠਿ ਵਣਾ ਦਿਆ ਪਤ੍ਰਾ ਦੀ ਮੁਹਿ ਪਾਏ॥ ਬਾਰਹ ਬਰਸ ਮੁਕੈ ਤਾ ਘਰਿ ਆਇਆ॥ ਮਾਤਾ ਪਿਤਾ ਭਾਈ ਭਤੀਜੇ ਕੁਟੰਬੁ ਜਿਤਨਾ ਥਾ ਸੁ ਸਭੁ ਆਇ ਮਿਲੈ॥ ਉਨਹੁ ਆਖਿਆ ਜਿਹੇ ਸੇਖੁ ਫਰੀਦੁ ਆਇਆ॥ ਬਾਰਹ ਵਰਿਹਾ ਪਿਛਹੁ ਆਇਆ॥ ਸਭ ਕੋਈ ਆਇ ਲਗਾ ਮਿਲਣ॥ ਤਬ ਲੋਕ ਜਿਤਨੇ ਥੇ ਸੇ ਸਭੇ ਘਰੀ ਗਏ॥ ਤਾ ਸੇਖ ਫਰੀਦ ਦੀ ਮਾਉ ਆਖਿਆ ਜਿ ਬਚਾ ਸੇਖ ਫਰੀਦਾ ਤੂ ਜੇ ਭੋਰਾ ਬਹਹਿ ਤਾ ਤੈਡੇ ਸਿਰਿ ਮਖਣੁ ਮੰਡੀਹੇ॥ ਤਬ ਸੇਖ ਫਰੀਦ ਆਖਿਆ ਆਹੋ ਅੰਮਾ ਭਲਾ ਹੋਵੈ॥ ਤਾ ਸੇਖੁ ਫਰੀਦੁ ਬੈਠਾ॥ ਤਾ ਸੇਖ ਫਰੀਦ ਦੀ ਭਰਜਾਈ ਜਿ ਆਹੀ ਸਾ ਸੇਖ ਫਰੀਦ ਦੇ ਸਿਰਿ ਮਖਣੁ ਲਗੀ ਮਲਣ॥ ਤਬ ਇਤਨੇ ਵਿਚਿ ਸੇਖ ਫਰੀਦ ਕੂ ਨੀਦ੍ਰ ਪੈ ਗਈ॥ ਉਹੁ ਭਾਵਜ ਮਖਣੁ ਮੰਡੇਦੀਆ ਹੀ ਰਹੀ॥ ਤਬ ਜਿਉ ਉਹੁ ਭਰਜਾਈ ਮਖਣੁ ਮੰਡਿ ਕਰਿ ਵਾਲਾ ਕੂ ਵਿਛੋੜਣ ਲਗੀ॥ ਤਿਉ ਹਿਕੁ ਵਾਲੁ ਜੀਵਦਾ ਤ੍ਰੁਟਿ ਗੈਆਸੁ॥ ਸੋ ਵਾਲ ਜੀਵ ਦਾ ਤ੍ਰੁਟਾ ਤਾ ਸੇਖੁ ਫਰੀਦੁ ਚਮਕਿ ਉਠਿਆ॥ ਤਬ ਸੇਖ ਫਰੀਦ ਆਖਿਆ ਜਿ ਹੇ ਭਾਭੀ ਪੀੜ ਕੀਤੀਆ ਕਹਰੁ ਪਾਇਓ॥ ਬਹੁਤੁ ਪੀੜ ਹੋਈ ਤਬ ਸੇਖ ਫਰੀਦ ਦੀ ਭਰਜਾਈ ਬੋਲੀ॥ ਜਿ ਸੇਖ ਫਰੀਦ ਤੂ ਜਿ ਬਾਹਿਰਿ ਉਜਾੜਿ ਵਿਚਿ ਹੋਦਾ ਆਹੋ ਤਾ ਕਿਆ ਖਾਦਾ ਆਹੋ॥ ਤਬ ਸੇਖ ਫਰੀਦ ਆਖਿਆ ਜਿ ਜਦਿ ਛਿ ਮਹੀਨੇ ਜਾਦੇ ਤਾ ਹਿਕ ਮੁਠਿ ਵਣਾ ਦਿਆ ਪਤ੍ਰਾ ਦੀ ਧੂਹਿ ਕਰਿ ਮੁਹਿ ਪਾਇਦਾ ਆਹਾ॥ ਤਬ ਸੇਖ ਫਰੀਦ ਦੀ ਭਰਜਾਈ ਆਖਿਆ ਜਿ ਫਰੀਦਾ ਤੈ ਹਿਕਸਿ ਵਾਲ ਤ੍ਰੁਟੇ ਕੂ ਪੀੜ ਹੋਈ ਆਖੀਆ ਜਿਥੈ ਤੈ ਨਿਸੰਗਿ ਭਾਇ ਵਣਾ ਦੇ ਟਾਲ ਧੂਹੇ ਦਾ ਹੋਸੀ ਤਾ ਡਿਖਾ ਉਨਾ ਵਣਾ ਦੇ ਸਿਰਿ ਕਿਆ ਹਾਲੁ ਹੋਦਾ ਹੋਸੀ॥ ਤਬ ਇਤਨੇ ਉਸ ਦੇ ਆਖਣ ਨਾਲਿ ਸੇਖ ਫਰੀਦ ਦੇ ਮਨ ਵਿਚਿ ਖੈਫੁ ਪੈ ਗੈਆ॥ ਸੇਖ ਫਰੀਦ ਦੀ ਜਿੰਦੁ ਨਿਕਲਿ ਨਾ ਗਈ ਹੋਰੁ ਰਹਿਓਸੁ ਕਿਝੁ ਨਾਹੀ॥ ਹਾਇ ਹਾਇ ਕਰੈ॥ ਜਿ ਏ ਬੀਬੀ ਖੁਦਾਇ ਦੀ ਸਵਾਰੀ ਤੈ ਏਹ ਹਕ ਦੀ ਗਲ ਆਖੀਆ॥ ਜਾਹਿ ਪਿਛੇ ਹੋਇਆ ਸੋ ਹੋਇਆ ਹੁਣ ਓਹੁ ਮੁਠਿ ਪਤ੍ਰਾ ਦੀ ਭੀ ਰਹੀ॥ ਤਾ ਤਾ ਤੋੜੀ ਸੇਖ ਫਰੀਦ ਦੀ ਮਾਓ ਆਇ ਗਈ ਤਾ ਉਨਿ ਆਖਿਆ ਜਿ ਬਚਾ ਫਰੀਦਾ ਕੁਝੁ ਖਾਹਿ ਕੁਝੁ ਪੀਉ॥ ਏਹ ਖਿੰਥੜੀ ਲਾਹਿ ਕਪੜੇ

ਪਹਿਰੁ ਜੋ ਮੈਡਾ ਭੋਰਾ ਜੀਉ ਖੁਸੀ ਥੀਵੈ॥ ਬਚਾ ਤਉ ਕੂ ਡੇਖਸਾ ਬੈਠੇ ਕੂੰ ਤਾ ਮੈ ਓਤੇ ਹੀ ਜੀਵਸਾ॥ ਤਬ ਉਹੁ ਮਾਉ ਜੁ ਪਈ ਤਿਨ ਇਕ ਥੈ ਸਕਰ ਇਕ ਥੈ ਖੰਡੁ ਇਕ ਥੈ ਨਿਵਾਤਾ ਇਕ ਥੈ ਗੁੜੁ ਇਕ ਥੈ ਮਾਝਾ ਦੁਧੁ ਇਕ ਥੈ ਘਿਉ ਕਣਕ ਦੀਆ ਰੋਟੀਆ ਇਕ ਥੈ ਚਾਵਲ ਇਕ ਥੈ ਖੀਰਿ ਹਭੇ ਚੀਜ ਅਗੇ ਆਣਿ ਰਖਿਅਸੁ॥ ਜਿ ਬਚਾ ਫਰੀਦਾ ਤੂ ਕੁਝੁ ਖਾਹਿ॥ ਤਾ ਫਰੀਦੁ ਕਿਝੁ ਮੁਹਿ ਨਾ ਪਾਏ॥ ਤਬ ਮਾਉ ਆਖਿਅਸੁ ਜਿ ਬਚਾ ਸੇ ਇਦੂ ਚੰਗੀਆ ਵਥੂ ਕੇਹੀਆ ਹਨਿ ਜਿ ਤੂ ਉਸ ਨਾਲਿ ਤੂ ਖੁਸੀ ਥੀਦਾ ਹੈ॥ ਅਤੈ ਏਹ ਚੀਜ ਸਕਰ ਖੰਡੁ ਨਿਵਾਤਾ ਗੁੜ ਮਾਝਾ ਦੁਧੁ ਤੂ ਨੀਹੇ ਖਾਦਾ ਐਦੂ ਚੰਗੀ ਕੇਹੜੀ ਵਥੁ ਹੈ॥ ਤਬ ਸੇਖੁ ਫਰੀਦੁ ਬੋਲਿਆ ਜਿ ਅੰਮਾ॥ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ॥ ਹਭੇ ਵਸਤੂ ਚੰਗੀਆ ਪਰੁ ਪਿਰੀ ਨਾ ਪੁਜਮੋ ਤੁਧੁ॥੧॥ ਅਣੀ ਅੰਮਾ ਏਹ ਵਸਤੂ ਹਭੇ ਚੰਗੀਆ ਹੈਨਿ ਪਰੁ ਮੈਕੂ ਜੁ ਖੁਦਾਇ ਦੇ ਨਾਵ ਦੀ ਜਿ ਲਜਤਿ ਆਈ ਹੈ ਸੋ ਹੋਰੁ ਲਜਤਿ ਕਾਈ ਨੀਸੀ ਲਗਦੀ॥ ਤਾ ਤਾ ਤੋੜੀ ਟੰਮਕੁ ਵਸੀਵੈ ਵਜਿਆ ਧ੍ਰੀਹ ਧ੍ਰੀਹ ਟੰਮਕ ਕੀਤਾ॥ ਤਬ ਸੇਖ ਫਰੀਦ ਸੁਣਿਆ ਤਾ ਫਰੀਦ ਆਖਿਆ ਅਣੀ ਅੰਮਾ ਏਹੁ ਟੰਮਕੁ ਜਿ ਵਜਦਾ ਹੈ ਸੋ ਕੈਦਾ ਹੈ॥ ਅਤੇ ਕਿਥੇ ਵਜਦਾ ਹੈ॥ ਅਖੈ ਬਚਾ ਫਰੀਦਾ ਤੂ ਭੀ ਮੈਡਿਓ ਪੇਟੋ ਨਿਕਲਿਉ ਜੋ ਟੁਕੜੇ ਨੋ ਆਜਜੁ ਥੀਆ ਫਿਰਦਾ ਹੈ॥ ਅਤੇ ਮੁਰੀਦੁ ਭੀ ਮੈਡੇਉ ਪੇਟੋ ਨਿਕਲਿਆ ਜਿ ਸਦਾ ਵਸੀਵੈ ਵਿਚਿ ਚਕੁ ਬਧਾ॥ ਤੈ ਦਾ ਏਹੁ ਟੰਮਕੁ ਵਜਦਾ ਹੈ॥ ਤਬ ਸੇਖੁ ਫਰੀਦੁ ਬੋਲਿਆ ਅਣੀ ਅੰਮਾ ਏਹੁ ਜਿ ਮੁਰੀਦ ਚਕੁ ਬਧਾ ਹੈ ਸੋ ਕਿਤੀ ਕੋਹ ਹੈ ਇਥੂ॥ ਅਖੈ ਬਚਾ ਇਥੂ ਤਿਨਿ ਕੋਹ ਹੈ॥ ਅਖੈ ਤ੍ਰਿਹੁ ਕੋਹਾ ਉਪਰਹੁ ਸੁਣੀਦਾ ਹੈ॥ ਅਖੇ ਆਹੋ ਬਚਾ ਤ੍ਰਿਹੁ ਕੋਹਾ ਉਤੇ ਸੁਣੀਦਾ ਹੈ॥ ਤਬ ਸੇਖੁ ਫਰੀਦੁ ਬੋਲਿਆ॥ ਅਣੀ ਅੰਮਾ ਮੁਰੀਦ ਦਾ ਦਮਾਮਾ ਤ੍ਰਿਹੁ ਕੋਹਾ ਉਪਰਿ ਸੁਣੀਦਾ ਹੈ॥ ਅਤੈ ਸੇਖ ਫਰੀਦ ਦਾ ਦਮਾਮਾ ਕੜੀ ਦਾ ਕਸੀ ਦਾ ਹੈ॥ ਜਾ ਵਜਸੀ ਤਾ ਤ੍ਰਿਹੀ ਜਹਾਨੀ ਸੁਣੀਸੀ॥ ਆਖਦੋ ਏਹ ਗਲ ਬਾਹਿਰਿ ਨਿਕਲਿਆ ਅਹੁ ਗੈਆ ਅਹੁ ਗੈਆ ਪਿਛੋ ਮਾਉ ਪਿਉ ਲੋਕ ਪਏ ਪਹੁਚਿ ਕੋਈ ਨਾ ਸੰਘਿਉ॥ ਫਰੀਦੁ ਅਦਿਸਟੁ ਹੋਇ ਗੈਆ॥੧॥੪॥ ਬੋਲਹੁ ਭਾਈ ਵਾਹਗੁਰੂ ਗੁਰੂ ਗੁਰੂ ਸਤਿ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ॥



### ਅਬ ਪੰਜਵੀ ਕਥਾ ਚਲੀ॥

ਤਬ ਫਰੀਦ ਕੂ ਜੋ ਕੁਝੁ ਨਜਰਿ ਆਵੈ ਤਾ ਆਖੇ ਜਿ ਇਹ ਵਿਚਿ ਭੀ ਜੀਉ ਹੈ॥ ਇਹ ਵਿਚਿ ਭੀ ਜੀਉ ਹੈ॥ ਏਹ ਜਿ ਰੁਖ ਬਿਰਖ ਹਨਿ ਸੋ ਇਨਾ ਸਭਨਾ ਕੂ ਜੀਉ ਹੈ॥ ਅਤੈ ਜਿਤੀ ਦਾਣੇ ਅੰਨ ਦੇ ਹਨਿ ਇਨ ਕੂ ਭੀ ਜੀਉ ਹੈ॥ ਇਸੁ ਇਕਸੁ ਜੀਅ ਦੇ ਲੀਤੇ ਇਤਨਿਆ ਜੀਆ ਕੂੰ ਦੁਖੁ ਦੇਵਾ॥ ਇਸੁ ਪਾਣੀ ਕੂ ਭੀ ਜੀਉ ਹੈ ਇਸੁ ਜੀ ਕੇ ਲੀਤੇ ਇਸ ਕੂ ਕਿਤਨੇ ਦੁਖੁ ਦੇਵਾ॥ ਤਬ ਨਾ ਅੰਨੁ ਖਾਵੈ ਨਾ ਪਾਣੀ ਪੀਵੈ॥ ਨਾ ਕੰਦੁ ਮੂਲੁ ਕੁਝੁ ਖਾਵੈ॥ ਨਿਰੰਤਰਿ ਨਾਉ ਹੀ ਖਾਵੈ ਨਾਉ ਹੀ ਪੀਵੈ॥ ਤਬ ਹਿਕਤੁ ਦਿਨਿ ਜਾ ਸੇਖੁ ਫਰੀਦੁ ਦੇਖੇ ਤਾ ਛਿਲੂ ਖਰਬੂਜਿਆ ਦੀਆ ਪਈਆ ਹਨਿ॥ ਤਾ ਆਖਿਆਸੁ ਜਿ ਏਹ ਹਨਿ ਸੇ ਸੁਕਦੀਆ ਵੈਂ ਦੀਆ ਹਨਿ ਇਨਾ ਵਿਚਿ ਜੀਉ ਨਾਹੀ॥ ਹੋਵੈ ਤਾ ਏਹ ਮੈ ਖਾਵਾ॥ ਤਬ ਹੁਕਮੁ ਸਚੇ ਸਾਹਿਬ ਦਾ ਹੋਇਆ ਉਹ ਛਿਲੜ ਲੈ ਕਰਿ ਲਗਾ ਖਾਵਣ॥ ਤਬ ਜਿਨਾ ਓਹ ਖਰਬੂਜੇ ਖਾਇ ਕੇ ਛਿਲੜ ਸਟੇ ਆਹੇ ਉਨਾ ਦੀ ਛੁਰੀ ਓਥੇ ਵਿਸਰਿ ਗਈ ਆਹੀ॥ ਤਬ ਉਨਾ ਆਖਿਆ ਜੁ ਯਾਰਹੁ ਜਿਥੇ ਖਰਬੂਜੇ ਖਾਧੇ ਆਹੇ ਉਥਾਊ ਛੁਰੀ ਵਿਸਰੀ॥ ਤਬ ਉਹ ਫਿਰਿ ਆਏ॥ ਜਾ ਆਇ ਕੈ ਵੇਖਨਿ ਤਾ ਅਗੇ ਇਕੁ ਫਕੀਰੁ ਬੈਠਾ ਛਿਲੜ ਖਾਦਾ ਹੈ॥ ਤਬ ਉਨੀ ਆਖਿਆ ਜਿ ਯਾਰਹੁ ਜੇ ਨਾਹੀ ਤਾ ਫਕੀਰ ਹਥਿ ਆਈ ਹੈ॥ ਤਬ ਉਨਾ ਆਖਿਆ ਜਿ ਫਕੀਰ ਤੈ ਜਿ ਇਥੂ ਛੁਰੀ ਹਥਿ ਆਈ ਹੈ ਸਾ ਅਸਾ ਕੂ ਦੇਹਿ॥ ਤਬ ਸੇਖ ਫਰੀਦ ਆਖਿਆ ਜਿ ਬਾਬਾ ਮੈਡੇ ਹਥਿ ਨਾਹੀ ਆਈ॥ ਤਬ ਉਨਾ ਆਖਿਆ ਜਿ ਇਸ ਹੀ ਘਿਧੀ ਹੈ ਪਰੁ ਦੇਦਾ ਨਾਹੀ॥ ਪਰੁ ਜਾ ਮੁਸਕੈ ਬਨਿ ਕਰਿ ਸਕਤੀ ਮਾਰ ਕਰਹੁ ਤਾ ਦੇਵੈ॥ ਤਾ ਉਨਾ ਫੜਿ ਕਰਿ ਫਰੀਦ ਦੀਆ ਮੁਸਕਾ ਬਧੀਆ ਚੋਟਾ ਲਗੇ ਮਾਰਣੇ॥ ਤਬ ਫਰੀਦ ਕੂ ਚੋਟਾ ਲਗਨੇ ਨਾਹੀ ਅਗੈਬੁ ਹੋਇ ਵੰਞਨਿ॥ ਫਰੀਦ ਕੂ ਜਿਉ ਜਿਉ ਮਰੇਹਨਿ ਤਿਉ ਤਿਉ ਕਹ ਕਹ ਹਸਣ ਲਗਾ॥ ਤਬ ਉਨੀ ਪੁਛਿਆ ਜਿਵੇ ਖੁਦਾਇ ਦਿਆ ਤੈਨੋ ਚੋਟਾ ਮਰੇਦੀਆ ਹਿਨਿ ਤੂ ਹਸਦਾ ਕਿਉ ਹੈ॥ ਤਬ ਸੇਖੁ ਫਰੀਦੁ ਬੋਲਿਆ॥ ਸਲੋਕੁ॥ ਫਰੀਦਾ ਜਿਤੀ ਖੁਸੀਆ





ਮਾਣੀਓ॥ ਅਤੈ ਤਿਤੀ ਥੀਅਮੁ ਰੋਗੁ॥ ਛਿਲੂ ਕਾਰਣਿ ਮਾਰੀਆ ਫਲ ਖਾਧਿਆ ਕਿਆ ਹੋਗੁ॥੧॥ ਤਬ ਸੇਖ ਫਰੀਦ ਕਾਢਿਆ ਜਿਵੈ ਯਾਰਹੁ ਮੈ ਇਤੁ ਹਸਦਾ ਹਾ ਜੁ ਛਿਲੂ ਮੁਹਿ ਪਾਈਆ ਕੂ ਜਿ ਏਡੀ ਮਾਰ ਥੀ ਜਿਨਾ ਵਿਚੋ ਫਲ ਖਾਧੇ ਹਿਨਿ ਤਿਨਾ ਦਾ ਕਿ ਹਵਾਲੁ ਥੀਸੀ ਮੈ ਕੁਝੁ ਨੀ ਸੀ ਜਾਣਦਾ॥ ਮੈ ਇਦੂ ਹੂ ਹਸਦਾ ਹਾ॥ ਉਹੁ ਆਇ ਪੈਰੀ ਪੈਏ ਅਖੇ ਮੀਆ ਸਲਾਮਤੀ ਤੂ ਡਾਢਾ ਫਕੀਰੁ ਹਹਿ ਤੂ ਅਸਾ ਕੂ ਬਖਸਿ ਏਹੁ ਗੁਨਾਹੁ॥ ਜਿ ਅਸਾਡਾ ਭਲਾ ਹੋਵੈ ਅਸੀ ਭੁਲੇ ਆਹਿ॥ ਤਬ ਸੇਖ ਫਰੀਦ ਆਖਿਆ ਜਿ ਮੀਆ ਮੈ ਤੁਸਾ ਕੂੰ ਕਿਆ ਆਖਦਾ ਹਾ ਜਾਹੁ ਖੁਦਾਇ ਤੁਸਾਡਾ ਭਲਾ ਕਰੇਸੀ॥ ਤਾ ਅਖੇ ਜੀ ਅਸਾਡਾ ਭਲਾ ਕਿਉ ਕਰਿ ਥੀਵੈ ਜਾ ਤਉ ਕੂੰ ਅਸਾ ਦੁਖ ਪਹੁਚਾਇਆ ਹੈ॥ ਜੀ ਜਿ ਤੈਡੇ ਦਿਲ ਵਿਚਿ ਮਿਹਰ ਪਵੈ ਤਾ ਅਸਾ ਕੂ ਭੀ ਮਿਹਰਵਾਨੁ ਥੀਉ॥ ਤਬ ਓਥੋ ਸੇਖ ਫਰੀਦ ਕੂੰ ਘਿਨਿ ਕਰਿ ਆਪਣੇ ਘਰ ਕੂੰ ਲੈ ਜੁਲਣ ਲਗੇ॥ ਅਖੇ ਜੀ ਜਿ ਤੂ ਮਿਹਰਵਾਨੁ ਹੈ ਤਾ ਤੂ ਅਸਾਡੇ ਘਰਿ ਚਲੁ॥ ਤਬ ਹੁਕਮੁ ਸਾਹਿਬ ਦਾ ਹੋਇਆ ਸੇਖ ਫਰੀਦ ਆਖਿਆ ਜਿ ਤਾ ਇਨਾ ਦੇ ਆਖੇ ਨਾਹੀ ਜੁਲਦਾ ਤਾ ਏਹ ਆਖਸਨਿ ਜਿ ਫਕੀਰੁ ਕਿਸਾ ਕਰਦਾ ਹੈ॥ ਤਬ ਸੇਖ ਫਰੀਦ ਸਲੋਕੁ ਬੋਲਿਆ॥ ਫਰੀਦਾ ਦਿਲ ਦੀ ਤੋੜਿ ਤਕਬਰੀ ਮਨ ਦੀ ਲਾਹਿ ਭਰਾਦਿ॥ ਦਰਵੇਸਾ ਕੂ ਲੋੜੀਏ ਰੁਖਾ ਦੀ ਜੀਰਾਦਿ॥੧॥ ਤਬ ਉਨਾ ਆਖਿਆ ਜਿ ਖੁਦਾਇ ਦੇ ਪਿਆਰੇ ਹੋ ਦਰਵੇਸ ਇਜੇਹਾ ਕੋਈ ਨਾਹੀ॥ ਤਬ ਉਇ ਪੈਰਾ ਕੂ ਚੰਬੜਿ ਪਏ ਜੀ ਅਸੀ ਭੂਲੇ ਆਹੇ ਅਸਾ ਤਓ ਕੂ ਦੁਖੁ ਪਹੁਚਾਇਆ ਹੈ॥ ਤੂ ਅਸਾ ਕੂ ਰਜਾਇ ਖੁਦਾਇ ਬਖਸਿ॥ ਤਬ ਸੇਖ ਫਰੀਦ ਆਖਿਆ ਜਿ ਜਾਹੁ ਤੁਸੀ ਇਤੁ ਜਹਾਨਿ ਭੀ ਬਖਸੇਹਹੁ॥ ਅਤੈ ਓਤਿ ਜਹਾਨਿ ਭੀ ਬਖਸੇਹੁਹੁ॥ ਤੁਸਾਡੇ ਹਥਿ ਕੁਝੁ ਨਾਹੀ॥ ਏਹ ਬਸਾਰਤ ਖੁਦਾਇ ਦੀ ਆਹੀ॥ ਤੁਸੀ ਵੰਞਹੁ ਖੁਦਾਇ ਤੁ ਸਾਡਾ ਭਲਾ ਕਰੇਸੀ॥ ਉਹ ਘਰੀ ਗਏ ਸੇਖੁ ਫਰੀਦੁ ਉਠਿ ਜੰਗਲ ਵਿਚਿ ਲਗਾ ਫਿਰਣ॥੧॥੫॥ ਬੋਲਹੁ ਵਾਹਗੁਰੂ ਸਤਿਗੁਰੂ ਸਤਿ ਬਾਬਾ ਨਾਨਕੁ॥ ਧੰਨੁ ਗੁਰੂ ਬਾਬਾ ਨਾਨਕੁ॥ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ ਰਾਮ॥

## ਅਬ ਛਿਵੀ ਕਥਾ ਚਲੀ॥

ਤਾ ਹੁਕਮੁ ਸਚੇ ਸਾਹਿਬ ਦਾ ਥੀਆਸੁ॥ ਹਿਕ ਦਿਨਿ ਫਰੀਦੁ ਦੇ ਜੀ ਵਸੀ ਜੋ ਕੋਈ ਖੁਦਾਇ ਦਾ ਮਿਲਦਾ ਹੈ ਕੋਈ ਯਾਰੁ ਦੋਸਤੁ ਖੇਸੁ ਮਿਲਿ ਜਾਦਾ ਹੈ ਕੋਈ ਸਾਥੀ ਮਿਲਿ ਜਾਦਾ ਹੈ ਕੋਈ ਮਿਹਰਵਾਨੁ ਦਰਦਵੰਦੁ ਮਿਲਿ ਜਾਦਾ ਹੈ॥ ਤਾ ਦੇਖਿ ਕਰਿ ਫਕੀਰੀ ਦਾ ਲਿਬਾਸੁ ਹਭੋ ਕੋਈ ਆਖਦਾ ਹੈ ਜਿ ਏਹੁ ਦਰਵੇਸੁ ਹੈ॥ ਲੋਕ ਜਾਣਦੇ ਹੈਨਿ॥ ਜਿ ਕਿਨਾ ਹੀ ਜਿ ਏਹੁ ਦਰਵੇਸ ਦੇ ਲਿਬਾਸਿ ਹੈ ਸੁ ਕੋਈ ਵਡਾ ਦਰਵੇਸੁ ਹੈ॥ ਸਭੁ ਕੋਈ ਲੈ ਜਾਇ ਬੈਠਾਇਦਾ ਹੈ॥ ਜਿ ਸੇਖੁ ਫਰੀਦੁ ਕਿਝੁ ਖਾਹਿ ਕਿਝੁ ਪੀਉ॥ ਤਾ ਬੈਤੁ ਕੀਤਸੁ॥ ਸਲੋਕੁ॥ ਫਰੀਦਾ ਕਾਲੀ ਮੈਡੀ ਕੰਬਲੀ ਕਾਲਾ ਮੈਡਾ ਵੇਸੁ॥ ਗੁਨ ਹੀ ਲਡਿਆ ਮੈ ਫਿਰਾ ਲੋਕੁ ਜਾਣੈ ਦਰਵੇਸੁ॥੧॥ ਫਰੀਦਾ ਮੈ ਤਨਿ ਅਉਗਣ ਏਤੜੇ ਚਮੀ ਅੰਦਰਿ ਵਾਰਿ॥ ਨਿਰੀ ਖੁਆਰੀ ਥੀ ਰਹੇ ਜੇ ਦਿਸਨਿ ਬਾਹਰ ਵਾਰਿ॥੧॥੨॥ ਤਬ ਏਹ ਦੁਇ ਬੈਤ ਦਿਤਿਉਸੁ॥ ਅਤੈ ਆਖਿਉਸੁ ਜਿ ਹੁਣੁ ਮੈਡੇ ਆਖਣ ਦਾ ਥਾਉ ਕੋਈ ਨਾਹੀ॥ ਜਿ ਕੋਈ ਮੈਕੂ ਕਾਂਢੇਦਾ ਹੈ ਜਿ ਫਰੀਦਾ ਆਉ ਰੋਟੀ ਖਾਉ॥ ਤਾ ਮੈ ਜਾਇ ਆਖਦਾ ਹਾ ਜਿ ਰੋਟੀ ਮੈ ਖਾਧੀ ਹੈ॥ ਤਾ ਉਹਿ ਇਤੁ ਗਲ ਆਖੀ ਛੋਡੇਦੇ ਨਾਹੀ॥ ਅਜੁ ਕਲਿ ਕੋਈ ਮੈਡਾ ਰੋਜਾ ਛਡਨਾਇਦਾ ਹੈ॥ ਪਰੁ ਹੋਵੈ ਜਿ ਹਿਕ ਕਾਠ ਦੀ ਰੋਟੀ ਘੜਾਇ ਕਰਿ ਮੈ ਪਲੈ ਬੰਨਾ ਜਿ ਮੈਡਾ ਆਖਣ ਦਾ ਜਬਾਬੁ ਥੀਵੈ ਲੋਕਾ ਕੂੰ॥ ਈਵ ਮੈਡਾ ਖਿਆਲੁ ਛੋੜਦੇ ਨਾਹੀ ਏਹ ਲੋਕ॥ ਤਬ ਫਰੀਦੁ ਹਿਕਸ ਤ੍ਰਿਖਾਣ ਕੰਨੇ ਜਾਇ ਕਰਿ ਸੁਆਲੁ ਘਤਿਉਸੁ॥ ਜਿ ਵੇ ਯਾਰ ਖੁਦਾਇ ਦੀ ਮੁਹਬਤ ਹਿਕ ਰੋਟੀ ਮੈਕੂੰ ਡੇਹਿ॥ ਤਾ ਉਨਿ ਅਗੋ ਆਖਿਆ ਜਿ ਜਿਤਨੇ ਫਕੀਰ ਆਉਸਨਿ ਉਤੜਿਆ ਕੂੰ ਰੋਟੀਆ ਕਿਸਿ ਪਾਸਿ ਹਨਿ॥ ਤਾ ਸੇਖੁ ਫਰੀਦੁ ਉਥੂ ਭੀ ਫਿਰਿ ਚਲਿਆ॥ ਸੇਖ ਫਰੀਦ ਦੇ ਜੀ ਆਈ ਵੈ ਜਿ ਕੋਈ ਸੁਆਲ ਨਾਲਿ ਅੰਨ ਦੀ ਰੋਟੀ ਲੈ ਆਵਸੀ ਸੋ ਦਰਦਵੰਦੁ ਖੁਦਾਇ ਦਾ ਹੋਸੀ॥ ਸੋ ਮੈਕੂੰ ਮਿਹਨਤ ਕਰਿ ਕਰਿ ਰੋਟੀ ਕਾਠ ਦੀ ਘੜਿ ਦੇਸੀ॥ ਖੁਦਾਇ ਅਨਾ ਜਿ ਕੋਈ ਹੋਸੀ॥ ਅਤੈ ਜਿ ਸੁਆਲੁ ਟੁਕੜੇ ਦਾ ਨਾ ਮੰਨਿਸੀ ਸੋ ਇਤਨੀ ਮਿਹਨਤ ਕਉਣੁ ਮੈਡੇ ਲੀਤੇ ਕਰੇਦਾ ਹੈ॥ ਤਾ ਹੁਕਮੁ ਸਚੇ ਸਾਹਿਬ ਦਾ ਹੋਇਆ॥ ਸੇਖੁ ਫਰੀਦੁ ਰੋਟੀ ਦਾ ਸੁਆਲੁ ਤ੍ਰਿਖਾਣ ਕੂੰ



ਘਤਦਾ ਫਿਰੈ॥ ਆਖੈ ਜੋ ਮੀਆ ਰਜਾਇ ਖੁਦਾਇ ਇਕ ਰੋਟੀ ਕੋਈ ਦੇਵੈ॥ ਤਬ ਹਿਕੁ ਜਿ ਕੋਈ ਸਾਹਬ ਦਾ ਪਿਆਰਾ ਆਹਾ ਉਸ ਕੂ ਜਾਇ ਸੁਆਲੁ ਕੀਤਸੁ॥ ਜਿ ਮੀਆ ਖੁਦਾਇ ਦੀ ਮੁਹਬਤ ਹਿਕ ਰੋਟੀ ਦੇਹਿ॥ ਤਬ ਉਨਿ ਆਖਿਆ ਜਿ ਹੰਉ ਕੁਰਬਾਨੁ ਕੀਤਾ ਖੁਦਾਇ ਦੇ ਨਾਉ ਵਿਟਹੁ ਬਲਿਹਾਰੁ ਕੀਤਾ ਖੁਦਾਇ ਉਪਰਹੁ॥ ਅਤੈ ਤੈ ਉਪਰਹੁ ਅਤੈ ਉਸਿ ਤੈਡੈ ਅਵਾਜ ਉਪਰਹੁ॥ ਜੁ ਖੁਦਾਇ ਦਾ ਨਾਉ ਤੈਡੇ ਵਾਤੋ ਨਿਕਲਦਾ ਹੈ ਹੰਉ ਬਲਿਹਾਰੁ ਜਾਉ ਤੈਕੂੰ॥ ਅਤੈ ਉਸਿ ਖੁਦਾਇ ਕੂੰ ਜਿਨਿ ਤੂ ਭੇਜਿਆ ਹੈ॥ ਤਾ ਉਨਿ ਸਹਵਿਆ ਹੋਇ ਕਰਿ ਕਦਮ ਪੋਸੀ ਲੀਤੀ॥ ਅੰਦਰਿ ਆਣਿ ਮੰਜੇ ਉਤੈ ਬਹਾਲਿਉਸੁ॥ ਪਾਣੀ ਨਾਲਿ ਪੈਰ ਧੋਤਿਉਸੁ ਖਾਣਾ ਆਣਿ ਅਗੈ ਰਖਿਉਸੁ॥ ਆਖਿਉਸੁ ਜਿ ਫਕੀਰ ਪਾਤਸਾਹ ਮਿਹਰਵਾਨੁ ਹੋਈਐ ਅਸਾ ਉਪਰਿ॥ ਏਹੁ ਜਿ ਕੁਝੁ ਅਸਾ ਕੂ ਖੁਦਾਇ ਭੇਜਿਆ ਹੈ ਸੋ ਤੁਸੀ ਖਾਵਹੁ ਕਬੂਲੁ ਪਵੈ ਜਿ ਤੁਸੀ ਮੁਹਿ ਪਾਇਉਹੁ॥ ਤਾ ਫਰੀਦ ਉਥੈ ਇਕੁ ਬੈਤੁ ਬੋਲਿਆ ਜਿ॥ ਫਰੀਦਾ ਤਿਨਿ ਟੋਲ ਕਰੇਨਿ॥ ਮਿਠਾ ਬੋਲਨਿ ਨਿਵਿ ਚਲਨਿ ਹਥੋ ਭੀ ਕਿਝੁ ਦੇਨਿ॥੧॥ ਤਦਿ ਫਰੀਦ ਆਖਿਆ ਉਸਿ ਤ੍ਰਿਖਾਣ ਕੂੰ ਜਿ ਮੀਆ ਉਰੈ ਆਉ ਏਹੁ ਖਾਣਾ ਤੈਡਾ ਦਰਗਾਹ ਕਬੂਲੁ ਪੈਆ ਆਉ ਹੁਣ ਤੂ ਏਹੁ ਖਾਣਾ ਬੈਠੁ ਖਾਹਿ ਮੈਕੂ ਰੋਜਾ ਹੈ॥ ਜਿਸ ਰੋਟੀ ਦੀ ਮੈਕੂੰ ਤਲਬ ਹੈ ਸਾ ਰੋਟੀ ਜੇ ਤਉ ਕੂ ਖੁਦਾਇ ਤਉਫੀਕ ਕਰੈ ਤਾ ਮੈਕੂ ਦੇਹਿ॥ ਤਾ ਉਨਿ ਤ੍ਰਿਖਾਣ ਆਖਿਆ ਜਿ ਸਾਹ ਸਲਾਮਤੀ ਕਿਝੁ ਹੈ ਸਾ ਗਲ ਭੀ ਫੁਰਿਮਾਈਐ॥ ਤਾ ਹੁਕਮੁ ਅਲਹ ਦਾ ਹੋਆ ਤਾ ਸੇਖ ਫਰੀਦਿ ਆਖਿਆ ਜਿ ਮੀਆ ਖੁਦਾਇ ਦੀ ਮੁਹਬਤ ਕਾਠ ਦੀ ਰੋਟੀ ਮੈਕੂ ਘੜਿ ਦੇਹਿ ਜੇ ਤੈ ਥੀ ਖੁਦਾਇ ਕਰਾਏ॥ ਤਾ ਉਨਿ ਤ੍ਰਿਖਾਣਿ ਲਕੜੀ ਲੀਤੀ ਲੈ ਕਰਿ ਮਿਸਮਿਲਹ ਕਰਿ ਕਰਿ ਰੋਟੀ ਘੜੀ ਸੇਖ ਫਰੀਦ ਦੇ ਅਗੈ ਰਖੀ॥ ਸੇਖ ਫਰੀਦ ਮਿਸਮਿਲਹ ਕਰਿ ਕਰਿ ਰੋਟੀ ਲਈ ਲੈ ਕਰਿ ਲਕਿ ਬੰਧੀ॥ ਬਾਨਿ ਕਰਿ ਲਕਿ ਆਖਿਉਸੁ ਤ੍ਰਿਖਾਣ ਕੂੰਜਿ ਬਚਾ ਏਹ ਤੇਰੀ ਰੋਟੀ ਕਬੂਲੁ ਪਾਈ॥ ਤਾ ਹੁਕਮੁ ਸਚੇ ਸਾਹਬ ਦਾ ਹੋਆ॥ ਤਾ ਉਥੈ ਬੈਤੁ ਦਿਤੁਸੁ॥ ਸਲੋਕੁ॥ ਫਰੀਦਾ ਰੋਟੀ ਤੇਰੀ ਕਾਠ ਦੀ ਲਾਵਣੁ ਤੇਰੀ ਭੁਖ॥ ਜੋ ਖਾਵਸਨਿ ਚੋਪੜੀ ਘਣੈ ਲਹਸਨਿ ਦੁਖ॥੨॥ ਆਖਦੋ ਏਹ ਬੈਤੁ ਚਲਿਆ॥ ਜਿ ਕੋਈ ਖਰਾ ਦੋਸਤੁ ਖੁਦਾਈ ਰਜਾਈ ਅਸਨਾਉ ਮਿਲੈ ਸੋ ਸੇਖ ਫਰੀਦੂ ਕੂੰ ਆਖੈ ਆਉ ਮੀਆ ਰੋਟੀ ਖਾਹਿ ਤਿਸ ਕੂੰ ਅਗੋ ਆਖੈ ਜਿ ਮੀਆ ਸਲਾਮਤਿ ਮੈ ਰੋਟੀ ਖਾਧੀ ਹੈ॥ ਅਤੈ ਰਹਦੀ ਪਲੇ ਬਧੀ ਹੈ॥ ਜਿ ਕੋਈ ਆਖੇ ਜਿ ਮੀਆ ਸਲਾਮਤਿ ਭੋਰਾ ਬਹੀਐ ਕੁਝੁ ਪਾਨੀ ਕਾਂਜੀ ਪੀਚੈ ਤਬ ਸੇਖ ਫਰੀਦੂ ਆਖੇ ਜਿ ਮੀਆ ਸਲਾਮਤਿ ਪਾਣੀ ਪੀਤਾ ਹੈ ਅਤੇ ਅਸਤਾਵਾ ਭਰਿਆ ਹੈ॥ ਅਤੈ ਮੈਕੂ ਅਗੋ ਦੀ ਛੇਤੀ ਹੈ॥ ਪਹੁਚਣ ਦੀ ਕਿਵੈ ਖੁਦਾਇ ਮੈਡਾ ਅਗਲਾ ਕੰਮੁ ਰਾਸਿ ਕਰੇ॥ ਅਤੈ ਤੁਸੀ ਭੀ ਖੁਦਾਇ ਅਗੋ ਫਿਰੀਆਦਿ ਕਰਹੁ ਜਿ ਮੇਰਾ ਅਗਲਾ ਕੰਮੁ ਜਿਤੁ ਮੈ ਫਿਰਦਾ ਹਾਉ ਬਾਹਲਾ ਸੋ ਰਾਸਿ ਥੀਵੈ॥ ਤਾ ਓਥਹੁ ਭੀ ਸੇਖੁ ਫਰੀਦੂ ਚਲਦਾ ਰਹਿਆ॥ ਤਬ ਆਂਵਦਾ ਆਂਵਦਾ ਸੇਖੁ ਫਰੀਦੂ ਇਕਤੁ ਦਿਨਿ ਉਜਾੜਿ ਵਿਚ ਜਾ ਦੇਖੇ ਤਾ ਜਸਾ ਲੋਹਾਰੁ ਖੁਦਾਇ ਦਾ ਪਿਆਰਾ ਹੈ॥ ਤਾ ਉਜਾੜਿ ਵਿਚਿ ਮਿਲਿ ਗਇਅਸੁ॥ ਤਾ ਉਨਿ ਸਲਾਮਾਲੇਖੀ ਕਰਿ ਕਰਿ ਦਸਤ ਪੰਜਾ ਲੈ ਕਰਿ ਖੜੋਇ ਗਏ॥ ਜਾ ਸੇਖੁ ਫਰੀਦੂ ਦੇਖੇ ਤਾ ਜਸੇ ਦੇ ਖਵੇ ਉਪਰਿ ਕੁਹਾੜਾ ਹੈ॥ ਤਬ ਜਸੇ ਥੀ ਸੇਖ ਫਰੀਦ ਪੁਛਿਆ ਜਿ ਜਸਾ ਤੈ ਏਹੁ ਕੁਹਾੜਾ ਕਿਉ ਘਿਧਾ ਹੈ ਤੂ ਤਾ ਖੁਦਾਇ ਦਾ ਪਿਆਰਾ ਹੈ॥ ਤਬ ਜਸੇ ਆਖਿਆ ਜਿ ਫਰੀਦਾ ਕੋਇਲੇ ਕਰਣੇ ਹੈਨਿ ਲੋਹਾ ਪਕਾਵਣਾ ਹੈ॥ ਤਬ ਸੇਖ ਫਰੀਦ ਆਖਿਆ ਜਿ ਜਸਾ ਹਿਕੁ ਤਾ ਤੂ ਹੈ ਪਰੁ ਇਤੜਿਆ ਜੀਆ ਕੂੰ ਕਪੇਸੀ ਕਪਿ ਕਰਿ ਜਲੇਸੀ ਤਾ ਏਹੁ ਅਜਾਬੁ ਕੈ ਕੂੰ ਥੀਸੀ॥ ਤਬ ਜਸਾ ਬੋਲਿਆ ਜਿ ਹੁਕਮੁ ਸਾਹਿਬ ਦਾ ਹੈ ਜੁ ਏਹੁ ਕੀਤਾ ਸਭੋ ਓਸੇ ਹੀ ਦਾ ਹੈ ਜਿ ਕੁਝੁ ਕਰਾਇਦਾ ਹੈ ਸੋ ਓਹੋ ਸਾਹਿਬੁ ਹੀ ਕਰਾਇਦਾ ਹੈ॥ ਬੰਦੇ ਦੇ ਹਥਿ ਕਿਛੁ ਨਾਹੀ॥ ਓਹੋ ਚੋਰੀ ਕਰਾਇ ਓਹ ਸਾਧੀ ਕਰਾਇ॥ ਉਹੁ ਸਾਹਿਬੁ ਜੀਆ ਥਾਵਹੁ ਹੁਕਮੁ ਕਰਾਵਣਹਾਰੁ ਹੈ॥ ਜੀਅ ਜਾਤੀ ਧਾਤੂ ਖਾਣੀ ਬਾਣੀ ਉਨਿ ਹੀ ਕੀਤੀਆ ਹੈਨਿ॥ ਏਹੁ ਬੰਦਾ ਕਰਾਇਆ ਕਰਦਾ ਹੈ॥ ਏਹੁ ਪਾਪੁ ਪੁਨੁ ਅਜਾਬੁ ਓਸੇ ਨੂ ਹੈ ਜਿ ਕਿਛੁ ਆਪ ਥੀ ਕਰਿ ਜਾਣਦਾ ਹੈ॥ ਏਹੁ ਅਜਾਬੁ ਗੁਨਾਹੁ ਓਸੇ ਨੂ ਹੈ॥ ਤਾ ਸੇਖੁ ਫਰੀਦੁ ਓਥੇ ਪਰਚਿ ਗੈਆ॥ ਜਿ ਏਹੁ ਰਾਸਿ ਕਹਦਾ ਹੈ॥ ਪਰੁ ਇਸਿ ਪਾਸੂ ਖੁਦਾਇ ਦੀਆ ਬਾਤਾ ਭੀ ਸੁਣੇਸਾ॥ ਤਬ ਜਸਾ ਅਤੇ ਸੇਖੁ ਫਰੀਦੂ ਸਾਹਿਬ ਦੀਆ ਬਾਤਾ ਭੀ ਕਰੇਹਨੇ ਅਤੇ ਜਸਾ ਕੋਇਲੇ ਭੀ ਕਰੈ॥ ਤਬ ਜਸੇ ਦੇ ਜੀਅ ਵਿਚਿ ਹੋਈ ਜਿ ਫਰੀਦ ਦੇ ਪਲੈ ਰੋਟੀ ਹੈ॥ ਹੁਣੇ







ਖੁਲੇਦਾ ਹੈ ਹੁਣੈ ਆਖਦਾ ਹੈ ਜਿਹਾ ਯਾਰ ਬਿਸਮਿਲਹ ਕਰਿ ਅਤੈ ਉਰੇ ਆਉ ਰੋਟੀ ਖਾਹਿ॥ ਅਤੈ ਸੇਖੁ ਫਰੀਦੁ ਆਖੇ ਜਿ ਰਾਤਿ ਪਈ ਹੈ ਚਾਰਿ ਪਹਰ ਰਾਤਿ ਸਾਈ ਦੀਆ ਗਲਾ ਕਰਿਸਾ ਹੇ॥ ਵਤਿ ਏਹੁ ਲੈ ਦੋ ਕੋਇਲੇ ਘਰੀ ਜਾਸੀ ਅਤੈ ਅਸੀ ਜੰਗਲ ਵਿਚਿ ਰਹਸਾ ਹੈ॥ ਤਬ ਜਸੇ ਲਕੜੀਆ ਕਟਿ ਕਰਿ ਭਠੀ ਚੜਾਇ ਦਿਤੀ॥ ਅਤੈ ਸੇਖ ਫਰੀਦ ਦੀ ਤਰਫ ਦੇਖੇ ਜਿ ਦੁਇ ਪਹਰ ਰਾਤਿ ਗਈ ਪਰੁ ਫਰੀਦ ਦੀ ਰੋਟੀ ਨਾ ਖੁਲ੍ਹੀਆ॥ ਜਿ ਫਰੀਦ ਹੈਫੁ ਕੀ ਤਾ ਜੋ ਰੋਟੀ ਨਾ ਖੋਲੀਆ॥ ਤਿਥੈ ਜਸੇ ਬੈਤੁ ਦਿਤਾ॥ ਸਲੋਕੁ॥ ਜਸਾ ਰਾਤੀ ਵਡੀਆ ਅਤੈ ਧੁਖਿ ਧੁਖਿ ਉਠਨਿ ਪਾਸਿ॥ ਧ੍ਰਿਗੁ ਤਿਨਾ ਦਾ ਜੀਵਿਆ॥ ਜਿਨਾ ਕੂ ਵਿਡਾਣੀ ਆਸ॥੧॥ ਤਾ ਸੇਖੁ ਫਰੀਦੁ ਸਮਧਾ ਜਿਹੈ ਖੁਦਾਇ ਏਹੁ ਜਿ ਜਸੈ ਬੈਤੁ ਆਖਿਆਸੁ ਮੇਰੀ ਰੋਟੀ ਵਲਹੁ ਵੇਖਿ ਕਰਿ ਆਖਿਉਸੁ॥ ਤਬ ਸੇਖੁ ਫਰੀਦ ਬੈਤੁ ਦਿਤਾ॥ ਸਲੋਕੁ॥ ਜਸਾ ਜੇ ਮੂ ਹੋਦਾ ਵਾਰਿਆ ਆਇਆ ਮਿਤੜਿਆ॥ ਹੇੜਾ ਜਲੇ ਮੰਜੀਠਿ ਜਿਉ ਉਪਰਿ ਅੰਗਾਰਾ॥੨॥ ਤਬ ਸੇਖ ਫਰੀਦ ਆਖਿਆ ਜਿ ਏ ਮੀਆ ਜਸਾ ਖੁਦਾਇ ਦੇ ਪਿਆਰੇ ਇਜੇਹਾ ਖੁਦਾਇ ਨਾ ਕਰੈ ਜਿ ਮੈ ਹੋਦੀ ਰੋਟੀ ਤੈ ਕਨੋ ਰਖਾ॥ ਮੀਆ ਸਲਾਮਤੀ ਏਹੁ ਡੇਖੁ ਏਹ ਕਾਠ ਦੀ ਰੋਟੀ ਪਲੈ ਬਧੀ ਫਿਰਦਾ ਹਾ ਜਹਾਨ ਦਾ ਲੀਤਾ ਜਹਾਨੁ ਲੋਚਦਾ ਹੈ ਅੰਨੁ ਖਵਾਇਆ॥ ਅਤੈ ਅਸਾ ਕੂੰ ਅੰਨ ਦੀ ਤਲਬ ਨਾਹੀ॥ ਜਹਾਨ ਦੇ ਵਿਲਾਵਣ ਕੂੰ ਏਹ ਕਾਠ ਦੀ ਰੋਟੀ ਘਿਧੀ ਫਿਰਦਾ ਹਾ॥ ਜੋ ਕੁਝੁ ਸਾਹਿਬ ਭਾਵਸੀ ਸੋ ਹੋਸੀ॥ ਤਬ ਜਸੇ ਦਾ ਮਨੁ ਥਾਇ ਹੋਆ॥ ਜਸੇਥੈ ਸੇਖ ਫਰੀਦ ਰੋਟੀ ਕਾਠ ਦੀ ਕਾਢਿ ਵਿਖਾਲੀ॥ ਜਿਉ ਗਲ ਆਹੀ ਤਿਉ ਆਖਿ ਸੁਣਾਈ॥ ਜਸਾ ਖੁਸੀ ਹੋਇ ਗੈਆ॥ ਤਬ ਸੇਖ ਫਰੀਦ ਬੈਤੁ ਦਿਤਾ॥ ਸਲੋਕੁ॥ ਜਸਾ ਸੇ ਰਾਤੀ ਵਡੀਆ॥ ਦੂ ਦੂ ਗਢਵੀਆ॥ ਤੁਸਾ ਹਿਕਾ ਜਾਲਿ ਨਾ ਸੰਘੀਆ॥ ਅਸਾ ਸਭੇ ਜਾਲਣੀਆ॥੫॥ ਤਬ ਸੇਖ ਫਰੀਦੁ ਸਲਾਮਾਲੇਖੀ ਕਰਦੋ ਜੰਗਲ ਕੂ ਥੀਆ॥ ਜਸਾ ਕੋਇਲੇ ਲੈਦੋ ਘਰੀ ਆਇਆ॥੧॥੬॥ ਬੋਲਹੁ ਭਾਈ ਵਾਹਗੁਰੂ ਸਤਿਗੁਰੂ ਸਤਿ ਬਾਬਾ ਨਾਨਕੁ ਵਾਹਗੁਰੂ ਨਾਨਕੁ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ॥

## ਅਬ ਸਤਿਵੀ ਕਥਾ ਚਲੀ॥

ਤਬ ਹੁਕਮੁ ਸਚੇ ਸਾਹਿਬ ਦਾ ਹੋਇਆ ਜਿ ਸੇਖੁ ਫਰੀਦੁ ਚਲਿਆ ਜਾਦਾ ਆਹੁ ਉਜਾੜਿ ਵਿਚਿ ਜਾ ਦੇਖੈ ਤਾ ਖਰਬੂਜਿਆ ਦਾ ਵਾੜਾ ਹੈ॥ ਜਿਉ ਹੇਠਲੀ ਵਾਉਦੋ ਨਿਕਲਿਆ॥ ਪਕੇ ਵਾੜੇ ਦੀ ਸੁਬਾਸਨਾ ਭਲੀ ਆਈਉਸੁ॥ ਤਾ ਆਖਿਉਸੁ ਜਿ ਇਸਿ ਰਖੈ ਕਨੋ ਰਜਾਇ ਖੁਦਾਇ ਇਕੁ ਖਰਬੂਜਾ ਮੰਗਿ ਘਿਨਾ ਜਿ ਬਾਸਨਾ ਲਈ ਇਨਾ ਖਰਬੂਜਿਆ ਦੀ॥ ਤਾ ਸੇਖੁ ਫਰੀਦੁ ਰਖੈ ਕੰਨੈਆਇ ਖੜਾ ਹੋਇਆ॥ ਤਾ ਉਨਿ ਰਖੈ ਆਖਿਆ ਜਿ ਕਿਆ ਹੈ ਦਰਵੇਸ ਕਿਉ ਆਇਆ ਹੈ॥ ਤਾ ਸੇਖ ਫਰੀਦ ਆਖਿਆ ਜਿ ਮੀਆ ਰਖੈ ਜੋ ਹਿਕੁ ਖਰਬੂਜਾ ਖੁਦਾਇ ਦੀ ਮੁਹਬਤ ਦੇਹਿ॥ ਤਾ ਉਨਿ ਰਖੈ ਆਖਿਆ ਜਿ ਵੈ ਦਰਵੇਸ ਜਿਤੀ ਦਰਵੇਸ ਆਵਸਨਿ ਇਤੀ ਕੂ ਤੋੜਿ ਤੋੜਿ ਜਿ ਡਿਸਾਹੈ ਤਾ ਵਾੜਾ ਸਭ ਵੈਸੀ ਖਰਬੂਜਾ ਨੀਹੇ ਮਿਲਦਾ ਆਪਣਾ ਡਿਠਾ ਕਰਿ॥ ਤਾ ਸੇਖੁ ਫਰੀਦੁ ਉਨੀ ਹੀ ਪੈਰੀ ਪਿਛੈ ਹਟਿਆ॥ ਤਾ ਸੇਖੁ ਫਰੀਦੁ ਜਿਕੁਰੁ ਲਗਾ ਕਰਣੇ॥ ਯਾ ਖੁਦਾਇ ਜੇ ਜਾਣਾ ਜਿ ਇਜੇਹੀ ਫਕੀਰੀ ਹੈ ਕੁਝੁ ਨਾਹੀ ਜੈ ਕੂ ਮੰਗਿਆ ਖਰਬੂਜਾ ਭੀ ਨਾਹੀ ਮਿਲਦਾ ਤਾ ਇਸਿ ਫਕੀਰੀ ਵਿਚਿ ਕਿਉ ਆਵਾ ਹੰਉ ਭੀ ਉਹਾ ਰਾਹੀ ਕੀ ਕਰੇਦਾ॥ ਮੈ ਭੀ ਖੁਦਾਇ ਦੇ ਰਾਹਿ ਦੇਦਾ॥ ਏਹੁ ਤਾ ਕਿਆ ਥੀਆ ਜਿ ਮੈ ਫਕੀਰੁ ਹੋਇ ਕੇ ਦਰਵੇਸੁ ਨਾਉ ਧਰਾਇ ਕਰਿ ਫੇਰਿ ਮੰਗਣ ਕੀਤਾ ਲਬ ਕਰਦਾ ਹੈ ਲਾਨਤਿ ਇਸਿ ਮੈਡੇ ਦਿਲ ਕੂੰ॥ ਤਾ ਉਥੈ ਸੇਖ ਫਰੀਦ ਹਿਕੁ ਬੈਤੁ ਕੀਤਾ॥ ਸਲੋਕੁ॥ ਫਰੀਦਾ ਜੇ ਜਾਣਾ ਏਹ ਦਰਵੇਸੀ ਡਾਖੜੀ ਤਾ ਚਲਾ ਦੁਨੀਆ ਭਤਿ॥ ਬਨਿ ਉਠਾਈ ਪੋਟਲੀ ਹੁਣ ਵੰਦਾ ਕਿਥੇ ਘਤਿ॥੨॥ ਤਾ ਸੇਖ ਫਰੀਦ ਆਖਿਆ ਜਿ ਜਾਣਾ ਜਿ ਅਜੇਹੀ ਫਕੀਰੀ ਅਉਖੀ ਹੈ ਤਾ ਮੈ ਕਿਤਕੂ ਫਕੀਰੁ ਥੀਵਾ॥ ਸਿਧਾ ਰਾਹਕੁ ਥੀਦਾ ਰਾਹਕੀ ਕਰੇਦਾ॥ ਖੈਰਿ ਥੀਦੀ ਅਤੈ ਹੁਣੁ ਮੁਸਕਲੁ ਥੀ ਜਿ ਫਕੀਰੀ ਛੜੇਦਾ ਹਾ ਤਾ ਬਣਿ ਨਾਹੀ ਆਵਦੀ॥ ਨਾਉ ਤਾ ਪੈਆ ਸੇਖੁ ਫਰੀਦੁ ਸੇਖੀ ਦੀ ਪੰਡ ਸਿਰਿ ਘਿਧੀ ਸਾ ਜਾਇ ਕਾਈ ਨਾਹੀ ਜਿਥੇ ਛਡਿ ਕਰਿ ਵੰਞਾ॥ ਤਾ ਸੇਖੁ ਫਰੀਦੁ ਫਕੀਰੀ ਕਰਿ ਕਰਿ ਜਾਇ ਇਕਸਿ ਦਰੀਆਉ ਦੀ ਤਰਫ ਬੈਠਾ ਸੇਖੁ ਫਰੀਦੁ ਉਦੂ ਵਾੜਿਅਹੁ ਆਇ ਕਰਿ॥ ਅਤੈ ਵਾੜਾ ਜਿਤੀ ਆਹਾ ਤਿਤੀ ਸਿਰ ਸਿਰ



ਆਦਮੀਆ ਦੇ ਹੋਇ ਗਇਆ॥ ਤਾ ਹੁਕਮੁ ਸਚੇ ਸਾਹਬ ਦਾ ਹੋਆ ਜਾ ਰਖਾ ਦੇਖੈ ਤਾ ਕਿਆ ਦੇਖੈ ਜਿ ਵਾੜਾ ਸਿਰ ਸਿਰ ਹੋਇ ਗਇਆ ਹੈ॥ ਤਾ ਰਖੈ ਉਥਾਊ ਬੂ ਬੂ ਕੀਤੀ ਪਿੰਡਹੁ ਰੂਅ ਪਈ ਜਿਥੈ ਵਾੜਾ ਖਰਬੂਜਿਆ ਦਾ ਆਹਾ ਉਥੈ ਆਇ ਖੜੇ ਹੋਏ॥ ਤਾ ਪੁਛਿਉ ਨੈ ਜਿਵੈ ਰਖੇ ਕਿਆ ਥੀਆ॥ ਤਾ ਰਖੈ ਆਖਿਆ ਹਿਕੁ ਇਹਾ ਇਹਾ ਫਕੀਰੁ ਇਥੈ ਆਇਆ ਆਹਾ ਉਨਿ ਖਰਬੂਜਾ ਮੰਗਿਆ ਆਹਾ ਮੈ ਦਿਤੋ ਨਾਹੀ॥ ਉਸਦੇ ਜਾਣੇ ਨਾਲਿ ਵਾੜਾ ਸਿਰਾ ਸਿਰ ਹੋਇ ਗਇਆ॥ ਤਾ ਸਭਨਾ ਸਿਰੁ ਫੇਰਿਆ ਵੇਖਿ ਕਰਿ ਵਾੜੇ ਦੀਅਹੁ ਤਰਫਹੁ ਕੁਦਰਤ ਸਾਹਬ ਦੀ ਵਲਹੁ ਦੇਖਿ ਕਰਿ॥ ਤਾ ਫੇਰਿ ਵਾੜੇ ਦੇ ਖਸਮ ਆਖਿਆ ਜੇ ਹੈ ਵੋ ਬੇਧਿਆ ਹੈਵਾਨਾ ਤੂ ਹੈਫੁ ਕਰ ਦਾ ਹੈ ਜੁ ਫਕੀਰਾ ਕੂ ਨਾਹੀ ਦੇਦਾ॥ ਤਾ ਰਖੈ ਆਖਿਆ ਜਿ ਮੀਆ ਸਲਾਮਤਿ ਨਾਉ ਤਾ ਮੈਡਾ ਰਖਾ ਦੇਵੈ ਤਾ ਸੋਈ ਜੁ ਖਸਮੁ ਥੀਵੀ॥ ਮੈਡਾ ਤਾ ਏਹੁ ਜਿ ਮੈ ਰਖਾਂ॥ ਤਾ ਉਨਿ ਖਸਮ ਆਖਿਆ ਜਿ ਵੈ ਕਿਦੇ ਗਇਆ ਉਹੁ ਫਕੀਰੁ ਹੁਣ॥ ਤਾ ਆਖੈਂ ਮੀਆ ਸਲਾਮਤਿ ਦਰੀਆਉ ਦੀ ਤਰਫ ਗਇਆ॥ ਤਾ ਉਹੁ ਖਸਮੁ ਵਾੜੇ ਦਾ ਦਓੜਿਆ॥ ਪਿਛੋ ਜਾਦਾ ਜਾਦਾ ਦੇਖੇ ਤਾ ਦਰੀਆਉ ਉਪਰਿ ਬੈਠਾ ਹੈ॥ ਤਾ ਉਹੁ ਖੇਤ ਦਾ ਖਸਮੁ ਜਾਇ ਕਰਿ ਅਗਿਹੁ ਹਥ ਬੰਨਿ ਕਰਿ ਖੜਾ ਹੋਇ ਰਹਿਆ॥ ਤਬ ਫਰੀਦ ਉਸ ਦੀ ਤਰਫ ਹੋਇ ਕਰ ਬੋਲਿਆ ਜਿ ਯਾਰ ਤੇਰਾ ਕਿਆ ਮਖਸੂਦੂ ਹੈ ਜਿ ਤੂ ਖੜਾ ਹੈ ਇਥੈ॥ ਤਾ ਉਹੁ ਖੇਤ ਦਾ ਖਸਮੁ ਆਇ ਪੈਰੀ ਪੈਇਆ॥ ਤਬ ਕਹਣੇ ਲਗਾ ਜਿ ਸਾਹ ਸਲਾਮਤਿ ਬਖਸਿ ਰਜਾਇ ਖੁਦਾਇ ਬਖਸਿ ਅਲਹ ਦੀ ਮੁਹਬਤਿ ਬਖਸਿ॥ ਤਾ ਸੇਖੁ ਫਰੀਦੁ ਬੋਲਿਆ ਜਿ ਖੁਦਾਇ ਦੇ ਮੈ ਤੀਕੁ ਕਿਆ ਹੈ ਜਿ ਬਖਸੀ॥ ਤਾ ਉਨਿ ਆਖਿਆ ਜਿ ਮੀਆ ਸਲਾਮਤੀ ਹਭੋ ਕੁਝੁ ਤੈਨੂ ਰੋਸਨੁ ਹੈ ਤਾ ਫਿਰਿ ਫਰੀਦ ਕਹਿਆ ਜਿਨਾ ਤੂ ਖੁਦਾਇ ਦੇ ਆਖੁ ਜਿ ਕਿਆ ਹੈ॥ ਤਾ ਉਨਿ ਆਖਿਆ ਜਿ ਸਾਹ ਸਲਾਮਤੀ ਤੂ ਜਿ ਵਾੜੇ ਖਰਬੂਜਿਆ ਦੇ ਵਿਚਿ ਜਾਇ ਖੜਾ ਹੋਇਉ ਅਤੈ ਤੈਡਾ ਸੁਆਲੁ ਚੰਦ੍ਰੋ ਬਲਬਖਤ ਰਖੈ ਰਦੁ ਕੀਤਾ॥ ਸੋ ਤੈਡਾ ਉਥੋ ਮਗਰੁ ਦੇਵਣਾ ਸੋਉ ਥਾਊ ਵਾੜਾ ਜੁ ਆਹਾ ਹਭੋ ਸਿਰਾ ਸਿਰ ਹੋਇ ਗਇਆ॥ ਜੀ ਮੈ ਜਤੀਮੁ ਹਾ ਅਤੇ ਦੰਮਾ ਦੀ ਖਰੀਦ ਘਿਧਾ ਆਹਾ ਜੇ ਸਾਈ ਦੇ ਨਾਇ ਬਸੇ ਤਾ ਬਚਾ ਕਚਾ ਵੇਚਿ ਜੀਵੈ ਨਾਹੀ ਤਾ ਅਸਾਡੀ ਜਾਇ ਕਾਈ ਨਾਹੀ ਜੁ ਕੁਝੁ ਖੁਦਾਇ ਦੀ ਤੇ ਤੇਰੀ ਰਜਾਇ॥ ਤਾ ਸੇਖ ਫਰੀਦ ਹਿਕੁ ਬੈਤੁ ਦਿਤਾ॥ ਸਲੋਕੁ॥ ਜਿ ਕੁਝੁ ਨਾ ਸੁਝੇ ਅਤੇ ਕੁਝੁ ਨਾ ਬੁਝੈ ਦੁਨੀਆ ਜਲਦੀ ਭਾਹੇ॥ ਸਾਹਿਬ ਮੇਰੇ ਚੰਗਾ ਕੀਤਾ ਨਾਹੀ ਤਾ ਹੰਉਂ ਭੀ ਦਝਾ ਆਹੇ॥੨॥ ਜੇ ਇਤਨੀ ਬਸਾਰਤ ਖੁਦਾਇ ਦੀ ਨਾ ਆਵਦੀ ਤਾ ਮੈ ਭੀ ਜਾਇ ਹਲ ਦੀ ਜੰਙੀ ਪਕੜਦਾ॥ ਹੰਉ ਘੁਮਾਇਆ ਉਸਿ ਸਾਹਿਬ ਉਪਰਹੁ ਖੰਨੀਐ ਵੰਞਾ ਜਿਨਿ ਸਾਹਿਬ ਖਸਮਾਨਾ ਕੀਤਾ॥ ਪਰੁ ਏ ਮੀਆ ਖੁਦਾਇ ਦਿਆ ਖਰਬੂਜਿਆ ਵਾਲਿਆ ਜਾਹਿ ਤੈਡਾ ਖੁਦਾਇ ਵਾੜਾ ਬਖਸਿਆ ਹੈ॥ ਪਰੁ ਹਿਕ ਸਿਰੁ ਰਹਸੀਆ ਉਸਨੂ ਤੂ ਪੁਛੇ॥ ਤਾ ਉਹੁ ਓਥਹੁ ਵਿਦਾ ਥੀਆ॥ ਜਾ ਆਇ ਕਰਿ ਵਾੜਾ ਦੇਖੇ ਤਾ ਦਸੂੰਣਾ ਫਲੁ ਹੋਇਆ ਹੈ॥ ਤਾ ਉਸ ਦਾ ਜੀਉ ਖੁਸੀ ਥੀਆ॥ ਪਰੁ ਆਖਿਆਸੁ ਜਿ ਉਨਿ ਖੁਦਾਇ ਦੇ ਪਿਆਰੇ ਆਖਿਆ ਆਹਾ ਜਿ ਹਿਕੁ ਸਿਰੁ ਰਹਸੀ ਡਿਖਾ ਉਹੁ ਕੂੰ ਤੂ ਪੁਛਿ ਡੇਖੈ॥ ਮੈ ਡੇਖਾ ਜਿ ਉਹੁ ਸਿਰੁ ਕਿਜੇਹਾ ਹੈ॥ ਜਾ ਵਾੜਾ ਡੇਖਦਿਆ ਡੇਖਦਿਆ ਆਵੇ ਉਸਿ ਸਿਰ ਦੀ ਤਰਫ ਤਾ ਉਹੁ ਸਿਰੁ ਪੁਕਾਰਿ ਉਠਿਆ ਜਿਹੈ ਖੁਦਾਇ ਦਿਆ ਮਾਰਿਆ ਮੇਰੇ ਮੁਹਿ ਨਾ ਲਗੁ॥ ਤਬ ਉਨਿ ਆਖਿਆ ਖਰਬੂਜਿਆ ਵਾਲੇ ਜਿ ਮੀਆ ਸਲਾਮਤੀ ਮੈ ਵਿਚਿ ਕਿਜੇਹਾ ਗੁਨਾਹੁ ਥੀਆ॥ ਤਾ ਉਹੁ ਸਿਰੁ ਗ਼ਰੀਬੀ ਬੋਲਿਆ ਜੋ ਖਰਬੂਜਿਅਹੁ ਹੋਆ ਆਹਾ ਉਨਿ ਆਖਿਆ ਜਿਹੈ ਖੁਦਾਇ ਦੇ ਬਖੀਲ ਅਸੀ ਜਿ ਆਹੇ ਖਰਬੂਜੇ ਸੇ ਹਭੇਜੀਅ ਆਹੇ॥ ਚਉਰਾਸੀ ਲਾਖ ਜੀਆ ਜੂਨਿ ਫਿਰਦੇ ਆਹੇ॥ ਅਤੈ ਏਹੁ ਜਿ ਆਹਾ ਸੋ ਖੁਦਾਇ ਦਾ ਪਿਆਰਾ ਆਹਾ ਜਿ ਇਸਦੇ ਅਸੀ ਮੁਹਿ ਪਓਦੇ ਤਾ ਜੁ ਜੂਨੀ ਭਵੀਆ ਸਿਨਿ ਸੋ ਭਵੀਆ ਸਿਨਿ ਵਤਿ ਨਾ ਭਵਦੈ ਅਤੈ ਭਿਸਤ ਲਾਇ ਕਿ ਥੀਦੇ॥ ਵੈ ਕੁਟਣ ਕਈ ਵਾਰ ਤੂ ਖਰਬੂਜਾ ਹੋਆ ਆਹੋ॥ ਅਤੇ ਅਸੀ ਖਰਬੂਜਿਆ ਦੇ ਖਸਮ ਹੋਏ ਹਹਾ॥ ਏ ਅੰਧੇ ਖੁਦਾਇ ਦੇ ਜੇ ਤਾ ਅਸੀ ਖੁਦਾਇ ਦੇ ਰਾਹਿ ਖੁਦਾਇ ਦੇ ਪਿਆਰੇ ਦੇ ਮੁਹਿ ਪਏ ਹੋਦੇ ਤਾ ਤੂ ਭੀ ਭਿਸਤ ਲਾਇਕਿ ਥੀਵਹਿ ਆਹਿ ਅਤੈ ਅਸੀ ਭੀ ਭਿਸਤ ਲਾਇਕ ਥੀਵਾਹੇ ਆਹਿ॥ ਏ ਖ਼ੁਦਾ ਦਿਦੇ ਨ ਤਰਸ ਹੁਣ ਅਸਾਡੀ ਭੀ ਬੁਰੀ ਥੀ॥ ਜਿ ਫੇਰਿ ਜੂਨੀ ਪਏ ਅਤੈ ਖੁਦਾਇ ਦਾ ਪਿਆਰਾ ਰੰਜੁ ਹੋਇ ਗੈਆ॥ ਉਸ ਦੇ ਰੰਜੁ ਹੋਵਣ ਨਾਲਿ ਖੁਦਾਇ ਭੀ ਰੰਜੁ ਥੀਆ॥ ਸੋ ਖੁਦਾਇ ਦੇ ਰੰਜੁ ਹੋਵਣ ਨਾਲਿ ਕਿ





ਜਾਪੈ ਤੂ ਕਿਤ ਨਿਆ ਦੋਜਕ ਭਵਾਈਅਹਿਗਾ॥ ਅਤੈ ਭਾਵੈ ਸਾਹੁ ਹੋਵੈ ਪਾਤਸਾਹੁ ਹੋਵੈ ਜਿ ਕੁਝੁ ਰਸੁ ਸੁਆਦੁ ਸੁਖੁ ਹੈ ਅਤੈ ਖੁਦਾਇ ਦੇ ਰਾਹਿ ਪਹਿਲੋ ਨਾਹੀ ਲੈ ਅਵਦਾ ਦੇਦਾ ਤਾ ਉਸ ਪਾਸਹੁ ਜਿਤਨੇ ਸੁਖ ਹੈਨਿ ਤਿਤਨੇ ਖੋਹਿ ਘਿਧੀਦਾ ਹੈ॥ ਏਹੁ ਜਬਾਬੁ ਵਾੜੇ ਦੇ ਖਸਮ ਕੂੰ ਡਿਤਾ ਪਰੁ ਇਤਨੇ ਵਿਚਿ ਗੈਬੁ ਥੀ ਗੈਆ॥ ਤਾ ਉਹੁ ਖਰਬੂਜਿਆ ਵਾਲਾ ਹਥ ਫਟੇਦੋ ਘਰਿ ਆਇਆ॥ ਹਾਇ ਹਾਇ ਕਰੇਦਾ ਉਸ ਕੂੰ ਖੁਦਾਇ ਦਾ ਖੈਫੁ ਪਇਆ ਓਹੁ ਭੀ ਉਠਿ ਫਰੀਦੁ ਫਰੀਦੁ ਲਗਾ ਕਰਣੈ॥ ਜੁ ਕੁਝੁ ਹੋਵਸਿ ਸੋ ਹਭੋ ਕੁਝੁ ਖੁਦਾਇ ਦੇ ਰਾਹਿ ਵੰਡਿ ਦੇਵੈ ਫਕੀਰ ਦੋ ਸੁ ਹੋਇਆ ਉਹੁ ਭੀ ਖੁਦਾਇ ਸਵਾਰਿਆ ਬਾਬੇ ਫਰੀਦ ਦੀ ਦੋਸਤੀ॥੧॥੭॥ ਬੋਲਹੁ ਭਾਈ ਵਾਹਗੁਰੂ ਸਤਿਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ ਗੁਰੂ ਗੁਰੂ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ ਰਾਮ॥

## ਅਬ ਅਠਵੀ ਕਥਾ ਚਲੀ॥

ਤਬ ਸੇਖੁ ਫਰੀਦੁ ਖੂਹ ਦੇ ਵਿਚਿ ਉਰਧ ਤਪੁ ਲਗਾ ਕਰਣ॥ ਕਰਦਾ ਕਰਦਾ ਜਾ ਦੇਖੈ ਤਾ ਉਤਿ ਜਾਹਗਾ ਹਿਕੁ ਸਾਹਿਬੁ ਹੀ ਹੈ ਬਿਨਾ ਸਾਹਿਬ ਥੀ ਬਿਆ ਕੋਈ ਨਾਹੀ॥ ਤਾ ਉਤੈ ਜਾਹਗਾ ਹਿਕੁ ਹੋਰ ਕੋਈ ਤਪੁ ਲਗਾ ਕਰਣ॥ ਜਿਉ ਓਹੁ ਰਸਾ ਪੈਰੀ ਪਾਇ ਕਰਿ ਸਿਰ ਤਲਵਾਇਆ ਥੀਆ ਤਾ ਨਾਸਾ ਅਤੇ ਮੁਹ ਦੀ ਤਰਫਹੁ ਲੋਹੂ ਛਡਿ ਕਰਿ ਮਰਿ ਗੈਆ॥ ਤਬ ਸੇਖੁ ਫਰੀਦੁ ਦੇਖਿ ਕਰਿ ਹੈਰਾਨੁ ਹੋਇ ਰਹਿਆ॥ ਕਹਿਅਸੁ ਜਿ ਹੈ ਖੁਦਾਇ ਏਹੁ ਕਿਆ ਹੋਇਆ ਜਿ ਮੇਰੀ ਜਾਹਗਾ ਤਪੁ ਲਗਾ ਕਰਣ ਪਰੁ ਚੰਗਾ ਨਾ ਹੋਇਆ ਜਿ ਮਰਿ ਗੈਆ॥ ਤਾ ਓਥੈ ਸੇਖ ਫਰੀਦ ਬੈਤ ਦਿਤਾ॥ ਸਲੋਕੁ॥ ਫਰੀਦਾ ਹੰਸਾ ਦੇਖਿ ਤਰੰਦਿਆ ਬਗਾ ਕੂੰ ਆਇਆ ਚਾਉ॥ ਬੁਡਿ ਮੁਏ ਬਗ ਬਪੜੇ ਸਿਰੁ ਤਲਿ ਉਪਰਿ ਪਾਉ॥੧॥ ਫਰੀਦਾ ਲਹਰੀ ਸਾਇਰ ਸੰਦੀਆ ਭੀ ਸੇ ਹੰਸ ਤਰਨਿ॥ ਕਿਆ ਤਰਨੇ ਬਗ ਬਪੁੜੇ ਜੁ ਪਹਿਲੀ ਲਹਿਰ ਡੁਬੰਨਿ॥੨॥ ਤਾ ਇਥੈ ਸੇਖ ਫਰੀਦ ਦੇ ਜੀਅ ਵਿਚਿ ਕੁਝੁ ਹੋਇਆ ਜਿ ਹੰਉ ਭੀ ਕੁਝੁ ਹਾ॥ ਜਿ ਉਹੁ ਖੂਹ ਵਿਚਿ ਸਿਰ ਤਲਵਾਇਆ ਮਰਿ ਗੈਆ॥ ਅਤੇ ਫਰੀਦੁ ਮਰਦੋ ਹੀ ਨਾਹੀ॥ ਸਿਰ ਤਲਵਾਇਆਹੋ ਕਿਕਰਿ ਪੈਰੀ ਜੇਵੜਾ ਘਤਿ ਕਰਿ ਖੂਹ ਵਿਚਿ ਖੂਹ ਦੇ ਕੰਨਾਰੇ ਅੰਦਰ ਦੇ ਨਾਲਿ ਪੈਰੀ ਜੇਵੜਾ ਘਤਿ ਕਰਿ ਸਿਰ ਤਲਵਾਇਆ ਹੋਇ ਕਰਿ ਖੁਦਾਇ ਦੀ ਬੰਦਗੀ ਕਰਦਾ॥ ਫੇਰਿ ਸਿਧਾ ਹੋਦਾ ਚਾਰਿ ਪਹਰ ਰਾਤਿ ਏਵੈ ਸਿਰ ਤਲਵਾਇਆ ਖੂਹ ਵਿਚਿ ਬੰਦਗੀ ਕਰਦਾ॥ ਫੇਰਿ ਸੁਬਹ ਦੇ ਵਖਤਿ ਉਠਿ ਉਜੂ ਸਾਜਦਾ ਨਿਵਾਜ ਉਪਰਿ ਖੜਾ ਹੋਦਾ॥ ਜੰਗਲ ਵਿਚਿ ਰਹਦਾ॥ ਜਾ ਫਰੀਦ ਦੇ ਜੀਅ ਏਹ ਰੰਚਕ ਹੋਈ॥ ਤਬ ਉਹੁ ਸਾਹਿਬੁ ਲਾ ਤਮਾਉ ਹੈ ਰਾਈ ਸਮਾਨਿ ਭੀ ਨਾਹੀ ਸਹਦਾ॥ ਤਾ ਜਿਤੁ ਖੂਹਿ ਫਰੀਦੁ ਖੁਦਾਇ ਦੀ ਬੰਦਗੀ ਕਰਦਾ ਆਹਾ ਉਤਿ ਜਾਹਗਾ ਕੁਲਿ ਮਿਰਗ ਆਇ ਇਕਠੇ ਹੋਏ ਹਿਨਿ॥ ਅਤੈ ਖੂਹੋ ਪਾਣੀ ਨਿਕਲਿ ਕਰਿ ਬਾਹਿਰਿ ਆਇਆ ਹੈ॥ ਜਿਤਨੇ ਮਿਰਗ ਹੈਨਿ ਤਿਤਨੇ ਪਾਣੀ ਪੀਵਣ ਲਗੈ ਹੈਨਿ॥ ਤਬ ਸੇਖੁ ਫਰੀਦੁ ਦੇਖਿ ਕਰਿ ਹੈਰਾਨੁ ਹੋਇ ਰਹਿਆ॥ ਤਬ ਦੇਖਿ ਕਰਿ ਖੁਦਾਇ ਦਾ ਤਮਾਸਾ ਲਗਾ ਆਹੀ ਮਾਰਣ॥ ਜਾਰਿ ਜਾਰਿ ਲਗਾ ਰੋਵਣ॥ ਤਬ ਆਖਿਅਸੁ ਜਿ ਹੈ ਖੁਦਾਇ ਆਸਾ ਇਤਨੇ ਬਰਸ ਤੇਰੀ ਬੰਦਗੀ ਕਰਦਿਆ ਹੋਇ॥ ਪਰੁ ਅਸਾਡੇ ਬਾਬਿ ਏਹਾ ਮਿਹਰਵਾਨੁ ਨਾ ਹੋਇਹੁ॥ ਇਨਾ ਹਰਣਾ ਤੇਰੀ ਕਿਆ ਬੰਦਗੀ ਕੀਤੀ ਹੈ॥ ਜਿਤੁ ਤੂ ਏਹਾ ਇਨਾ ਦੇ ਬਾਬਿ ਮਿਹਰਵਾਨੁ ਹੋਇਆ ਹੈ॥ ਜਿ ਜੰਗਲ ਦੇ ਖੂਹ ਦਾ ਪਾਣੀ ਦੁਇਸੈ ਹਥਾ ਦਾ ਇਨਾ ਹਰਣਾ ਕੂੰ ਨਿਕਲਿ ਬਾਹਿਰਿ ਆਇਆ॥ ਸਿ ਇਨਾ ਨੂ ਤੂ ਕਿਤੁ ਬੰਦਗੀ ਮਿਹਰਵਾਨੁ ਹੋਇਉ॥ ਤਬ ਪਰਵਰਦਗਾਰ ਦਾ ਜਬਾਬੁ ਆਇਆ॥ ਸੇਖ ਫਰੀਦ ਦੇ ਤਾਈ॥ ਜਿ ਏ ਫਰੀਦਾ ਇਹ ਸਾ ਬੰਦਗੀ ਕਰਦੇ ਹੈਨਿ ਜਿ ਮੈ ਭਾਵਦੀ ਹੈ॥ ਅਤੈ ਤੂ ਸਾ ਬੰਦਗੀ ਕਰਦਾ ਹੈ ਜੁ ਮੈ ਨਾਹੀ ਭਾਵਦੀ॥ ਤਬ ਇਤਨੇ ਅਵਾਜ ਨਾਲਿ ਸੇਖੁ ਫਰੀਦੁ ਮਰਿ ਗੈਆ॥ ਤਬ ਰਤੀ ਕੁ ਰਹਿ ਕਰਿ ਸਬੂਤੁ ਹੋਇਆ॥ ਸਬੂਤੁ ਹੋਇ ਕਰਿ ਹਕਤਾਲਾ ਕੂ ਅਰਜੁ ਕੀਤਸੁ॥ ਹੇ ਪਰਵਰਦਗਾਰ ਇਕ ਅਰਦਾਸਿ ਹੈ ਜੇ ਤਉ ਭਾਵੈ॥ ਤਬ ਹੁਕਮੁ ਸਚੇ ਸਾਹਿਬ ਦਾ ਹੋਇਆ ਜਿ ਫਰੀਦ ਆਖੁ॥ ਤਬ ਫਰੀਦ ਆਖਿਆ ਜਿ ਯਾ ਪਰਵਰਦਗਾਰ ਸਾ ਕਿਆ ਬੰਦਗੀ ਹੈ ਜਿ ਤਉ ਭਾਵਦੀ ਹੈ॥ ਅਤੇ ਸਾ ਬੰਦਗੀ ਕਿਆ ਹੈ ਜਿ ਤੈ ਨਾਹੀ ਭਾਵਦੀ॥ ਤਬ ਹੁਕਮੁ ਸਾਹਿਬ ਦਾ ਆਇਆ ਜਿ ਫਰੀਦਾ ਲਖ ਬੰਦਗੀਆ ਕਰਿਓ ਜਿਚਰੁ



ਮੇਰੇ ਉਪਰਿ ਅਕੀਦਾ ਨਾ ਲੈ ਆਵੈ ਹਰਿ ਕਿਸੀ ਬਾਤ ਕਾ ਜਿਤਨਾ ਜਾਣੈ ਜਿ ਆਸਰਾ ਕਰੀਂ॥ ਹਉ ਜਿ ਇਤਿ ਆਸਰੇ ਮੈ ਕਿਛੁ ਥੀਸੀ॥ ਸੋ ਮੈਨੂ ਨਾਹੀ ਭਾਵਦਾ॥ ਤਬ ਸੇਖ ਫਰੀਦ ਅਰਜੁ ਸਾਹਿਬ ਅਗੇ ਰਖਿਆ॥ ਜਿ ਯਾ ਪਰਵਰਦਗਾਰ ਸੋ ਕਿਆ ਆਸਰਾ ਹੈ ਜਿ ਬੰਦੇ ਵਿਚਿ ਹੈ॥ ਮੈ ਤਉ ਬਿਨਾ ਹੋਰੁ ਕਿਆ ਰਖਿਆ ਹੈ॥ ਤਬ ਹੁਕਮੁ ਮਿਹਰਵਾਨ ਕਾ ਹੋਇਆ॥ ਜਿ ਫਰੀਦ ਤੈਨੂ ਆਸਰਾ ਹੈ ਇਨਾ ਹਰਣਾ ਕੂੰ ਆਸਰਾ ਕਿਛੁ ਨਾਹੀ ਮੈਥੈ ਗੈਰਿ ਇਨਾ ਦਾ ਅਕੀਦਾ ਹੋਰਥੇ ਕਿਥਾਊ ਨਾਹੀ॥ ਤੈਨੂ ਆਸਰਾ ਹੈ ਜਿ ਅਸਤਾਵੈ ਵਿਚਿ ਪਾਣੀ ਹੈ ਜੋ ਸਭਿਆਰਿ ਮਰਣ ਲਗਸਾ ਤਾ ਪੀਸਾ॥ ਅਤੈ ਏਹ ਆਖਦੇ ਹੈਨਿ ਜਿ ਬਿਨਾ ਸਾਈ ਅਸਾਡਾ ਕੋਈ ਨਾਹੀ ਜੁ ਕਿਛੁ ਸਾਈ ਕਰੇਸੀ ਸੋ ਹੋਸੀ॥ ਜਿਨਾ ਨੂ ਮੈ ਬੈਗੈਰਿ ਆਸਰਾ ਕੋਈ ਨਾਹੀ ਤਾ ਇਨਾ ਨੂ ਹੰਉ ਪਾਣੀ ਪਿਆਲੀ ਨਾਹੀ ਤਾ ਕਉਣੁ ਪੀਆਲੇ॥ ਤੂ ਤਾ ਅਸਤਾਵਾ ਭਰਿਆ ਫਿਰਦਾ ਹੈ॥ ਤਬ ਓਥੈ ਸੇਖ ਫਰੀਦ ਅਸਤਾਵਾ ਭੁਇ ਨਾਲਿ ਮਾਰਿਆ॥ ਜਿ ਹਾਇ ਹਾਇ ਇਤਨੇ ਹੀ ਆਸਰੇ ਦੇ ਲੈਆ ਖੁਦਾਇ ਕਮਾਈ ਥਾਇ ਨਾ ਪਾਈਆ॥ ਜਿਨਾ ਨੂ ਖੁਦਾਇ ਬਿਨਾ ਹੋਰੁ ਆਸਰੇ ਹੈਨਿ ਤਿਨਾ ਦਾ ਕਉਣੁ ਹਾਲੁ ਹੋਸੀ॥ ਤਬ ਕੂਜਾ ਭਨਿ ਦੂਰਿ ਕੀਤੁਸੁ ਟੋਪੀ ਭੁਇ ਨਾਲਿ ਮਾਰੀਅਸੁ॥ ਤਬ ਸੇਖ ਫਰੀਦ ਇਕੁ ਬੈਤੁ ਦਿਤਾ॥ ਸਲੋਕੁ॥ ਆਸਰਾ ਧਣੀ ਮਝਾਹੁ ਕੋਇ ਨਾ ਲਾਹਿਹੋ ਕਡ ਹੀ॥ ਵਿ ਇਉ ਕਾਜੁ ਅਥਾਹੁ ਵਰਿਆਣੈ ਸਚਾ ਧਣੀ॥੩॥ ਤਬ ਸੇਖ ਫਰੀਦ ਆਖਿਆ ਜਿ ਗਈ ਹੈ ਗਲ ਹਥਹੁ ਛੁਟਕੀ ਹੈ॥ ਪਿਛਲੀ ਬੰਦਗੀ ਥਾਇ ਨਾ ਪਈਯਾ ਅਤੇ ਅਗੈ ਕਿਹੁ ਹੋਇ ਆਵਦਾ ਨਾਹੀ॥ ਤਬ ਇਤਨੇ ਵਿਚਿ ਸੇਖੁ ਸਰਫੁ ਮਿਲਿ ਗੈਅਸੁ॥ ਤਬ ਸੇਖ ਫਰੀਦ ਕੂ ਆਖਿਆਸੁ ਜਿ ਸੇਖ ਫਰੀਦ ਤੂ ਏਹਾ ਮਨਿ ਦਿਲਗੀਰੁ ਕਿਉ ਹੈ॥ ਤਬ ਸੇਖ ਫਰੀਦ ਆਖਿਆ ਜਿ ਸੇਖ ਸਰਫ ਜੀ ਏਹੁ ਹਵਾਲੁ ਥੀਆ ਹੈ ਜਿ ਮੈਕੂੰ ਸਬਰੁ ਦਿਲਿ ਕਰਾਰੁ ਨਾਹੀ ਆਵਦਾ॥ ਤਬ ਸੇਖੁ ਸਰਫੁ ਸੇਖ ਫਰੀਦ ਕੂੰ ਸਮਝਾਇਦਾ ਹੈ ਬੈਤ ਨਾਲਿ॥ ਸਲੋਕੁ॥ ਵੇਈ ਵਗਿ ਵਹੀ ਵਲਿ ਪਿਛੂ ਹੀ ਨਾ ਥੀਵੈ॥ ਸੁਕਰੁ ਕਰਿ ਸਹੀਮ ਤੁਧ ਓ ਧੀਰਾ ਥੀਵੈ॥੪॥ ਤਬ ਸੇਖ ਸਰਫ ਆਖਿਆ ਜਿ ਸੇਖ ਫਰੀਦ ਜਿ ਤੇਰੇ ਬਾਬਿ ਖੁਦਾਇ ਇਵੇ ਲਿਖਿ ਛੋਡਿਆ ਹੈ ਸਿ ਹੋਇ ਰਹਿਆ ਹੈ ਤੂੰ ਅੰਦੇਸਾ ਮਤੁ ਕਰਹਿ॥ ਅਤੇ ਜਿ ਕਿਛੁ ਖੁਦਾਇ ਤੇਰੇ ਬਾਬਿ ਈਵੈ ਭਾਵਦਾ ਹੈ ਤਾ ਤੂ ਓਹੋ ਭਾਲ ਕਰਿ ਮੰਨਿ॥ ਅਤੇ ਜਿ ਤੂ ਖੁਦਾਇ ਦਾ ਕੀਤਾ ਭਲਾ ਮਨਿਸੀ ਤਾ ਆਪੇ ਤੇਰੇ ਬਾਬਿ ਮਿਹਰਵਾਨੁ ਥੀਸੀ॥ ਤਬ ਸੇਖ ਫਰੀਦ ਦੇ ਦਿਲਿ ਕਰਾਰੁ ਆਇਆ॥ ਤਬ ਸੇਖ ਫਰੀਦ ਬੈਤੁ ਦਿਤਾ॥ ਸਲੋਕੁ॥ ਫਰੀਦਾ ਜਾ ਸਾਹਿਬੁ ਲੋੜਹਿ ਹਭੁ ਤਾ ਥੀਉ ਪਵਾਹਿ ਦੀ ਡਭੁ॥ ਹਿਕੁ ਛਿਜਹਿ ਬਿਆਲ ਤਾੜੀਅਹਿ ਤਾ ਦਰਿ ਸਾਹਿਬ ਦੇ ਵਾੜੀਅਹਿ॥੫॥ ਸਲੋਕੁ॥ ਫਰੀਦਾ ਜੈ ਦਰਿ ਲਗਾ ਨੇਹੁ ਸੋ ਦਰੁ ਨਾਹੀ ਛਡਣਾ॥ ਅਹਿਣਿ ਪਵੈ ਭਾਵੇ ਮੀਹੁ ਤਾ ਸਿਰ ਹੀ ਉਪਰਿ ਝਲਣਾ॥੬॥ ਫਰੀਦਾ ਤ੍ਰਿਕਲਿ ਕਾਸਾ ਕਾਠ ਦਾ ਵਾਸਾ ਵਿਚਿ ਵਣਾ॥ ਬਾਰੀ ਅੰਦਰਿ ਜਾਲਣਾ ਦਰਵੇਸਾ ਹਰਣਾ॥੭॥ ਬੋਲਹੁ ਭਾਈ ਵਾਹ ਗੁਰੂ ਗੁਰੂ ਗੁਰੂ ਗੁਰੁ ਸਤਿਗੁਰੁ ਸਤਿਗੁਰੂ ਰਾਮ ਰਾਮ ਰਾਮ ਰਾਮ ਰਾਮ॥੮॥



## ਅਬ ਨਾਵੀ ਕਥਾ ਚਲੀ ਸੇਖ ਫਰੀਦ ਕੀ

ਤਬ ਹੁਕਮੁ ਸਚੇ ਸਾਹਿਬ ਦਾ ਹੋਆ ਜਿ ਇਕ ਦਿਨਿ ਸੇਖ ਫਰੀਦੁ ਚਲਿਆ ਜਾਦਾ ਆਹਾ ਤਾ ਇਕਸ ਨਗ [ਰ] ਵਿਚਿ ਜਾਇ ਵੜਿਆ ਮੋਕਲ ਰਾਹੇ ਦੇ ਵਿਚਿ॥ ਤਬ ਮੋਕਲ ਰਾਹੇ ਦਾ ਜੁ ਸਾਹਿਬੁ ਸਾ ਉਸ ਦਿਆ ਲੋਕਾ ਵਿਗਾਰਿ ਪਕੜਿ ਖੜਿਆ॥ ਜਿਥੇ ਮੋਕਲ ਰਾਹੇ ਦਾ ਸਿਰਦਾਰੁ ਰਾਜਾ ਆਹਾ ਉਥਾਊ ਸਿਰਿ ਭਾਰੁ ਦੇ ਕਰਿ ਆਂਨਿ ਬੈਠਾਇਆ॥ ਉਹੁ ਵਤਸਤ ਹਵਾਲੇ ਕੀਤੀ॥ ਆਖਿਓ ਨੇ ਜਿ ਦੀਬਾਣੂ ਚੜਦਾ ਹੈ ਅਤੇ ਵਿਗਾਰੀ ਨਾਹੀ ਪਾਈਦੇ ਪਰੁ ਇਸਿ ਫਕੀਰ ਨੂ ਇਤੇ ਜਾਹਗਾ ਬੈਠਾਇ ਰਖਹੁ॥ ਸਰਕਾਰ ਦੀ ਖਾਸੀ ਵਸਤੁ ਸੀ ਸੋ ਸੇਖੁ ਫਰੀਦੁ ਉਸਿ ਰਾਜੇ ਦੇ ਨਜੀਕਿ ਲੈ ਕਰਿ ਬੈਠਿ ਰਹਿਆ॥ ਜਾ ਸੇਖੁ ਫਰੀਦੁ ਦੇਖੇ ਤਾ ਨਾਵਦਾ ਹੈ ਤੇਲੁ ਫੁਲੇਲੁ ਮਲਾਇਦਾ ਹੈ ਮਲਦਨ ਹੋਦਾ ਹੈ॥ ਇਕ ਤੇਲੁ ਮਲਦੇ ਹੈਨਿ॥ ਇਕ ਪਾਣੀ ਲੈ ਖੜੇ ਹੋਏ ਹੈਨਿ॥ ਇਕ ਕਪੜੇ ਸਵਾਰਿ ਲੈ ਖੜੇ ਹੋਏ ਹੈਨਿ॥ ਇਕ ਪਾਂਨਾ ਦੇ ਬੀੜੇ ਲੈ ਖੜੇ ਹੈਨਿ॥ ਇਕ ਘੋੜੇ ਜੀਨਿ ਕਰਿ ਲੈ ਖੜੇ ਹੈਨਿ॥ ਇਕ ਮੁਜਰੇਹਾਰੇ ਖੜ ਹੈਨਿ॥ ਇਕ ਦਰੋ ਬਾਹਰ ਵਾਰਿ ਖੜੇ ਹੈਨਿ॥ ਜੇ ਕਦੇ ਬਾਹੁਰਿ ਆਵੈ ਤਾ ਅਸੀ ਸਲਾਮੁ ਕਰੀ ਹੇ॥ ਖੁਦਾਇ ਤਾ ਲਹ ਦਾ ਮੁਲਖੁ ਕਿਤਨੋ ਹੀ ਉਸ ਦੀ



ਜੋਰ ਕਰਿ ਦਿਤਾ ਹੈ ॥ ਅਤੇ ਰਾਜਾ ਕਹਾਵਦਾ ਹੈ ॥ ਜਾ ਸੇਖੁ ਫਰੀਦੁ ਦੇਖੇ ਤਾ ਉਸਦੀ ਅਵਧ ਪਹਰਾ ਘੜੀਆ ਵਿਚਿ ਆਇ ਲਗੀ ॥ ਤਾ ਸੇਖ ਫਰੀਦ ਆਖਿਆ ਜਿ ਭਾਈ ਇਸ ਦੀ ਉਮਰ ਘੜੀਆ ਚਸਿਆ ਵਿਚਿ ਆਇ ਲਗੀ ਹੈ ਅਤੇ ਏਹੁ ਰਾਜਾ ਦੁਨੀਆ ਦੀ ਹਵਾਇ ਵਿਚਿ ਗਲਤਾਨੁ ਹੈ ਸਾਹਿਬ ਨੋ ਯਾਦਿ ਨਾਹੀ ਕਰਦਾ ਪਰੁ ਇਕੁ ਮੈ ਬੈਤੁ ਆਖਾ ਮਤੁ ਸਮਝੈ ॥ ਤਾ ਹੁਕਮੁ ਸਾਹਿਬ ਦਾ ਹੋਇਆ ਸੇਖ ਫਰੀਦ ਇਕੁ ਬੈਤੁ ਦਿਤਾ ॥ ਸਲੋਕ ॥ ਫਰੀਦਾ ਭਨੀ ਘੜੀ ਸੁਵੰਨਵੀ ਅਤੇ ਤੁਟੀ ਨਾਗਰ ਲਜੁ ॥ ਅਰਜਾਈਲੁ ਫਰੇਸਤਾ ਤੈ ਘਰਿ ਨਾਠੀ ਅਜੁ ॥੧॥ ਤਬ ਏਹੁ ਬੈਤੁ ਸੇਖ ਫਰੀਦ ਦਿਤਾ ਪਰ ਉਨਿ ਤਗਾਫਲੀ ਕੀਤੀ ਸਮਝਿਉ ਨਾਹੀ ॥ ਉਹੁ ਨਾ ਤਾ ਨਾਇ ਕਰਿ ਖਾਇ ਕਰਿ ਪਾਨ ਕਪੜੇ ਪਹਿਰਿ ਕਰਿ ਬਾਹਿਰਿ ਨਿਕਲਿਆ ॥ ਲੋਕਾ ਸਲਾਮੁ ਕੀਤਾ ॥ ਪੁਕਾਰੂਆ ਪੁਕਾਰ ਕੀਤੀ ॥ ਅਰਜਦਾਰਾ ਅਰਜੁ ਕੀਤਾ ॥ ਕਿਸੇ ਦਾ ਸੁਣਿਆ ਕਿਸੇ ਦਾ ਨ ਸੁਣਿਆ ॥ ਘੋੜੇ ਉਪਰਿ ਅਸਵਾਰ ਹੋਇਆ ॥ ਲੋਕ ਇਕ ਨਾਲਿ ਚਲੇ ਇਕਾ ਵਿਦਾ ਹੋਏ ॥ ਜਾ ਅਗਹ ਨਿਸਲੁ ਹੋਇਆ ਤਾ ਲਗਾ ਘੋੜੇ ਨੂ ਮਹਮੇਜਾ ਦੇਣ ॥ ਤਬ ਜਿਨਾ ਨੂ ਹੁਕਮੁ ਸਾਹਿਬ ਦਾ ਆਹਾ ਤਾ ਉਨੀ ਆਖਿਆ ਜਿ ਏਹੁ ਤਾ ਗੈਆ ਵੈ ॥ ਅਖੇ ਕਿਥੇ ਜਾਵੈ ॥ ਜਿਉ ਘੋੜੇ ਨੂ ਮਹਮੇਜ ਕਰਦਾ ਸੀ ਤਿਉ ਪਕੜਿ ਕਰਿ ਫਰੇਸਤਿਆ ਘੋੜੇ ਉਪਰਹੁ ਭੁਇ ਨਾਲਿ ਮਾਰਿਆ ॥ ਤਬ ਉਨਾ ਜਮਾਤਦਾਰ ਆਖਿਆ ਜਿ ਘੋੜੇ ਤੀ ਡਿਗਿ ਪੈਆ ॥ ਤਾ ਉਨਾ ਥਮਦਿਆ ਥਮਦਿਆ ਮਰਿ ਗੈਆ ॥ ਲਸਕਰ ਵਿਚਿ ਡੰਡਿ ਪਈ ॥ ਵਸਤੂ ਅੰਦਰਿ ਸਾਇਤੀਆ ॥ ਵਿਗਾਰੀ ਛੁਡਿ ਮਿਲੈ ॥ ਤਬ ਸੇਖ ਫਰੀਦ ਆਖਿਆ ਜਿ ਵਿਗਰੀਅਹੁ ਖੁਦਾਇ ਤਾ ਛੁੜਕਾਇਹਹੁ ॥ ਪਰੁ ਖੁਦਾਇ ਦਾ ਕੀਤਾ ਤਮਾਸਾ ਦੇਖਿ ਜਾਹਿ ॥ ਦਿਖਾ ਇਸਿ ਦੇ ਸਿਰਿ ਕਿ ਹਾਲੁ ਥੀਸੀ ॥ ਜਾ ਸੇਖੁ ਫਰੀਦੁ ਦੇਖੇ ਤਾ ਗਲਿ ਘਤਿਆ ਨੇ ਰੇਸਟਾ ਮੁਹੁ ਕੀਤਾ ਨੇ ਕਾਲਾ ਸਿਰੇ ਸਿਰਿ ਮਾਰਦੇ ਲੈਈ ਜਾਦੈ ਹੈਸੁ ॥ ਤਬ ਹੁਕਮੁ ਕਰਤੇ ਦਾ ਹੋਇਆ ਜਿ ਇਸ ਨੂ ਹਾਵੀਐ ਦੋਜਕਿ ਲੈ ਜਾਇ ਦੇਵਹੁ ॥ ਤਬ ਸੇਖ ਫਰੀਦ ਬੈਤੁ ਦਿਤਾ ॥ ਸਲੋਕੁ ॥ ਡੇਖੁ ਫਰੀਦਾ ਜੁ ਥੀਆ ਸਕਰ ਹੋਈ ਵਿਸੁ ॥ ਬਾਝੁ ਸਾਹਿਬ ਆਪਣੇ ਵੇਦ ਨ ਆਖੇ ਕਿਸੁ ॥੨॥ ਤਬ ਸੇਖੁ ਫਰੀਦੁ ਉਥਹੁ ਚਲਿਆ ਪਰੁ ਮੁਹਹੁ ਬਦਦੁਆਇ ਨਿਕਲਿ ਗਈ ॥ ਜਿ ਖੁਦਾਇ ਕਰੇ ਏਹੁ ਕੋਟੁ ਉਜੜਿਓ ਰਹਸੀ ॥ ਇਤੁ ਮੋਕਲ ਰਾਹੇ ਵਿਚਿ ਵਸਦੀ ਨਾ ਥੀਸੀ ॥ ਸੋ ਸਾਰੀਆ ਹਾਕਮੀਆ ਗੁਦਰੀਆ ਹੈਨਿ ਪਰੁ ਮੋਕਲ ਰਾਹੇ ਵਿਚਿ ਵਸਦੀ ਨਾਹੀ ਹੋਈ ਬਦਦੁਆਇ ਫਰੀਦ ਦੀ ਵਗੀ ॥ ਸਬੁਰੁ ਦਰਵੇਸਾ ਦਾ ਏਹਾ ਹੈ ॥੯॥ ਬੋਲਹੁ ਭਾਈ ਵਾਹਗੁਰੂ ਸਤਿਗੁਰੁ ਸਤਿਗੁਰੂ ਗੁਰੂ ਗੁਰੂ ਗੁਰੂ ਰਾਮ ਰਾਮ ਰਾਮ ਰਾਮ ਰਾਮ ॥





# ਚੌਥਾ ਜ਼ਮੀਮਾ : *ਮਸਲੇ ਸੇਖ ਫਰੀਦ ਕੇ*

ਅਸੀਂ ਤੀਜੇ ਜ਼ਮੀਮੇ ਵਿਚ ਦੱਸ ਚੁੱਕੇ ਹਾਂ ਕਿ 1962 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਆਪਣੇ ਇਕ ਵਡ-ਆਕਾਰੀ ਖਰੜੇ (ਨੰਬਰ 359) ਵਿੱਚੋਂ 'ਮਸਲੇ ਸੇਖ ਫਰੀਦ ਕੇ' ਸਿਰਨਾਵੇਂ ਵਾਲੀ ਰਚਨਾ ਵੱਖ ਕਰ ਕੇ, ਇਕ ਸੁਤੰਤਰ ਕਿਤਾਬਚੇ ਦੇ ਰੂਪ ਵਿਚ ਛਾਪ ਦਿੱਤੀ ਸੀ। ਜਿਸ ਖਰੜੇ ਵਿੱਚੋਂ ਇਹ ਰਚਨਾ ਚੁੱਕੀ ਗਈ ਸੀ, ਉਹ 'ਛੋਟੇ ਮੇਲ' ਜਾਂ 'ਮੀਣਿਆਂ' ਦੇ ਉਸ ਸਾਹਿੱਤਿਕ ਅੱਡੇ ਦੀ ਉਪਜ ਪ੍ਰਤੀਤ ਹੁੰਦੀ ਹੈ, ਜੋ ਉਨ੍ਹਾਂ ਵੱਲੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਅਰਥ-ਪਰਮਾਰਥ ਤੇ ਸੰਕਲਨ ਵਿਚ ਸ਼ਾਮਿਲ ਰਚਨਾਕਾਰਾਂ ਦਿਆਂ ਜੀਵਨ-ਬਿਉਰਿਆਂ ਬਾਰੇ ਜਾਣਕਾਰੀ ਦੇਣ ਅਤੇ ਕੁੱਝ ਹੋਰ ਆਸ਼ਿਆਂ ਦੀ ਪੂਰਤੀ ਲਈ ਕਾਇਮ ਕੀਤਾ ਗਿਆ ਸੀ। ਇਹੋ ਜਿਹੀਆਂ ਰਚਨਾਵਾਂ ਵਿਚ ਪੇਸ਼ ਹੋਈ ਸਾਮੱਗਰੀ ਇਤਿਹਾਸਕਾਰਾਂ ਦੇ ਕੰਮ ਦੀ ਹੋਵੇ ਜਾਂ ਨਾ, ਲੋਕ-ਮਨ ਦੀ ਬਹੁ-ਪਸਾਰੀ ਕਰਤਾਰੀ ਉਪਜ ਦੇ ਵਿਗਿਆਨਿਕ ਖੋਜਾਰਥੀਆਂ ਲਈ ਬੜੀ ਕਾਰ-ਆਮਦ ਵਸਤ ਹੁੰਦੀ ਹੈ। ਮੇਰੇ ਪੁਸਤਕਾਲੇ ਵਿਚ ਸਾਂਭੀ ਜਿਸ 'ਗੋਸਿਟ ਸੇਖ ਫਰੀਦ ਕੀ' (ਨੰਬਰ 147) ਦਾ ਉਤਾਰਾ ਤੀਜੇ ਜ਼ਮੀਮੇ ਵਿਚ ਦਿੱਤਾ ਜਾ ਚੁੱਕਾ ਹੈ, ਉਸ ਵਿਚ ਜਿਹੜੀਆਂ ਗੋਸ਼ਟਾਂ ਦਿੱਤੀਆਂ ਹੋਈਆਂ ਹਨ, ਉਹ ਸਾਰੀਆਂ ਭਾਸ਼ਾ ਵਿਭਾਗ ਦੀ ਮਸਲਿਆਂ ਵਾਲੀ ਪੋਥੀ ਵਿਚ ਮੌਜੂਦ ਹਨ, ਪਰ ਪਹਿਲਾ ਮਸਲਾ ਤੇ 10 ਹੋਰ ਮਸਲੇ (11 ਤੋਂ 20 ਤਕ) ਇਸ *ਗੋਸਿਟ* ਵਿਚ ਨਹੀਂ ਮਿਲਦੇ। ਲੱਗਦਾ ਇਹ ਹੈ ਕਿ 20 ਮਸਲਿਆਂ ਵਾਲੀ ਪੂਰੀ ਪੋਥੀ ਪਹਿਲਾਂ ਰਚੀ ਜਾ ਚੁੱਕੀ ਸੀ ਤੇ 'ਗੋਸਿਟ' (ਗੋਸਟਿ) ਵਾਲੇ ਲੇਖਕ/ਲਿਖਾਰੀ ਨੇ ਇਸ ਦੀਆਂ ਸਾਰੀਆਂ ਜਾਂ ਕੁੱਝ ਸਾਖੀਆਂ ਸੁਣੀਆਂ ਜਾਂ ਪੜ੍ਹੀਆਂ ਹੋਈਆਂ ਸਨ। ਘੋਖਣ ਦੀ ਲੋੜ ਹੈ ਕਿ ਜੋ ਭੂਮਿਕਾ 'ਗੋਸਿਟ' ਦੇ ਲੇਖਕ ਨੇ ਆਪਣੀ ਪਹਿਲੀ ਸਾਖੀ ਦੇ ਮੁੱਢ ਵਿਚ ਦਿੱਤੀ ਹੈ, ਉਹੀ 'ਮਸਲਿਆਂ' ਦੇ ਲੇਖਕ ਨੇ, ਆਪਣੇ ਪਹਿਲੇ ਮਸਲੇ ਉੱਤੇ ਦੇਣ ਦੀ ਥਾਂ, ਦੂਜੇ ਮਸਲੇ ਉੱਪਰ ਕਿਉਂ ਦਿੱਤੀ ਹੈ? ਇਹ ਭੂਮਿਕਾ ਪਹਿਲੇ ਮਸਲੇ ਉੱਤੇ ਕਿਉਂ ਨਹੀਂ ਦਿੱਤੀ ਗਈ? ਕੀ ਪਹਿਲਾ ਮਸਲਾ ਬਾਅਦ ਦਾ ਹਸਤਾਖੇਪ ਹੈ?

ਸਭਿਆਚਾਰ ਦੇ ਖੋਜੀਆਂ ਦੇ ਖ਼ਾਸ ਧਿਆਨਜੋਗ ਨੁਕਤਾ ਇਹ ਹੈ ਕਿ ਇਸ ਰਚਨਾ ਦੇ ਲੇਖਕ ਨੇ ਬਾਬਾ ਫ਼ਰੀਦ ਜੀ ਦਾ ਪਾਤਰ ਆਪਣੇ ਕਿਸੇ ਵਤਨੀ ਬਜ਼ੁਰਗ ਦੇ ਨਮੂਨੇ ਉੱਤੇ ਘੜਿਆ ਹੈ, ਨਾ ਕਿ ਅਰਬ ਜਾਂ ਈਰਾਨ ਵੱਲੋਂ ਆਏ ਕਿਸੇ ਬਦੇਸੀ ਧਰਮ-ਪ੍ਰਚਾਰਕ ਬਜ਼ੁਰਗ ਦੇ ਨਮੂਨੇ ਉੱਤੇ। 'ਮਸਲਿਆਂ' ਦਾ ਲੇਖਕ ਬਾਬਾ ਫ਼ਰੀਦ ਜੀ ਨੂੰ ਜਿਨ੍ਹਾਂ ਤਜਰਬਿਆਂ ਵਿੱਚੋਂ ਲੰਘਾਉਂਦਾ ਹੈ ਉਹ ਕਰੀਬ ਕਰੀਬ ਸਾਰੇ ਦੇਸੀ ਪਰੰਪਰਕ ਸੋਚ-ਭੰਡਾਰ ਵਿੱਚੋਂ ਲਏ ਹੋਏ ਹਨ। ਏਥੇ ਬਦੇਸੀ ਸੂਫ਼ੀ ਲਹਿਰ ਪੂਰੀ ਤਰ੍ਹਾਂ ਦੇਸੀ ਪਹਿਰਾਵਾ ਪਹਿਨ ਚੁੱਕੀ ਦਿੱਸਦੀ ਹੈ।

ਏਥੇ 'ਮਸਲੇ ਸੇਖ ਫਰੀਦ ਕੇ' ਦਾ ਪਾਠ ਦੇਣ ਲਈ ਜਦੋਂ ਸੰਤ ਇੰਦਰ ਸਿੰਘ ਚਕ੍ਰਵਰਤੀ ਵੱਲੋਂ ਸੰਪਾਦਿਤ, ਹੁਣ ਨਾਪੈਦ ਕਿਤਾਬ ਦੀ ਭਾਲ ਸ਼ੁਰੂ ਕੀਤੀ ਤਾਂ ਡਾ. ਗੁਰਮੁਖ ਸਿੰਘ ਜੀ ਦੀ ਨਿਜੀ ਲਾਇਬ੍ਰੇਰੀ ਵਿੱਚੋਂ ਮਿਲ ਤਾਂ ਗਈ, ਪਰ ਬੇਕਾਰ ਸਾਬਤ ਹੋਈ, ਕਿਉਂਕਿ ਉਸ ਦੇ ਸਰਸਰੀ ਪਾਠ ਤੋਂ ਹੀ ਪਤਾ ਲੱਗ ਗਿਆ ਕਿ ਵਿਦਵਾਨ ਸੰਪਾਦਕ ਆਪਣੇ ਸਾਹਮਣੇ ਪਏ ਖਰੜੇ ਦਾ ਠੀਕ ਉਤਾਰਾ ਨਹੀਂ ਕਰ ਸਕਿਆ। ਸੋ ਭਾਸ਼ਾ ਵਿਭਾਗ ਦੇ ਮੂਲ ਖਰੜੇ ਵੱਲ ਰੁਚਿਤ ਹੋਣਾ ਜ਼ਰੂਰੀ ਭਾਸਿਆ। ਖ਼ੁਸ਼ਕਿਸਮਤੀ ਨਾਲ ਵਿਭਾਗ ਦੇ ਡਾਇਰੈਕਟਰ ਡਾ. ਮਦਨ ਲਾਲ ਹਸੀਜਾ ਜੀ ਨੇ ਖਰੜੇ ਤੋਂ ਸਿੱਧੀ ਨਕਲ ਕਰ ਲੈਣ ਦੀ ਆਗਿਆ ਦੇ ਦਿੱਤੀ। ਜੇ ਕਿਤੇ ਅਸੀਂ, ਭੋਲੇ ਭਾਅ, ਚਕ੍ਰਵਰਤੀ ਜੀ ਵਾਲੀ ਕਿਤਾਬ ਨੂੰ ਪ੍ਰਮਾਣਿਕ ਉਤਾਰਾ ਮੰਨ ਬੈਠਦੇ ਤਾਂ ਪਾਠਕਾਂ ਨਾਲ ਬੜਾ ਵੱਡਾ ਅਨਿਆਂ ਹੋ ਜਾਣਾ ਸੀ। ਹੁਣ ਏਥੇ ਦਿੱਤਾ ਗਿਆ ਮਤਨ ਸਿੱਧਾ ਭਾਸ਼ਾ ਵਿਭਾਗ ਵਾਲੇ ਮੂਲ ਖਰੜੇ ਤੋਂ ਲਿਆ ਹੋਇਆ ਹੈ। ਸਾਡਾ ਜਤਨ ਰਿਹਾ ਹੈ ਕਿ ਉਤਾਰੇ ਵਿਚ ਗ਼ਲਤੀ ਕੋਈ ਨਾ ਹੋਵੇ। ਪਰ ਮੂਲ ਲੇਖਕ ਕਿਉਂਕਿ ਇਸਲਾਮੀ ਇਤਿਹਾਸ ਦਾ ਜਾਣੂੰ ਨਹੀਂ ਤੇ ਨਾ ਇਸਲਾਮੀ ਪਾਤਰਾਂ ਦੇ ਠੀਕ ਨਾਂ ਹੀ ਜਾਣਦਾ ਹੈ, ਇਸ ਲਈ ਪਾਠ ਦੀ ਸ਼ੁੱਧਤਾ ਬਾਰੇ ਕੋਈ ਪੱਕਾ ਦਾਅਵਾ ਨਹੀਂ ਕੀਤਾ ਜਾ ਸਕਦਾ ਪਰ ਇਹ ਪਾਠ ਚਕ੍ਰਵਰਤੀ ਜੀ ਦੇ ਪਾਠ ਵਾਲੋਂ ਵਧੇਰੇ ਸ਼ੁੱਧ ਹੈ, ਇਹ ਦਾਅਵਾ ਜ਼ਰੂਰ ਕੀਤਾ ਜਾ ਸਕਦਾ ਹੈ। ਬੜੇ ਅਫ਼ਸੋਸ ਦੀ ਗੱਲ





ਹੈ ਕਿ ਜਿਹੜਾ 359 ਨੰਬਰ ਦਾ ਖਰੜਾ ਮੇਰੇ ਸਾਹਮਣੇ ਰੱਖਿਆ ਗਿਆ, ਉਸ ਵਿੱਚੋਂ ਪੂਰਾ 20ਵਾਂ ਮਸਲਾ ਲੋਪ ਸੀ।[1] ਜਦੋਂ ਇਸ ਖਰੜੇ ਨੂੰ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੇ ਵਰਤਿਆ ਹੋਵੇਗਾ ਓਦੋਂ ਇਸ ਵਿਚ 20ਵਾਂ ਮਸਲਾ ਮੌਜੂਦ ਹੋਵੇਗਾ, ਵਰਨਾ ਉਹ ਆਪਣੀ ਕਿਤਾਬ ਵਿਚ ਇਹ ਮਸਲਾ ਕਿਵੇਂ ਦੇ ਸਕਦੇ ਸਨ ? ਮਜਬੂਰਨ ਮੈਨੂੰ 20ਵਾਂ ਮਸਲਾ, ਚਕ੍ਰਵਰਤੀ ਜੀ ਦੀ ਛਾਪ ਵਿੱਚੋਂ ਲੈਣਾ ਪਿਆ ਹੈ। ਇਸ ਵਿਚ ਕੁੱਝ ਸਾਹਮਣੇ ਦਿੱਸਦੀਆਂ ਭੁੱਲਾਂ ਦੀ ਸੋਧ ਮੈਂ ਆਪੇ ਕਰ ਲਈ ਹੈ ਪਰ ਇਸ ਮਸਲੇ ਦੀ ਭਾਸ਼ਾ ਮੁਲਤਾਨੀ ਤੋਂ ਏਨੀ ਦੂਰ ਤੇ ਹਿੰਦੀ-ਉਰਦੂ ਦੇ ਏਨੀ ਨੇੜੇ ਹੈ ਕਿ ਇਸ ਉੱਤੇ ਮੂਲ ਲੇਖਕ ਤੋਂ ਵੱਖਰੇ ਕਿਸੇ ਹੋਰ ਹੱਥ ਦਾ ਸ਼ੱਕ ਪੈਂਦਾ ਹੈ।

'ਮਸਲਿਆਂ' ਵਾਲੀ ਰਚਨਾ ਦੇ ਪਾਠ ਉਪਰੰਤ ਗਦ-ਗਦ ਹੋਏ ਡਾ. ਹਰਕੀਰਤ ਸਿੰਘ ਹੁਰਾਂ ਨੇ ਇਸ ਬਾਰੇ ਜੋ ਸ਼ਬਦ ਲਿਖ ਭੇਜਣ ਦੀ ਕਿਰਪਾ ਕੀਤੀ ਹੈ, ਉਹ ਇੰਨ-ਬਿੰਨ ਏਥੇ ਦਿੱਤੇ ਜਾ ਰਹੇ ਹਨ।

### ਡਾ. ਹਰਕੀਰਤ ਸਿੰਘ ਜੀ ਦੀ ਰਾਏ

"... ਅਸੀਂ ਸਭ ਤੋਂ ਪਹਿਲਾਂ 'ਮਸਲੇ ਸੇਖ ਫਰੀਦ ਕੇ' ਦੀ ਧੁਨੀ-ਵਿਉਂਤ ਦੀ ਪਰਖ ਕਰਦੇ ਹਾਂ :

ਇਸ ਖਰੜੇ ਦੀ ਧੁਨੀ-ਵਿਉਂਤ ਵਿਚ /ਸ਼ / ਤੇ /ਜ਼/ ਦੀ ਧੁਨੀ ਕਿਤੇ ਨਹੀਂ ਮਿਲਦੀ।

ਇਕ ਹੋਰ ਲੱਛਣ ਇਸ ਖਰੜੇ ਦੀ ਭਾਸ਼ਾ ਦਾ ਇਹ ਹੈ ਕਿ ਨਾਸਿਕਤਾ ਬਹੁਤ ਘੱਟ ਹੈ। ਬਹੁਤ ਸਾਰੇ ਸ਼ਬਦ, ਜਿਨ੍ਹਾਂ ਵਿਚ ਅੱਜ ਨਾਸਿਕਤਾ ਉਚਾਰੀ ਜਾਂਦੀ ਹੈ, ਬਿੰਦੀ ਜਾਂ ਟਿੱਪੀ ਤੋਂ ਬਿਨਾਂ ਲਿਖੇ ਮਿਲਦੇ ਹਨ। ਮਿਸਾਲ ਵਜੋਂ, ਵੇਖੋ ਕੁੱਝ ਨਮੂਨੇ :

... **ਤਾ** ਓਨਿ ਅਉਰਤ ਆਖਿਆ ਜਿ **ਤੂ** **ਦਰਵੇਸੁ** ਨ **ਹੋਹਿਇਉ** ਹੀ ਤੂ ਪਿਟੋੜੀ **ਹੈ**। **ਇਉ** ਜਿ ਏਤੜਾ ਤੇਰੈ ਅੰਦਰਿ ਅਨੁ **ਪਉਦਾ** ਹੈ **ਤਾ** ਤੈਨੋ ਜੀਵਣਿ **ਕਿਉ** ਕਰਿ **ਦੇਦਾ** ਹੈ ...। ਇਸ ਵਾਕ ਵਿਚ ਆਏ ਸ਼ਬਦਾਂ 'ਤਾ, ਤੂ, ਹੋਇਇਉ, ਹੈ, ਇਉ, ਪਉਦਾ, ਕਿਉ ਤੇ ਦੇਦਾ' ਦਾ ਅਜੋਕਾ ਉਚਾਰਨ ਨਾਸਿਕਤਾ ਵਾਲਾ ਹੈ—'ਤਾਂ, ਤੂੰ, ਇਉਂ, ਕਿਉਂ, ਪਉਂਦਾ, ਦੇਂਦਾ'। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਇਸ ਰਚਨਾ ਵਾਲੇ ਕਈ ਭਾਸ਼ਾਈ ਲੱਛਣ ਇੰਨ-ਬਿੰਨ ਮਿਲਦੇ ਹਨ। ਮਿਸਾਲ ਲਈ ਵੇਖੋ *ਜਪੁ* ਜੀ ਦੀ ਪਹਿਲੀ ਪਉੜੀ ਦੇ ਕੁੱਝ ਨਮੂਨੇ :

...**ਜੇ** **ਸੋਚੀ** ਲਖ ਵਾਰ; ਲਾਇ **ਰਹਾ** ਲਿਵ ਤਾਰ; **ਭੁਖਿਆ** ਭੁਖ ਨ ਉਤਰੀ ਜੇ **ਬੰਨਾ** **ਪੁਰੀਆ** ਭਾਰ।

ਇਹਨਾਂ ਤੁਕਾਂ ਵਿਚ ਆਏ ਸ਼ਬਦਾਂ—ਸੋਚੀ, ਰਹਾ, ਭੁਖਿਆ, ਬੰਨਾ, ਪੁਰੀਆ, ਦੇ ਅਜੋਕੇ ਉਚਾਰਨ—ਸੋਚੀਂ, ਰਹਾਂ, ਭੁਖਿਆਂ, ਬੰਨ੍ਹਾਂ ਤੇ ਪੁਰੀਆਂ ਹਨ।

ਇਸ ਖਰੜੇ ਵਿਚ ਸ਼ਬਦਾਂ ਦੇ ਅੰਤਿਮ ਵਿਅੰਜਨ ਨਾਲ ਸਿਹਾਰੀ ਤੇ ਔਂਕੜ (ਹਰਸ੍ਵ ਸੁਰਾਂ) ਦੀ ਵਰਤੋਂ ਬਹੁਤ ਹੋਈ ਹੈ। ਉਦਾਹਰਣ ਵੇਖੋ :

'ਉਹੁ ਖੇਤ੍ਰ ਦਾ ਖਸਮੁ ਜਾਇ ਕਰਿ ਹਥ ਬੰਨਿ੍ ਕਰਿ ਖੜਾ ਹੋਇ ਰਹਿਆ ... ਜਿ ਹਿਕੁ ਫਕੀਰੁ ਜਿ ਰਾਹ ਵਿਚਿ ਮਿਲਿਆ ਤਿਨਿ ਪੁਛਿਆ ...।'

ਸ਼ਬਦਾਂ ਦੇ ਅੰਤ ਵਿਚ ਲਾਂ ਦੀ ਥਾਂ ਦੁਲਾਵਾਂ ਦੀ ਵਰਤੋਂ ਵੀ ਆਮ ਹੈ : ਅਤੈ, ਪਿਛੈ, ਪਕੜੀਐ, ਮਿਲੀਐ, ਆਖੈ, ਆਦਿ ਸ਼ਬਦ ਕਈ ਥਾਂਈਂ ਮਿਲਦੇ ਹਨ।

ਸਮੁੱਚੇ ਰੂਪ ਵਿਚ ਇਸ ਖਰੜੇ ਦੀ ਭਾਸ਼ਾ ਪੁਰਾਣੀ ਮੁਲਤਾਨੀ ਹੈ, ਉਦਾਹਰਣ ਵੇਖੇ ਜਾਣ :

... ਅਸਾ ਕੂ ਤੂ ਆਪਣਿਆ ਮੁਰੀਦਾ ਕਰਿ। ... ਤਾ ਸੇਖਿ ਆਖਿਆ ਖੁਦਾਇ ਭਲਾ ਕਰੇਸੀ ਤੁਸਾਡੀ ਗਰਜ ਮੁਰੀਦ ਹੋਵਣ ਦੀ ਹੈ ਅਖੈ ਜੀ ਆਇ। ... ਅਖੈ ਪਿਛੁਯਾਰੋ ਵੰਞਹੁ ਜਾਇ ਕਰਿ ਹਰਿਆ ਸਥੁਰ ਕਪਿ ਲੈ ਆਵਹੁ ਮਸੀਤਿ ਕੂ। ਤਾ ਓਥਹੁ ਹਭ ਜਮਾਤਿ ਜਿਤਨੀ ਆਹੀ ਫਕੀਰਾ ਦੀ ਸਭ ਸਥਰ ਕੂ ਦਉੜੇ ...

... ਤਾ ਫੇਰਿ ਸੇਖ ਹੋਰਾ ਫੁਰਮਾਇਆ ਜਿ ਬੀਬੀ ਸਲਾਮਤਿ ਹਿਕ ਬੀਬੀ ਗਾਲਿ ਪੁਛਣੀ ਹੈ। ਅਥੈ [ਅਖੈ] ਜੀ ਫੁਰਮਾਈਐ। ਅਖੈ ਜਾ ਅਸੀ ਆਏ ਤਾ ਅਸਾ ਕੂ ਠਮਿ ਖਲਵਾਇਉ। ਅਤੈ ਹਿਕੁ ਜਿ ਜੋਗੀ ਆਇਆ ਉਸ ਕੂ ਤੈ ਉਠਿ ਕਰਿ ਖੈਰੁ ਪਾਇਆ ਏਹੁ ਕਿਆ ਕੀਤੋਈ ਤਾਂ ਫਿਰਿ ਬੀਬੀ ਬਸਰੀ ਜਬਾਬ ਡਿਤਾ। ਜਿ ਸੇਖੁ ਸਲਾਮਤਿ ਏਹੁ ਈਵੈ ਹੋਇਆ। ਜਿ ਮੈ ਨੰਗੀ ਨਾਵਦੀ ਆਹੀ ਅਤੈ ਤੁਸੀ ਆਏ ਆਹੇ ਤੁਸਾਡੀ ਨਜਰਿ ਅਜੈ ਕਚੀ ਆਹੀ ਮੈ ਤੁਸਾ ਕੂ ਏਤੈ ਥੰਮਿਆ ਜਿ ਭੋਰਾ ਮੈ ਨਾਵਿ ਘਿਨਾ। ਅਤੈ ਉਹੁ ਜਿ ਜੋਗੀ ਆਹਾ

---

1. ਇਹ ਖਰੜਾ ਪੰਜਾਬੀ ਦੇ ਬੜੇ ਹੀ ਅਹਿਮ ਖਰੜਿਆਂ ਵਿੱਚੋਂ ਇਕ ਹੈ, ਪਰ ਇਸ ਦੀ ਹਾਲਤ ਵੇਖ ਕੇ ਰੋਣ ਆਉਂਦਾ ਹੈ। ਜਿੱਥੇ ਪੱਤਰਾ ਅੱਧ ਵਿਚਾਲਿਓਂ ਫਟ ਗਿਆ ਸੀ, ਓਥੇ ਗੂੰਦ ਨਾਲ ਚਿੱਟੇ ਕਾਗ਼ਜ਼ ਥੱਪੇ ਹੋਏ ਹਨ, ਜਿਸ ਕਰਕੇ ਲਿਖਤ ਕੱਜੀ ਗਈ ਹੈ। ਇਕ ਵੱਖਰੇ ਖ਼ਾਕੀ ਲਿਫ਼ਾਫੇ ਵਿਚ ਭੁਰੇ ਹੋਏ ਜਾਂ ਖਰੜੇ ਤੋਂ ਵੱਖ ਹੋਏ ਅੱਧ-ਪਚੱਧ ਪੱਤਰੇ ਵੀ 'ਸਾਂਭੇ' ਹੋਏ ਹਨ।

ਸੁ ਰਾਜਾ ਭਰਥਰੀ ਆਹਾ। ਉਸ ਦੀ ਨਜਰਿ ਪਕੀ ਆਹੀ, ਉਸ ਕੂ ਤੇਹੀ ਨੰਗੀ ਤੇਹੀ ਪੈਧੀ ਤੇਹੀ ਕੰਧ ਤੇਹੀ ਅਵਰਤ [ਅਰਥਾਤ ਅਉਰਤ] ਤੇਹਾ ਸੁਇਨਾ ਤੇਹੀ ਮਿਟੀ।

ਉਪਰੋਕਤ ਨਮੂਨਿਆਂ ਤੋਂ ਸਿੱਧ ਹੁੰਦਾ ਹੈ ਕਿ ਇਸ ਖਰੜੇ ਵਿਚ ਵਰਤੀ ਭਾਸ਼ਾ ਪੁਰਾਣੀ ਮੁਲਤਾਨੀ ਹੈ ਅਤੇ ਲੇਖਕ ਕੋਈ ਸਹਿਜਧਾਰੀ ਸਿੱਖ ਹੈ। ਇਕ ਦੋ ਥਾਂਈਂ ਫ਼ਰੀਦ ਜੀ ਦੀ ਬਾਣੀ ਦੀਆਂ ਤੁਕਾਂ ਦਿੱਤੀਆਂ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀਆਂ ਹਨ, ਮਾਮੂਲੀ ਫ਼ਰਕ ਨਾਲ।



ਲੇਖਕ ਕੋਈ ਅਜਿਹਾ ਸਹਿਜਧਾਰੀ ਹੈ ਜੋ ਪੂਰਬੀ ਪੰਜਾਬੀ ਬੋਲਣ ਵਾਲੇ ਸਿੱਖਾਂ ਨਾਲ ਰਹਿੰਦਾ ਰਿਹਾ ਹੈ। ਏਸੇ ਕਾਰਨ ਉਸ ਦੀ ਮੁਲਤਾਨੀ ਵਿਚ ਪੂਰਬੀ ਪੰਜਾਬੀ ਦਾ ਰਲਾ ਕਾਫ਼ੀ ਹੈ, ਕਿਤੇ-ਕਿਤੇ ਹਿੰਦੀ/ਉਰਦੂ ਦਾ ਪ੍ਰਭਾਵ ਵੀ ਸਪਸ਼ਟ ਦਿੱਸਦਾ ਹੈ। ਇਸ ਲਿਖਤ ਦਾ ਪਹਿਲਾ ਹੀ ਵਾਕ ਹੈ—'ਸੇਖੁ ਫਰੀਦੁ ਉਸ ਜਨਮਿ ਕੁਰੇਸੀ ਥਾ ਸਹਰ ਮੁਲਤਾਨ ਕਾ।' ਏਥੇ ਆਏ ਸ਼ਬਦ 'ਥਾ' ਅਤੇ 'ਕਾ' ਨਾ ਮੁਲਤਾਨੀ ਹਨ, ਨਾ ਪੰਜਾਬੀ। ਇਹ ਹਿੰਦੀ ਦੇ ਸ਼ਬਦ ਹਨ। ਇਹੋ ਜਿਹੇ ਹੋਰ ਵੀ ਉਦਾਹਰਣ ਮਿਲਦੇ ਹਨ।

ਏਥੇ ਇਹ ਦੱਸਣਾ ਅਨਉਚਿਤ ਨਹੀਂ ਹੋਵੇਗਾ ਕਿ ਇਲਾਕਾ ਮੁਲਤਾਨ ਦੇ ਤਕਰੀਬਨ ਸਾਰੇ ਹਿੰਦੂ, ਦੇਸ ਦੀ ਵੰਡ ਤੋਂ ਪਹਿਲਾਂ, ਸਹਿਜਧਾਰੀ ਸਿੱਖ ਸਨ। ਮੈਂ ਪੁਰਾਤਨ ਕਸਬੇ ਤੁਲੰਬੇ ਵਿਚ ਦੋ ਸਾਲ ਰਿਹਾ ਹਾਂ, ਓਥੋਂ ਦੇ ਸਾਰੇ ਹਿੰਦੂ ਸਹਿਜਧਾਰੀ ਸਨ—ਮੰਦਰ ਸਾਰੇ ਤੁਲੰਬੇ ਵਿਚ ਕੋਈ ਨਹੀਂ ਸੀ, ਇਕ ਗੁਰਦੁਆਰਾ ਸੀ, ਜਿਸ ਦਾ ਗ੍ਰੰਥੀ ਇਕ ਕੇਸਾਧਾਰੀ ਸਿੱਖ ਸੀ, ਜੋ ਤੇੜ ਧੋਤੀ ਬੰਨ੍ਹਦਾ ਸੀ, ਉਸ ਕੋਲ ਨਾ ਕਿਰਪਾਨ ਸੀ ਨਾ ਹੱਥ ਦਾ ਕੜਾ। ਇਕ ਘਰ ਵਾਲੇ ਨੇ ਅਖੰਡ ਪਾਠ ਕਰਵਾਇਆ; ਸਾਰੇ ਪਾਠੀ ਸਹਿਜਧਾਰੀ ਸਨ, ਜਿਨ੍ਹਾਂ ਨੇ ਪਾਠ ਸ਼ੁਰੂ ਕਰਨ ਤੋਂ ਪਹਿਲਾਂ ਮੱਥੇ ਤੇ ਟਿੱਕੇ ਲਾਏ ਅਤੇ ਹੱਥਾਂ ਤੇ ਰੱਖੜੀਆਂ ਬੰਨ੍ਹੀਆਂ ਸਨ।"

ਇਸ ਤੋਂ ਅੱਗੇ ਦਿੱਤਾ ਜਾ ਰਿਹਾ ਹੈ 'ਮਸਲੇ ਸੇਖ ਫਰੀਦ ਕੇ' ਦਾ ਮੂਲ ਮਤਨ :

## ਪਹਿਲਾ ਜਨਮ

ਸੇਖੁ ਫਰੀਦੁ ਉਸ ਜਨਮਿ ਕੁਰੇਸੀ ਥਾ ਸਹਰ ਸੁਲਤਾਨ ਕਾ॥ ਹੁਕਮੁ ਹਕ ਤਾਲਹ ਦਾ ਹੋਇਆ ਸੇਖੁ ਫਰੀਦੁ ਦਰਵੇਸੁ ਹੋਇਆ ਫਕੀਰੀ ਦਰ ਆਇਆ॥ ਤਾਂ ਉਜਾੜਿ ਵਿਚਿ ਰਹੈ ਖਾਇ ਪੀਐ ਪਣ ਕੋਈ ਆਨਿ ਦੇਵਸੁ ਤਾ ਖਾਵੈ ਪੀਵੈ॥ ਨ ਤਰ ਨ ਖਾਵੈ ਪੀਵੈ॥ ਜੇ ਕੋਈ ਲਿਆਵੈ ਤਾਂ ਖਾਵੈ ਨਾਹੀ ਤਾਂ ਬੈਠਾ ਫਾਕੇ ਕਟੇ॥ ਉਜਾੜਿ ਵਿਚਿ ਰਹਤਾ॥ ਤਬ ਉਜਾੜਿ ਵਿਚਿ ਚੋਰ ਲਗੈ ਸੇਖ ਫਰੀਦ ਪਾਸਿ ਆਇ ਬੈਠਣ॥ ਤਬ ਸੇਖ ਫਰੀਦਿ ਕਹਿਆ ਜਿ ਏ ਮੀਆ ਐਥੇ ਜਿ ਤੁਸੀਂ ਆਵਦੇ ਹਉ ਸੁ ਕਿਸੁ ਬਾਬਿ ਆਵਦੇ ਹਉ॥ ਤਬ ਉਨਹੁ ਆਖਿਆ ਜਿ ਸਾਹ ਜੀ ਸਲਾਮਤਿ ਤੇਰਾ ਦੀਦਾਰੁ ਕਰਣੈ ਆਇ ਹਾ॥ ਤਾ ਸੇਖਿ ਫਰੀਦਿ ਫੁਰਮਾਇਆ ਜਿ ਏ ਖੁਦਾਇ ਦਿਅਹੁ ਤੁਸੀ ਕਵਣ ਹੋਦੇ ਹਹੁ॥ ਅਖੈ ਜੀ ਅਸੀ ਚੋਰ ਹਾ॥ ਜਤਿ ਤਾ ਏਹਾ ਇਕ ਜਾਤਿ ਹੈ ਜਿ ਆਦਮ ਜਾਤਿ ਹਾ॥ ਐਸਾ ਅਸਾਡਾ ਸਬਬ ਖੁਦਾਇ ਤਾਲਹ ਏਵੈ ਕੀਤਾ ਹੇ ਜਿ ਚੋਰੀ ਕਰਿ ਰੋਟੀ ਖਾਦੇ ਆਹੇ॥ ਤਾ ਸੇਖ ਫਰੀਦ ਕਹਿਆ ਖੁਦਾਇ ਤੁਸਾਡ ਮਖਸੂਦ ਹਾਸਲੁ ਕਰੇਸੀ॥ ਤਬ ਉਹ ਚੋਰ ਚੋਰੀ ਕਰਨਿ ਤਾ ਲਿਜਾਇ ਭਲੀ ਵਸਤੁ ਪੇਸ਼ ਕਰਨਿ॥ ਸੇਖੁ ਜਾਣੈ ਜਿ ਏਹ ਚੋਰ ਹੈਨਿ ਪਣੁ ਆਸਰਾ ਜਿ ਹੱਕਤਾਲਹ ਕੀਤੁਸੁ ਸੁ ਆਸਰੈ ਦੈ ਲਇਐ ਉਨਾ ਨੂੰ ਕਹਿ ਨ ਸਕੀ ਜਿ ਬੰਦਿਅਹੁ ਖੁਦਾਇ ਦਿਅਹੁ ਤੁਸੀ ਆਵਹੁ ਕਿਨ ਆਵਹੁ॥ ਤਬ ਜੀ ਬਸੀ ਜਿ ਭਾਈ ਏ ਚੋਰੀ ਕਰਦੈ ਹੈ ਹੈਨਿ ਕਿ ਕਿਉ ਕਰਿ ਕਰਦੇ ਹੈਨਿ॥ ਹੋਇ ਜਿ ਏਕ ਰਾਤਿ ਏਨ੍ਹਾ ਸਾਥਿ ਚੋਰੀ ਦਾ ਤਮਾਸਾ ਦਿਸੈ॥ ਤਬ ਹੁਕਮ ਹਕ ਤਾਲਹ ਦਾ ਹੋਇਆ॥ ਏਸੁ ਤਲਬ ਵਿਚਿ ਮਰਿ ਗਇਆ ਫਰੀਦੁ॥ ਉਸ ਚੋਰੀ ਦੈ ਸਹ ਲੱਗਿ ਅਰੁ ਹਿਰਸਿ ਕਰਿ ਕਰਿ ਚੋਰੀ ਦੀ ਸੇਖ ਫਰੀਦੁ ਹਰੜ ਜਟ ਦੈ ਅਵਤਰਿਆ ਫਿਰਿ ਵਡਾ ਜੁਆਨੁ ਜਦਿ ਹੋਇਆ ਤਾ ਚੋਰੀ ਲਗਾ ਕਰਣ ਓਹ ਜਿ ਦਿਲਿ ਅਹੀਅਸੁ ਜਿ ਮੈ ਚੋਰੀ ਕੂ ਦੇਖਾ ਏਸੁ ਤਲਬ ਵਿਚਿ ਚਲਿਆ ਆਹਾ ਸਿਵਤਿ ਚੋਰੀ ਲਗਾ ਕਰਣ॥ ਜਿਸੁ ਤਲਬ ਵਿਚਿ ਬੰਦਾ ਮਰੈਸਾ ਤਲਬ ਖੁਦਾਇ ਤਾਲਹ ਏਸੁ ਬੰਦੇ ਦੀ ਕਰਦਾ ਹੈ॥ ਉਸ ਤਲਬ ਦਾ ਲੀਤਾ ਸੇਖੁ ਫਰੀਦੁ ਵਤਿ ਚੋਰੀ ਲਗਾ ਕਰਣੁ॥ ਅਤੈ ਕੀਤੀ ਖਿਜਮਤਿ ਖੁਦਾਇ ਤਾਲਹ ਕਿਸੈ ਦੀ ਨਾਹੀ ਗਵਾਇਦਾ॥ ਫਕੀਰੀ ਜਿ ਕਮਤੀਸੁ ਨ ਸੁ ਮਿਹਨਤਿ ਜਿ ਕੀਤੀਸੁ ਸੁ ਉਸ ਸੁ ਮਿਹਨਤਿ ਦਾ ਲੀਤਾ ਫੇਰਿ ਖੁਦਾਇ ਨਿਵਾਜਿਆ॥ ਫੇਰਿ ਬੁਜਰ ਕੀ ਖਨਵਾਦਿਆ ਸਭਨਾ ਤੇ ਉਪਰਿ ਕੀਤਾ॥ ਖੁਦਾਦਿ ਤਾਲਹਿ ਇਸੁ ਗੁਨਾਹਿ ਕਰਿ ਕਰਿ ਚੋਰ ਕੀ ਜਾਤਿ ਜਟ ਦੇ ਘਰਿ ਜਾਇ ਜਨਮਿਆ॥ ਅਰ ਉਸ ਸੇਵਾ



ਕਰਿ ਪੀਰ ਖਨਵਾਦਿਆ ਦਾ ਹੋਇਆ॥ ਵੇਹੁ ਖੁਦਾਇ ਵਾਹੁ ਖੁਦਾਇ॥ ਜਿਸੁ ਕੀ ਵਡੀ ਰਜਾਇ॥ ਵਾਹੁ ਵਾਹੁ ਸਾਹਿਬ॥ ਵਾਹੁ ਵਾਹੁ॥



**ਅਬ ਦੂਜਾ ਮਸਲਾ ਚਲਿਆ॥**

ਮਸਲ [ਾ] ਸੇਖ ਫਰੀਦੁ ਖੁਦਾਇ ਦੇ ਪਿਆਰੇ ਦਾ [।] ਜਿ ਕੋਈ ਸਿਖੈ ਜਿ ਸੁਣੈ ਸੁ ਨਿਹਾਲੁ ਹੋਇ [।] ਹੁਕਮੁ ਹਕ ਤਾਲਹ ਦਾ ਹੈ ਜਿ ਕੋਈ ਸੇਖ ਫਰੀਦ ਦਾ ਨਾਉ ਲਏਗਾ ਤਿਸੁ ਕੂ ਸਬਾਬੁ ਹੈ [,] ਭਿਸਤਿ ਲਾਇਕੁ ਥੀਸੀ॥ ਸੇਖੁ ਫਰੀਦੂ ਜਾਤਿ ਦਾ ਹਰੜੁ ਜਟੂ ਆਹਾ॥ ਲੱਮੇ ਦੀ ਵਲਾਇਤਿ ਰਹਦ [ਾ] ਆਹਾ॥ ਜਮਾ ਉਚ ਅਹੁਸੁ ਹੁਕਮੁ ਹਕ ਤਾਲਹ ਦਾ ਥੀਆ ਸੇਖ ਫਰੀਦ ਕੂ ਹਿਕੁ ਫਾਕਾ [,] ਦੂਜਾ ਫਾਕਾ [,] ਤੀਜਾ ਫਾਕਾ [,] ਚਉਥਾ ਫਾਕਾ [,] ਪੰਜਵਾ ਫਾਕਾ [,] ਛਿਵਾ ਫਾਕਾ [,] ਸਤਵਾ ਫਾਕਾ [,] ਗੁਜਰਿਆ ਤਾ ਮੁਕਦਮੁ ਆਹਾ [।] ਤਦਿ ਜੋਰੂ ਆਖਿਓਸੁ [,] ["] ਏ ਫਰੀਦ ਲੋਕੁ ਰੋਜ ਮਜੂਰੀ ਕਰਦਾ ਏਹੈ ਤੂ ਭੀ ਕਿਛੁ ਰੋਜ ਮਸਕਤਿ ਕਰਿ॥ ਕਿਛੁ ਅਸਾਡੇ ਭੀ ਮੁਹਿ ਪਵੈ॥ ਭੁਖ ਨਾਲਿ ਆਜਜੁ ਥੀ ਗਏ ਆਹੇ ["]॥ ਤਾ ਸੇਖਿ ਫਰੀਦਿ ਅਉਰਤ ਕੂ ਜਬਾਬੁ ਡਿਤੁਸੁ [,] ਜਿ ਖੁਦਾਇ ਦੀ ਮਸਕਤਿ ਮੈ ਥੀ ਨਾਹੀ ਹੋਇ ਆਵਦੀ॥ ਅਖੈ [,] ["] ਜੇ ਮਸਕਤਿ ਤਉ ਕੰਨਉ ਨਾਹੀ ਥੀਦੀ ਤਉ ਚੋਰੀ ਭੀ ਤਉ ਕੰਨਉ ਨਾਹੀ ਥੀਦੀ ਜਿ ਅਸਾ ਕੂ ਆਣਿ ਖਵਾਇਸੀ ["]॥ ਤਾ ਸੇਖ ਫਰੀਦਿ ਆਖਿਆ ਜਿ ਬੀਬੀ ਜਿ ਕਿਛੁ ਖੁਦਾਇ ਲੋੜਿਆ ਹੈ ਸੋ ਥੀਸੀ॥ ਤਦਿ ਓਹ ਚੁਪਾਤੀ ਥੀ ਰਹੀ॥ ਹੁਕਮੁ ਅਲਹ ਦਾ ਥੀਆ ਇਕੁਤੁ ਰਾਤੀ ਚਾਰਿ ਪੰਜਿ ਜੁਆਨ ਫਰੀਦ ਕੂ ਆਇ ਮਿਲੈ [,] ["] ਏ ਫਰੀਦ ਜੇ ਚਲਹਿ ਤਾ ਹਿਕਤ ਜਾਹਗਾ ਕਣਕਾ ਦਾ ਖੇਤ੍ਰ ਪਕਾ ਹੇ॥ ਚਲਹਿ ਤਾ ਕਪਿ ਘਿੰਨਿ ਅਵਾਹੇ॥ ਭੁਖੈ ਆਜਜੁ ਕੀਤੇ ਆਹੇ ["]॥ ਤਾ ਫਰੀਦੂ ਦਸ ਬਾਰਹ ਜੁਆਨਾ ਕੂ ਘਿਨਦੋ ਚਲਿਆ॥ ਤਾ ਖੁਦਾਇ ਦੇ ਹੁਕਮ ਨਾਲਿ ਜਾਇ ਖੇਤ੍ਰ ਵਿਚਿ ਖੜੇ ਹੋਏ॥ ਜਿ ਹੋਰਿ ਗਇਆ ਆਹਾ॥ ਤਿਨਿ ਕਹਾ ਜਿ ਯਾਰੋ ਏਹੋ ਖੇਤ੍ਰ ਏਹਾ ਜਾਇ ਹੇ [,] ਕਹੀ ਕਪਣਾ ਸਿ ਕਪਿਅਹੁ॥ ਤਦਿ ਸਾਈ ਦੀ ਰਜਾਇ ਹੋਈ ਲਕੁ ਬੰਨਿ ਕਰਿ ਜਾਇ ਲਗੇ ਕਪਣ ਕਣਕ ਕੂ [।] ਇਕੁ ਵਿਚਿ ਕਣਕ ਦੇ ਡਰਣਾ ਆਹਾ [,] ਬਲਦ ਦਾ ਕੁਰਗੁ ਆਹਾ॥ ਉਸ ਖੇਤ੍ਰ ਵਿਚਿ ਡਰਨਾ ਕੀਤਾ ਆਹਾ॥ ਹੁਕਮ ਅਲਹ ਦੇ ਨਾਲਿ ਜਾ ਹਿਕੁ ਹਿਕੁ ਭੂ ਭੂ ਮੁਹੇ ਕੀਤਿਆ ਨੇ॥ ਤਾ ਜਿ ਕੁਰਗੁ ਆਹਾ ਸਿ ਕਹ ਕਹ ਹਸਿਆ॥ ਜਿਤਨੇ ਕਣਕ ਵਢਦੇ ਆਹੇ ਹਭਿ ਦਾਤ੍ਰੀਆ ਛਡਦਿਆ ਨਠੇ [।] ਤਦਿ ਦੂਰਿ ਜਾਇ ਖੜੇ ਹੋਏ॥ ਤਾ ਆਖਿਓ ਨੇ ਜਿ ਯਾਰੋ ਕਿ ਆਹਾ ਏਹੁ ਜਿ ਕੁਰਗੁ ਹਸਿ ਉਠਿਆ॥ ਸੁ ਕਿਆ ਹਿਕਮਤਿ ਖੁਦਾਇ ਦੀ ਹੋਈ॥ ਤਾ ਫਰੀਦਿ ਆਖਿਆ [,] ["] ਆਵਹੁ ਯਾਰੋ ਫਿਰਿ ਜਾਇ ਕਪੀਹੇ॥ ਕਿਆ ਹੈ ਜਿ ਕੁਰਗੁ ਹਸਦਾ ਆਹਾ ["]॥ ਤਾ ਓਨੀ ਯਾਰੀ ਆਖਿਆ ਜਿ ਯਾਰ ਅਸੀ ਨਹੀ ਸੇ ਜਾਦੇ ਤੂ ਜਾਹਿ ਜਾਦਾ ਹੈ॥ ਓਹਿ ਜਿ ਫਰੀਦ ਦੇ ਸਾਥਿ ਆਹੇ ਸਿ ਹਭਿ ਗਏ॥ ਸੇਖੁ ਫਰੀਦੁ ਬਿਸਮਿਲਹ ਕਰਦੋ ਲਕੁ ਬੰਨ੍ਹਿ ਕਰਿ ਜਾਇ ਫਿਰਿ ਰੜਿ ਕੂ ਕਪਣ ਲਗਾ॥ ਜਾ ਫਰੀਦੁ ਭਰੀ ਬੰਨ੍ਹਿ ਕਰਿ ਚਾਵਣ ਲਾਗਾ ਤਾ ਓਹੁ ਕੁਰਕੁ ਫੇਰਿ ਕਹ ਕਹ ਹਸਣ ਲਗਾ॥ ਤਾ ਫਰੀਦਿ ਓਹੁ ਕੁਰਗੁ ਪੁਛਿਆ ਜਿ ਯਾਰ ਤੂ ਕੋਈ ਹੈ ਖੁਦਾਇ ਦਾ ਕੋਈ ਵਾਲੀਓ ਹੈ [,] ਗਉਸੁ ਕੋਈ ਤੂ ਹੈ [?] ਰਜਾਇ ਖੁਦਾਇ ਜਬਾਬੁ ਦੇਹਿ॥ ਜਿ ਤੂ ਹਸਦਾ ਕਿਉ ਏਹੈ॥ ਖੁਦਾਇ ਦੀ ਮੁਹਬਤਿ ਆਖੁ॥ ਤਾ ਓਹੁ ਕੁਰਗੁ ਬੋਲਿ ਉਠਿਆ॥ ਜਿ ਏ ਯਾਰ ਖੁਦਾਇ ਦੇ ਫਰੀਦ [,] ਹਉ ਜਿ ਹਸਿਆ ਤੂੰ ਸੁਣਿ ਕਜਾਇ ਖੁਦਾਇ ਦੀ ਦਾ ਨਿਆਉ ਦੇਖਿ ਕਰਿ ਹਸਿਆ ਏਹਾ॥ ਤੂ ਸਿਣਿ ਜਿ ਹਵਾਲੁ ਮੇਰਾ ਹੋਇਆ ਹੈ [।] ਤਾ ਹੁਕਮੁ ਅਲਹ ਦਾ ਹੋਇਆ ਉਹੁ ਕੁਰਗੁ ਬੋਲਿਆ॥ ਹੋ ਫਰੀਦ ਹਉ ਜਿ ਆਹਾ ਸੁ ਸਯਦਜਾਦਾ ਥਾ ਦਿਆਨਤਦਾਰੁ ਅਹਿਸੁ॥ ਪਰਾਏ ਹਕੁ ਉਪਰਿ ਕਦਮੁ ਨ ਰਖਦੀ ਆਹਿਸੁ॥ ਜਿ ਕਿਛੁ ਖੁਦਾਇ ਦੇਦਾ ਆਹਾ॥ ਸੁ ਖੁਦਾਇ ਦਾ ਬੈਠਾ ਕਲਮੁਲਹੁ ਪੜਦਾ ਆਹਿਸੁ॥ ਖੁਦਾਇ ਦੀ ਬੰਦਗੀ ਪੰਜਿ ਵਖਤ ਨਿਵਾਜ [,] ਤ੍ਰੀਹ ਰੋਜੇ ਕਮਾਵਦਾ ਅਹਿਸੁ॥ ਸਿਦਕ ਸਬੂਰੀ ਵਿਚਿ ਰਹਦਾ ਆਹਿਸੁ॥ ਹਿਕ ਦਿਨਿ ਹੁਕਮੁ ਹਕਤਾਲਹ ਦਾ ਥੀਆ ਜਿ ਮੈ ਰਾਹਿ ਪਇਆ ਅਵਾਦਾ ਆਹਿ ਸੁ ਇਸੈ ਖੇਤ੍ਰ ਦੀ ਸੀਵ ਵਿਚਿ ਲਗਿ॥ ਏਥੈ ਇਕ ਕਣਕ ਖਸਮਿ ਰਾਧੀ ਆਹੀ ਜੀ ਇਸੁ ਖੇਤ੍ਰ ਦਾ ਸਿਰਟਾ ਕਉਸ ਨਾਲਿ ਹਿਕੁ ਅੜਿ ਕਰਿ ਆਇਆ [।] ਜਿ ਮੈ





ਮਸੀਤਿ ਜਬ ਆਇਆ ਤਾ ਕੰਉਸ ਉਤਰਣ ਲਗਾ ਤਾ ਜਾ ਦੇਖਾ ਤਾ ਕਉਸ ਨਾਲਿ ਹਿਕ ਸਿਰਟਾ ਹੈ॥ ਤ ਮੈਡੇ ਦਿਲ ਵਿਚਿ ਭਉ ਪਇ ਗਇਆ॥ ਜਿ ਹੇ ਖ਼ੁਦਾਇ ਏਹੁ ਤਾ ਸਿਰਟਾ ਤਾ ਕਹੀਦੀ ਰਾਹਕੀ ਦਾ ਆਇਆ॥ ਪਰੁ ਕਿਆ ਥੀਵੈ ਮੈਕੂ ਏਹੁ ਮਲੂਮੁ ਨਾਹੀ ਜਿ ਕਹੀਦੀ ਰਾਹਕੀ ਦਾ ਸਿਰਟਾ ਆਇਆ ਹੇ॥ ਜਿ ਇਸੁ ਸਿਰਟੇ ਦੇ ਤਾਈ ਉਥਾਉ ਪਾਇ ਆਵਾ [।] ਜਿ ਜਾਣਾ ਆਹਿ ਇਸੁ ਰਾਹੰਕੀ ਦਾ ਹੈ ਏਹੁ ਸੁਖਨੁ ਮੈ ਜਾਤੋ ਨਾਹੀ॥ ਇਤੁ ਕਰਿ ਕਰਿ ਮੈ ਉਹੁ ਸਿਰਟਾ ਹਥਾ ਨਾਲਿ ਮਲੋਇ ਕਰਿ ਵਾਤਿ ਪਾਇ ਲੀਤਾ॥ ਭੁਹੁ ਜਿ ਆਹਾ ਸਿ ਫੂਕਿ ਸਟਿਆ ਆਹਾ॥ ਹੁਕਮੁ ਹਕ ਤਾਲਹ ਦਾ ਆਇਆ ਜਿ ਏਸ ਕੂ ਏਸੁ ਸਿਰਟੇ ਦੇ ਖਸਮ ਦਾ ਬਲਦੁ ਕਰਿਅਹੁ॥ ਜਿ ਇਨ੍ਹਾ ਦਾਣਿਆ ਪਰਾਇਆ ਦਾ ਹਿਸਾਬੁ ਦੇਵੈ॥ ਤਾ ਤੋੜੀ ਹੁਕਮ ਖੁਦਾਇ ਦੇ ਨਾਲਿ ਫਰੇਸਤੇ ਆਏ ਆਇ ਕਰਿ ਮੈਡਾ ਰੂਆਹੁ ਕਬਜਿ ਕੀਤੋ ਨੇ॥ ਕਬਜਿ ਕਰਿ ਕਰਿ ਬਲਦ ਦੇ ਕਲਬੂਤਿ ਵਾੜਿਓ ਨੈ॥ ਵੜਿਆ ਹੋਇਆ ਮੁਦਤ ਸਿਰਿ ਜੰਮਿਆ॥ ਮਾਉ ਦਾ ਬੁਬਾ ਚੂਸਣ ਲਗਾ॥ ਮੁਦਤ ਸਿਰਿ ਵਡਾ ਹੋਇਆ॥ ਮੁਦਤਿ ਓਨਿ ਖਸਮਿ ਹਲਿ ਜੁਤਾ॥ ਸੁ ਹਲਿ ਵਹੰਦਾ ਵਹੰਦਾ ਬਹੁਤ ਮੁਦਤਿ ਤੋੜੀ ਹਲਿ ਵੁੜਾ॥ ਓਨਿ ਖਸਮਿ ਮੈਡਿਅਹੁ ਗਲ ਤੁ ਪੰਜਾਲੀ ਤਾ ਹੀ ਲਾਹੀ ਜਾ ਮੈਡਾ ਦੰਮੁ ਵਿਚੇ ਵਹਦੇ ਹੀ ਦਾ ਨਿਕਲਿ ਗਇਆ॥ ਤਾ ਹੁਕਮੁ ਹਕ ਤਾਲਹ ਦਾ ਆਇਆ ਜਿ ਇਸੁ ਹੁਣਿ ਦਾਣਿਆ ਚਬਿਆ ਦਾ ਹਿਸਾਬੁ ਭਰਿ ਮੁਕਾਏ ਹੇ॥ ਫਰੇਸਤਿਆ ਕੂ ਹੁਕਮੁ ਆਇਆ॥ ਤਾ ਅਗਿਓ ਜਬਾਬੁ ਫਰੇਸਤਿਆ ਕੀਤਾ ਜਿ ਯਾ ਰਬ ਖੁਦਾਇ ਦਾਣਿਆ ਦਾ ਹਿਸਾਬੁ ਭਰਿਆ ਪਰੁ ਓਹੁ ਜਿ ਦਾਣਿਆ ਦਾ ਭੁਹੁ ਆਹਾ ਉਸ ਭੁਹ ਦਾ ਹਿਸਾਬੁ ਏਸ ਬੰਦੇ ਕੰਨੇ ਰਹਦਾ ਏਹੈ॥ ਹੁਕਮੁ ਹਕ ਤਾਲਹ ਦਾ ਅਗਿਓ ਹੋਆ॥ ਜਿ ਏਸ ਭੁਹ ਦੇ ਹਿਸਾਬ ਕੂ ਇਹਦਾ ਕੁਰਗੁ ਟੰਗਿਓ [,] ਇਸੁ ਖਸਮ ਦੇ ਖੇਤ੍ਰ ਕੂ ਰਖੈ॥ ਤ ਹੁਕਮੁ ਫਰੇਸਤਿਆ ਕੂ ਹਕ ਤਾਲਹ ਕੀਤਾ॥ ਮੈਡਾ ਕੁਰਗੁ ਸੂਲੀ ਚਾਇ ਦਿਤੋ ਨੇ॥ ਮੈ ਖੇਤ੍ਰ ਕੂ ਪਇਆ ਰਖਦਾ ਏਹਾ॥ ਏ ਖੁਦਾਇ ਦੇ ਬੰਦੇ ਫਰੀਦ ਮੈ ਏਤੈ ਹਸਦਾ ਹਾ ਜਿ ਹਿਕਸੁ ਸਿਰਟੇ ਪੈਰਾ ਨਾਲਿ ਅਜਾਣਿ ਆਏ ਕੂ ਏਹ ਸਜਾਇ ਮੈਕੂ ਮਿਲੀ॥ ਵਿਖਾ ਜਿ ਜਾਣਿ ਕੈ ਭਰੀਆ ਬਨ੍ਹਦੇ ਹੈਨਿ ਤਿਨ੍ਹ ਕੂ ਕਿ ਹਵਾਲੁ ਥੀਸੀ॥ ਤਾ ਸੇਖ ਫਰੀਦਿ ਹਥੋ ਦਾਤ੍ਰੀ ਝੜਿ ਪਈ [।] ਭਰੀ ਉਠਾਊ ਛੋੜੀਅਸੁ॥ ਹਾਇ ਹਾਇ ਕਰਦੋ ਓਥਹੁ ਚਲਿਆ॥ ਸਾਈ ਦੇ ਭਇ ਵਿਚਿ ਆਇਆ॥ ਉਦ ਹੂ ਵਲਹੁ ਉਜਾੜਿ ਜਾਇ ਰਹਿਆ॥ ਪਹਿਲੀ ਚੋਟ ਸੇਖ ਫਰੀਦ ਕੂ ਇਥਾਊ ਪਈ॥੨॥

## ਅਬ ਤੀਸਰਾ ਮਸਲਾ ਚਲਿਆ॥

ਤਦਿ ਸੇਖੁ ਫਰੀਦੁ ਉਜਾੜਿ ਵਿਚਿ ਲਗਾ ਰਹਣ॥ ਤਾ ਭੁਖ ਅਜਜੁ ਕੀਤਾ॥ ਨਾਹੀ ਬੈਠਾ ਹਰਿ ਨ ਸੰਘਿਓ॥ ਇਕਤੁ ਨਗਰਿ ਜਾਇ ਵੜਿਆ॥ ਕੁਮਿਆਰ ਕੰਨੇ ਜਾਇ ਸੁਆਲੁ ਕੀਤੁਸੁ ਜੇ ਏ ਬਾਬਾ ਹਿਕੁ ਮੋਰੇ ਤਾਈ ਬਠਲੁ ਦੇਹਿ॥ ਜਿ ਮੈ ਟੁਕੜੇ ਮੰਗਿ ਖਾਵਾ॥ ਤਉ ਕੂ ਸਬਾਬੁ ਥੀਵੈ॥ ਤਾ ਓਨਿ ਕੁਮਿਆਰਿ ਵਡਾ ਕਾਸਾ ਸੇਰਾ ਦਸ ਬਾਰਹ ਦਾ ਦਿਤੁਸੁ॥ ਫਰੀਦੁ ਖੁਸੀ ਥੀਆ॥ ਇਕਤੁ ਜਾਹਗਾ ਸਥਰੁ ਧੂਆ ਘਤਿ ਬੈਠਾ॥ ਸੰਝ ਸਬਾਹ ਟੁਕੜੇ ਮੰਗਿ ਖਾਇ ਮਿਹਰਵਾਨੁ ਲੋਕੁ॥ ਸੇਰਾ ਦਸ ਦਾ ਕਚਕੋਲੁ ਮਿਟੀ ਦਾ ਨਗਰ ਵਿਚਹੁ ਭਰਾਇ ਕਢੀਐ॥ ਤਾ ਇਕ ਦਿਨਿ ਜਿਸੁ ਦੇ ਘਰ ਦੇ ਨਿਜੀਕਿ ਰਹਦਾ ਥਾ ਉਸ ਅਵਰਤ ਅਖਿਆ ਜਿ ਦਰਵੇਸ ਜੇਵਡੁ ਤੇਰਾ ਕਾਸਾ ਹੈ॥ ਏਤੜੋ ਹਰੋਜ ਕਾ ਹਰੋਜ ਸਰਿਆ ਸੰਝ ਸਬਾਹ ਖਾਦਾ ਹੈ॥ ਤ ਫਰੀਦਿ ਆਖਿਆ ਹਾ ਮਾਈ ਨੇਕ ਜਨਿ ਸੰਝ ਸਬਾਹ ਏਹੋ ਭਰਿਆ ਕਾਸਾ ਖਾਦਾ ਹਾ ਟੁਕੜਿਆ ਦਾ॥ ਤਾ ਓਨਿ ਅਉਰਤ ਆਖਿਆ ਜਿ ਤੂ ਦਰਵੇਸੁ ਨ ਹੋਹਿਇਉ ਹੀ ਤੂ ਪਿਟੋੜੀ ਹੈ॥ ਇਉ ਜਿ ਏਤੜਾ ਤੇਰੈ ਅੰਦਰਿ ਅਨੁ ਪਉਦਾ ਹੈ ਤਾ ਤੈਨੋ ਜੀਵਣਿ ਕਿਉ ਕਰਿ ਦੇਦਾ ਹੈ ਅਤੈ ਤੂ ਖੁਦਾਇ ਨੂ ਕਿਉ ਕਰਿ ਯਾਦਿ ਕਰਦਾ ਹੈ॥ ਬਹੁਤੁ ਅੰਨੁ ਖਾਧਾ ਅੰਨ ਦਾ ਅਮਲੁ ਚੜਿਐ ਨੀਦ ਆਈ ਪਇ ਸੁਤਾ॥ ਖੁਦਾਇ ਵਿਸਰਿ ਗਇਆ ਦਯ ਦਿਆ ਸਵਾਰਿਆ ਤੂ ਜਿ ਦਹ ਸੇਰ ਬਾਰਹ ਸੇਰ ਅੰਨੁ ਖਾਦਾ ਹੈ ਸੁ ਹੈਫੁ ਕਰਦਾ ਹੈ ਤੂ ਬੇਸਬੂਰੁ ਹੈ॥ ਟੁਕੜਿਆ ਦਾ ਯ [ਾ] ਰੁ ਹੈ ਤੂ ਖੁਦਾਇ ਦਾ ਯਾਰੁ ਨਾਹੀ॥ ਤਾ ਫਰੀਦਿ ਆਖਿਆ ਏ ਮਾਈ ਨੇਕ ਜਨਿ ਤੈ ਤਾ ਭਲਾ ਕਹਿਆ ਪਰ ਏਸੁ ਕਾਸੇ ਭਰੇ ਬਗੈਰਿ ਮੈਨੋ ਨਾਹੀ ਸੰਤੋਖੁ ਨਾਹੀ ਆਵਦਾ॥ ਤਾ ਓਨਿ ਅਉਰਤ



ਆਖਿਆ ਤੇਰਾ ਇਸੁ ਕਾਸੇ ਭਰੇ ਬਗੈਰਿ ਸੰਤੋਖੁ ਨਾਹੀ ਆਵਦਾ ਤਾ ਤੂ ਓਰੈ ਮੇਰੈ ਪਾਸਿ ਲਿਆਉ ਤੈਨਉ ਸਮਝਾਈ॥ ਤਾ ਫਰੀਦਿ ਆਖਿਆ ਮਾਈ ਮਿਹਰਵਾਨਿ ਖੁਦਾਇ ਤੇਰਾ ਭਲਾ ਕਰੇਸੀ॥ ਜਿ ਕੁਝੁ ਮੈਕੂ ਨਸੀਹਤਿ ਆਵੈ ਤੈਡੇ ਅਲਾਏ ਨਾਲਿ॥ ਮੈਕੂ ਤੂ ਸਮਝਾਇ॥ ਤ ਹੁਕਮੁ ਅਲਹ ਦਾ ਥੀਆ ਉਨਿ ਅਉਰਤ ਆਖਿਆ ਜਿ ਓਰੈ ਲਿਆਉ ਕਾਸਾ॥ ਮੈਡੇ ਕੋਲਿ॥ ਫਰੀਦਿ ਕਾਸਾ ਉਸ ਦੇ ਕੋਲਿ ਲਿਜਾਇ ਰਖਿਆ॥ ਉਨਿ ਲੈ ਕਰਿ ਕਾਸਾ ਡਿਠਾ ਵੇਖਿ ਕਰਿ ਕਾਸੇ ਵਲਹੁ ਸਿਰੁ ਫੇਰਿਆ॥ ਤਾ ਓਨਿ ਅਉਰਤ ਵਲਿ ਕਾਢਿਆ ਜਿ ਫਰੀਦ ਜਿ ਏਹੁ ਕਾਸਾ ਊਨੇਰਾ ਖਾਵਹਿ ਤਾ ਊਨਾ ਰਹਿ ਨਾ ਸਕਹਿ॥ ਅਖੇ ਮਾਈ ਸਲਾਮਤਿ ਊਣੇਰੇ ਨਾਹੀ ਰਹਿ ਸਕਦਾ॥ ਤਾ ਓਨਿ ਅਉਰਤ ਆਖਿਆ ਅਖੈ ਤੂ ਏਹ ਹਿਕਮਤਿ ਕਰਿ॥ ਜਿ ਹਿਕੁ ਹਿਕੁ ਉਗਲੁ ਦਾਇਮੁ ਕਟਿ ਏਹੁ ਕਾਸਾ ਆਪਨਾ॥ ਭਰੇ ਦਾ ਭਰਿਆ ਹੋਸੀ॥ ਸੰਤੋਖ ਦਾ ਸੰਤੋਖੁ ਹੋਸੀ॥ ਤਾ ਫਰੀਦੁ ਹਿਕੁ ਹਿਕੁ ਉਗਲੁ ਦਾਇਮ ਦਾ ਦਾਇਮੁ ਕਟੈ॥ ਦਾਇਮ ਦਾ ਦਾਇਮੁ ਕਟਦੈ ਕਟਦੈ ਪਾਵਕ ਦਾ ਮਿਕਦਾਰੁ ਕਾਸਾ ਆਨਿ ਰਖਿਆ॥ ਸੰਤੋਖ ਵਿਚਿ ਆਇ ਗਇਆ॥ ਵਤਿ ਉਹੁ ਭੀ ਦੂਰਿ ਕੀਤੁਸੁ॥ ਅਖੈ ਹੁਣਿ ਮੈਡਾ ਦਿਲੁ ਭੋਰਾ ਕੁ ਥਾਇ ਆਇਆ ਆਹੇ॥ ਹਉ ਵੰਞਾ ਉਜਾੜਿ॥ ਜਾਵਤਿ ਫਰੀਦੁ ਉਜਾੜਿ ਨਿਕਲਿ ਗਇਆ॥ ਪੰਜਿ ਵਖਤ ਨਿਵਾਜੁ ਕਰੈ॥ ਤ੍ਰੀਹ ਰੋਜੇ ਰਖੇ॥ ਅਠ ਪਹਰ ਬੰਦਗੀ ਖੁਦਾਇ ਦੀ ਵਿਚਿ ਰਹੈ॥ ਵਰਿਓ ਕੁ ਫਿਰਿਆ ਅੰਨੁ ਨ ਖਾਧੋਸੁ॥੩॥

## ਮਸਲਾ ਚਉਥਾ ਸੇਖ ਫਰੀਦ ਕਾ॥

ਫੇਰਿ ਭੁਖ ਆਜਜੁ ਕੀਤਾ ਆਖਿਓਸੁ ਭਾਈ ਹੁਣਿ ਮੈਡੇ ਬੁਤੈ ਟੁਕੜੇ ਮੰਗੇ ਨਾਹੀ ਵੈਦੇ [।] ਹੋਵੈ ਜਿ ਕਹੀ ਦੀ ਕੁਝ ਟਹਲ ਕੀਚੇ॥ ਅਤੇ ਉਹ ਜਿ ਟੁਕੜਾ ਦੇਵਸੀ ਸੁ ਖਾਵਾ॥ ਆਪਣੇ ਦਿਲਿ ਵਿਚਿ ਖੁਦਾਇ ਕੂ ਯਾਦ ਕਰੀ॥ ਦੇਖੈ ਫਰੀਦੁ ਤਾ ਹਿਕੁ ਦੁਨੀਆਦਾਰੁ ਲੋਕੁ ਹੈ ਓਹਦੀ ਜੁਆਰਿ ਵੇਸੀਵੈ ਉਜੜਦੀ ਵੈਦੀ ਹੈ [।] ਉਹਨਾ ਰਖਾ ਕੋਈ ਨਾਹੀ॥ ਭਲਦਾ ਭਾਲਦਾ॥ ਉਸ ਪੁਕਾਰਿ ਕਰਿ ਆਖਿਆ॥ ਵੇ ਖੁਦਾਇ ਦੇ ਅਹੁ ਜੇ ਕੋਈ ਮੈਡੀ ਜੁਆਰਿ ਦਾ ਰਖਾ ਥੀਵੈ ਤਾ ਉਸ ਨੂੰ ਮਣਾ ਭੀ ਦੇਵਾ॥ ਤੈ ਰੋਟੀ ਭੀ ਖਾਵੈ॥ ਤਾ ਫਰੀਦਿ ਆਖਿਆ ਜਿ ਥਾਲ ਏਹੁ ਜਿ ਮੈਕੂ ਰਖਾ ਪਾਏ ਤਾ ਕਹੋਗਾ ਥੀਵੈ॥ ਸੇਖੁ ਨਾਇ ਮਿਲਿਆ ਜਿ ਏ ਖੁਦਾਇ ਦੇ ਜਿ ਕੋਈ ਭੇਰੀ ਜੁਆਰਿ ਰਾਤਿ ਦੇਹਿ ਬੈਠਾ ਰਖੈ ਤਿਸ ਨੂੰ ਕਿਆ ਡੇਸੀ॥ ਅਖੈ ਮੀਅ ਰਾਤਿ ਦਿਹਿ ਰਖਸੀ ਤਿਸੁ ਦੀ ਦੂਣੀ ਮਸਕਤਿ॥ ਅਖੈ ਮੀਆ ਓਰੈ ਆਉ ਹਉ ਤਉ ਕੁਝੁ ਨਾਹੀ ਅਖੇਦਾ ਨਾ ਕੁਝੁ ਮਾਣ ਮੰਗਦਾ [।] ਨਾ ਕੁਝੁ ਮਸਕਤਿ ਮੰਗਦਾ ਮੈਕੂ ਤੂ ਜੇਹਾ ਟਿਕਾ ਭੇਜਸੀ ਉਸ ਉਪਰਿ ਯਕੀਨ ਹੈ ਤ ਮੈਕੂ ਮੰਨਿਹਿ ਚੜਾਇਆ ਛੋੜਿ [।] ਤਬ ਉਨਿ ਆਖਿਆ ਜਿ ਜੇਹਾ ਹਉ ਖਾਵਸਾ ਤੇਹਾ ਦੁਇ ਵਖਤ ਤਉ ਕੂ ਪਹੁਚਾਇਆ॥ ਅਤੈ ਮੀਆ [!] ਰੋਟੀ ਦੀ ਹਾਜਤਿ ਨਾਹੀ ਤਾ ਜੁਆਰਿ ਪਕੀ ਹੇ ਤੂ ਸਿਰਟੇ ਚਬੇ ਜੇ ਭੁਖ ਲਗਸੀਆ॥ ਆਉ ਏਹ ਜੁਆਰਿ ਹੀ [।] ਮੈਡਾ ਫਿਰਿ ਆਵਣੁ ਨਾਹੀ ਹੋਦਾ [;] ਏਹਾ ਜੁਆਰਿ ਏਹੋ ਤੂ॥ ਰਖੁ ਭੀ ਅਤੈ ਖਾਉ ਭੀ [।] ਜਾਣਹਿ ਤਿਉ ਕਰਿ॥ ਅਖੈ ਮੀਆ [!] ਖੁਦਾਇ ਚੰਗਾ ਕਰੇਸੀ॥ ਉਸ ਦੀ ਜੁਆਰਿ ਬੈਠਾ ਰਖੈ॥ ਜਿ ਕਿਝੁ ਘਰਹੁ ਅੰਨੁ ਆਵੈਸੁ ਸੁ ਭੀ ਖਾਇ ਅਤੈ ਸਿਰਟਿਆ ਕੂ ਭੀ ਝਾੜੇ [।] ਸੁ ਹਿਕਮਤਿ ਖੁਦਾਇ ਦੀ ਹੋਈ ਏਹੁ ਜਿ ਕੋਰਾ ਹੈ ਅੰਨੁ ਏਤੁ ਸੰਤੋਖੁ ਨਾਹੀ॥ ਅਤੈ ਰਿਧਾ ਪਕਾ ਪਾਨੀ ਅਗਿ ਵਿਚ ਦੋ ਜਿ ਨਿਕਲਦਾ ਹੈ ਸੁ ਉਸ ਵਿਚਿ ਸੰਤੋਖੁ ਹੈ॥ ਸਿਰਟੇ ਜਿ ਝਾੜਿ ਝਾੜਿ ਚਬੈ ਕਚੇ ਪਕੇ [,] ਤਿਨੀ ਸੰਤੋਖੁ ਕਿਤਨੀ ਹੀ ਆਵਸੁ ਨਾਹੀ॥ ਚਾਰਿ ਪਹਰ ਰਾਤਿ ਅਤੈ ਦਿਹੈ ਦੇ ਝਾੜਦਾ ਹੀ ਰਹੈ ਅਤੈ ਚਬਦੋ ਹੀ ਰਹੈ॥ ਇਕ ਦਿਨਿ ਖਸਮੁ ਆਇ ਕਰਿ ਦੇਖੈ ਤਾ ਜੁਆਰਿ ਸਭ ਤੂਲ ਹੀ ਤੂਲਾ ਹੋਈ ਹੈ ਮੁੜੁ ਕਰਿ ਘਤਸੁ॥ ਜਿ ਹੇ ਪਇਓਹਿ ਭਠਿ ਤੂ ਤੈ ਤਾ ਹੈਫੁ ਕੀਤਾ ਜੁਆਰਿ ਦੇ ਸਿਰਿ ਵੰਞ [।] ਮੀਆ [!] ਹਉ ਤੇਰੀ ਰਖੀ ਬਾਝੂ ਰਹਸਾ ਜੁਅਰਿ॥ ਤੂ ਪਇਹਿ ਭਠਿ ਹਭ ਤੂਲੋ ਤੂਲ ਥੀ ਗਈ॥ ਓਥਹੁ ਉਨਿ ਤ੍ਰਾਹਿ ਛੋੜਿਆ॥ ਚਲਿਆ ਓਥਹੁ ਆਵਦਾ ਆਵਦਾ ਇਕਸੁ ਦਰੀਆਵ ਉਪਰਿ ਆਇ ਖੜਾ ਹੋਇਆ॥ ਜਾ ਦੇਖੈ ਤਾ ਦਰੀਅ[ਾ]ਵ ਦੈ ਬੰਨੈ ਇਕੁ ਮੜਾ ਪਇਆ ਹੈ ਤਾ ਦਿਲ ਵਿਚਿ ਲਾਇ ਡਿਠੁਸੁ॥ ਜਿ ਸੁਬਹਾਨੁ ਅਲਹ ਇਤਨਾ ਅੰਨੁ ਸਮਾਦਾ ਹੈ ਦਿਖਾ ਉਹ ਜਾਹਗਾ ਕੇਹੀ ਹੈ॥ ਆਖਿਓਸੁ ਹੋਰ ਗਲ ਕਾਈ

ਨਾਹੀ ਪਰੁ ਏਹੁ ਜਿ ਮੜਾ ਹੈ ਇਸ ਕੂ ਪੇਟੁ ਪ[ਾ]ੜਿ ਕਰਿ ਦੇਖਾ ਦਿਖਾ ਉਹੁ ਅੰਦਰੁ ਕੇ ਵੜ ਜਾਇ ਹੈ ਜਿਤੁ ਇਤਨੇ ਸਿਰਟੇ ਪਉਦੇ॥ ਉਹੁ ਮੜਾ ਲੀਤਸੁ ਲੈ ਕਰਿ ਉਹਦਾ ਪੇਟੁ ਪਾੜਿਓਸੁ॥ ਪੇਟੁ ਪਾੜਿ ਕਰਿ ਆਦ੍ਰਾ ਬਾਹਰਿ ਕਢੀਓਸੁ॥ ਆਖਿਓਸੁ ਜਿ ਏਹ ਆਦ੍ਰਾ ਹੈ ਜੈ ਵਿਚਿ ਏਹੁ ਇਤਨਾ ਅੰਨੁ ਪਉਦਾ ਹੈ॥ ਪਰੁ ਹੁਣਿ ਇਸੁ ਆਦ੍ਰਾ ਕੂ ਪਾਣੀ ਨਾਲਿ ਭਰਿ ਦੇਖਾ ਦਿਖਾ ਕਿਤੀ ਕੁ ਇਸੁ ਵਿਚਿ ਪਉਦਾ ਹੈ॥ ਡਿਬੀ ਭਰਿ ਭਰਿ ਭਰਿ ਉਸ ਆਦਾ ਵਿਚਿ ਪਾਇਦਾ ਜਾਇ॥ ਤਾ ਆਖਿਸੁ ਸੁਬਹਾਨੁ ਅਲਹ ਮੈ ਏਹ ਮੁਈਆ ਦਾ ਪਾਣੀ ਰਜਾਇ ਨ ਸੰਘੀਆ॥ ਦਿਖਾ ਜੀਵਦੀ ਆਂਦ੍ਰ ਕੈਦੈ ਬੁਤੈ ਰਜਾਈ ਵੰਞੈ॥ ਆਂਦ੍ਰ ਹਥਹੁ ਛੋੜਿ ਦਿਤੀਅਸੁ ਤਿਤੀ ਜਾਹਗਾ ਨੇਮ ਕੀਤੁਮੁ ਜਿ ਫਿਰਿ ਇਸੁ ਆਂਦ੍ਰ ਕੂ ਮੈ ਜੇ ਖੁਦਾਇ ਭਾਵੈ ਤਾ ਅੰਨੁ ਨ ਦੇਵਣੋ॥ ਨੇਮੁ ਕੀਤੁਸੁ ਆਖਿਸੁ ਜੇ ਖੁਦਾਇ ਦਾ ਨਾਉ ਲੈਦਾ ਮਰਿ ਵੈਸਾ ਤਾ ਬਲਾਇ ਲੈ ਮਰਿ ਵੰਞਾ॥ ਪਰੁ ਬਿਨਾ ਖੁਦਾਇ ਦੇ ਨਾਵਹੁ ਹੋਰੁ ਹੁਣਿ ਅੰਨ ਦਾ ਸੁਆਦੁ ਇਸੁ ਦੇਹੀ ਨੂ ਦੇਵਣਹੁ ਹਦ ਹੋਈ ਹੈ ਜੇ ਖੁਦਾਇ ਭਾਵੈ॥ ਕਰਾਰੁ ਖੁਦਾਇ ਪਕੜਿ [,] ਓਸੁ ਖੁਦਾਇ ਦੀ ਬੰਦਗੀ ਉਪਰਿ ਖੜਾ ਹੋਇਆ॥ ਕਾਮੁ [,] ਕ੍ਰੋਧੁ [,] ਲੋਭੁ [,] ਮੋਹੁ [,] ਅਹੰਕਾਰੁ [,] ਕਿਬਰੁ [,] ਕਹਰੁ [,] ਨੀਦ [,] ਭੁਖ [,] ਅਲਸੁ [,] ਸਹੰਸਾ [,] ਭੁਖ [,] ੜ੍ਹਿ ਬੰਦੀਖਾਨੇ ਦਿਤਿਅਸੁ॥ ਖੁਦਾਇ ਨਾਲਿ ਅਕੀਨੁ ਰਖਿਓਸੁ॥ ਬੰਦਗੀ ਪਰਵਦਗਾਰ ਦੀ ਉਪਰਿ ਖੜਾ ਹੋਇਆ ਪਹੁਚਾਵਣ ਵਾਲਾ ਖੁਦਾਇ॥੪॥



### ਪੰਜਵ [ਾ] ਮਸਲਾ॥

ਤਬ ਯਾਰਹ ਵਰਿਆ ਸੇਖੁ ਫਰੀਦੁ ਬਾਹਰੇ ਹੀ ਰਹਿਆ॥ ਜਾ ਛਿਹ ਮਹੀਨੇ ਜਾਂਨਿ ਤਾ ਏਕ ਮੁਠਿ ਵਣ ਦਿਆ ਪਤ੍ਰਾ ਦੀ ਮੁਹਿ ਪਾਏ॥ ਜਦਿ ਬਾਰਹ ਵਰਸ ਮੁਕੇ ਤਾ ਘਰਿ ਆਇਆ॥ ਮਾਤਾ [,] ਪਿਤਾ [,] ਭਾਈ [,] ਭਤੀਜੇ [,] ਕੁਟੰਬੁ ਜਿਤਨਾ ਥਾ ਸਭਿ ਆਇ ਮਿਲੈ॥ ਓਨ੍ਹੀ ਆਖਿਆ [,] ["] ਹੇ ਸੇਖੁ ਫਰੀਦੁ ਆਇਆ ["।] ਬਾਰਹ ਵਰਿਆ ਪਿਛੋ ਆਇਆ [।] ਸਭੁ ਕੋਈ ਆਇ ਲਗਾ ਮਿਲਣ॥ ਮਿਲਿ ਗਿਲਿ ਲੋਕ ਜਿਤਨੇ ਥੇ ਸਭਿ ਘਰੀ ਗਏ॥ ਤਾ ਸੇਖ ਫਰੀਦ ਦੀ ਮਾਉ ਆਖਿਆ ਜਿ ਬਚਾ ਸੇਖ ਫਰੀਦ [!] ਤੂ ਜੇ ਭੋਰਾ ਬਹੈ ਤਾ ਤੇਰੈ ਸਿਰਿ ਮਖਣੁ ਮੰਡੀ॥ ਫਰੀਦਿ ਆਖਿਆ [,] ["] ਹਾ ਅੰਮਾ [!] ਭਲਾ ਹੋਵੈ ["] ਤਾ ਸੇਖੁ ਫਰੀਦੁ ਬੈਠਾ॥ ਸੇਖ ਫਰੀਦ ਦੀ ਭਰਜਾਈ ਆਹੀ [,] ਸੁ ਫਰੀਦ ਦੇ ਸਿਰਿ ਤੇਲੁ ਲਗੀ ਮਲਣ॥ ਤਾ ਸੇਖ ਫਰੀਦ ਕੂ ਨੀਦ੍ਰ ਪਈ॥ ਓਹੁ ਭਾਵਜ ਮਖਣੁ ਮਲਦੀ ਮਲਦੀਆ ਹੀ ਰਹੀ॥ ਤਾ ਜਿਉ ਓਹ ਭਰਜਾਈ ਮਖਣੁ ਮੰਡਿ ਕਰਿ ਵਾਲਾ ਕੂ ਵਿਛੋੜਣ ਲਗੀ॥ ਤਾ ਹਿਕੁ ਜੀਵਦਾ ਵਾਲੁ ਤੁਟਿ ਗਇਓਸੁ॥ ਵਾਲੁ ਜੀਵਦਾ ਤੁਟਾ ਅਤੈ ਸੇਖੁ ਫਰੀਦੁ ਚਮਕਿ ਉਠੀਆ॥ ਸੇਖਿ ਆਖਿਆ ਜਿ ਹਾਇ ਹਾਇ ਭਾਭੀ [!] ਪੀੜ ਕੀਤੀਆਈ [,] ਕਹਰੁ ਪਾਇਓ [,] ਬਹੁਤੁ ਪੀੜ ਹੋਈ॥ ਤਬ ਸੇਖ ਫਰੀਦ ਦੀ ਭਰਜਾਈ ਬੋਲੀ ਜਿ ਫਰੀਦ ਤੂ ਜਿ ਬਾਹਰਿ ਉਜਾੜਿ ਵਿਚਿ ਹੋਦਿਆ ਤਾ ਕਿਆ ਖਾਵਦਾ ਆਹਾ॥ ਤਾ ਸੇਖ ਫਰੀਦਿ ਆਖਿਆ ਜਿ ਜਦਿ ਛਿਅ ਮਹੀਨੇ ਜਾਦੇ ਤਾ ਇਕ ਮੁਠੀ ਵਣੇ ਦੇਆ ਪਤ੍ਰ ਦੀ ਧੂਹਿ ਕਰਿ ਮੁਹਿ ਪਾਇਦਾ॥ ਤਾ ਓਨਿ ਸੇਖ ਫਰੀਦ ਦੀ ਭਰਜਾਈ ਆਖਿਆ ਜਿ ਫਰੀਦ ਹਿਕਸ ਵਾਲੁ ਤੁਟੈ ਕੂ ਤੈ ਪੀੜ ਹੋਈ॥ ਆਖਿਓਸੁ [,] ["] ਜਿਥੈ ਤੂ ਨਿਸੰਗਿ ਭਾਇ ਵਣੇ ਦੇ ਟਾਲ ਧੂਹਦਾ ਹੋਸੀ [,] ਡਿਖਾ ਉਸ ਵਣੇ ਦੇ ਸਿਰਿ ਕਿ ਹਾਲੁ ਹੋਦਾ ਹੋਸੀ ["]॥ ਏਤਨੇ ਓਸ ਦੇ ਆਖਣੇ ਨਾਲਿ ਸੇਖ ਫਰੀਦ ਦੇ ਮਨ ਵਿਚਿ ਖੈਫੁ ਪਇ ਗਇਆ॥ ਸੇਖ ਫਰਦ ਦੀ ਜਿੰਦੁ ਨਿਕਲਿ ਗਈ [,] ਹੋਰੁ ਰਹਿਓਸੁ ਕਿਝੁ ਨਾਹੀ॥ ["] ਹਾਇ ਹਾਇ [,] ਹਾਇ ਹਾਇ [,] ਏ ਬੀਬੀ ਖੁਦਾਇ ਦੀ ਸਵਾਰੀ [!] ਤੈ ਹਕ ਦੀ ਗਲ ਆਖੀ॥ ਜਾਂਹਿ ਪਿਛੈ ਹੋਇਆ ਸੁ ਹੋਇਆ [,] ਹੁਣਿ ਓਹ ਮੁਠਿ ਪਤ੍ਰਾ ਦੀ ਭੀ ਰਹੀ ["]॥ ਤਾ ਤੋੜੀ ਸੇਖ ਫਰੀਦ ਦੀ ਮਾਉ ਆਇ ਗਈ॥ ["] ਏਹ ਖਿਧੜੀ ਲਾਹਿ [,] ਕਪੜੇ ਉਪਰਿ ਕਰਿ [।] ਭੋਰਾ ਮੈਡਾ ਜੀਉ ਖੁਸੀ ਹੋਵੈ [।] ਬਚਾ ਤਉ ਕੂ ਡੇਖਸਾ ਬੈਠੇ ਕੂ ਮੈ ਮੈ ਉਤਹੀ ਜੀਵਸਾ ["।] ਸੁ ਮਾਉ ਜਿ ਪਈ ਤਿਨਿ ਸਕਰਿ ਇਕ ਥੈ ਖੰਡੁ [,] ਇਕ ਥੈ ਨਿਵਾਤ [,] ਇਕ ਥੈ ਗੁੜੁ [,] ਇਕ ਥੈ ਮਾਝਾ ਦੁਧੁ [,] ਇਕ ਥੈ ਘਿਉ ਕਰਣੀਆ ਰੋਟੀਆ [,] ਚਾਵਲ [,] ਖੀਰਿ [,] ਹਭਿ ਚੀਜ ਅਗੈ ਆਣਿ ਰਖਿਸੁ॥ ਜਿ ਬਚਾ ਫਰੀਦਾ ਤੂ ਕੁਝੁ ਖ਼ਾਖ਼ਹਿ॥





ਫਰੀਦਾ ਕੁਝੁ ਮੁਹਿ ਨ ਪਾਏ ਤਾ ਮਾਉ ਆਖਿਆ ਜਿ ਬਚਾ [!] ਸਾ ਇਦੂ ਚੰਗੀ ਵਥੁ ਕੇਹੀ ਹੈ ਜਿ ਤੂ ਉਸ ਨਾਲਿ ਖੁਸੀ ਥੀਦਾ ਹੈ॥ ਅਤੈ ਏਹ ਚੀਜ ਸਕਰ [,] ਖੰਡੁ [,] ਨਿਵਾਤ [,] ਗੁੜੁ [,] ਮਾਝਾ ਦੁਧੁ ਤੂ ਨਾਹੀ ਖਾਵਦਾ [।] ਸੁ ਇਦੂ ਚੰਗੀ ਕੇਹੜੀ ਵਥੁ [”]॥ ਤਾ ਸੇਖੁ ਫਰੀਦੁ ਬੋਲਿਆ [,] [“] ਅੰਮਾ॥ ਸਕਰ [,] ਖੰਡੁ [,] ਨਿਵਾਤ [,] ਗੁੜੁ [,] ਮਾਖਿਓ [,] ਮਾਝਾ ਦੁਧੁ॥ ਹਭੇ ਵਸਤੂ ਚੰਗੀਆ[ਂ] ਪਰ ਰਬ ਨ ਪੁਜਹਿ ਤੁਧੁ॥੧॥ ਸਲੋਕ॥ ਅੜੀ ਮਾਉ [!] ਏ ਵਸਤੂ ਹਭੇ ਚੰਙੀਆ ਏ ਹੈਨਿ ਪਰੁ ਜਿ ਖੁਦਾਇ ਦੇ ਨਾਵ ਦੀ ਲਜਤਿ ਮੈਕੂ ਜਿ ਆਈ ਹੈ ਸੁ ਹੋਰ ਲਜਤਿ ਕਾਈ ਨਾਹੀ ਸੇ ਲਗਦੀ [”]॥ ਤਾ ਤੋੜਿ ਟੇਮਕੁ ਵੇਸੀਵੇ ਵਜਿਆ॥ ਧ੍ਰੀ ਧ੍ਰੀ ਧ੍ਰੀ ਟੰਮਕਿ ਕੀਤਾ॥ ਤ ਫਰੀਦਿ ਸੁਣਿਆ [,] [“] ਅਣੀ ਅੰਮਾ [!] ਏਹੁ ਜਿ ਟਮਕੁ ਵਜਦਾ ਹੇ ਸੁ ਕਿਥੈ ਵਜਦਾ ਹੈ [”]॥ ਅਖੈ [“] ਬਚਾ ਫਰੀਦਾ [!] ਤੂ ਭੀ ਮੈਡੇ ਪੇਟੋ ਨਿਕਲਿਓ ਜਿ ਟੁਕੜੇ ਨੁ ਅਜਜੁ ਥੀਆ ਫਿਰਦਾ ਹੈ॥ ਅਤੈ ਮੁਰੀਦੁ ਭੀ ਮੈਡਿਅਹੁ ਪੇਟਹੁ ਨਿਕਲਿਆ ਜੈ ਵੇਸੀਵੇ ਵਿਚਿ ਚਕੁ ਬਧਾ ਹੈ॥ ਤੈਦਾ ਏਹੁ ਟੰਮਕੁ ਵਜਦਾ ਹੈ [”]॥ ਤਾ ਸੇਖੁ ਫਰੀਦੁ ਬੋਲਿਆ [, “] ਅਣੀ ਅੰਮਾ [!] ਏਹੁ ਜਿ ਮੁਰੀਦਿ ਚਕੁ ਬਨਾਇਆ ਹੇ ਸੁ ਕਿਤੀ ਕੋਹ ਹੇ ਇਥੋ [”]॥ ਅਖੈ [, “] ਬਚਾ [!] ਇਥੋ ਤ੍ਰੈ ਕੋਹ ਹੇ [”]॥ ਅਖੈ [,] [“] ਤ੍ਰਿਹੁ ਕੋਹਾ ਉਪਰਿ ਸੁਣੀਦਾ ਹੇ [”]॥ [“] ਆਹੋ ਬਚ [ਾ] ਤ੍ਰਿਹੁ ਕੋਹਾ ਉਪਰਿ ਸੁਣੀਦਾ ਹੈ [”]॥ ਤਾ ਸੇਖੁ ਫਰੀਦੁ ਬੋਲਿਆ [,] [“] ਮੁਰੀਦ [ਦਾ] ਦਮਾਮਾ ਤ੍ਰਿਹੁ ਕੋਹਾ ਉਪਰਿ ਸੁਣੀਦਾ ਹੈ॥ ਅਤੈ ਅੰਮਾ [!] ਸੇਖ ਫਰੀਦ ਦਾ ਭੀ ਦਮਾਮਾ ਕੜੀ ਦਾ ਹੈ [,] ਕਸੀ ਦਾ ਹੈ॥ ਜਾ ਵਜਸੀ ਤਾ ਤ੍ਰਿਹੀ ਜਹਾਨੀ ਸੁਣੀਸੀ [”]॥ ਆਖਦੋ ਏਹ ਗਲ ਬਾਹਰਿ ਨਿਕਲਿਆ॥ ਅਹਿ ਗਇਆ ਅਹਿ ਗਇਆ [।] ਪਿਛੋਂ ਮਾਉ ਪਿਉ [,] ਲੋਕ ਪਏ॥ ਪਹੁਚਿ ਕੋਇ ਨ ਸੰਘਈ [।] ਫਰੀਦੁ ਅਦਿਸਟੁ ਥੀ ਗਏ॥੫॥

## ਅਬ ਛਿਵਾ ਮਸਲਾ॥

ਤਾ ਫਰੀਦ ਕੂ ਜਿ ਕੁਝੁ ਨ ਜਰਿ ਆਵੈ [,] ਆਖੈ [,] [“] ਇਹ ਵਿਚਿ ਭੀ ਖੁਦਾਇ ਹੈ॥ ਇਹ ਵਿਚਿ ਭੀ ਜੀਉ ਹੈ [,] ਇਹ ਵਿਚਿ ਭੀ ਜੀਉ ਹੈ॥ ਜਿਤੀ ਰੁਖ ਬਿਰਖ ਹਿਨਿ ਸਭਨਾ ਕੂ ਜੀਉ ਹੈ [,] ਜਿਤੀ ਦਾਣੇ ਅੰਨ ਕਹਿਨਿ ਇਨਾ ਕੂ ਭੀ ਜੀਉ ਹੈ॥ ਇਸੁ ਇਕਸ ਜੀ ਦੈ ਤਾਈ ਇਤਨਿਆ ਜੀਆ ਕੂ ਕਿ ਦੁਖੁ ਦੇਵਾ॥ ਇਸੁ ਪਾਣੀ ਕੂ ਭੀ ਜੀਉ ਹੇ ਇਸੁ ਜੀਆ ਦਾ ਲੀਆ ਇਸ ਕੂ ਕਿਆ ਦੁਖੁ ਦੇਵਾ [”]॥ ਨਾ ਅੰਨੁ ਖਾਵੈ [,] ਨਾ ਪਾਣੀ ਪੀਵੈ [,] ਨਾ ਕੰਦੂ ਮੂਲੁ ਕੁਝੁ ਖਾਵੈ॥ ਨਾਰੇ ਤਰਿ ਨਾਉ ਹੀ ਖਾਵੈ ਨਾਉ ਹੀ ਪੀਵੈ॥ ਇਕ ਦਿਨਿ ਫਰੀਦੁ ਜਾ ਦੇਖੈ ਤਾ ਛਿਲੂ ਖਰਬੂਜਿਆ ਦੀਆ ਪਈਆ ਹੈਨਿ॥ ਆਖਿਸੁ [,] [“] ਏਹ ਜਿ ਹਿਨਿ ਸੁ ਮੁਕਦੀਆਂ ਵੈਦੀਆ ਪਈਆ ਹਿਨਿ [,] ਇਨਾ ਵਿਚਿ ਜੀਉ ਨਾਹੀ॥ ਹੋਵੈ ਜਿ ਏਹ ਮੈ ਖਾਵਾ [”]॥ ਤਾ ਹੁਕਮੁ ਹਕ ਤਾਲਹ ਦਾ ਥੀਆ ਤਾ ਓਹਿ ਛਿਲੂ ਲਗਾ ਖਾਵਣ॥ ਤਾ ਜਿਨ੍ਹਾ ਓਇ ਖਰਬੂਜੇ ਖਾਇ ਕਰਿ ਛੋੜੇ ਆਹੇ [,] ਉਨ੍ਹਾਂ ਦੀ ਛੁਰੀ ਇਕ ਉਥਾਈਐ ਵਿਸਰਿ ਗਈ ਆਹੀ॥ ਓਨ੍ਹਾ ਆਖਿਆ ਜਿ ਯਾਰੋ ਜਿਥੈ ਖਰਬੂਜੇ ਖਾਧੇ ਆਹੇ ਉਥਾਈਐ ਵਿਸਰਿ॥ ਓਹਿ ਫਿਰਿ ਆਏ [।] ਜਾ ਆਇ ਕਰਿ ਵੇਖਨਿ ਤਾ ਇਕੁ ਅਗੈ ਫਰੀਦੁ ਬੈਠਾ ਛਿਲੂ ਖਾਦਾ ਹੇ॥ ਓਨ੍ਹੀ ਆਖਿਆ ਜਿ ਯਾਰੋ ਏਨਿ ਫਕੀਰਿ ਹਥਿ ਲਈ ਹੋਸੀ॥ ਤਾ ਓਨ੍ਹੀ ਆਖਿਆ [,] [“] ਐ ਫਕੀਰ ਤੈ ਇਥਹੁ ਜਿ ਛੁਰੀ ਹਥਿ ਆਈ ਹੈ ਸਾ ਅਸਾ ਕੂ ਡੇਹਿ॥ ਤਾ ਸੇਖ ਫਰੀਦ ਆਖਿਆ ਜਿ ਬਾਬਾ ਮੈ ਨਾਹੀ ਇਥਹੁ ਹਥਿ ਆਈ॥ ਤਾ ਓਨ੍ਹੀ ਆਖਿਆ ਜਿ ਇਸੈ ਘਿਧੀ ਹੈ ਪਰੁ ਦੇਦੇ ਨਾਹੀ॥ ਮੁਸਕਾ ਬੰਨ੍ਹਿ ਕਰਿ ਸਕਤੀਆ ਮਾਰ ਦੇਵਹੁ ਤਾ ਦੇਵੈ॥ ਤਾ ਓਨ੍ਹੀ ਫੜਿ ਕਰਿ ਫਰੀਦ ਦੀਆ ਮੁਸਕਾ ਬਧੀਆ [।] ਚੋਟਾ ਲਗੇ ਮਾਰਣ ਫਰੀਦ ਕੂ ਚੋਟਾ ਨ ਪਵਨੀ ਗੈਬ ਹੋ ਵੰਞਨਿ॥ ਫਰੀਦ ਕੂ ਜਿਉ ਜਿਉ ਚੋਟਾ ਪਵਨਿ ਤਿਉ ਲਗਾ ਕਹ ਕਹ ਹਸਣ॥ ਤਾ ਓਨ੍ਹੀ ਪੁਛਿਆ ਜਿ ਖੁਦਾਇ ਦੇ ਤੈਨੂ ਚੋਟਾ ਮਾਰੀਦੀਆ ਹੈਨਿ [,] ਤੂ ਹਸਦਾ ਕਿਉ ਹੈ॥ ਤਾ ਸੇਖੁ ਫਰੀਦੁ ਬੋਲਿਆ॥ ਸਲੋਕੁ॥ ਜਿਤੀ ਖੁਸੀਆ ਕੀਤੀਆ ਅਤੈ ਤਿਤੀ ਥੀਅਮੁ ਰੋਗ॥ ਛਿਲੂ ਕਾਰਣਿ ਮਾਰੀਐ ਖਾਧੈ ਦਾ ਕਿ ਹੋਗੁ॥੧॥ ਸੇਖ ਫਰੀਦ ਕਾਢਿਆ ਜਿਵੇ ਯਾਰੋ ਮੈ ਏਹੋ ਹਸਦਾ ਹਾ ਛਿਲੂ ਮੁਹਿ ਪਾਈਆ ਕੂ ਇਜੇਡੀ ਮਾਰ ਥੀ ਜਿਨ੍ਹੀ



ਵਿਚੋ ਫਲ ਖਾਧੇ ਹਿਨਿ ਤਿਨ੍ਹਾ ਕੂ ਕਿ ਹਵਾਲੁ ਹੋਸੀ [,] ਮੈ ਕੁਝੁ ਨਾਹੀ ਜਾਣਦਾ॥ ਇਦੂ ਹੂ ਮੈ ਹਸਦਾ ਹਾ॥ ਤਾ ਉਇ ਆਇ ਪੈਰੀ ਪਏ ਜਿ ਮੀਆ ਸਲਾਮਤਿ [!] ਤੂ ਡਾਢਾ ਫਕੀਰੁ ਹੈ [,] ਅਸਾ ਕੂ ਬਖਸਿ ਏਹੁ ਗੁਨਾਹੁ॥ ਜਿ ਅਸਾਡਾ ਭਲਾ ਥੀਵੈ॥ ਅਸੀ ਭੁਲੇ ਆਹੇ॥ ਤਾ ਸੇਖ ਫਰੀਦਿ ਆਖਿਆ ਜਿ ਮੀਆ [!] ਮੈ ਤੁਸਾ ਕੂ ਕਿਆ ਆਖਦਾ ਹਾ [,] ਜਾਹੁ ਤੁਸਾਡਾ ਖੁਦਾਇ ਭਲਾ ਕਰੇਸੀ॥ ਕਹੈ [,] ["] ਜੀਅ ਸਾਡਾ ਭਲਾ ਕਿਉ ਕਰਿ ਥੀਵੈ ਜਿ ਤਉ ਕੂ ਦੁਖੁ ਪਹੁਚਾਇਆ [।] ਜੇ ਤੈਡੈ ਦਿਲ ਵਿਚਿ ਮਿਹਰ ਪਵੈ ਤਾ ਅਸਾ ਕੂ ਮਿਹਰਵਾਨ ਥੀਵਹਿ॥ ਤਾ ਅਸੀ ਜਾਣਾਹੇ ਜਿ ਅਸਾ ਕੂ ਭੀ ਮਿਹਰਵਾਨੁ ਥੀਵੈ॥ ਤਾ ਇਥੈ ਸੇਖ ਫਰੀਦ ਕੂ ਘਿੰਨਿ ਕਰਿ ਆਪਣਿਆ ਘਰਾ ਕੂ ਜੁਲਣ ਲਗੇ [,] ਜਿ ਤੂ ਮਿਹਰਵਾਨੁ ਹੈ ਤਾ ਤੂ ਅਸਾਡੀ ਘਰੀ ਚਲੁ ["]॥ ਤਾ ਹੁਕਮੁ ਅਲ [ਹ] ਦਾ ਹੋਆ [।] ਫਰੀਦਿ ਆਖਿਆ [, "] ਜੇ ਤਾ ਇਨ੍ਹਾ ਦੇ ਆਖੈ ਨਾਹੀ ਜੁਲਦਾ ਤਾ ਏਹ ਆਖਸਨਿ ਜਿ ਫਕੀਰੁ ਕਿਸ ਕਾਰੇ ਦਾ ਹੈ ["]॥ ਤਿਥੈ ਫਰੀਦੂ ਸਲੋਕੁ ਬੋਲਿਆ॥ ਫਰੀਦਾ ਦਿਲ ਕੀ ਤੋੜਿ ਤਕਬਰੀ ਮਨ ਦੀ ਲਾਹਿ ਭਰਾਂਦਿ॥ ਦਰਵੇਸਾ ਕੂ ਲੋੜੀਐ ਰੁਖਾ ਦੀ ਜੀਰਾਦਿ॥੨॥ ਤਾ ਓਨ੍ਹੀ ਆਖਿਆ ਜਿ ਏਹੁ ਖੁਦਾਇ ਦਾ ਪਿਆਰਾ ਹੈ ਏਹੁ ਦਰਵੇਸੁ॥ ਇਜਿਹਾ ਕੋ ਨਾਹੀ [।] ਉਹ ਪੈਰਾ ਕੂ ਚਮੜਿ ਪਏ ਜਿ ਅਸੀ ਭੁਲੇ ਆਹੇ ਅਸਾ ਤਉ ਕੂ ਦੁਖੁ ਪਹੁਚਾਇਆ ਹੈ [,] ਰਜਾਇ ਖੁਦਾਇ ਬਖਸਿ॥ ਤਾ ਸੇਖਿ ਫਰੀਦਿ ਆਖਿਆ ਜਿ ਜਾਹੁ ਤੁਸੀ ਇਤੁ ਜਹਾਨਿ ਭੀ ਬਖਸੇ ਹਉ ਉਤ ਜਹਾਨਿ ਭੀ ਬਖਸੇ ਹਉ॥ ਤੁਸਾਡੈ ਹਥਿ ਕੁਝੁ ਨਾਹੇ [,] ਏਹ ਬਸਾਰਤ ਖੁਦਾਇ ਦੀ ਆਹੀ॥ ਵੰਞੋ [,] ਖੁਦਾਇ ਤੁਸਾਡਾ ਭਲਾ ਕਰੇਸੀ॥ ਉਇ ਘਰੀ ਗਏ [,] ਸੇਖੁ ਫਰੀਦੂ ਉਠਿ ਜੰਗਲ ਵਿਚਿ ਗਇਆ॥੬॥



## ੭ ਸਤਵੀ [ਵਾ] ਮਸਲਾ ਚਲਿਆ॥

ਤਾ ਹੁਕਮੁ ਹਕ ਤਾਲਹ ਦਾ ਥੀਆ [,] ਹਿਕ ਦਿਨਿ ਫਰੀਦ ਦੈ ਜੀਅ ਬਸੀ ਜਿ ਕੋਈ ਖੁਦਾਇ ਨੂ ਮਿਲਦਾ [,] ਕੋਈ ਰੰਜਈ ਮਿਲਦਾ [,] ਕੋਈ ਮੁਲਾਕਾਤੀ ਮਿਲਦਾ ਹੈ॥ ਕੋ ਯਾਰੁ [-] ਦੋਸਤੁ [,] ਖੇਸੁ ਮਿਲਦਾ ਹੈ ਕੋਈ ਸਖਾ ਮਿਲਿ ਜਾਦਾ ਹੈ॥ ਕੋਈ ਮਿਹਰਵਾਨੁ ਦਰਦਵੰਦੁ ਮਿਲਿ ਜਾਦਾ ਹੈ [,] ਦੇਖਿ ਕਰਿ ਫਕੀਰੀ ਦਾ ਲਿਬਾਸੁ ਹਭੁ ਕੋਈ ਆਖਦਾ ਹੈ ਜਿ ਏਹੁ ਦਰਵੇਸੁ ਹੀ॥ ਲੋਕ ਜਾਣਦੇ ਹਿਨਿ ਜਿ ਕਿ ਨਾਹੀ ਜਿ ਏਹੁ ਦਰਵੇਸ ਦੇ ਲਿਬਾਸਿ ਹੈਸਿ ਕੋਈ ਵਡਾ ਦਰਵੇਸੁ ਹੈ॥ ਹਭੁ ਕੋਈ ਲਿਜਾਇ ਲਿਜਾਇ ਬੈਠਾਇਦਾ ਹੈ ਜਿ ਫਰੀਦ ਕੁਝੁ ਖਾਹਿ ਕੁਝੁ ਪੀਉ॥ ਓਥੈ ਬੈਤੁ ਕੀਤਸੁ॥ ਫਰੀਦਾ ਕਾਲੀ ਮੈਡੀ ਕੰਮਲੀ ਕਾਲਾ ਮੈਡਾ ਭੇਸੁ॥ ਗੁਨਹੀ ਭਰਿਆ ਮੂ ਫਿਰਾ ਲੋਕੁ ਜਾਣੈ ਦਰਵੇਸੁ॥੧॥ ਫਰੀਦਾ ਮੂ ਤਨਿ ਅਵਗਣ ਏਤੜੇ ਚੰਮੀ ਅੰਦਰਿ ਵਾਰਿ॥ ਹਿਕ ਨਿਰੀ ਖੁਆਰੀ ਥੀ ਰਹੈ ਜੋ ਡਿਸਨਿ ਬਾਹੁਰ ਵਾਰਿ॥੨॥ ਏ ਦੋਵੈ ਬੈਤ ਦਿਤਿਅਸੁ॥ ਅਤੈ ਆਖਿਸੁ ਜਿ ਹੁਣਿ ਮੈਡਾ ਆਖਣ ਦਾ ਥਾਉ ਕੋਈ ਨਾਹੀ ਜਿ ਕੋਈ ਮੈਕੂ ਕਾਢੇਦਾ ਹੈ॥ ਜਿ ਫਰੀਦ ਆਉ ਰੋਟੀ ਖਾਹਿ॥ ਤਾ ਮੈ ਜੇ ਆਖਦਾ ਹੈ ਜਿ ਮੈ ਰੋਟੀ ਖਾਧੀ ਹੈ ਤਾ ਓਤ ਗਲ ਆਖੀ ਤੇ ਛੋੜੇਦੇ ਨਾਹੀ ਅਜੁ [,] ਕਲਿ ਕੋਈ ਮੈਡਾ ਰੋਜਾ ਭਾਨਾਇ ਦੇ ਪਰੁ ਹੋਵੇ ਜਿ ਹਿਕ ਮੈ ਕਾਠ ਦੀ ਰੋਟੀ ਘੜਾਇ ਕਰਿ ਮੈ ਪਲੈ ਬੰਨਾ ਜਿ ਮੈਡਾ ਆਖਣ ਦਾ ਜਬਾਬੁ ਥੀਵੈ॥ ਲੋਕਾ ਕੂ॥ ਏਵ ਮੈਡਾ ਖਿਆਲੁ ਛੁੜੇਦੇ ਨਾਹੀ ਏ ਲੋਕ॥ ਤਾ ਫਰੀਦਿ ਇਕਸ ਤ੍ਰਿਖਾਣ ਕੰਨੋ ਜਾਇ ਕਰਿ ਸੁਆਲੁ ਪਾਇਆ ਜਿ ਵੇ ਯਾਰ ਖੁਦਾਇ ਦੇ [!] ਖੁਦਾਇ ਦੀ ਮੁਹਬਤਿ ਹਿਕ ਰੋਟੀ ਮੈਕੂ ਡੇਹਿ॥ ਓਨਿ ਅਗਹੁ ਆਖਿਆ ਜਿ ਜਿਤਨੇ ਫਕੀਰ ਆਵਸਨਿ ਓਤੜਿਆ ਨੁ ਰੋਟੀਆ ਕਿਸ ਪਾਸਿ ਹੈਨਿ॥ ਫਰੀਦੂ ਓਥਹੁ ਫਿਰਿ ਚਲਿਆ॥ ਫਰੀਦ ਦੇ ਜੀ ਏਵੈ ਜਿ ਕੋਈ ਸੁਆਲ ਨਾਲਿ ਅੰਨ ਦੀ ਰੋਟੀ ਲੈ ਆਵਸੀ ਸੁ ਦਰਦਵੰਦੁ ਖੁਦਾਈ ਹੋਸੀ॥ ਸੁ ਮੈਕੂ ਮਿਹਨਤਿ ਕਰਿ ਕੈ ਕਾਠ ਦੀ ਰੋਟੀ ਘੜਾਇ ਦੇਸੀ॥ ਖੁਦਾਈਆ ਨਾ ਜਿ ਕੋਈ ਹੋਸੀ॥ ਅਤੈ ਜਿ ਸੁਆਲੁ ਟੁਕੜੇ ਦਾ ਨ ਮਨਸੀ ਸੁ ਇਤਨੀ ਮਿਹਨਤਿ ਕਉਣੁ ਮੈਡਾ ਲੀਤਾ ਕਰੇਦਾ ਹੇ॥ ਤਾ ਹੁਕਮੁ ਅਲਹ ਦਾ ਹੋਇਆ ਰੋਟੀ ਦਾ ਸੁਆਲੁ ਤ੍ਰਖਾਣ ਕੂ ਘਤਦਾ ਫਿਰੈ॥ ਆਖੈ ਜਿ ਮੀਆ ਰਜਾਇ ਖੁਦਾਇ ਇਕ ਰੋਟੀ ਕੋਈ ਦੇਵੈ [।] ਹਿਕੁ ਜਿ ਕੋਈ ਖੁਦਾਇ ਦਾ ਆਹਾ [,] ਉਸ ਕੂ ਸੁਆਲੁ ਕੀਤਸੁ॥ ਜਿ ਮੀਆ ਖੁਦਾਇ ਦੀ ਮੁਹਬਤਿ ਹਿਕ ਰੋਟੀ ਦੇਹਿ॥





ਓਨਿ ਆਖਿਆ ਜਿ ਹਉ ਕੁਰਬਾਨੁ ਕੀਤਾ ਖੁਦਾਇ ਦੇ ਨਾਵ ਵਿਟਹੁ [;] ਬਲਿਹਾਰੁ ਕੀਤਾ ਖੁਦਾਇ ਉਪਰਹੁ ॥ ਅਤੈ ਤਉ ਉਪਰਹੁ ਅਤੈ ਉਸ ਤੈਡੇ ਅਲਉ ਅਵਾਜ ਉਪਰਹੁ ॥ ਜਿ ਖੁਦਾਇ ਦਾ ਨਾਉ ਤੈਡੇ ਵਾਤੋ ਨਿਕਲਦਾ ਹੈ॥ ਹਉ ਬਲਿਹਾਰ ਜਾਉ ਤਉ ਕੂ ਅਤੈ ਉਸ ਖੁਦਾਇ ਕੂ ਜਿਨਿ ਤੂ ਭੇਜਿਆ ਹੈ॥ ਤਾ ਓਨਿ ਸਉਹਾ ਹੋਇ ਕਰਿ ਕਦਮਬੋਸੀ ਲੀਤੀ॥ ਅੰਦਰਿ ਆਣਿ ਮੰਜੇ ਉਪਰਿ ਬਹਾਲਿਓਸੁ॥ ਖਾਣਾ ਆਣਿ ਅਗੈ ਰਖਿਸੁ॥ ਆਖਿਸੁ [,] ["] ਫਕੀਰ ਪਾਤਸਾਹ [!] ਮਿਹਰਵਾਨ ਹੋਈਐ ਅਸਾ ਉਪਰਿ॥ ਏਹੁ ਜਿ ਕਿਛੁ ਖੁਦਾਇ ਅਸਾ ਕੂ ਭੇਜਿਆ ਹੇ ਸਿ ਤੁਸੀ ਖਾਵਹੁ [;] ਕਬੂਲੁ ਪਵੈ ਜੇ ਤੁਸੀ ਮੁਹਿ ਪਾਵਹੁ॥ ਤਾ ਫਰੀਦਿ ਓਥੈ ਹਿਕੁ ਬੈਤੁ ਬੋਲਿਆ॥ ਫਰੀਦਾ ਤਿਨੇ ਟੋਲ ਕਰੇਨਿ॥ ਮਿਠਾ ਬੋਲਨਿ ਨਿਵ ਚਲਨਿ ਹਥੋ ਭੀ ਕੁਝੁ ਦੇਨਿ॥੬॥ ਤਦਿ ਫਰੀਦਿ ਆਖਿਆ ਓਸੁ ਤ੍ਰਿਖਾਣ ਕੂ ਜਿ ਮੀਆ ਓਰੈ ਆਉ [,] ਏਹ ਖਾਣਾ ਤੈਡਾ ਦਰਗਹ ਖੁਦਾਇ ਦੀ ਕਬੂਲੁ ਪਇਆ ਹੇ॥ ਆਉ ਹੁਣਿ ਤੂ ਖਾਣਾ ਬੈਠਿ ਕਰਿ ਖਾਹਿ॥ ਮੈਕੂ ਰੋਜਾ ਹੇ ਜਿਸੁ ਰੋਟੀ ਦੀ ਮੈਕੂ ਤਲਬ ਹੇ ਸਾ ਰੋਟੀ ਜੇ ਤਉ ਕੁ ਖੁਦਾਇ ਤਉਫੀਕ ਕਰੈ ਤਾ ਮੈਕੂ ਦੇਹਿ॥ ਤਾ ਓਨਿ ਤ੍ਰਖਾਣਿ ਆਖਿਆ ਜਿ ਸਾਹ ਸਲਾਮਤਿ [!] ਜਿ ਕਿਛੁ ਹੈ ਸਾ ਗਲ ਭੀ ਫੁਰਮਾਈਐ॥ ਤਾ ਹੁਕਮ ਅਲਾਹ ਦਾ ਹੋਇਆ ਤਾ ਫਰੀਦਿ ਆਖਿਆ ਜਿ ਮੀਆ [!] ਖੁਦਾਇ ਦੀ ਮੁਹਬਤਿ ਕਾਠ ਦੀ ਰੋਟੀ ਮੈਕੂ ਘੜਿ ਦੇਹਿ॥ ਜੇ ਤੈ ਥੀ ਖੁਦਾਇ ਕਰਾਏ॥ ਤਾ ਓਨਿ ਤ੍ਰਖਾਣਿ ਆਖਿਆ ਜਿ ਜੀ ਭਲਾ ਹੋਵੈ॥ ਤਾ ਓਨਿ ਤ੍ਰਖਾਣਿ ਲਕੜਿ ਲੀਤੀ [,] ਲੈ ਕਰਿ ਬਿਸਮਿਲਹ ਕਰਿ ਕੈ ਰੋਟੀ ਘੜੀ [,] ਸੇਖ ਫਰੀਦ ਦੈ ਅਗੈ ਰਖੀ॥ ਸੇਖਿ ਫਰੀਦਿ ਬਿਸਮਿਲਹ ਕਰਿ ਕਰਿ ਰੋਟੀ ਲਈ [,] ਲਇ ਕਰਿ ਲਕਿ ਬਧੀ॥ ਬਨ੍ਹਿ ਕਰਿ ਲਕਿ ਆਖਿਸੁ ਤ੍ਰਖਾਣਿ ਕੂ [,] ["] ਬਚਾ [!] ਖੁਦਾਇ ਤੇਰੀ ਦੁਹੀ ਜਹਾਨੀ ਕਬੂਲੁ ਪਾਈ ["]॥ ਤਾ ਹੁਕਮੁ ਅਲਹ ਦਾ ਹੋਇਆ ਤਾ ਓਥੈ ਬੈਤੁ ਦਿਤਸੁ॥ ਫਰੀਦਾ ਰੋਟੀ ਤੇਰੀ ਕਾਠ ਦੀ ਲਾਵਣੁ ਤੈਡੀ ਭੁਖ॥ ਜੋ ਖਾਵਸਨਿ ਚੋਪੜੀਆ ਘਣੇ ਲਹਸਨਿ ਡੁਖ॥੭॥ ਆਖਦੀ ਏਹੁ ਬੈਤੁ ਜੁਲਿਆ॥ ਜਿ ਕੋਈ ਖਰਾ ਦੋਸਤੁ ਖੁਦਾਈ ਰਜਾਈ ਅਸਨਾਉ ਮਿਲੈ ਸਿ ਸੇਖ ਫਰੀਦ ਕੂ ਆਖੈ [,] ਆਉ ਰੋਟੀ ਖਾਹਿ॥ ਤਿਸੁ ਕੂ ਅਗਿਹੁ ਆਖੈ ਜਿ ਮੀਆ ਸਲਾਮਤਿ [!] ਰੋਟੀ ਮੈ ਖਾਧੀ ਹੇ ਅਤੈ ਰਹਦੀ ਪਲੈ ਬਧੀ ਹੇ॥ ਜਿ ਕੋਈ ਆਖੈ ਜਿ ਮੀਆ ਭੋਰਾ ਕੁ ਬਹੀਐ ਕਿਛੁ ਪਾਣੀ ਕਾ ਜੀ ਪੀਚੈ॥ ਤਾ ਆਖੈ ਫਰੀਦੁ ਜਿ ਮੀਆ ਸਲਾਮਤਿ [!] ਪਾਣੀ ਪੀਤਾ ਹੇ ਅਤੈ ਡੇਖੁ ਅਸਤਾਵਾ ਭਰਿਆ ਹੋਇਆ ਹੇ॥ ਅਤੈ ਮੈਕੂ ਅਗੈ ਦੀ ਛੇਤੀ ਹੇ॥ ਪਹੁਚਣ ਦੀ [।] ਕਿਵੈ ਖੁਦਾਇ ਮੈਡਾ ਅਗਲਾ ਕੰਮੁ ਰਾਸਿ ਕਰੈ [।] ਤੁਸੀ ਭੀ ਖੁਦਾਇ ਕੰਨੈ ਫਿਰੀਆਦਿ ਕਰਿਅਹੁ ਜਿ ਮੇਰਾ ਅਗਲਾ ਕੰਮੁ [,] ਜਿਤੁ ਮੈ ਫਿਰਦਾ ਹਾ ਉਬਾਹਲਾ [,] ਸੁ ਰਾਸਿ ਥੀਵੈ॥ ਉਹਿ ਭੀ ਆਖਨਿ [,] ਖੁਦਾਇ ਤੇਰਾ ਕੰਮੁ ਰਾਸਿ ਕਰੇਸੀ ਤਾ ਓਥਹੁ ਫਰੀਦੁ ਚਲਦੋ ਹੀ ਰਹੈ॥ ਤਾ ਫਿਰਦਾ ਫਿਰਦਾ ਇਕਤ ਦਿਨਿ ਉਜਾੜਿ ਵਿਚਿ ਜਾ ਦੇਖੈ ਤਾ ਜਸੁ ਲੁਹਾਰੁ ਖੁਦਾਇ ਦਾ ਪਿਆਰਾ ਆਹਾ [,] ਉਜਾੜਿ ਵਿਚਿ ਮਿਲਿ ਗਇਓਸੁ॥ ਸਲਾਮਾਲੇਕੰ ਕਰਿ ਕਰਿ ਦਸਤਪੰਜ ਲੇ ਕਰਿ ਖੜੇ ਹੋਇ ਗਏ॥ ਜਾ ਫਰੀਦੁ ਦੇਖੈ ਤਾ ਜਸ ਦੈ ਖਵੈ ਉਪਰਿ ਕੁਹਾੜਾ ਹੇ॥ ਜਸ ਨੁ ਫਰੀਦੁ ਪੁਛਣ ਲਗਾ ਜਸ ਕੂ॥ ["] ਜਸ ਤੈ ਏਹੁ ਕੁਹਾੜਾ ਕਿਉ ਘਿਧਾ ਹੇ [?] ਤੂ ਤਾ ਖੁਦਾਇ ਦਾ ਪਿਆਰਾ ਹੈ ["]॥ ਤਾ ਜਸਿ ਆਖਿਆ ਜਿ ਫਰੀਦਾ ਕੋਲੇ ਕਰਣੇ ਹਿਨਿ॥ ਲੋਹਾ ਪਕਾਵਣਾ ਹੇ॥ ਤਾ ਫਰੀਦਿ ਆਖਿਆ [,] ["] ਜਸ ਜਿ ਹਿਕੁ ਤੂ ਇਤੜਿਆ ਜੀਆ ਕੂ ਕਪੇਸੀ [,] ਕਪਿ ਕਰਿ ਜਾ ਲੇਸੀ [,] ਏਹੁ ਅਜਾਬ ਕੈਕੂ ਥੀਸੀ॥ ਤਾ ਜਸਿ ਆਖਿਆ ਜਿ ਫਰੀਦਾ ਏਹੁ ਅਜਾਰੁ ਕਹੀ ਕੂ ਨਾ ਥੀਸੀ [।] ਹੁਕਮੁ ਹਕ ਤਾਲਹ ਦਾ ਹੈ [,] ਕੀਤਾ ਸਭ ਉਸੀ ਦਾ ਹੋਦਾ ਹੇ॥ ਜਿ ਕਿਛੁ ਕਰਾਇਦੇ ਹੇ ਸੁ ਉਹੋ ਅਲਹੁ ਕਰਾਇਦਾ ਹੇ [,] ਬੰਦੇ ਦੇ ਹਥਿ ਕੁਝੁ ਨਾਹੀ॥ ਓਹੋ ਚੋਰੀ ਕਰੈ [,] ਓਹੋ ਸਾਧੀ ਕਰੈ ਏਹੋ॥ ਅਲਹੁ ਜੀਆ ਥਾਵਹੁ ਕੰਮੁ ਕਰਾਵਣਹਾਰੁ ਹੈ॥ ਜੀਆ ਜੰਤ [,] ਧਾਤੂ [,] ਖਾਣੀ [,] ਬਾਣੀ ਉਨ ਹੀ ਕੀਤੀਆ ਹੈਨਿ [।] ਬੰਦਾ ਕਰਾਇਆ ਕਰਦਾ ਹੇ॥ ਜੇ ਪਾਪੁ ਜੇ ਪੁੰਨੁ ਏਹੁ ਅਜਾਬੁ ਓਸੈ ਨੁ ਹੈ ਜਿ ਕੋ ਕਿਛੁ ਆਪ ਥੀ ਕਰਿ ਜਾਣਦਾ ਹੇ॥ ਏਹੁ ਅਜਾਰੁ ਗੁਨਾਹੁ ਓਸੈ ਨੂ ਹੇ॥ ਤਾ ਫਰੀਦੁ ਓਥੈ ਪਰਚਿਆ ਜਿ ਰਾਸਿ ਕਹਦਾ ਹੈ॥ ਏਸੁ ਪਾਸਹੁ ਖੁਦਾਇ ਦੀਆ ਬਾਤ ਭੀ ਸੁਣੇਸਾ॥ ਅਤੈ ਏਹੁ ਤਮਾਸਾ ਕੋਲਿਆ ਦਾ ਭੀ ਡੇਖਸਾ ਜਸੁਤੈ ਫਰੀਦੁ ਖੁਦਾਇ ਦੀਆ ਬਾਤਾ ਭੀ ਕਰੇਨਿ ਅਤੈ ਜਸੁ ਕੋਇਲੇ ਭੀ ਕਰੇ॥ ਜਸ ਦੈ ਜੀ ਵਿਚਿ ਹੋਈ ਜਿ ਫਰੀਦ ਦੈ ਖਲੈ ਰੋਟੀ

ਹੈ [,] ਹੁਣੈ ਖੁਲਦਾ ਹੈ [,] ਹੁਣੈ ਖੋਲਦਾ ਹੈ ਜਿਹਾ ਯਾਰ ਬਿਸਮਿਲਹ ਕਰਿ ਕੈ ਖਾਹਿ॥ ਫਰੀਦੁ ਆਖੈ ਜਿ ਰਾਤਿ ਪਈ ਹੈ ਚਾਰਿ ਪਹਰ ਖੁਦਾਇ ਦੀਆ ਬਾਤਾ ਕਰੇਸਾ ਹੇ॥ ਵਤਿ ਏਹੁ ਲੈਂਦੇ ਕੋਲੇ ਘਰਿ ਵੈਸੀ ਅਸੀ ਜੰਗਲ ਹੀ ਵਿਚਿ ਰਹੇਸਾ ਹੇ॥ ਜਸਿ ਲਕੜੀ ਕਟਿ ਕਰਿ ਭਠੀ ਚੜਾਇ ਦਿਤੀ [।] ਫਰੀਦ ਦੀ ਤਰਫ ਦੇਖੈ ਜਿ ਦੁਇ ਪਹਰ ਰਾਤਿ ਗਈ ਫਰੀਦਿ ਰੋਟੀ ਨ ਖੋਲੀਆ॥ ਫਰੀਦਿ ਹੈਫੁ ਕੀਤਾ॥ ਜਿ ਰੋਟੀ ਨ ਖੋਲੀਆ॥ ਸਿ ਤਿਥੈ ਜਸਿ ਬੈਤੁ ਦਿਤਾ॥ ਜਸਾ ਰਾਤੀ ਵਡੀਆ ਧੁਖਿ ਧੁਖਿ ਉਠਨਿ ਪਾਸ॥ ਧ੍ਰਿਗੁ ਤਿਨ੍ਹਾ ਦਾ ਜੀਵਿਆ ਜਿਨ੍ਹਾ ਵਿਡਾਣੀ ਆਸ॥੮॥ ਤਾ ਫਰੀਦੁ ਸਮਧਾ ਜਿ ਹੈ ਖੁਦਾਇ ਏਹੁ ਜਿ ਜਸਿ ਬੈਤ ਆਖਿਆ [,] ਸੁ ਮੇਰੀ ਰੋਟੀ ਵਲਹੁ ਵੇਖਿ ਕਰਿ ਆਖਿਆ॥ ਤਾ ਫੇਰਿ ਫਰੀਦਿ ਬੈਤੁ ਦਿਤਾ॥ ਜਸ ਜੇ ਮੈ ਹੋਦਾ ਵਾਰਿਆ ਮਿਤ੍ਰਾ ਆਇਆ॥ ਹੇੜਾ ਜਲੌ ਮਜੀਠ ਜਿਉ ਉਪਰਿ ਅੰਗਰਾ॥੯॥ ["] ਏ ਮੀਆ ਜਸ [!] ਖੁਦਾਇ ਦੇ ਪਿਆਰੇ [!] ਇਜੇਹਾ ਖੁਦਾਇ ਨ ਕਰੇ ਜਿ ਮੈ ਹੋਦੀ ਰੋਟੀ ਤਉ ਕੰਨਉ ਰਖਾ [।] ਮੀਆ ਸਲਾਮਤਿ [!] ਏ ਡੇਖੁ [,] ਏ ਕਾਠ ਦੀ ਰੋਟੀ ਪਲੈ ਬਧੀ ਫਿਰਦਾ ਹਾ [,] ਜਹਾਨ ਦਾ ਲੀਤਾ॥ ਜਹਨੁ ਲੋਚਦਾ ਹੈ ਅਸਾ ਕੂ ਅਨੁ ਖਵਾਇਆ॥ ਅਸਾ ਕੂ ਅੰਨ ਦੀ ਤਲਬ ਨਾਹੀ॥ ਜਹਨ ਦੇ ਵਿਰਾਵਣੇ ਕੂ ਏ ਕਾਠ ਦੀ ਰੋਟੀ ਘਿਧੀ ਫਿਰਦਾ ਹਾ॥ ਜਿ ਕਿਝੁ ਖੁਦਾਇ ਭਾਵਸੀ ਸੋ ਥੀਸੀ॥ ਜਸ ਦਾ ਮਨੁ ਥਾਇ ਹੋਇਆ॥ ਜਾ ਸੇਖਿ ਫਰੀਦਿ ਰੋਟੀ ਕਾਠ ਦੀ ਕਢਿ ਵੇਖਾਲੀ॥ ਗਲ ਜਿਉ ਆਹੀ ਤਿਉ ਕਰਿ ਸੁਣਾਈ॥ ਜਸੁ ਖੁਸੀ ਹੋਇ ਗਇਆ॥ ਤਾ ਫਰੀਦਿ ਬੈਤੁ ਦਿਤਾ ਜਿ॥ ਜਸਾ ਸਿ ਰਾਤੀ ਵਡੀਆ ਡੂ ਡੂ ਗਾਵਣੀਆਹ॥ ਤੁਸ ਇਕੁ ਜਾਲ ਸੰਘੀਆ ਅਸਾ ਸਭੇ ਜਾਲਣੀਆਹ॥੧੦॥੭॥



### ਮਸਲਾ ਅਠਵਾ ਚਲਿਆ॥

ਤਦਿ ਹੁਕਮੁ ਅਲਹ ਦਾ ਹੋਇਆ ਸੇਖੁ ਫਰੀਦ ਚਲਿਆ ਜਾਦਾ ਹੈ ਉਜਾੜਿ ਵਿਚਿ [।] ਜਾ ਦੇਖੈ ਤਾ ਖਰਬੂਜਿਆ ਦਾ ਵਾੜਾ ਹੈ [।] ਹੇਠੀ ਵਾਉ ਦੇ ਜਿ ਨਿਕਲਿਆ ਪਕਾ ਵਾੜਾ ਸੁਬਾਸਨਾ ਭਲੀ ਆਈਅਸੁ॥ ਤਾ ਆਖਿਸੁ ਜਿ ਏਸੁ ਰਖੇ ਕੰਨਉ ਹਿਕੁ ਰਜਾਇ ਖੁਦਾਇ ਖੁਦਾਇ ਖਰਬੂਜਾ ਮੰਗਿ ਘਿੰਨਾ॥ ਜਿ ਬਾਸਨਾ ਲਈ ਏਨ੍ਹਾ ਖਰਬੂਜਿਆ ਦੀ॥ ਤਾ ਸੇਖਿ ਫਰੀਦਿ ਆਇ ਰਖੇ ਕੰਨੇ ਖੜਾ ਹੋਇਆ॥ ਤਾ ਓਨਿ ਰਖੇ ਆਖਿਆ ਜਿ ਕਿ ਹੈ ਦਰਵੇਸ [?] ਕਿਉ ਆਇਆ ਹੈ॥ ਤਾ ਸੇਖਿ ਫਰੀਦਿ ਆਖਿਆ ਜਿ ਮੀਆ ਰਖਾ [!] ਇਕੁ ਖਰਬੂਜਾ ਖੁਦਾਇ ਦੀ ਮੁਹਬਤਿ ਦੇਹਿ॥ ਤਾ ਓਨਿ ਰਖੇ ਆਖਿਆ ਜਿ ਵੇ ਦਰਵੇਸ [!] ਜਿਤੀ ਦਰਵੇਸ ਅਵਗਤਿ ਇਤੀ ਕੂ ਤੋੜਿ ਤੋੜਿ ਖਰਬੂਜੇ ਡੇਸਾ ਹੇ ਤਾ ਵਾੜਾ ਹਭੁ ਵੇਸੀ॥ ਖਰਬੂਜਾ ਨਾਹੀ ਮਿਲਦਾ [,] ਆਪਣਾ ਡਿਠਾ ਕਰੁ॥ ਤਾ ਸੇਖੁ ਫਰੀਦੁ ਉਨੀਹੀ ਪੈਰੀ ਪਿਛਾ ਹਟਿਆ॥ ਤਾ ਸੇਖ ਫਰੀਦ ਜਿਕਰ ਲਗਾ ਕਰਣ॥ ਜਿ ਯਾ ਖੁਦਾਇ [!] ਜੇ ਜਾਣਾ ਇਜੇਹੀ ਫਕੀਰੀ ਹੈ ਜਿ ਕੁਝੁ ਨਾਹੀ ਜਾ ਕੂ ਮੰਗਿਆ ਖਰਬੂਜਾ ਭੀ ਨਾਹੀ ਮਿਲਦਾ ਤਾ ਇਸ ਫਕੀਰੀ ਵਿਚਿ ਕਿਵ ਆਵਾ [?] ਹਉ ਭੀ ਓਹਾ ਰਹਕੀ ਕਰੇਦਾ [,] ਮੈ ਭੀ ਖਾਦਾ ਖੁਦਾਇ ਦੇ ਰਾਹਿ ਭੀ ਦੇਦਾ॥ ਏਹੁ ਕਿਆ ਥੀਆ ਜਿ ਸੇ ਫਕੀਰੁ ਹੋਇ ਕਰਿ ਦਰਵੇਸੁ ਨਾਉ ਪਰਾਇ ਕਰਿ ਫਿਰਿ ਮੰਗਣ ਕੂ ਦਉੜਿਆ॥ ਲਾਨਤਿ ਇਸੁ ਮੈਡੇ ਦਿਲ ਕੂ॥ ਜੈ ਕੂ ਅਜੈ ਸਿਦਕੁ ਸਬੂਰੀ ਆਵਦੀ ਨਾਹੀ॥ ਅਜੈ ਮੰਗਣ ਦੀ ਤਲਬ ਕਰੇਦਾ ਹਾ॥ ਲਾਨਤਿ ਇਸੁ ਮੈਡੇ ਦਿਲ ਕੂ॥ ਤਾ ਓਥੈ ਸੇਖਿ ਫਰੀਦਿ ਹਿਕੁ ਬੈਤੁ ਕੀਤਾ ਹੇ ਜਿ॥ ਫਰੀਦਾ ਜੇ ਜਾਣਾ ਦਰਵੇਸੀ ਡਾਖੜੀ ਤਾ ਚਲਾ ਦੁਨੀਆ ਭਤਿ॥ ਬਨਿ ਉਠਾਈ ਪੋਟਲੀ ਹੁਣਿ ਵੰਞੇ ਕਿਥੈ ਘਤਿ॥੧੧॥ ਫਰੀਦਿ ਆਖਿਆ ਜੇ ਜਾਣਾ ਜਿ ਏਹ ਇਜੇਹੀ ਫਕੀਰੀ ਅਉਖੀ ਹੈ ਤਾ ਮੈ ਕਿਤ ਕੂ ਫਕੀਰੁ ਥੀਦਾ॥ ਸਿਧਾ ਰਾਹਕ ਥੀਦਾ [,] ਰਾਹਕੀ ਕਰੇਦਾ [,] ਖੈਰਿ ਥੀਦੀ ਹੁਣਿ ਮੁਸਕਲੁ ਥੀਸੀ ਜੇ ਫਕੀਰੀ ਛੋੜਦਾ ਹਾ ਤਾ ਬਣਿ ਨਾਹੀ ਆਵਦੀ॥ ਨਾਉ ਪਇਆ ਸੇਖੁ ਫਰੀਦੁ॥ ਸੇਖੀ ਦੀ ਪੰਡ ਸਿਰਿ ਘਿਧੀ [,] ਸਾ ਜਾਇ ਨਾਹੀ ਜਿਥੈ ਛੋਡਿ ਕਰਿ ਵੰਞਾ॥ ਤਾ ਸੇਖੁ ਫਰੀਦੁ ਫਿਕਰੁ ਕਰਿ ਕਰਿ ਜਾਇ ਕਰਿ ਇਕਸੁ ਦਰੀਆਉ ਕੀ ਤਰਫ ਜਾਇ ਬੈਠਾ॥ ਸੇਖੁ ਫਰੀਦੁ ਉਦੂ ਵਾੜਿਅਹੁ ਆਇ ਕਰਿ ਜਣਾਇਆ॥ ਤਾ ਪਿਛੇ ਵਾੜਾ ਜਿਤੀ ਆਹਾ ਤਿਤੀ ਸਿਰਾ ਸਿਰ ਆਦਮੀਆ ਦੇ ਹੋਇ ਗਏ॥ ਤਾ ਹੁਕਮੁ ਅਲਹ ਦਾ ਹੋਇਆ ਜਾ ਰਖਾ ਦੇਖੈ ਤਾ ਕਿ ਦੇਖੈ [?] ਵਾੜਾ ਸਿਰਾ ਸਿਰ ਹੋਇ





ਗਇਆ ਹੈ॥ ਤਾ ਰਖੈ ਓਥਹੁ ਬੂ ਬੂ ਕੀਤਾ॥ ਪਿਛਹੁ ਰੂ ਪਈ ਜਿਥੈ ਵਾੜਾ ਖਰਬੂਜਿਆ ਦਾ ਆਹਾ ਓਥੈ ਆਇ ਖੜੇ ਹੋਏ॥ ਪੁਛਿਓ ਨੇ ਜਿ ਕਿਥੀਆ ਵੇ ਰਖਾ॥ ਤਾ ਰਖੇ ਆਖਿਆ ਜਿ ਹਿਕੁ ਏਹਾ ਏਹਾ ਫਕੀਰੁ ਏਥੈ ਆਇਆ ਆਹਾ [।] ਓਨਿ ਖਰਬੂਜਾ ਮੰਗਿਆ [,] ਮੈ ਦਿਤੋ ਨਾਹੀ [।] ਉਸ ਦੈ ਜਾਣੈ ਨਾਲਿ ਵਾੜਾ ਸਿਰਾਸਿਰ ਹੋਇ ਗਇਆ॥ ਸਭਨਾ ਸਿਰੁ ਫੇਰਿਆ॥ ਵੇਖਿ ਕਰਿ ਵਾੜੇ ਦੀਅਹੁ ਤਰਫੁ ਅਤੈ ਕੁਦਰਤਿ ਖੁਦਾਇ ਦੀ ਵਲਹੁ ਦੇਖਿ ਕਰਿ॥ ਤਾ ਵਾੜੇ ਦੇ ਖਸਮਿ ਆਖਿਆ॥ ਜਿ ਹੈ ਵੇ ਬੋਧੇ ਹੈਵਾਨ ਤੂ ਹੈਫੁ ਕਰੇਦਾ ਹੈ ਜਿ ਫਕੀਰਾ ਨੁ ਨਾਹੀ ਦੇਦਾ॥ ਤਾ ਰਖੇ ਖਸਮ ਕੁ ਆਖਿਆ ਜਿ ਮੀਆ ਸਲਾਮਤਿ [!] ਨਾਉ ਤਾ ਮੈਡਾ ਰਖਾ [;] ਦੇਵੈ ਸੋ ਜੁ ਖਸਮੁ ਥੀਵੈ ਮੈਡਾ ਏਹੁ ਜਿ ਮੈ ਰਾਖਾ॥ ਤਾ ਓਨਿ ਖਸਮਿ ਆਖਿਆ ਜਿ ਕਿਦੈ ਗਇਆ॥ ਉਹੁ ਫਕੀਰੁ [,] ਵੇ ਰਖਿਆ॥ ਅਗੈ [“] ਮੀਆ ਸਲਾਮਤਿ [!] ਦਰੀਆਉ ਦੀ ਤਰਫ ਗਇਆ ਈ [”] [।] ਤਾ ਓਹੁ ਖਸਮੁ ਵਾੜੇ ਦਾ ਦਉੜਿਆ ਪਿਛੈ [।] ਜਾਦਾ ਜਾਦਾ ਜਾ ਦੇਖੈ ਤਾ ਦਰੀਆਉ ਉਪਰਿ ਬੈਠਾ ਹੈ॥ ਉਹੁ ਖੇਤ੍ਰ ਦਾ ਖਸਮੁ ਜਾਇ ਕਰਿ ਹਥ ਬੰਨ੍ਹਿ ਕਰਿ ਖੜਾ ਹੋਇ ਰਹਿਆ॥ ਤਾ ਫਰੀਦੁ ਉਸ ਦੀ ਤਰਫ ਹੋਇ ਕਰਿ ਬੋਲਿਆ॥ ਜਿ ਯਾਰ ਤੇਰਾ ਕਿਆ ਮਖਸੂਦੁ ਹੈ ਜਿ ਖੜਾ ਏਥੈ ਹੈ॥ ਤਾ ਉਹ ਖੇਤ੍ਰ ਦਾ ਖਸਮੁ ਆਇ ਕਰਿ ਪੈਰੀ ਪਇਆ॥ ਕਹਣੈ ਲਗਾ ਸਾਹੁ ਸਲਾਮਤਿ [!] ਬਖਸਿ ਰਜਾਇ ਖੁਦਾਇ॥ ਬਖਸਿ ਅਲਹ ਦੀ ਮੁਹਬਤਿ॥ ਬਖਸਿ॥ ਤਾ ਸੇਖੁ ਫਰੀਦੁ ਬੋਲਿਆ॥ ਜਿ ਖੁਦਾਇ ਦੇ [!] ਮੈ ਤੀਕੁ ਕਿਆ ਹੈ ਜਿ ਮੈ ਬਖਸੀ॥ ਤਾ ਓਨਿ ਆਖਿਆ ਜਿ ਮੀਆ ਸਲਾਮਤਿ [!] ਹਭੁ ਕੁਝੁ ਤੈਨੋ ਰੋਸਨੁ ਹੈ [।] ਤਾ ਫਿਰਿ ਫਰੀਦਿ ਕਹਾ ਜਿ ਨਾ ਖੁਦਾਇ ਦੇ [!] ਤੂ ਆਖੁ ਜਿ ਹੈ॥ ਤਾ ਓਨਿ ਆਖਿਆ ਜਿ ਸਾਹੁ ਸਲਾਮਤਿ [!] ਤੂ ਜਿ ਵਾੜੇ ਖਰਬੂਜਿਆ ਦੇ ਵਿਚਿ ਜਾਇ ਖੜੋਇਓਹਿ ਅਤੈ ਤੈਡਾ ਸੁਆਲੁ ਚੰਦ੍ਰੈ ਬਦਬਖਤਿ ਰਖੈ ਰਦੁ ਕੀਤਾ॥ ਸੁ ਤੈਡਾ ਓਥੈ ਮਗਰੁ ਦੇਵਣੁ ਸੁ ਉਥਾਊ ਜਿਤਨਾ ਵਾੜਾ ਆਹ ਹਭੋ ਸਿਰਾ ਸਿਰ ਹੋਇ ਗਇਆ॥ ਮੈ ਜਤੀਮੁ ਹਾ ਦਮਾ ਦੀ ਖਰੀਦਿ ਘਿਧਾ ਆਹਾ [।] ਜੇ ਰਜਾਇ ਖੁਦਾਇ ਬਖਸੇ ਤਾ ਬਚਾ ਕਚਾ ਵੇਚਿ ਜੀਵੈ॥ ਨਾਹੀ ਤਾ ਅਸਾਡੀ ਜਾਇ ਕਾਈ ਨਾਹੀ॥ ਜਿਉ ਖੁਦਾਇ ਦੀ ਰਜਾਇ ਤੇਰੀ ਰਜਾਇ॥ ਤਾ ਸੇਖਿ ਫਰੀਦਿ ਆਖਿਆ ਜਿ॥ [“] ਫਰੀਦਾ ਕੁਝੁ ਨ ਸੁਝੁ ਕੁਝੁ ਨ ਬੁਤੈ ਦੁਨੀਆ ਗੁਝੀ ਭਾਹਿ॥ ਸਾਈ ਮੈਡੇ ਚੰਙਾ ਕੀਤਾ ਨਾਹੀ ਤ ਹੰਭੀ ਦਝੇ ਆਹਿ॥੧੧॥ ਜਿ ਇਤਨੀ ਬਸਾਰਤ ਖੁਦਾਇ ਦੀ ਨ ਆਵਦੀ ਤਾ ਮੈ ਭੀ ਜਾਇ ਹਲ ਦੀ ਝਾਕੀ ਪਕੜਦਾ॥ ਹਉ ਘੁਮਾਇਆ ਉਸ ਖੁਦਾਇ ਉਪਰਹੁ ਖੰਨੀਐ [,] ਜਿਨਿ ਖੁਦਾਇ ਖਸਮਾਨਾ ਕੀਤਾ॥ ਪਰੁ ਮੀਆ ਏ ਖੁਦਾਇ ਦਿਆ [,] ਖਰਬੂਜਿਆ ਵਾਲਿਆ [!] ਜਾਹਿ ਤੈਡਾ ਵਾੜਾ ਖੁਦਾਇ ਬਖਸਿਆ ਹੈ॥ ਪਰੁ ਹਿਕੁ ਸਿਰੁ ਰਹਸੀਆ ਉਸ ਨੂ ਤੂ ਪੁਛੈ॥ ਤਾ ਓਹੁ ਓਥਹੁ ਜਾਇ ਵਿਦਾ ਥੀਆ [।] ਜਾਇ ਕਰਿ ਵਾੜਾ ਵੇਖੈ ਤਾ ਦਸੂਣਾ ਫਲਿ ਆਹੈ॥ ਖਸਮ ਦਾ ਜੀਉ ਖੁਸੀ ਥੀਆ॥ ਪਰੁ ਆਖਿਸੁ ਜਿ ਓਨਿ ਖੁਦਾਇ ਦੇ ਪਿਆਰੈ ਜਿ ਆਖਿਆ ਅਹਾ ਜਿ ਹਿਕੁ ਸਿਰੁ ਰਹਸੀਆ [,] ਹਉ ਉਸ ਨੁ ਪੁਛਾ ਡਿਖਾ ਮੈ॥ ਡਿਖਾ ਉਹੁ ਸਿਰੁ ਕਿਜੇਹਾ ਹੇ ਅਤੈ ਆਖਸੀ॥ ਉਹੁ ਵਾੜਾ ਡੇਖਦਾ ਡੇਖਦਾ ਆਵੈ ਉਸ ਸਿਰ ਦੀ ਤਰਫ ਤਾ ਓਹੁ ਸਿਰੁ ਪੁਕਾਰਿ ਉਠਾ॥ ਜਿ ਹੇ ਖੁਦਾਇ ਦਿਆ ਮਾਰਿਆ [!] ਮੇਰੇ ਮੁਹਿ ਨ ਲਗੁ॥ ਤਾ ਓਨਿ ਆਖਿਆ [,] ਖਰਬੂਜਿਆ ਵਾਲੇ [,] ਜਿ ਮੀਆ ਸਲਾਮਤਿ ਮੈ ਵਿਚਿ ਕੇਹਾ ਗੁਨਾਹੁ ਥੀਆ॥ ਤਾ ਓਹੁ ਗਰੀਬੀ ਸਿਰੁ ਬੋਲਿਆ ਜਿ ਖਰਬੂਜਿਅਹੁ ਹੋਇਆ ਆਹਾ॥ ਓਨਿ ਆਖਿਆ ਜਿ ਹੇ ਖੁਦਾਇ ਦੇ ਬਖੀਲ [!] ਅਸੀ ਜਿ ਆਹੇ ਖਰਬੂਜੇ [,] ਸੇ ਹਭੇ ਜੀ ਆਹੈ ਚਉਰਾਸੀਹ ਲਖ ਜੀਅ ਜੂਨਿ ਫਿਰਦੇ ਆਹੇ॥ ਏਹੁ ਜਿ ਆਹਾ ਸਿ ਖੁਦਾਇ ਦਾ ਪਿਆਰਾ ਆਹਾ॥ ਜੇ ਇਸ ਦੇ ਅਸੀ ਮੁਹਿ ਪਵਦੇ ਤਾ ਜਿ ਜੂਨੀ ਭਵੀਆ ਸਿ ਨਿਵਤਿ ਨ ਭਵਦੇ [,] ਭਿਸਤਿ ਲਾਇਕੁ ਥੀਦੇ॥ ਵੇਕੁਣ ਕਈ ਵਾਰ ਤੂ ਖਰਬੂਜੇ ਹੋਏਆ ਹੇ ਅਤੈ ਅਸੀ ਖਰਬੂਜਿਆ ਦੇ ਖਸਮ ਹੋਏ ਹਹ॥ ਏ ਅੰਧੇ ਖੁਦਾਇ ਦੇ [!] ਜੇ ਤਾ ਅਸੀ ਖੁਦਾਇ ਦੇ ਰਾਹਿ ਖੁਦਾਇ ਦਿਆ ਪਿਆਰਿਆ ਦੇ ਮੁਹਿ ਪਏ ਹੋਦੇ ਤਾ ਤੂ ਭੀ ਭਿਸਤ ਲਾਇਕੁ ਥੀਵੈ ਆਹਿ ਅਤੈ ਅਸੀ ਭੀ ਭਿਸਤ ਲਾਇਕੁ ਹੋਵਾ ਹੇਆਹਿ॥ ਏ ਖੁਦਾਇ ਦੇ [!] ਨ ਤਰਸ ਅਸਾਡਾ ਭੀ ਬੁਰਾ ਥੀਆ ਜਿ ਫਿਰਿ ਜੂਨਿ ਪਏ॥ ਖੁਦਾਇ ਦਾ ਪਿਆਰਾ ਰੰਜ ਹੋਇ ਗਇਆ॥ ਉਸ ਦੇ ਰੰਜ ਹੋਵਣੇ ਨਾਲਿ ਖੁਦਾਇ ਭੀ ਰੰਜੁ ਹੋਇਆ॥ ਸੁ ਖੁਦਾਇ ਦੇ ਰੰਜ ਹੋਵਣੇ ਨਾਲਿ ਕਿ ਜਾਪੈ ਕਿਤਨਿਆ ਦੋਜਕ ਤੂ ਭਵਾਈਅਹਿਗਾ॥ ਸਾਹੁ ਹੋਵੈ

ਪਤਸਾਹੁ ਹੋਵੈ ਜਿ ਕਿਛੁ ਰਸ ਸੁਆਦ ਸੁਖ ਹੈ ਅਤੈ ਖੁਦਾਇ ਦੇ ਰਾਹਿ ਪਹਿਲਾ ਨਾਹੀ ਲਿਆਵਦਾ [,] ਦੇਦਾ॥ ਉਸ ਪਾਸਹੁ ਜਿਤਨੇ ਸੁਖ ਹੈਨਿ ਤਿਤਨੇ ਖੋਹਿ ਘਿਧੇ ਹੈ॥ ਏਹੁ ਜਬਾਬੁ ਵਾੜੇ ਦੇ ਖਸਮ ਕੂ ਥੀਆ॥ ਉਹੁ ਗੈਬੁ ਥੀ ਗਇਆ॥ ਉਹੁ ਖਰਬੂਜਿਆ ਵਾਲ ਹਥ ਫਾਟਤਾ ਘਰਿ ਆਇਆ [,] ਹਾਇ ਹਾਇ ਕਰਦਾ [।] ਉਸ ਕੂ ਖੁਦਾਇ ਦਾ ਖੈਫੁ ਪੇਇਆ॥ ਉਹੁ ਭੀ ਉਠਿ ਫਰੀਦੁ [,] ਫਰੀਦੁ ਲਗਾ ਕਰਣ॥ ਜਿ ਕਿਛੁ ਹੋਵੈ ਸੁ ਹਭੁ ਖੁਦਾਇ ਦੇ ਰਾਹਿ ਵੰਡਿ ਦੇਵੈ॥ ਫਕੀਰੁ ਦੋਸੁ ਹੋਇਆ [,] ਉਹੁ ਭੀ ਖੁਦਾਇ ਸਵਾਰਿਆ॥ ਬਾਬੈ ਫਰੀਦ ਦੀ ਦੋਸਤੀ॥੮॥



### ਅਬ ਨਾਵ [ਾ] ਮਸਲਾ ਚਲਿਆ॥

ਹਿਕ ਦਿਨਿ ਖੁਦਾਇ ਦਾ ਹੁਕਮੁ ਹੋਆ ਸੇਖੁ ਫਰੀਦੁ ਖੂਹੇ ਦੇ ਵਿਚਿ ਉਰਧੁ ਤਪੁ ਕਰਦਾ॥ ਜਾ ਦੇਖੈ ਤਾ ਉਤ ਜਾਹਗਾ ਹਿਕੁ ਅਲਹ ਦਾ ਬਿਆ ਕੋਈ ਉਤੈ ਜਾਹਗਾ ਤਪੁ ਲਗਾ ਕਰਣ॥ ਜਿਉ ਰਸਾ ਪੈਰੀ ਪਾਇ ਕਰਿ ਸਿਰ ਤਲਵਾਇਆ ਥੀਆ ਤਾ ਨਕ ਮੁਹ ਦੀ ਤਰਫ ਲੋਹੂ ਛੋਡਿ ਕਰਿ ਮਰਿ ਗਇਆ॥ ਤਾ ਸੇਖੁ ਫਰੀਦੁ ਦੇਖਿ ਕਰਿ ਹੈਰਾਨੁ ਹੋਇ ਰਹਿਆ [।] ਕਹਿਓਸੁ [, "] ਏ ਖੁਦਾਇ ਏਹੁ ਕੇਹਾ ਆਹ ਜਿ ਮੇਰੀ ਜਾਹਗਾ ਤਪੁ ਲਗਾ ਕਰਣ॥ ਪਰੁ ਚੰਗਾ ਨ ਹੋਇਆ ਜਿ ਮਰਿ ਗਇਆ ["]॥ ਤਾ ਓਥੈ ਸੇਖ ਫਰੀਦਿ ਬੈਤੁ ਕੀਤਾ॥ ਫਰੀਦਾ ਹੰਸਾ ਦੇਖਿ ਤਰੇਦਿਆ ਬਗਾ ਕੂ ਆਇਆ ਚਾਉ॥ ਬੁਡਿ ਮੁਏ ਬਗ ਬਪੁੜੇ ਸਿਰੁ ਤਲੇ ਉਪਰਿ ਪਾਉ॥੧॥ ਫਰੀਦ ਲਹਰੀ ਸਾਇਰ ਸੰਦੀਆ ਭੀ ਸੋਹੇ ਸਤ ਰੰਨਿ॥ ਕਿਆ ਤਰਨਿ ਬਗ ਬਪੁੜੇ ਜਿ ਪਹਿਲੀ ਲਹਰਿ ਡੁਬੰਨਿ॥ ਤਾ ਏ ਏਥੈ ਸੇਖ ਫਰੀਦ ਦੈ ਜੀ ਵਿਚਿ ਕੁਛੁ ਹੋਇਆ ਜਿ ਹਉ ਕੁਛੁ ਹਾ॥ ਜਾ ਓਹੁ ਖੂਹ ਵਿਚਿ ਸਿਰ ਤਲਵਾਇਆ ਮਰਿ ਗਇਆ॥ ਫਰੀਦੁ ਮਰਦੋ ਨਾਹੀ॥ ਸਿਰ ਤਲਵਾਇਆ ਹੋਇ ਕਰਿ ਖੂਹ ਵਿਚਿ ਖੂਹੇ ਦੇ ਕੰਢੇ ਅੰਦਰ ਦੇ ਨਾਲਿ ਪੈਰੀ ਜੇਵੜਾ ਘਤਿ ਕਰਿ ਸਿਰ ਤਲਵਾਇਆ ਖੁਦਾਇ ਦੀ ਬੰਦਗੀ ਕਰਦਾ॥ ਫਿਰਿ ਸਿਧਾ ਹੋਦਾ ਚਾਰਿ ਪਹਰ ਰਾਤਿ ਏਵੈ ਸਿਰ ਤਲਵਾਇਆ ਖੂਹ ਵਿਚਿ ਬੰਦਗੀ ਕਰਦਾ॥ ਸੁਬਹ ਦੇ ਵਖਤਿ ਉਠਿ ਕਰਿ ਵੁਜੂ ਸਾਜਿ ਨਿਵਾਜ ਦੇ ਉਪਰਿ ਖੜਾ ਹੋਦਾ॥ ਜੰਗਲ ਵਿਚਿ ਰਹਦਾ॥ ਜਾ ਫਰੀਦ ਦੈ ਜੀ ਰੰਚਕ ਹੋਈ॥ ਤਾ ਖੁਦਾਇ ਲਾ ਤਮਾਉ ਹੈ॥ ਰਾਈ ਸਮਾਨਿ ਨਾਹੀ ਸੁਹਾਦਾ॥ ਜਿਤੁ ਖੂਹਿ ਫਰੀਦੁ ਖੁਦਾਇ ਦੀ ਬੰਦਗੀ ਕਰੇਦਾ ਆਹਾ ਉਤੈ ਜਾਹਗਾ ਕੁਲਿ ਮਿਰਗ ਆਇ ਇਕਠੇ ਹੋਦੇ ਹਿਨਿ॥ ਅਤੈ ਖੂਹੋ ਪਾਣੀ ਨਿਕਲਿ ਕਰਿ ਬਾਹਰਿ ਆਇਆ [।] ਜਿਤਨੇ ਮਿਰਗ ਹੈਨਿ ਤਿਤਨੇ ਪਾਣੀ ਲਗੇ ਪੀਵਣ [।] ਸੇਖੁ ਫਰੀਦੁ ਦੇਖਿ ਕਰਿ ਹੈਰਾਨੁ ਹੋਇ ਰਹਿਆ॥ ਦੇਖਿ ਕਰਿ ਖੁਦਾਇ ਦਾ ਤਮਾਸਾ ਲਗਾ ਆਹੀ ਮਾਰਣ [,] ਜਾਰ ਜਾਰ ਲਗਾ ਰੋਵਣ॥ ["] ਹੇ ਖੁਦਾਇ [ ! "] ਆਖਿਸੁ [, "] ਅਸਾ ਇਤਨੇ ਵਰਸ ਤੇਰੀ ਬੰਦਗੀ ਕਰਦਿਆ ਹੋਏ॥ ਅਤੈ ਅਸਾਡੈ ਬਾਬਿ ਏਉ ਮਿਹਰਵਾਨੁ ਨਾ ਹੋਇਓ॥ ਏਨ੍ਹਾ ਹਰਣਾ ਤੇਰੀ ਕਿ ਬੰਦਗੀ ਕੀਤੀ ਹੈ॥ ਜਿ ਤੂ ਏਹਾ ਇਨ੍ਹਾਂ ਦੇ (ਪੱਤਰਾ ਫਟਿਆ ਹੋਇਆ) ਮਿਹਰਵਾਨੁ ਹੋਇਓ॥ ਜਿ ਜੰਗਲ ਦਾ ਖੂਹੁ ਦੁਇ ਸੈ ਹਥਾ ਦਾ ਪਾਣੀ॥ ਏਨ੍ਹਾ ਹਰਣਾ ਕੂ ਨਿਕਲਿ ਬਾਹਰਿ ਆਇਆ॥ ਸੁ ਏਨ੍ਹਾ ਨੂ ਤੂ ਕਿਸ ਬੰਦਗੀ ਮਿਹਰਵਾਨੁ ਹੋਇਓ ["]॥ ਤਾ ਹਕਤਾਲਹ ਦਾ ਜਬਾਬੁ ਸੇਖ ਫਰੀਦ ਦੈ ਤਾਈ ਆਇਆ॥ ਹੁਕਮੁ ਅਲਹ ਦਾ ਹੋਇਆ॥ ਫਰੀਦ [, "] ਏਨ੍ਹਾ ਵਿਚਿ ਸਾ ਬੰਦਗੀ ਹੈ ਜਿ ਮੈ ਭਾਵਦੀ ਹੈ॥ ਤੂ ਸਾ ਬੰਦਗੀ ਕਰਦਾ ਹੈ ਜਿ ਮੈ ਨਾਹੀ ਭਾਵਦੀ ["]॥ ਏਤਨੇ ਅਵਾਜ ਨਾਲਿ ਸੇਖੁ ਫਰੀਦੁ ਮਰਿ ਗਇਆ॥ ਤਾ ਤਾ ਤੀਕੁ ਰਹਿ ਕਰਿ ਸਾਬਤੁ ਹੋਇ ਕਰਿ ਹਕ ਤਾਲਹ ਕੂ ਅਰਜੁ ਕੀਤੁਸੁ [, "] ਹੇ ਖੁਦਾਇ [!] ਅਰਦਾਸਿ ਹੈ ਜੋ ਤਉ ਭਾਵੈ॥ ਹੁਕਮੁ ਅਲਹ ਦਾ ਹੋ [, "] ਆਖੁ ਕਿ ਆਖਦਾ ਹੇ ["]॥ ["] ਯਾ ਪਰਵਦਗਾਰ [!] ਕਿ ਬੰਦਗੀ ਹੈ ਜਿ ਤਉ ਭਾਵਦੀ ਹੈ ਅਤੈ ਸਾ ਬੰਦਗੀ ਕਿ ਹੈ ਜਿ ਤੈ ਨਾਹੀ ਭਾਵਦੀ ["]॥ ਤਾ ਹੁਕਮੁ ਹਕ ਤਾਲਹ ਦਾ ਆਇਆ ਜਿ ਫਰੀਦ ਲਖ ਬੰਦਗੀਆ ਕਰਿਓ ਕੋਈ ਜਿਚਰੁ ਮੈ ਉਪਰਿ ਅਕੀਦਾ ਨਾ ਲਿਆਵੈਈ॥ ਹਰਿ ਕਿਸੀ ਬਾਤ ਕਾ॥ ਜਿਤ ਨਾ ਜਾਣੈ ਜਿ ਆਸਰਾ ਕਰੀ [,] ਹਉ ਇਤੁ ਆਸਰੈ ਮੈਡਾ ਕੁਛੁ ਥੀਸੀ [,] ਮੈ ਸੋ ਨਾਹੀ ਭਾਵਦਾ॥ ਤਾ ਸੇਖ ਫਰੀਦਿ ਅਰਜੁ ਹਕ ਤਾਲਹ ਅਗੈ ਰਖਿਆ॥ ["] ਯ [ਾ] ਖੁਦਾਇ [!] ਇਸੁ ਕਿਆ ਆਸਰਾ ਹੈ ਇਸੁ ਬੰਦੇ ਵਿਚਿ ਹੈ





ਤੈ ਬਿਨਾ ਰਖਿਆ॥ ਤਾ ਹੁਕਮੁ ਹਕ ਤਾਲਹ ਦਾ ਹੋਇਆ ਜਿ ਫਰੀਦ [!] ਤੈਨੋ ਓੁ ਆਸਰਾ ਹੈ [,] ਏਨਾ ਹਰਣਾ ਕੂ ਆਸਰਾ ਕੁਝੁ ਨਾਹੀ ਮੈ ਬਗੈਰਿ॥ ਇਨਾ ਦਾ ਅਕੀਦਾ ਹੋਰ ਥੈ ਕਿਥਾਉ ਨਾਹੀ॥ ਤੈਨੂ ਆਸਰਾ ਹੈ ਜਿ ਅਸਤਾਵੇ ਵਿਚਿ ਪਾਣੀ ਹੈ ਜਿ ਸਭਿਆਰਿ ਮਰਣਿ ਲਗਾ ਤਾ ਪੀਵਾ ਸਾ॥ ਏਹ ਆਖਦੇ ਹੈਨਿ ਜਿ ਬਿਨਾ ਖੁਦਾਇ ਅਸਾਡਾ ਕੋਈ ਨਾਹੀ॥ ਜਿ ਕਿਝੁ ਖੁਦਾਇ ਕਰੇਸੀ ਸੁ ਹੋਸੀ॥ ਜਿ ਏਤ ਨੋ ਮੈ ਬਗੈਰਿ ਆਸਰਾ ਕੋਈ ਨਾਹੀ ਏਨ੍ਹਾ ਨੋ ਹਉ ਪਾਣੀ ਪਿਆਲੀ [,] ਨਾਹੀ ਤਾ ਕਉਣੁ ਹੋਰੁ ਪਿਆਲੇ॥ ਤੂ ਤਾ ਅਸਤਾਵੈ ਭਰਿਐ ਫਿਰਦਾ ਹੈ ["॥] ਤਾ ਸੇਖਿ ਫਰੀਦਿ ਅਸਤਾਵਾ ਭੁਇ ਨਾਲਿ ਮਾਰਿਆ ਜਿ ਹਾਇ ਹਾਇ ਇਤਨੀ ਹੀ ਦਾ ਲਇਆ ਖੁਦਾਇ ਕਮਾਇਆ ਥਾਇ ਨ ਪਾਇਓ॥ ਜਿਨ੍ਹਾ ਨੂ ਖੁਦਾਇ ਬਗੈਰਿ ਹੋਰਿ ਆਸਰੇ ਹੈਨਿ ਤਿਨ੍ਹਾ ਦਾ ਕਉਣੁ ਹਾਲੁ ਹੋਸੀ॥ ਕੂਜਾ ਭੰਨਿ ਦੂਰਿ ਕੀਤੁਸੁ [,] ਸੁ ਟੋਪੀ ਭੁਇ ਨਾਲਿ ਮਾਰੀਅਸੁ॥ ਤਾ ਸੇਖਿ ਫਰੀਦਿ ਆਖਿਆ (ਪੱਤਰਾ ਫਟਿਆ ਹੋਇਆ) ਜਿ॥ ਫਰੀਦਾ ਆਸਰਾ ਧਣੀ ਮਝਾਹੁ ਕੋਇ ਨਾ ਲਾਇ (ਪੱਤਰਾ ਫਟਿਆ ਹੋਇਆ) ਹੁ ਕਡ ਹੂ॥ ਵੇ ਇਓ ਕਾਜੁ ਹਥਾਹੁ ਵਰਿਆਣੈ ਸਚਾ ਧਣੀ॥੧॥ ਤਾ ਸੇਖਿ ਫਰੀਦਿ ਆਖਿਆ ਜਿ ਗਈ ਹੈ [,] ਹਥਹੁ ਛੁਟਕੀ ਤੈ ਪਿਛਲੀ ਬੰਦਗੀ ਥਾਇ ਨ ਪਈਆ॥ ਅਗੈ ਕੁਝੁ ਹੋਇ ਆਵਦਾ ਨਾਹੀ॥ ਤਾ ਸੇਖੁ ਸਰਫੁ ਮਿਲਿ ਗਇਆ ਸੇਖ ਫਰੀਦ ਕੂ॥ ਆਖਿਸੁ ਸੇਖ ਫਰੀਦ ਤੂ ਏਹਾ ਮਨਿ ਦਿਲਗੀਰੁ ਕਿਉ ਹੈ॥ ਤਾ ਸੇਖਿ ਫਰੀਦਿ ਆਖਿਆ ਜਿ ਸੇਖ ਸਰਫ ਜੀ [!] ਏਹੁ ਹਵਾਲੁ ਥੀਆ ਮੈਕੂ [,] ਸਬਰੁ ਦਿਲੁ ਕਰਾਰੁ ਨਾਹੀ ਆਵਦਾ॥ ਤਾ ਸੇਖੁ ਸਰਫੁ ਸੇਖ ਫਰੀਦ ਕੂ ਸਮਝਾਇਦਾ ਬੈਤ ਨਾਲਿ॥ ਵੇਈ ਵਗਿ ਵਹੀ ਵਲਿ ਪਛੀਹੂ ਨ ਥੀਐ॥ ਸੁਕਰੁ ਕਰਿ ਸਹੀ ਮਤੂ ਧੁਓੁ ਧਾਰੁ ਥੀਵੈ॥੧॥ ਸੇਖਿ ਸਰਫਿ ਆਖਿਆ [, "] ਸੇਖ ਫਰੀਦ [!] ਜਿ ਖੁਦਾਇ ਤੇਰੈ ਬ[ਾ]ਬਿ ਲਿਖਿ ਛੋੜਿਆ ਹੈ ਸਿ ਹੋਇ ਰਹਸੀ ਤੂ ਅਦੇਸਾ ਮਤੁ ਕਰੇ॥ ਅਤੈ ਜਿ ਕਿਝੁ ਖੁਦਾਇ ਤੇਰੈ ਬਾਬਿ ਭਾਵਦਾ ਤਾ ਓੁਹ ਭਲਾ ਕਰਿ ਮਨਿ॥ ਜਾ ਤੂ ਖੁਦਾਇ ਦਾ ਕੀਤਾ ਭਲਾ ਮਨਸੀ ਤਾ ਆਪੈ ਤੇਰੈ ਬਾਬਿ ਮਿਹਰਵਾਨੁ ਥੀਸੀ ["]॥ ਤਾ ਸੇਖ ਫਰੀਦ ਦੈ ਦਿਲਿ ਕਰਾਰੁ ਆਇਆ॥ (ਪੱਤਰਾ ਫਟਿਆ ਹੋਇਆ) ਫਰੀਦਿ ਬੈਤੁ ਕੀਤਾ॥ ਫਰੀਦਾ ਸਾਹਿਬ ਲੋੜਹਿ ਹਭੁ ਤਾ ਥੀਓੁ ਪਵਾਹੇ ਦਭੁ [।] ਹਿਕ ਚਿਜਹਿ ਬਿਆ ਲਤਾੜੀਅਹਿ॥ ਤਾ ਸਾਹਿਬ ਦੈ ਦਰਿ ਵਾੜੀਅਹਿ॥੧॥ ਫਰੀਦਾ ਜੈ ਦਰਿ ਲਗੈ ਨੇਹੁ ਸੋ ਦਰੁ ਨਾਹੀ ਛਡਣਾ॥ ਅਹਿਣ ਪਵੈ ਭਾਵੈ ਮੇਹੁ ਸਿਰੀ ਉਪਰਿ ਝਲਣਾ॥੨॥ ਫਰੀਦਾ ਤਿਕਲਿ ਕਾਸ ਕਾਠ ਦਾ ਵਾਸਾ ਵਿਚਿ ਵਣਾ॥ ਬਾਰੀ ਅੰਦਰਿ ਜਾਲਣਾ ਦਰਵੇਸਾ ਹਰਣ੍ਹਾ॥੩॥੯॥

## ਦਸਵਾ ਮਸਲਾ ਚਲਿਆ॥

ਹੁਕਮੁ ਅਲਹ ਦਾ ਹੋਇਆ ਹਿਕ ਦਿਨਿ ਸੇਖੁ ਫਰੀਦੁ ਚਲਿਆ ਜਾਦਾ ਹੈ [,] ਇਕਸੁ ਨਗਰ ਵਿਚਿ ਜਾਇ ਵੜਿਆ॥ ਮੋਕਲ ਰਾਹਰ ਦੈ ਵਿਚਿ॥ ਮੋਕਲ ਰਾਹਰ ਦਾ ਜੁ ਸਾਹਿਬੁ ਥਾ ਸੁ ਉਸ ਦਿਆ ਲੋਕਾ ਵੇਗਾਰਿ ਪਕੜਿ ਖੜਿਆ॥ ਜਿਥੈ ਓਹੁ ਮੋਕਲਾ ਰਾਹਰ ਦਾ ਸਿਕਦਾਰੁ ਰਾਜਾ ਥਾ ਉਥਾਊ ਸਿਰਿ ਭਾਰੁ ਦੇ ਕਰਿ ਆਣਿ ਬੈਠਾਇਆ॥ ਓਹ ਵ (ਪੱਤਰਾ ਫਟਿਆ ਹੋਇਆ) ਵਾਲੇ ਕੀਤੀ॥ ਜਿ ਦੀਬਾਨੁ ਚੜਦਾ ਹੈ [;] ਵੇਗਾਰੀ ਨਾਹੀ ਪਾਈਦੇ [।] ਇਸ ਫਰੀਦ ਕੂ ਇਤੈ ਜਾਹਗ[ਾ] ਬੈਠਾਇ ਰਖਹੁ॥ ਸਰਕਾਰ ਦੀ ਖਾਸੀ ਵਸਤੁ ਸੀ [,] ਸੇਖੁ ਫਰੀਦੁ ਉਸੁ ਰਾਜੇ ਦੇ ਨਿਜੀਕਿ ਬੈਠਿ ਰਹਿਆ॥ ਜਾ ਸੇਖੁ ਫਰੀਦੁ ਦੇਖੈ ਤਾ ਨਾਵਦਾ ਹੈ॥ ਤੇਲੁ ਫੁਲੇਲੁ ਮਲਾਇਦਾ ਹੈ॥ ਮਰਦਨੁ ਹੋਦੀ ਹੈ [,] ਇਕ ਤੇਲੁ ਮਲਦੇ ਹੈਨਿ [,] ਇਕ ਪਾਣੀ ਲਇ ਖੜੋਏ ਹੈਨਿ [,] ਇਕ ਕਪੜੈ ਸਵਾਰਿ ਲੈ ਖੜੇ ਹੈਨਿ॥ ਇਕ ਪਾਨਾ ਦੇ ਬੀੜੇ ਲੈ ਸਵਾਰਿ ਲੈ ਖੜੇ ਹੋਏ ਹੈਨਿ॥ ਇਕ ਘੋੜਾ ਜੀਨਿ ਕਰਿ ਲੈ ਖੜੇ ਹੈਨਿ॥ ਇਕ ਮੁਜਰੇਹਾਰੇ ਖੜੇ ਹੈਨਿ॥ ਇਕ ਦਰਹੁ ਬਾਹਰਵਾਰਿ ਖੜੇ ਹੈਨਿ॥ ਜਿ ਕਦੈ ਬਾਹਰਿ ਆਵੈ ਅਸੀ ਸਲਾਮੁ ਕਰੇਹਾ॥ ਖੁਦਾਇ ਤਾਲਹ ਦਾ ਮੁਲਖੁ ਕਿਤਨੋ ਹੀ ਉਸ ਦੀ ਜੇਰ ਕਰਿ ਦਿਤਾ ਹੈ॥ ਰਾਜਾ ਕਹਾਵਦਾ ਹੈ॥ ਸੇਖੁ ਫਰੀਦੁ ਵੇਗਾਰਿ ਫੜਿਆ ਬੈਠਾ ਤਮਾਸਾ ਵੇਖਦਾ ਹੈ॥ ਜਾ ਸੇਖੁ ਫਰੀਦੁ ਵੇਖੈ ਤਾ ਉਸਦੀ ਅਵਧ ਘੜੀਆ ਪਹਰਾ ਵਿਚਿ ਆਇ ਲਗੀ ਹੈ॥ ਤਾ ਸੇਖਿ ਫਰੀਦਿ ਆਖਿਆ ਜਿ ਭਾਈ ਏਸੁ ਦੀ ਉਮਰ ਘੜੀ ਚਸੇ ਵਿਚਿ ਆਇ ਲਗੀ ਹੈ ਅਤੈ ਏਹੁ ਰਾਜਾ ਦੁਨੀਆ ਦੀ ਹਾਵਾਇ ਵਿਚਿ ਗਲਤਾਨੁ ਹੈ [;] ਖੁਦਾਇ ਯਾਦਿ ਨਾਹੀ ਕਰੇਦਾ॥ ਹਿਕੁ ਮੈ ਬੈਤੁ ਆਖਾ॥



ਮਤੁ ਸਮਝੈ॥ ਤਾ ਹੁਕਮੁ ਅਲਹ ਦਾ ਹੋਇਆ ਸੇਖਿ ਫਰੀਦਿ ਬੈਤੁ ਦਿਤਾ॥ ਜਿ ਫਰੀਦਾ ਭੰਨੀ ਘੜੀ ਸੁਵੰਨਵੀ ਅਤੈ ਤੁਟੇ ਨਾਗਰ ਲਜੁ॥ ਅਜਰਾਈਲੁ ਫਰੇਸਤਾ ਤਾ ਤੈ ਘਰਿ ਨਾਠੀ ਅਜੁ॥ ਘਿਨਣ ਆਇਆ ਜਿੰਦੂ ਕੂ ਕੇ ਆ ਕਰੇਸੀ ਪਜੁ॥੧॥ ਏਹੁ ਬੈਤੁ ਸੇਖਿ ਫਰੀਦਿ ਦਿਤਾ॥ ਪਰੁ ਓਨਿ ਤਗਾਫਲੀ ਕੀਤੀ॥ ਨ ਸਮਝਿਆ ਉਹੁ ਨਾ ਤਾ ਨਾਇ ਕਰਿ [,] ਖਾਇ ਕਰਿ [,] ਪਾਨ ਚਬਦਾ [,] ਕਪੜੇ ਪਹਿਰਿ ਕਰਿ ਬਾਹਰਿ ਨਿਕਲਿਆ॥ ਲੋਕਾ ਸਲਾਮੁ ਕੀਤਾ॥ ਪੁਕਾਰੂਆ ਪੁਕਾਰ ਕੀਤੀ [,] ਅਰਜਦਾਰਾ ਅਰਜੁ ਕੀਤਾ॥ ਕਿਸੈ ਦਾ ਪੁਕਾਰਿਆ ਨਿ ਸੁਣਿਆ [,] ਕਿਸੈ ਦਾ ਪੁਕਾਰਿਆ ਅਰਜੁ ਨ ਸੁਣਿਆ॥ ਘੋੜੈ ਅਸਵਾਰੁ ਹੋਇਆ [।] ਲੋਕ ਇਕ ਨਾਲਿ ਚਲੈ [,] ਇਕਿ ਵਿਦਾ ਹੋਏ [,] ਇਕਿ ਏਵੈ ਖੜੇ ਰਹੇ॥ ਜਾ ਅਘਾ ਨਿਸਲੁ ਹੋਇਆ ਤਾ ਲਗਾ ਘੋੜੇ ਨੂ ਮਹਮੇਜ ਦੇਵਣ॥ ਤਾ ਹੁਕਮੁ ਜਿਨ੍ਹਾ ਨੂ ਹੋਇਆਸੁ ਓਨੀ ਆਖਿਆ ਜਿ ਏਹੁ ਤਾ ਗਇਆ॥ ਅਖੈ ਕਿਥੈ ਜਾਇ॥ ਜਿਉ ਘੋੜੇ ਨੂ ਮਹਮੇਜ ਕਰਦਾ ਸੀ॥ ਤਿ ਪਕੜਿ ਫਰੇਸਤੀ ਘੋੜੇ ਉਪਰਹੁ ਭੁਇ ਨਾਲਿ ਮਾਰਿਆ॥ ਤਾ ਓਨ੍ਹੀ ਆਖਿਆ ਖਿਜਮਤਿਦਾਰੀ॥ ["] ਹਾਇ ਹਾਇ [,] ਘੋੜੇ ਤੀ ਡਿਗਿ ਪਇਆ ["]॥ ਓਨ੍ਹਾ ਥਮਦਿਆ ਥਮਦਿਆ ਮਰਿ ਗਇਆ॥ ਲਸਕਰ ਵਿਚਿ ਡੰਡਿ ਪਈ॥ ਵਸਤੂ ਅੰਦਰਿ ਸਾਇਤੀਆ ਵੇਗਾਰੀ ਛਡਿ ਮਿਲੇ॥ ਸੇਖਿ ਫਰੀਦਿ ਆਖਿਆ ਅਖੈ ਵੇਗਾਰੀ ਹੋ ਤਾ ਖੁਦਾਇ ਛੁੜਕਾਏ ਹਹੁ ਪਰੁ ਖੁਦਾਇ ਦਾ ਕੀਤਾ ਤਮਾਸਾ ਦੇਖਿ ਜਾਹੁ॥ ਦਿਖਾ ਇਸ ਦੇ ਸਿਰਿ ਕਿ ਹਾਲੁ ਥੀਸੀ॥ ਤਾ ਸੇਖੁ ਫਰੀਦੁ ਜਾ ਦੇਖੈ ਤਾ ਗਲਿ ਘਤਿਆ ਨੇ ਰੇਸਟਾ [,] ਮੁਹੁ ਕੀਤਾ ਨੇ ਕਾਲਾ [,] ਸਿਰੇ ਸਿਰਿ ਮਾਰਦੇ ਲੈ ਜਾਦੇ ਸੁ॥ ਹੁਕਮੁ ਕਰਤੇ ਦਾ ਹੋਇਆ ਜਿ ਇਸ ਨੂ ਹਾਵੀਐ ਦੋਜਕਿ ਲਿਜਾਇ ਦੇਹੁ॥ ਤਾ ਸੇਖਿ ਫਰੀਦਿ ਆਖਿਆ ਜਿ ਬੈਤੁ ਪੜਿਓਸੁ॥ ਦੇਖੁ ਫਰੀਦਾ ਜਿ ਥੀਆ ਸਕਰ ਹੋਈਅਸੁ ਵਿਸੁ॥ ਬਾਝੁ ਪਿਆਰੇ ਆਪਣੇ ਵੇਦਣ ਆਖੈ ਕਿਸੁ॥੧॥ ਤਾ ਸੇਖੁ ਫਰੀਦੁ ਓਥਹੁ ਚਲਿਆ ਪਰੁ ਮੁਹਹੁ ਬਦ ਦੁਆਇ ਨਿਕਲਿ ਗਈ ਜਿ ਖੁਦਾਇ ਕਰੈ ਏਹੁ ਕੋਟੁ ਉਜੜਾ ਰਹਸੀ [।] ਏਤੁ ਮੋਕਲ ਰਾਹਰਿ ਵਸਦੀ ਨ ਥੀਸੀਆ॥ ਸਾਰੀ ਹਦਮ ਗੁਦਰੀ ਹੈ ਮੋਕਲਾਹਰਿ ਵਸਦੀ ਨਾਹੀ ਹੋਈ॥ ਬਦ ਦੁਆਇ ਫਕੀਰਾ ਸਬਰੁ ਦਰਵੇਸਾ ਦਾ ਏਹੋ ਹੈ॥੧੦॥



## ਅਬ ਇਯਾਰਵਾ ਮਸਲਾ ਚਲਿਆ

ਤਾ ਹੋਕਮ ਹਕ ਤਾਲਹ ਦਾ ਹੋਇਆ ਇਕ ਦਿਨਿ ਸੇਖੁ ਫਰੀਦੁ ਚਲਿਆ ਜਾਦਾ ਹੈ ਅਗੈ ਥੀ ਸਕਰ ਦੇ ਲਦੇ ਮਿਲਿ ਗਏ॥ ਤਬ ਬਾਬੈ ਫਰੀਦ ਦੇ ਮੁਹਹੁ ਖੁਦਾਇ ਅਖਾਇਆ ਜਿ ਬਾਬਾ ਏਨ੍ਹਾਂ ਲਦਿਆ ਵਿਚਿ ਕਿਆ ਹੈ॥ ਤਾਂ ਓਹ ਬਖੀਲ ਅਨੇ ਓਨਾ ਥਾਵਹੁ ਨਿਕਲਿਆ ਜਿ ਇਨ੍ਹਾ ਵਿਚਿ ਖਾਸ ਖੂਸਾ ਹੈ॥ ਤਾ ਸੇਖੁ ਫਰੀਦਿ ਕਹਿਆ ਜਿ ਜਾਹੁ ਬਾਬਾ ਖੁਦਾਇ ਕਰੈ ਖਾਸ ਹੀ ਖੂਸ ਹੋਸੀ॥ ਜਾ ਜਾਇ ਕਰ ਕਢਨਿ ਤਾ ਵਿਚਹੁ ਕਖ ਅਤੇ ਪੁਰਾਣੇ ਲੀਲੜੇ ਅਤੈ ਮਲੀਹ, ਭੁਰੀਆ ਢੀਮਾ, ਰੋੜੇ ਠੀਕਰੀਆ ਚੀਥੜੇ ਏਹੇ ਗਲਾ ਵਿਚੋ ਨਿਕਲਿਨ॥ ਵਪਾਰੀ ਲਗੇ ਸਿਰੇ ਸਿਰਿ ਪਿਟਣ ਹਾਇ ਹਾਇ ਜਵਾਲੁ ਖੁਦਾਇ ਦਾ॥ ਲਦੇ ਸਕਰ ਦੇ ਭਰੇਸਿਨਿ ਅਸਾ ਤੋ ਕਿ ਜਵਾਲੁ ਹੋਇਆ॥ ਜਿ ਏਹ ਸਕਰਹੁ ਮਲੀਹ ਚੀਥੜੇ ਕਖ ਠਿਕਰੀਆ ਲਗੀਆ ਨਿਕਲਣ॥ ਏਹੁ ਜਵਾਲੁ ਅਸਾਡੈ ਸਿਰਿ ਹੋਇਆ॥ ਜਿਸ ਕਰਹੁ ਏਹੁ ਹਵਾਲ ਥੀਆ॥ ਤਾ ਓਹਿ ਵਪਾਰੀਐ ਲਗੀ ਬੂ ਬੂ ਕਰਣ ਹਾਇ ਹਾਇ ਲਗੇ ਕਰਣ॥ ਜਿ ਅਸਾਡੇ ਹਜਾਰ ਰੁਪ ਜਾਦੇ ਲਗੇ ਸੇ ਕਖ ਹੋਏ॥ ਅਸਾਡੇ ਸਿਰਿ ਜਵਾਲੁ ਹੋਇਆ ਹੈ॥ ਤਾਂ ਓਨਿ ਵਡੇ ਸਾਹਿ ਆਖਿਆ ਜਿਵੇ ਯਾਰੋ ਦਿਖਾ ਸਮਾਲਹੁ ਜਿ ਕੋਈ ਪੈਡੇ ਲਦੇ ਲੈ ਚਲਦਿਆ ਕੋਈ ਤੁ ਸਾਨੂ ਫਕੀਰੁ ਜੋਗੀ ਦਰਵੇਸ ਮਿਲਿਆ-ਸੀ ਕਿਨਾ ਮਿਲਿਆ ਸਾ॥ ਤਾ ਸਭਨਾ ਕੂ ਯਾਦਿ ਆਇ ਗਇਆ॥ ਜਿ ਹਿਕੁ ਫਕੀਰੁ ਜਿ ਰਾਹ ਵਿਚਿ ਮਿਲਿਆ ਤਿਨਿ ਪੁਛਿਆ ਸਾ ਜਿ ਬਾਬਾ ਏਨ੍ਹਾ ਲਦਿਆ ਵਿਚਿ ਕਿਆ ਹੈ, ਤਾ ਅਸ ਸਭਨਾ ਦੇ ਮੁਹਹੁ ਨਿਕਲਿਆ ਜਿ ਦਰਵੇਸ ਏਨ੍ਹਾ ਲਦਿਆ ਵਿਚਿ ਖਾਸ ਖੂਸ ਹੈ ਜਿ ਕਿਛੁ ਹੋਇਆ ਸੁ ਉਸੈ ਦੇ ਮਿਲਣ ਤੇ ਹੋਇਆ॥ ਤਾਂ ਓਹੁ ਸਾਹੁ ਉਥਾਊ ਫਿਰਿਆ ਓਤੈ ਰਾਹਿ ਪਾਦੇ ਅਤੈ ਦਉੜਿਆ॥ ਜਿ ਯਾ ਪਰਵਦਗਾਰ ਉਹ ਫਕੀਰੁ ਅਸਾ ਕੂ ਮਿਲੈ॥ ਦਉੜੇ ਦਉੜੇ ਜਾ ਆਵਨਿ ਤਾ ਫੀਰੀਦੁ ਉਜਾੜੂ ਵਿਚਿ ਦਰਖਤੁ ਹੈ ਓਤੈ ਜਾਹਗਾ ਫਰੀਦੁ ਬੈਠਾ ਹੈ॥ ਓਹ ਜਿ ਦਉੜੇ ਸਿ ਸਾਹ ਲੋਕੁ ਸੇ॥ ਸਿ ਆਇ ਪੈਰੀ ਪਏ॥ ਰੁਪ ਜੋ ਦਮ, ਮੁਹਰਾ ਪਰ ਕਾਲੇ ਸਕਰ ਦੀਆ ਢੇਰੀ ਭਰਿ





ਭਰਿ ਆਇ ਪੈਰੀ ਪਏ॥ ਜਿ ਰਾਜਾਇ ਖੁਦਾਇ ਮਿਹਰਵਾਨੁ ਹੋਹਿ ਜੀ ਰਜਾਇ॥ ਖੁਦਾਇਹੁ ਆਹਿ ਮੁਸਤਵਾਹ ਕੀ ਅਸਾ ਕੂ ਬਖਸਿ ਅਸਾ ਵਿਚਿ ਖਤਾ ਪਇਆ ਹੈ॥ ਖੁਦਾਇ ਦੀ ਮੁਹਬਤ ਬਖਸਿ॥ ਤਾ ਹੁਕਮੁ ਹਕਤਾਲਹ ਦਾ ਹੋਇਆ ਸੇਖ ਫਰੀਦ ਆਖਿਆ ਜਿ ਐ ਬਾਬਾ ਕਿਆ ਹੋਇਆ ਜਿ ਤੁਸੀ ਇਤਨਾ ਕਹਦੇ ਹਉ ਜਿ ਬਖਸਿ॥ ਤਾ ਓਨੀ ਆਖਿਆ ਸੇਖੁ ਸਲਾਮਤਿ ਤੁਧਨੋ ਸਭੁ ਕੁਝੁ ਰੋਸਨ ਹੈ ਜਿ ਹੋਇਆ ਹੈ॥ ਤਾ ਸੇਖਿ ਫਰੀਦਿ ਆਖਿਆ ਜਿ ਬਾਬਾ ਖੁਦਾਇ ਕੂ ਹਭੁ ਕੁਝੁ ਮਾਲੂਮ ਹੈ ਤਾ ਪਰੁ ਤੁਸੀ ਕਾਢਹੁ ਜਿਥੀਆ ਤਾ ਉਨੀ ਆਖਿਆ ਜਿ ਸੇਖੁ ਸਲਾਮਤਿ ਅਸਾ ਜਾਂਦਿਆ ਹੋਇਆ ਤੂਸ ਉਹਾ ਮਿਲਿਆ ਸਹਿ॥ ਤੇਰਿਅਹੁ ਮੁਹਹੁ ਨਿਕਲਿਆ ਜਿ ਬਾਬਾ ਏਨਾ ਲਦਿਆ ਵਿਚਿ ਕਿਆ ਹੈ॥ ਤਾ ਅਸਾਡਿਅਹੁ ਮੁਹਹੁ ਖੁਦਾਇ ਬੁਰਾ ਕਢਾਇਆ ਸਕਰ ਦੇ ਲਦੇ ਆਹੇ॥ ਅਸਾ ਤੇਰੈ ਪਾਸਿ ਆਖਿਆ ਜਿ ਏਨਾ ਲਦਿਆ ਵਿਚਿ ਖਾਸ ਫੂਸ ਹੈ॥ ਤੇਰਿਅਹੁ ਮੁਹਹੁ ਨਿਕਲਿਆ ਜਿ ਜਾਹੁ ਬਾਬਾ ਖੁਦਾਇ ਕਰੈ ਖਸ ਫੂਸ ਹੋਇ ਜਾਸੀ॥ ਸੁ ਜੀ ਖੁਦਾਇ ਤੇਰਾ ਆਖਿਆ ਕੀਤਾ॥ ਖਾਸ ਖੂਸ ਹੋਇ ਗਇਆ॥ ਢੀਮਾ ਰੋੜੇ ਠਿਕਰੀਆ ਮਲੀਹ, ਕਥ, ਚੀਥੜੇ ਏਹੋ ਨਿਕਲਦੇ ਹੈਨਿ॥ ਜੀ ਤੂ ਮਿਹਰਵਾਨੁ ਹੋਹੁ ਜਿ ਅਸਾਡੇ ਹਜਾਰ ਰੁਪ ਜਾਦੇ ਜਾਦੇ ਹਿਨਿ ਅਸੀ ਉਜੜਿ ਵੈਦਾ ਹਾ, ਤੇਰੇ ਵਸਾਏ ਵਸਦੇ ਹਾ॥ ਜੇ ਤੂੰ ਮਿਹਰਵਾਨੁ ਥੀਵੇ॥ ਸੇਖ ਫਰੀਦ ਦੈ ਜੀ ਮਿਹਰ ਪਈ ਜਿ ਜਾਹੁ ਬਾਬਾ ਖੁਦਾਇ ਕਰੈ ਸਕਰਗੰਜੁ ਥੀਸੀ ਤਬ ਤੁਸੀ ਖੁਦਾਇ ਦਾ ਨਾਉ ਲੈ ਕਰਿ ਓਹਿ ਲਦੇ ਫੇਰਿ ਖਾਸ ਖੂਸ ਨਾਲਿ ਭਰੇਹੁ॥ ਭਰਿ ਕਰਿ ਸੀਵਿ ਕਰਿ ਫੇਰਿ ਖੁਦਾਇ ਦਾ ਨਾਉ ਲੈ ਕਹਿ ਪੀਰ ਆਪਣੇ ਦਾ ਨਾਉ ਲੈ ਕਰਿ ਬਿਸਮਲਿਹ ਕਰਿ ਕੈ ਓਹ ਲਦੇ ਲਦਹੁ ਸਕਰ ਗੰਜੁ ਥੀਸੀ॥ ਤਾ ਓਹਿ ਸੇਖ ਫਰੀਦ ਦੀ ਪੈਰਿ ਪਏ ਅਖੈ ਜੀ ਅਸਾਡਾ ਪੀਰੁ ਮੁਰਸਦ ਤੂ ਹੈ॥ ਅਸਾਡੇ ਬਾਬਿ ਮਿਹਰਵਾਨੁ ਹੋਹਿ॥ ਤਾ ਓਂਹਿ ਸਾਹ ਲੋਕਾ ਨੂੰ ਲੈਦੇ ਫਿਰ ਆਇਆ॥ ਆਇ ਕਰਿ ਲਦੇ ਭਰਿ ਕਰਿ, ਸੀਵਿ ਕਰਿ ਖੁਦਾਇ ਦਾ ਨਾਉ ਲੈ ਕਰਿ ਕਹਿ ਓਨੁ ਜਿ ਦਮਾ ਦਮ ਸੇਖੁ ਫਰੀਦ ਸਕਰਗੰਜ ਸਕਰ ਨਿਕਲਿ ਪਈ॥ ਤਾ ਸਾਰੇ ਲੋਕ ਕਹਿ ਉਠੇ॥ ਏ ਜਿ ਦਮੰ ਦਮ ਸੇਖ ਫਰੀਦ ਸਕਰਗੰਜ॥ ਤਾ ਓਥਹੁ ਲਾਇ ਕਰਿ ਸੇਖੁ ਫਰੀਦੁ ਸਕਰੁਗੰਜੁ ਹੋਇਆ॥

## ਅਬ ਬਾਰਵਾ ਮਸਲਾ ਚਲਿਆ

ਹੁਕਮ ਅਲਹ ਦਾ ਹੋਇਆ ਇਕ ਦਿਨਿ ਸੇਖੁ ਫਰੀਦੁ ਜੰਗਲ ਵਿਚਿ ਫਿਰਦਾ ਆਹਾ॥ ਸੇਖੁ ਬਹਾਵਦੀ ਮਿਲ ਗਇਓਸੁ॥ ਆਪ ਵਿਚਿ ਸਲਾਮਾ ਲੇਕ ਅਲੇਕ ਸਲਾਮੁ ਕਰਿ ਮਿਲੇ॥ ਜੰਗਲ ਵਿਚਿ ਜਿਥੈ ਬਨ ਆਦਮ ਦਾ ਫੇਰੁ ਹੋਦਾ॥ ਬਹੁਤੁ ਉਜਾੜਿ ਆਹੀ॥ ਸੇਖੁ ਫਰੀਦੁ ਭੀ ਖੁਦਾਇ ਦਾ ਪਿਆਰਾ ਸੇਖੁ ਬਹਾਵਦੀ ਭੀ ਖੁਦਾਇ ਦਾ ਪਿਆਰਾ॥ ਦੋਵੈ ਜੰਗਲ ਵਿਚਿ ਮਿਲਿ ਗਏ॥ ਖੁਦਾਇ ਦੀਆ ਬਾਤਾ ਲਗੇ ਕਰੇਣ ਸੇਖੁ ਫਰੀਦੁ ਅਤੈ ਸੇਖੁ ਬਹਾਵਦੀ॥ ਬੈਠੇ ਖੁਦਾਇ ਦੀਆ ਬਾਤਾ ਕਰਦੇ ਥੇ॥ ਲਾਲੁ ਸਹਬਾਜੁ ਅਤੈ ਸੇਖੁ ਸਰਫੁ ਏਹ ਭੀ ਆਇ ਗਏ ਸਲਾਮਾ ਲੇਕ ਕਰਿ ਬੈਠੇ ਆਪ ਵਿਚਿ ਕਮਾਈ ਦੇ ਲਗੇ ਜੋਰ ਅਜਮਾਇਸਣਿ ਤਾ ਪਹਿਲੇ ਲਾਲ ਸਹਬਾਜ ਕੂ ਫਰਮਾਇਆ ਸੇਖਿ ਜਿਹਾ ਲਾਲ ਸਹਬਾਜ ਜਿ ਕਿਝੁ ਤੂ ਫਕੀਰਾ ਦੀ ਖਾਦਮੀ ਕਰੇਸੀ॥ ਤਾ ਓਥਹੁ ਲਾਲ ਸਹਬਾਜ ਸਿਜਦਾ ਦੇ ਕਰਿ ਫੁਕਰਾਵਉ ਅਗੈ ਦਉੜਿਆ ਦਉੜਿ ਕਰਿ ਰੋਟੀਆ ਸਾਗੁ ਪਾਨੀ ਲੈ ਆਇ ਫਕੀਰਾ ਕੂ ਜਿਤਨੇ ਫਕੀਰ ਜੁੜੇ ਉਤਨਿਆ ਕੂ ਪਹੁਤਾ॥ ਫਿਰਿ ਸੇਖੁ ਫਰੀਦ ਕੂ ਹੁਕਮੁ ਥੀਆ॥ ਸੇਖੁ ਫਰੀਦ, ਤੈ ਸੇਖੁ ਫਰੀਦੁ ਸਕਰਗੰਜ ਕਹਾਇਆ ਹੈ, ਆਉ ਹੁਣਿ ਫਰੀਦ ਤੂ ਸਕਰ ਖਲਾਉ॥ ਸੇਖ ਫਰੀਦਿ ਅਜਮਤਿ ਦਿਖਾਈ ਢੇਰ ਸਕਰ ਦੇ ਹੋਇ ਗਏ ਹੈਨਿ ਫਕੀਰ ਲੁਟਿ ਰਹੈ ਸਕਰ ਨਿਖੁਟੈ ਨਾਹੀ ਕਾਈ ਢੇਰ ਗੰਜ ਗੰਜ ਹੋਇ ਗਏ॥ ਓਥੈ ਫਕੀਰਾ ਪੀਰਾ ਭੀ ਮਨੁ ਮਨਿਆ॥ ਜਿ ਸੇਖੁ ਫਰੀਦੁ ਸਕਰਗੰਜੁ ਸਭਿ ਕਹਿ ਉਠੇ ਤਾ ਆਖਿਆ ਫਕੀਰਾ ਜਿ ਸੇਖੁ ਫਰੀਦ ਪੀਰ ਬਹਾਵਦੀ ਲਾਲ ਸਹਬਾਜ ਸੇਖਿ ਸਰਫਿ ਸੇਖੁ ਟੀਹਰ ਮੋਚੀ ਬਹੁਤੁ ਫਕੀਰਾ ਦੀ ਖਾਦਮੀ ਕਰੇਦਾ ਹੈ ਗ੍ਰਸਤੀ ਹੈ॥ ਟੁਕੜਾ ਫਕੀਰਾ ਨਾਲਿ ਵੰਡਿ ਖਾਦਾ ਹੈ॥ ਆਵਹੁ ਉਸ ਕੰਨੈ ਵਞਾਏ ਚਲੇ ਚਲੇ ਉਸ ਕੰਨੇ ਆਏ॥ ਜਾ ਦੇਖਨਿ ਤਾ ਅਧਉੜੀ ਰੰਗ ਦਾ ਹੈ ਬੈਠਾ ਕੁਨਾਲਿ ਉਪਰਿ ਹਥ ਰੰਗ ਦੀ ਟਿਡ ਭਰੀ ਹੋਈ ਹੈ ਬੈਠਾ ਅਧਉੜੀ ਰੰਗ ਦਾ ਹੈ॥ ਤਾ ਫਕੀਰਾ ਆਖਿਆ ਆਇ ਜਿ ਅਸਲਾਮ ਲੇਕੰ॥ ਸੇਖ ਟੀਹਰ॥ ਸੇਖ ਟੀਹਰਿ ਆਖਿਆ ਅਲੇਕੰ ਸਲਾਮੁ ਹੋ ਸੇਖਹੁ॥ ਖੁਦਾਇ ਦਿਅਹੁ ਸਦਿ ਕਹੁ॥



ਸੇਖੁ ਟੀਹਰੁ ਉਠਿ ਖੜਾ ਹੋਇਆ॥ ਹੋ ਸੇਖ ਟੀਹਰ ਫਕੀਰੀ ਕਹਿਆ ਕੁਝੁ ਇਥਾਊ ਖੁਦਾਇ ਦੀ ਮੁਹਬਤਿ ਫਕੀਰਾ ਕੂ ਖੁਲਾਓ॥ ਅਖੈ ਜੀ ਘਰਿ ਚਲੀਐ ਅਖੈ ਨਾ ਇਥਾਊ॥ ਤਾ ਸੇਖਿ ਟੀਹਰਿ ਆਖਿਆ ਭਲਾ ਹੋਵੈ॥ ਭਰਿ ਕਰਿ ਟਿਡ ਰੰਗਦੇ ਪਾਣੀ ਦੀ ਹੈ॥ ਕਹੈ ਬਿਸਮਿਲਹ ਪੀਰ ਬਹਾਵਦੀ ਪੀਓ॥ ਪੀਰ ਬਹਾਵਦੀ ਸਰਮਾਦਾ ਲਇਆ ਪੀਨ ਸਕਈ ਪਰੁ ਕਪੜਿਆ ਵਿਚ ਦੀ ਲਗਾ ਡੋਲਣ॥ ਸਾਰੀ ਟਿਡ ਡੋਲਿ ਦਿਤੀਅਸੁ ਕਪੜਿਆ ਵਿਚੋ ਦੇ॥ ਓਥੋ ਸਲਾਮਾ ਲੇਖੀ ਕਰ ਚੋਚਲੇ ॥ ਸੇਖੁ ਫਰੀਦ ਬਹਾਵਦੀ ਫਕੀਰਾ ਨੂੰ ਲੈਂਦੇ ਆਪਣੇ ਡੇਰੇ ਗਇਆ॥ ਕਪੜੇ ਲਾਹਿ ਲਉਡੀ ਕੂ ਦਿਤਿਅਸੁ॥ ਜਿ ਏ ਬਾਦੀ ਏ ਬੋਲਣ ਜ ਥੀਏ ਹੈਨਿ ਕਪੜੇ ਤੂ ਧੋਇ ਲੈ ਆਉ॥ ਬਾਦੀ ਧੋਵਣ ਗਈ॥ ਹੋਰ ਦਾਗ ਉਤਰੇ ਹਿਕੁ ਦਾਗੁ ਉਤਰੈ ਨਾਹੀ॥ ਓਨਿ ਬਾਦੀ ਲੈ ਕਰਿ ਮੂਹ ਵਿਚਿ ਚੂਸਿਆ॥ ਉਸਦੇ ਦਾਗ ਚੂਸਣੇ ਨਾਲਿ ਉਸ ਕੂ ਹਭਾ ਕੀਮਤਿ ਪਇ ਗਈ॥ ਖਬਰਿਦਾਰ ਹੋਈ॥ ਸੇਖ ਫਰੀਦਿ ਪੀਰ ਬਹਾਵਦੀ ਕੂ ਆਖਿਆ ਜਿ ਸੇਖ ਸਲਾਮਤੀ॥ ਮਕੇ ਦੇ ਪਕੇ ਮੰਡੇ ਅਤੈ ਤਰ ਹਲਵਾ ਅਸਾ ਕੂ ਅਜ ਖੁਲਾਉ॥ ਏਥੈ ਬੈਠਿਆ ਕੂ ਖਵਾਲਿ॥ ਤਾ ਸੇਖੁ ਬਹਾਵਦੀ ਘਰਿ ਜਾਇ ਕਰਿ ਅੰਦਰਿ ਹੈਰਾਨਿ ਹੋਇ ਕਰਿ ਬਹਿ ਰਹਿਆ॥ ਤਾ ਬਾਦੀ ਹਥ ਬੰਨਿ ਕਰਿ ਅਗੈ ਆਇ ਖੜੀ ਹੋਈ, ਆਖਿਸੁ ਸੇਖ ਸਲਾਮਤੀ ਗੁਮਨਾਕੁ ਕਿਉ ਬੈਠਾ ਹੈ॥ ਤਾ ਸੇਖ ਬਹਾਵਦੀ ਕਹਿਆਜਿ ਖੁਦਾਇ ਦੀ ਅਜੁ ਫਕੀਰ ਉਰਧਾਹੈ ਜਿ ਮਕੇ ਦੇ ਪਕੇ ਮੰਡੇ ਅਤੈ ਤਾਜਾ ਹਲਵਾ ਅਸਾ ਕੂ ਡੇਹਿ ਏਸੁ ਬਾਤ ਦਾ ਗੁੰਮ ਦਿਲ ਵਿਚਿ ਪਇਆ ਹੇ॥ ਤਾ ਓਹ ਬਾਦੀ ਬੋਲੀ ਜਿ ਪੀਰੁ ਸਲਾਮਤੀ ਏਸੁ ਬਾਤ ਦਾ ਲੀਤਾ ਗਮੁ ਮਤੁ ਖਾਹਿ॥ ਖੁਦਾਇ ਅਸਾਨ ਕਰੇਸੀ॥ ਤਾ ਪੀਰ ਬਹਾਵਦੀ ਆਖਿਆ ਜਿ ਐ ਬਾਦੀ ਤੈਨੂ ਇਤਨੀ ਪਹੁਚ ਹੈ ਤਾ ਓਨਿ ਬਾਦੀ ਕਹਿਆ ਜਿ ਪੀਰੁ ਸਲਾਮਤੀ ਤੇਰੀ ਮਿਹਰ ਸਾਥਿ ਤੂ ਹੈ ਕਰੇਸੀ॥ ਸੇਖ ਬਹਾਵਦੀ ਕਹਿਆ ਤਬ ਸੇਖ ਬਹਾਵਦੀ ਕਹਿਆ ਜਿਹਾ ਖੁਦਾਇ ਦੀ ਬਿਸਮਿਲਹ ਕਰਿ ਕੈ ਲੈ ਆਉ॥ ਤਾ ਬਾਦੀ ਮਕੇ ਦਿਅਹੁ ਬਜਾਰਹੁ ਤਾਜਾ ਹਲਵਾ ਤਾਜੇ ਮੰਡੇ ਤਾਜੀਆ ਜਲੇਬੀਆ ਮਕੇ ਵਿਚਿਹੁ ਆਇ ਪੀਰ ਬਹਾਵਦੀ ਦੇ ਅਗੈ ਰਖੈ॥ ਪੀਰ ਬਹਾਵਦੀ ਲੈ ਕਰਿ ਦਰਵੇਸਾ ਖੁਦਾਇ ਦਿਆ ਅਗੈ ਰਖੇ॥ ਫਕੀਰਾ ਖਾਇ ਕਰਿ ਦੁਆਈ ਕੀਤੀਆ॥ ਜਾ ਫਕੀਰ ਖਾਇ ਨਿਬੜੇ ਤਾ ਸੇਖ ਬਹਾਵਦੀ ਆਖਿਆ ਜਿਏ ਬਾਦੀ ਅਲਹ ਦੀ ਤੈਨੂ ਜਿ ਏਹੁ ਖਬਰਿ ਪਈ ਇਥਹੁ ਲਇ ਪਹੁਚ ਹੋਈ ਸਿ ਕਿਥਹੁ ਹੋਈ ਤਾ ਓਨਿ ਬਾਦੀ ਆਖਿਆ ਪੀਰੁ ਸਲਾਮਤੀ ਮੈ ਏਹ ਤੈਹੀ ਤੇ ਪਾਹੀਹੈ॥ ਤਾ ਸੇਖ ਬਹਾਵਦੀ ਕਹਿਆ ਜਿ ਤੂ ਕਹਿ ਸੁਣਾਇ॥ ਜਿ ਕਿਤੁ ਸਬਬਿ ਤੈਨੂ ਏਹ ਬਾਤ ਹੋਈ॥ ਤਾ ਓਨਿ ਆਬਾਦੀ ਆਖਿਆ ਜਿ ਪੀਰੁ ਸਲਾਮਤੀ ਤੈ ਜਿ ਪੇਰਣੁ ਆਪਣਾ ਧੋਵਣ ਦਿਤਾ॥ ਤਾ ਮੈਲੈ ਕਰਿ ਪੇਰਣੁ ਕੂ ਦਰਿਆਇ ਗਈ॥ ਪੇਰਣ ਕੂ ਧੋਵਣ ਲਗੀ ਤਾ ਇਕੁ ਜਿ ਦਾਗੁ ਲਗਾ ਆਹਾ ਸੋਲਹ ਹੈ ਨਾਹੀ ਮੈਡੇ ਦਿਲ ਵਿਚਿ ਥੀਆ ਜਿ ਪੀਰਿ ਫੁਰਮਾਇਆ ਹੈ ਜਿ ਏਹੁ ਪੇਰਣੁ ਹਛਾ ਕਰਿ ਲੈ ਆਉ ਦਾਗ ਉਤਾਰਿ ਲੈ ਆਉ॥ ਅਤੈ ਜੇ ਦਾਗ ਨਾਲਿ ਲੈ ਜਾਸਾ ਤਾ ਪੀਰੁ ਵੇ ਖੁਸੀ ਥੀਸੀ॥ ਪਰੁ ਹੋਵੈ ਤਾ ਮੈ ਇਸ ਦਾਗ ਕੂ ਘਿਨਿ ਕੈ ਚੂਸਾ॥ ਜਿ ਏਹ ਦਾਗੁ ਲਹਿ ਵੰਞੈ॥ ਜਾ ਓਹੁ ਦਾਗੁ ਮੈਲੋ ਕਰਿ ਮੂਹ ਵਿਚਿ ਚੂਸਿਆ ਤਾ ਮੈ ਹਭਾ ਸੋਈ ਇਸ ਜਹਾਨ ਦੀ ਹੋਇ ਗਈ॥ ਮੈ ਆਖਿਆ ਜਿ ਹਾਇ ਹਾਇ ਜੇ ਜਾਣਾ ਏਹੈ ਦਾਗ ਹੈਨਿ ਤਾ ਮੈ ਵਿਣੁ ਧੋਤਿਆ ਚੂਸੇ ਹੋਨਿ ਆਹਿ ਜਿ ਹਭਾ ਜਹਾਨਾ ਲੋਆ ਦੀ ਖਬਰ ਥੀਵੈ ਆਹਿ॥ ਪੀਰ ਸਲਾਮਤੀ ਮੈ ਜਿ ਲਧਾ ਹੈ ਸੁ ਤੇਰੈ ਸਦਕੇ ਥੀ ਲਧਾ ਹੈ॥ ਤਾ ਸੇਖ ਬਹਾਵਦੀ ਕੂ ਦਿਲ ਵਿਚਿ ਗੁਜਰੀ ਬਾਤ ਜਿਹੈ ਏਹੁ ਦਾਗੁ ਸੇਖ ਟੀਹਰ ਦਾ ਆਹਾ ਉਸ ਰੰਗ ਦੀ ਟਿਡ ਦਾ॥ ਇਸੁ ਲਉਡੀ ਧੋਤੈ ਦਾਗ ਨਾਲਿ ਏਵੇ ਹੀ ਸੋਝੀ ਥੀ॥ ਮੈ ਚੁਕਸੁ ਜਿਉ ਤਹੀ ਜਾਹਰਗਾ ਪੀਤਾ ਹੋਦਾ ਤਾ ਤ੍ਰਿਹੁ ਜਹਾਨਾ ਦੀ ਸੋਝੀ ਹੋਦੀ ਅਤੈ ਕਿਤਨੀਆ ਗਨੀਮਤਿ ਪਲੈ ਪਉਦੀ ਅਲਹੁ ਆਲਮੁ ਜਾਣੈ॥ ਪਰੁ ਫਿਰਿ ਵੰਞਾ ਸੇਖੁ ਟੀਹਰ ਕੰਨੇ॥ ਤਾ ਸੇਖੁ ਬਹਾਵਦੀ ਵਤਿ ਸੇਖ ਟੀਹਰ ਕੰਨੈ ਆਇਆ॥ ਆਇ ਕਰਿ ਅਖਿਸੁ ਅਸਲਾਮਾ ਲੇਕੰ ਜੀ ਸੇਖ ਟੀਹਰ ਖੁਦਾਇ ਦੇ ਪਿਆਰੇ॥ ਆਉ ਜੀਅ ਲੇਕੰ-ਸਲਾਮੁ ਸੇਖ ਬਹਾਵਦੀ ਅਲਾਹ ਦੇ ਰਸੀਦੇ ਪਰੁ ਓਹ ਵੇਲਾ ਚਲਿ ਗਈ॥ ਅਖੈ ਜੀ ਕੁਝ ਬਖਰਵੰਦੁ ਹੋਵੈ॥ ਅਖੈ ਬਖਰਵੰਦੁ ਆਪੇ ਸਟਿਆ ਤਾ ਮੈ ਕਿਆ ਕਰੀ॥ ਸੇਖੁ ਬਹਾਵਦੀ ਵਤ ਗਇਆ ਫਿਰਿ ਜਿ ਖੁਦਾਇ ਦਾ ਇਵੈ ਲੋੜਿਆ ਹੋਇਆ॥







## ਅਬ ਤੇਰਵਾ ਮਸਲਾ ਚਲਿਆ

ਸੇਖੁ ਫਰੀਦੁ ਵਤਿ ਯਾਰਾ ਕੰਨੇ ਆਇਆ॥ ਸੇਖ ਬਹਾਵਦੀ ਸੇਖੁ ਫਰੀਦੁ ਲਾਲ ਸਹਬਾਜੁ ਵਤਿ ਜੰਗਲਿ ਆਏ ਖੁਦਾਇ ਦੀ ਬੰਦਗੀ ਲਗੇ ਕਰਣ॥ ਸੇਖੁ ਫਰੀਦ ਮਿਲਿ ਗਇਓ ਨੇ ਜੰਗਲ ਵਿਚਿ॥ ਤਾ ਸੇਖੁ ਸਰਫ ਨਿਵਾਜ ਜੇ ਭਾਵੈ ਤਾ ਕਰੈ ਜੇ ਭਾਵੈ ਤਾ ਨਾ ਕਰੀ॥ ਸੇਖੁ ਬਹਾਵਦੀ ਸੇਖੁ ਫਰੀਦੁ ਪੰਜਿ ਵਖਤ ਨਿਵਾਜ ਤ੍ਰੀਹ ਰੋਜਿਆ ਵਿਚਿ ਖੰਡੁ ਨਾ ਪਾਇਦੇ॥ ਹੁਕਮ ਅਲਹ ਦੇ ਨਾਲਿ ਇਕੁ ਦਿਨ ਸੇਖ ਫਰੀਦ ਕੂ ਨਿਵਾਜ ਕਜਾ ਥੀ ਗਈ॥ ਤਾ ਸੇਖਿ ਫਰੀਦਿ ਆਖਿਆ ਜਿ ਹਾਇ ਹਾਇ ਮੈਡੇ ਸਿਰਿ ਜੁਲਮੁ ਹੋਇਆ ਜਿ ਅਜੁ ਮੈਕੂ ਨਿਵਾਜ ਕਜਾ ਹੋਇ ਗਈ॥ ਮੈਡੇ ਸਿਰਿ ਹੈਫੁ ਥੀਆ॥ ਜਾਰ-ਜਾਰ ਰੋਵੈ ਹਾਇ ਹਾਇ ਕਰੈ ਤੋਬਹ ਤੋਬਹ ਜਿ ਖੁਦਾਇ ਮੇਰੇ ਸਿਰਿ ਜੁਲਮੁ ਕੀਤਾ॥ ਨਿਵਾਜ ਕਜਾ ਥੀ ਗਈ॥ ਜਿਉ ਗੁਮਨਾਕੁ ਬੈਠਾ ਆਹਾ॥ ਸੇਖੁ ਫਰੀਦੁ ਤਿਉ ਸੇਖੁ ਸਰਫੁ ਨਜਰਿ ਆਇ ਗਇਓਸੁ ਏ ਖੁਦਾਇ ਮੈਕੂ ਆਹਿ ਏਕ ਵਖਤ ਨਿਵਜ ਕਜਾ ਹੋਇ ਗਈ ਹੈ ਤਾ ਮੈਕੂ ਜਿਮੀ ਅਸਮਾਨੁ ਹਿਕੁ ਥੀ ਗਇਆ ਹੈ॥ ਡਿਖਾ ਉਸ ਸੇਖ ਸਰਫ ਕਾ ਕਵਣ ਹਵਾਲੁ ਹੈ॥ ਜਿ ਨਿਵਾਜ ਕਦੇ ਨਾਹੀ ਗੁਜਾਰਦਾ ਤਾ ਸੇਖ ਫਰੀਦਿ ਬੈਤੁ ਸੁਟਿਆ॥ ਸੇਖ ਸਰਫ ਲਾਇ ਕਰਿ॥ ਤਾ ਸੇਖ ਆਖਿਆ ਫਰੀਦਾ ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥ ਜਾਇ ਪੁਛਹੁ ਡੁਹਾਗਣੀ ਤਿਨ ਕਿਉ ਰੈਣ ਵਿਹਾਇ॥ ਤਾ ਸੇਖਿ ਸਰਫਿ ਬੁਝਿਆ ਜਿ ਅਸਾਕੂ ਏਹੁ ਆਖਦਾ ਹੈ ਇਜੇਹੀ ਗਾਲਿ॥ ਤਾਂ ਸੇਖਿ ਸਰਫਿ ਬੈਤੁ ਸਟਿਆ॥ ਜਿ ਸਸੁਰੇ ਢੋਈ ਨ ਲਹਾ ਪੇਈਐ ਨਾਹੀ ਥਾਉ॥ ਪਿਰੁ ਵਾਤੜੀ ਨ ਪੁਛਈ ਧਨ ਸੁਹਾਗਣਿ ਨਾਉ॥ ਤਾ ਸੇਖਿ ਸਰਫਿ ਆਖਿਆ ਏ ਸੇਖ ਫਰੀਦ ਅਸਾ ਕੂ ਤੂ ਕਿਆ ਆਖਦਾ ਹੈ ਅਜੈ ਤਾ ਹੂ ਕੰਨਓ ਕਜੈ ਥੀਵਦੀ ਹੈ॥ ਤਾ ਤੂ ਸਾਧਿ ਨ ਸੰਘੀਆ ਤਾ ਅਸਾ ਕੂ ਕਿਆ ਆਖੇਦਾ ਹੈ॥ ਤਾ ਸੇਖੁ ਫਰੀਦੁ ਜਾਇ ਸੇਖ ਸਰਫ ਦੀ ਪੈਰੀ ਪਇਆ॥ ਜੀ ਤੂੰ ਵਡਾ ਬੁਜਰਕੁਬਰ ਹੈ ਤੂ ਇਦੂ ਰਾਹਤੁ ਕੁਝ ਮੈਕੂ ਡਸਿ॥ ਜਿ ਮੈ ਭੀ ਖੁਦਾਇ ਕੂ ਪਾਈ॥ ਲਗਿ ਪਇਆ ਸੇਖ ਸਰਫ ਕੂ ਫਰੀਦੁ॥ ਤਾ ਸੇਖੁ ਸਰਫੁ ਵਤਿ ਬੋਲਿਆ ਜਿ ਖੁਦਾਇ ਤੈ ਕੂ ਭੀ ਅਬੜਾਇਸੀ ਖੁਦਾਇ ਯਾਦਿ ਰਖੁ॥ ਅਖੈ ਜੀ ਜਾ ਖੁਦਾਇ ਤੂ ਮੈਕੂ ਮੇਲਿਆ ਹੈ ਮੈਕੂ ਖੁਦਾਇ ਨਾਲਿ ਮੇਲਿ ਕਢਿ॥ ਤਾ ਸੇਖ ਫਰੀਦ ਕੂ ਸਮਝਾਇਦਾ ਹੈ ਸੇਖੁ ਸਰਫੁ ਕਿਆ ਆਖਿਸੁ॥ ਬੈਤੁ ਦਿਤੁਸੁ, ਅਖੈ ਛਿਣ ਕਾਇਨਿ ਵੰਗਾ ਚੂੜੀਆ ਸਹ ਬਾਝੋ ਗਲਾ ਕੂੜੀਆ॥ ਸੇਖ ਸਰਫ ਨਾ ਥੀਉ ਉਤਾਵਲਾ॥ ਹਿਕੁ ਚੋਟ ਨ ਥੀਦੇ ਚਾਵਲਾ॥ ਸੇਖਿ ਸਰਫਿ ਆਖਿਆ ਏ ਫਰੀਦ ਏਹੁ ਰਾਹੁ ਖੁਦਾਇ ਦਾ ਹੈ ਜੇ ਤੂ ਲਧਾ ਲੋੜਦਾ ਹੈ ਤਾ ਈਵੈ ਜੁਲੁ॥ ਤਾ ਸੇਖ ਬਹਾਵਦੀ ਸੇਖੁ ਫਰੀਦੁ ਸੇਖੁ ਸਰਫੁ ਲਾਲ ਸਹਬਾਜੁ ਕਈ ਦਿਨ ਕਿਤਨੀਆ ਮੁਦਤ ਇਕਠਿਆ ਹੀ ਜੰਗਲ ਵਿਚਿ ਰਹੇ ਹੈਨਿ॥ ਸੇਖੁ ਫਰੀਦੁ ਆਪਣੇ ਘਰਿ ਆਇਆ॥

## ਅਬ ਚਉਧਵਾ ਮਸਲਾ ਚਲਿਆ

ਹੁਕਮੁ ਅਲਹ ਦਾ ਥੀਆ ਇਕ ਦਿਨ ਸੇਖ ਫਰੀਦੁ ਅਤੈ ਸੇਖੁ ਬਹਾਵਦੀ ਕਹਿਆ ਜਿ ਯਾਰੋ ਹੁਕਮੁ ਖੁਦਾਇ ਦਾ ਫੁਰਮਾਇਆ ਮੁਸਤਫਾਹ ਦਾ ਹੈ॥ ਹੁਕਮੁ ਮਹੰਮਦ ਕੂ ਥੀਆ ਹੈ ਉਮਤਿ ਮਹੰਮਦ ਕੀ ਹੈ, ਉਮਤਿ ਮਹੰਮਦ ਪਿਛੈ ਛੁਟਸੀ, ਹੁਕਮੁ ਪਰਵਦਗਾਰ ਦਾ ਹੈ॥ ਪੀਰੁ ਮੁਸਤਫਾਹੁ ਹੈ ਪੀਰ ਬਾਝੋ ਬਣਦੀ ਨਾਹੀ॥ ਖੁਦਾਇ ਨਾਲਿ ਤਾ ਮੁਸਰਫ ਹੋਈ ਐ ਜਾ ਪੀਰੁ ਪਕੜੀਐ॥ ਨਾਹੀ ਤਾ ਖੁਦਾਇ ਨਾਲਿ ਸਭੁ ਰਹਦਾ ਹੈ, ਮਿਲੀਐ ਤਾ ਜਾ ਪੀਰੁ ਪਕੜੀਐ॥ ਤਾ ਸੇਖਿ ਫਰੀਦਿ ਆਖਿਆ ਜਿ ਸੇਖ ਬਹਾਵਦੀ ਅਜਬੁ ਬਾਤ ਹੈ ਜਿ ਪੀਰੁ ਪਕੜੀਐ॥ ਸੇਖਿ ਬਹਾਵਦੀ ਸੇਖਿ ਫਰੀਦਿ ਆਖਿਆ ਪੀਰੁ ਪਕੜੀਐ॥ ਪਰ ਕੇਹੜਾ ਪਕੜੀਐ॥ ਤਾ ਸੇਖ ਬਹਾਵਦੀ ਕਹਿਆ ਜਿ ਪੀਰੁ ਪਕੜੀਐ ਤਾ ਸੇਖੁ ਸਰਫੁ ਵਡਾ ਬੁਜਰਕ ਵਾਰੁ ਹੈ ਏਹੋ ਪਕੜੀਐ॥ ਤਾ ਸਭਨਾ ਆਖਿਆਜਿ ਭਲਾ ਹੋਵੈ ਸੇਖੁ ਸਰਫੁ ਜਿ ਹੈਸਿ ਵਡਾ ਖਨਵਾਦਾ ਹੈ॥ ਏਹੋ ਪਕੜੀਐ॥ ਸੇਖੁ ਫਰੀਦੁ ਸੇਖੁ ਬਹਾਵਦੀ ਲਾਲੁ ਸਹਬਾਜੁ ਸੇਖੁ ਬਦਰੁ ਹੋਰਿ ਫਕੀਰ ਸਾ ਖਿਜਮਤਿ ਹੋਇ ਕਰਿ ਲਕੜੀਆ ਦੀਆ ਭਰੀਆ ਚੁਣਿ ਕਰਿ ਸਿਰਿ ਕਰਿ ਕਰਿ ਸਖ ਸਰਫ ਦਾ ਜਿਥੈ ਬਬਰਚੀ ਖਾਨਾ ਆਹਾ ਉਥਾ ਕੈ ਆਣਿ ਸਟੀਓਨੈ॥ ਟੁਕੜੇ ਅਤੈ ਬੇਰੜੀ ਜਿ ਕਿਝ ਬੀਆ ਵਿਚਿ ਆਹਾ ਸਿ ਸੇਖ ਸਰਫ ਦੈ ਅਗੈ ਲਿਜਾਇ ਰਖਿਓ ਨੇ॥





ਸੇਖ ਸਰਫ ਕੂ ਜਾਇ ਸਲਾਮਾ ਲੇਖੁ ਦਿਤੋ ਨੇ॥ ਸੇਖਿ ਸਰਫਿ ਆਖਿਆ ਜਿ ਅਲੇਕੰ ਸਲਾਮੁ॥ ਖੁਦਾਇ ਢਿਅਹੁ ਪਿਆਰਿਅਹੁ॥ ਆਵਹੁ ਜੀ ਅਸਕੂ ਅਜੁ ਅਸਾਡੇ ਬਾਬਿ ਖੁਦਾਇ ਮਿਹਰਵਾਨੁ ਹੋਇਆ॥ ਆਪਣੇ ਪਿਆਰੇ ਭੇਜੇ ਸੁ॥ ਅਸਾਕੂ ਅਜੁ ਖੁਦਾਇ ਦਾ ਖਸਮਾਨ ਥੀਆ॥ ਸੇਖ ਸਰਫੁ ਉਠਿ ਖੜਾ ਥੀਆ ਜਿ ਜੀ ਖੁਦਾਇ ਦਿਅਹੁ ਸਾਦਿਕਹੁ ਅਲਹ ਦੇ ਅਹੁ ਪਿਆਰਿਅਹੁ ਜੀ ਅਗੈ ਆਈਐ ਜੀ ਬਹੀਐ ਜੀ ਅਜੁ ਅਸਾਕੂ ਖੁਦਾਇ ਦਾ ਲੁਤਫੁ ਥੀਆ ਹੈ॥ ਅਸੀਂ ਨਿਹਾਲੁ ਥੀਆ ਸੇ॥ ਦਸਤ ਪੰਜਾ ਲੈ ਕਰਿ ਦਸਤ ਪੋਸੀ ਕਰਿ ਬੈਠੇ॥ ਸਿਫਤਿ ਖੁਦਾਇ ਦੀ ਲਗੇ ਕਰਣਿ॥ ਕੋਈ ਵਦੀਫਾਹ ਲਗਾ ਪੜਣ ਕੋਈ ਤਸਬੀ ਲਗਾ ਫੇਰਣ॥ ਕੋਈ ਕੁਲਹ ਵਲਹੁ ਲਗਾ ਪੜਣ॥ ਜੇਹਾ ਜੇਹਾ ਕਿਸੈ ਦਾ ਬੰਦਗੀ ਕਰਾਰੁ ਆਹਾ ਤਿਉ ਤਿਉ ਲਗੇ ਖੁਦਾਇ ਦੀ ਬੰਦਗੀ ਕਰਣ ਤਾ ਸੇਖੁ ਸਰਫੁ ਆਇ ਕਰਿ ਖੜਾ ਹੋਇਆ ਜਿ ਏ ਫਕੀਰਹੁ ਖੁਦਾਇ ਦਿਅਹੁ ਜਿ ਕੁਝ ਕਿਸੈ ਦੈ ਜੀ ਹੈ ਸੁ ਫੁਰਮਾਈਐ॥ ਤੇਹਾ ਤੇਹਾ ਖੁਦਾਇ ਖਾਣਾਂ ਭੇਜ ਸੀ॥ ਜਿਸ ਕਿਸੈ ਦੇ ਜੀ ਹੀ ਜੇਹੀ ਤਲਬ ਖਾਣੇ ਦੀ ਆਹੀ ਤੇਹਾ ਤੇਹਾ ਸਭਨਾ ਆਖਿਆ॥ ਸੇਖੁ ਫਰੀਦੁ ਚੁਪ ਕਰਿ ਰਹਿਆ॥ ਤਾ ਸੇਖਿ ਸਰਫ਼ਿ ਆਖਿਆ ਸੇਖ ਫਰੀਦ ਖੁਦਾਇ ਦਿਆ ਪਿਆਰਿਆ ਕੁਝ ਤੂ ਭੀ ਆਖੁ ਫੁਰਮਾਇ ਤਾ ਸੇਖ ਫਰੀਦ ਆਖਿਆ ਜਿ ਸੇਖੁ ਸਲਾਮਤਿ ਤੇਰੀ ਮਿਹਰ ਨਾਲਿ ਮਮੂਰ ਹਾ ਅਸਾ ਕੂ ਤੂ ਮਿਹਰ ਹੀ ਕਰਿ ਤੇਰੀ ਮਿਹਰ ਨਾਲਿ ਖੁਸੀ ਹਾ॥ ਤਾ ਸੇਖਿ ਸਰਫਿ ਕਹਿਆ ਜਿ ਕਿਝੁ ਮਿਹਰ ਹੈ ਸੁ ਤੁਸਾਹਾ ਵਿਚਿ ਹੈ ਜਿ ਕਿਝੁ ਤੁਸਾਡੈ ਮੁਖਿ ਪਵੈ ਤਾ ਅਸੀ ਨਿਹਾਲੁ ਥੀਵਾ ਹੇ॥ ਜਿ ਫੁਕਰਾਉ ਉਪਰਹੁ ਅਸੀ ਭੀ ਥੀਵੇ ਹਾ॥ ਤਾ ਸੇਖ ਫਰੀਦ ਆਖਿਆ ਜਿ ਸੇਖੁ ਸਲਾਮਤੀ ਰੋਟੀਆ ਹੀ ਸਾ ਖਾਧੀ ਹੈ ਹਿਕ ਪਲੈ ਭੀ ਬਧੀ ਹੈ॥ ਤਾ ਸੇਖ ਸਰਫਿ ਆਖਿਆ ਅਖੈ ਫਰੀਦਾ ਕੁਝੁ ਪਾਣੀ ਕਾਜੀ ਅਖੈ ਜੀ ਪਾਣੀ ਕੁਝ ਪੀਤਾ ਹੈ ਹੋਰੁ ਅਸਤਾਵਾ ਭਰਿਆ ਹੈ॥ ਤਾ ਸੇਖਿ ਸਰਫਿ ਸੇਖ ਫਰੀਦ ਨਾਲਿ ਲਾਗ ਬਾਤਾ ਖੁਦਾਇ ਦੇ ਰਾਹ ਦੀਆ ਕਰਣ॥ ਸੇਖਿ ਸਰਫਿ ਆਖਿਆ ਜਿ ਫਰੀਦਾ ਤੂ ਜਿ ਫਰੀਦੁ ਹੋਇਓਸੁ ਕੂੜੁ ਢਾਹਣੈ ਕੂ ਹੋਇਓ ਕਿ ਸਚੁ ਬੋਲਣੇ ਕੂ ਹੋਇਓ॥ ਤਾ ਸੇਖਿ ਫਰੀਦਿ ਆਖਿਆ ਜਿ ਸੇਖੁ ਸਲਾਮਤੀ ਜੇਹੜੀ ਜਾਹਰਗਾ ਕੂੜੁ ਦੀ ਲਗੈ ਉਹ ਜਾਹਰਗਾ ਸਮਝਾਈਐ॥ ਬਰਾਇ ਖੁਦਾਇ॥ ਸੇਖਿ ਸਰਫਿ ਆਖਿਆ ਜਿ ਸੇਖ ਫਰੀਦ ਤੂ ਖੁਦਾਇ ਨਾਲਿ ਅਸਨਾਉ ਹੋਇਓ ਕੂੜੁ ਕੁਫਰੁ ਨਾਲਿ ਅਸਨਾਉ ਹੋਇਓ॥ ਤਾ ਸੇਖਿ ਫਰੀਦਿ ਆਖਿਆ ਜਿ ਸੇਖੁ ਸਲਾਮਤੀ ਫੁਰਮਾਈਐ॥ ਤਾ ਸੇਖਿ ਸਰਫਿ ਆਖਿਆ ਜਿ ਏਹੋ ਫੁਰਮਾਵਣਾ ਹੇ ਜਿ ਕੋਈ ਕਿਸੇ ਨੂ ਕੁਝੁ ਲੇ ਖੜਾ ਹੋਦਾ ਹੇ ਅੰਨੁ ਧਾ ਪਾਣੀ ਸਿਮਿਹਰ ਨਾਲਿ ਲੈ ਖੜਾ ਹੋਦਾ ਹੈ॥ ਖੁਦਾਇ ਦੀ ਮੁਹਬਤਿ ਜਿ ਕੋਈ ਲੈ ਖੜਾ ਹੋਇਦਾ ਹੈ ਸੁ ਭੀ ਦਾਣਾ ਪਾਣੀ ਸੋਈ ਲੈ ਖੜਾ ਹੋਦਾ ਹੈ ਜਿਸੁ ਦੈ ਬਾਬਿ ਖੁਦਾਇ ਮਿਹਰਵਾਨੁ ਹੌਦਾ ਹੈ ਉਹੁ ਮਿਹਰਿ ਲੈ ਦਉੜਦਾ ਹੈ॥ ਜੇ ਅਗਲਾ ਮਿਹਰੁ ਝਲੇ ਦਾਣਾ ਪਾਣੀ ਕਬੂਲੁ ਕਰੇ ਤਾ ਉਸ ਕੂ ਖੁਦਾਇ ਦੀਅਹੁ ਮਿਹਰਹੁ ਭਾਉ ਥੀਦਾ ਹੈ॥ ਅਤੈ ਜੇ ਉਹ ਅਗਿਅਹੁ ਫੇਰੁ ਘਤਦਾ ਹੈ ਤਾ ਖੁਦਾਇ ਉਸ ਦੈ ਬਾਬਿ ਕਹਰਵਾਨੁ ਹੋਦਾ ਹੈ ਖੁਦਾਇ ਕੇਹਦਾ ਹੈ ਜਿ ਹੈ ਹੈਵਾਨ ਤੈ ਏਹੁ ਮਿਹਰ ਮੇਰੀ ਕੀ ਸੁਟੀ॥ ਤੈਨੂ ਹਉ ਆਪਣੀ ਦਰਗਹੁ ਸਟੇ ਸਾ॥ ਉਹੁ ਜਿ ਲੈ ਆਇਆ ਸਾ ਉਹੁ ਫੇਰਿ ਬੇ ਉਮੈਦੁ ਚਲਿਆ॥ ਉਸ ਦੀ ਭੀ ਆਹਿ ਉਸ ਦੈ ਸਿਰਿ ਪਈ ਆਨ ਦਵਾਲੇ ਦੀ॥ ਰਜਾਇ ਖੁਦਾਇ ਹੋਰ ਥੈ ਕੀਤੀ ਹੋਰੁ ਕੋਈ ਆਪਣਾ ਪਿਆਰਾ ਆਣਿ ਪੈਦੀ ਰਸੁ॥ ਉਸ ਕੂ ਖੁਦਾਇ ਉਹਾ ਗਰਜ ਹਾਸਲੁ ਕੀਤੀ ਪੀਰ ਜਿਨਾ ਨੇ ਮੰਨਿਆ ਮਿਹਰ ਓਹਿ ਦੋਵੇ ਸਿਰੇ ਬਿ ਉਮੇਦੁ ਰਹਿਆ॥ ਤੂ ਸੇਖ ਫਰੀਦ ਖੁਦਾਇ ਦੀ ਅਹੁ ਦਰਗਾਹੁ ਬੇ ਉਮੇਦੁ ਰਹਿਓ॥ ਜਿ ਕਿਉ ਜਿਥੈ ਕੋਈ ਤੈ ਪਾਸਿ ਖੁਦਾਇ ਦੀ ਮੁਹਬਤਿ ਲੈ ਮਿਲਿਆ ਤਿਸੁ ਕੂ ਤੈ ਆਖਿਆ ਜਿ ਮੀਆ ਸਲਾਮਤੀ ਰੋਟੀ ਕੁਝੁ ਖਾਧੀ ਹੈ ਕੁਝੁ ਪਲੈ ਬਧੀ ਹੈ ਪਾਣੀ ਕੁਝੁ ਪੀਤਾ ਹੈ ਕੁਝੁ ਅਸਤਾਵੈ ਵਿਚਿ ਹੈ॥ ਜਿਦੋ ਕਾ ਤੂ ਫਕੀਰੀ ਵਿਚਿ ਹੋਇਆ ਆਹੋ ਤਦੋ ਕਾ ਤੂ ਕੂੜ ਹੀ ਕੂੜ ਬੋਲਦਾ ਰਹਿਓ॥ ਫਕੀਰੁ ਹੋਈਦਾ ਹੈ ਜਿ ਕੋਈ ਕੂੜੁ ਕਹੈ ਸਚੁ ਪਕੜੀਐ॥ ਤੂ ਸਚੁ ਕੋੜਿ ਕਰਿ ਕੂੜੁ ਲੈ ਨਿਕਲਿਓ॥ ਜਿਥੈ ਕਿਥੈ ਤੈ ਕੂੜੁ ਹੀਂ ਬੋਲਣਾ॥ ਏਹਾ ਗਲ ਖੁਦਾਇ ਕੂ ਭਾਵਦੀ ਹੈ॥ ਤਾ ਸੇਖ ਫਰੀਦ ਦਿਅਹੁ ਦਿਲਹੁ ਹਠ ਦੀ ਕਸੂਮਤਿ ਦਾ ਕੁਫਰੁ ਦੂਰਿ ਹੋਇ ਗਇਆ॥ ਆਖਿਸੁ ਸੇਖੁ ਸਲਾਮਤਿ ਅਸਾ ਕੂੰ ਅਜੁ ਕੁਝੁ ਹੁਕਮੁ ਹੋਸੀ ਸਿ ਕਰੇ ਮਾਹੇ॥ ਤਾ ਸੇਖਿ ਸਰਫਿ ਆਖਿਆ ਜਿ ਫਰੀਦਾ ਹੁਕਮ ਏਹੋ ਹੈ ਜਿ ਖੁਦਾਇ ਦਾ ਜਿ ਅੰਨੁ ਖਾਹਿ॥ ਅਖੈ ਭਲਾ ਥੀਵੈ॥ ਸੇਖਿ ਸਰਫਿ ਆਖਿਆ ਹੇ ਬਾਦੀ ਅਜੁ ਸੇਖੁ ਫਰੀਦੁ



ਰੋਜਾ ਛੋੜਦਾ ਹੈ ਕੁਝੁ ਭਾਲਾ ਜੇ ਹਾਤਾ ਮੁਕਰਿ ਘਿਨਿ ਆਉ॥ ਤਾ ਬਾਦੀ ਉਠਿ ਅੰਨਿ ਲਗੀ ਅੰਨੁ ਹੋਇਆ ਜੇਹਾ ਜੇਹਾ ਕਹੀ ਮੰਗ ਘਿਧਾ ਆਹਾ ਤੇਹਾ ਤੇਹਾ ਹਭ ਕਹੀ ਕੂ ਪਹੁਤਾ ਜਾ ਸਾਰੀ ਜਮਾਤਿ ਫਕੀਰਾ ਕੀ ਖਵਾਲਿ ਪਹੁਚਾ॥ ਤਾ ਸੇਖੁ ਸਰਫੁ ਸੇਖ ਫਰੀਦ ਪਾਸਿ ਆਇ ਬੈਠਾ ਅਸਤਾਵਾ ਲੈ ਕਰਿ ਹਥ ਧੁਵਾ ਲੈ ਕਰਹਿ ਖਧੁਵਾ ਇਸ ਸੇਖ ਫਰੀਦ ਦੇ॥ ਤਾ ਸੇਖ ਸਰਫ਼ਿ ਬਾਦੀ ਕੂ ਆਖਿਆ ਹੇ ਬਾਦੀ ਸੇਖ ਫਰੀਦ ਕੂ ਖਾਣਾ ਘਿਨਿ ਆਉ॥ ਹੋਰ ਨਾ ਫਕੀਰਾ ਕੂ ਪਕੀ ਬਿਰੰਜ॥ ਬਕਰੀ ਦਾ ਗੋਸਤੁ ਸੈਦੇ ਦੇ ਪ੍ਰਗੜ ਤਰ ਹਲਵਾ ਹੋਇਆ ਆਹਾ॥ ਸੇਖ ਫਰੀਦ ਕੂਸਤਾ ਵਰ੍ਹਿਆ ਦੇ ਪੁਰਾਣੇ ਚਣੇ ਖਾਸ ਦੇ ਥਲੇ ਦੇ ਲਗੇ ਹੋਏ ਜਿਨੀ ਹੂ ਨ ਰੋਟੀ ਹੋਵੈ ਨ ਅਨ ਹੋਵੇ ਓਹੋ ਹੀ ਸੁਕਾਇ ਕਰਿ ਠੀਕਰੀ ਵਿਚਿ ਪੀਹਿ ਕਰਿ ਘਾਘਾ ਪਤਲਾ ਜੇਹਾ ਕਰਿ ਕਰਿ ਦੇਗ ਵਿਚਿ ਪਕਾਇ ਕਰਿ ਸਹਨਕ ਵਿਚਿ ਪਾਇ ਕਰਿ ਚਮਚਾ ਵਿਚਿ ਰਖਿ ਕਰਿ ਸੇਖ ਫਰੀਦ ਦੈ ਅਗੈ ਆਨਿ ਰਖਿਆ॥ ਤਾ ਸੇਖਿ ਸਰਫਿ ਆਖਿਆ ਸੇਖ ਫਰੀਦ ਬਿਸਮਿਲਹ ਕਰਿ ਕਰਿ ਖਾਹਿ॥ ਸੇਖਿ ਫਰੀਦ ਬਿਸਮਿਲਹ ਕਰਿ ਕਰਿ ਉਸ ਘੀਘੇ ਦੇ ਲਗਾ ਘੁਟ ਭਰਣ॥ ਤਾ ਸੇਖਿ ਫਰੀਦਿ ਘੁਟੁ ਭਰਿ ਕਰਿ ਆਖਿਆ ਜਿ ਸੇਖ ਸਲਾਮਤੀ ਇਕੁ ਭੋਰਾ ਕੁ ਲੂਣ ਪਾਈਐ ਹੈ॥ ਤਾ ਸੇਖ ਸਰਫਿ ਬਾਦੀ ਕੂ ਬੁਲਾਇ ਕਰਿ ਕਹਾ ਜਿ ਹਰਾਮਜਾਦੀ ਬਾਦੀ ਤੂ ਏਸੁ ਖਾਣੇ ਵਿਚਿ ਲੂਣੁ ਕਿਉ ਨ ਥੀ ਪਾਇਦੀ॥ ਤਾ ਬਾਦੀ ਆਖਿਆ ਜਿ ਸੇਖੁ ਸਲਾਮਤੀ ਮੈ ਜਾਤਾ ਕਿਸੈ ਫਕੀਰ ਦਾ ਖਾਣਾ ਹੈ ਮੈ ਕਿ ਜਾਣਾ ਜਿ ਕੋਈ ਸੁਆਦੀ ਹੈ॥ ਜਿ ਜਾਣਾ ਕਿਸੈ ਸੁਆਦੀ ਦਾ ਖਾਣਾ ਹੈ ਤਾ ਮੈ ਲੂਣ ਘਤਿ ਪਕਾਇਆ ਹੋਵੈ ਅਹਿ ਏਤਨੇ ਬਾਦੀ ਦੇ ਕਹਣੇ ਨਾਲਿ ਸੇਖੁ ਫਰੀਦੁ ਸਰਮਿੰਦਾ ਹੋਇ ਗਇਆ॥ ਜਿਸੁ ਸੁਬਹਨਾ ਯਾਰ ਬਨ ਮੈ ਥੀ ਇਸੁ ਬਾਦੀ ਹੀ ਕੇ ਬੁਝਣ ਕੂ ਸਬਾਸਿ ਹੇ॥ ਮੈਕੂ ਕੁਝ ਨਾਹੀ ਹਾਸਲ ਥੀਆ॥ ਸੇਖ ਫਰੀਦ ਕੂ ਖਰੇ ਰੋਝੇਰਾ ਪਾਇਆ, ਫਿਕਰਵੰਦੁ ਹੋਇ ਗਇਆ॥ ਜਿ ਕੁਝ ਰੁਚਆਹੀ ਸੇਖ ਫਰੀਦ ਕੂ ਸੁ ਖਾਣਾ ਖਾਧੇਸੁ॥ ਖਾਇ ਕਰਿ ਚੁਲੀ ਕੀਤੀਸੁ॥ ਸੁਕਰੁ ਬਜਾਇ ਆਦੁਸੁ॥ ਖੁਦਾਇ ਦੀ ਬੰਦਗੀ ਸਿਫਤਿ ਕੀਤੀਸੁ॥ ਹਥ ਜੋੜਿ ਖੁਦਾਇ ਅਗੈ ਫਿਰੀਆਦਿ ਕੀਤੀਸੁ॥ ਦੁਆਇ ਪੜੀਅਸੁ॥ ਯ ਪਰਵਦਗਾਰ ਹਿਦੂ ਮੁਸਲਮਾਨ ਦਾ ਭਲਾ ਕਰਿ॥ ਜਮਾਤਿ ਕੂ ਫਰੀਦਿ ਕਿਆਮੁ ਕੀਤੁਸੁ॥ ਸਭਨਾ ਸੁਕਰੁ ਬਜਾਇ ਆਦਾ॥ ਜਿ ਭਲਾ ਹੋਇਆ ਜਿ ਸੇਖਿ ਫਰੀਦਿ ਕਿਤਨਿਆ ਬਰਸਾ ਪਿਛੈ ਅਜੁ ਰੋਜਾ ਛੋੜਿਆ ਸੁਭ ਫਕੀਰ ਖੁਸਹਾਲੁ ਹੋਏ॥ ਜਿ ਸਾਰੀ ਜਮਾਤਿ ਫਕੀਰਾ ਦੀ ਭੀ ਖਾਦਮੀ ਕੀਤੀ ਸੇਖ ਸਰਫ ਪਿਛੈ ਤਬਰਕ ਲੈ ਕਰਿ ਆਪਿ ਭੀ ਆਇ ਬੈਠਾ॥ ਤਾ ਸੇਖਿ ਆਖਿਆ ਜਿ ਬਾਬਾ ਫਕੀਰਹੁ ਖੁਦਾਇ ਦਿਅਹੁ ਜਿਸ ਕਿਸੈ ਤਲਬ ਦਿਲ ਵਿਚਿ ਕਿਸੈ ਦੀ ਹੈ ਸੁ ਫੁਰਮਾਵਣਾ ਖੁਦਾਇ ਅਸਾਨ ਕਰੇਸੀ ਦਿਲਿ ਵਿਚਿ ਹੋਦੀ ਗਰਜ ਆਖਿ ਸੁਣਾਵਣੀ ਕਰਣਹਾਰ ਖੁਦਾਇ ਹੀ ਹੈ॥ ਅਸਾਨੁ ਕਰੇਸੀ॥ ਤਾ ਸਭਿ ਫਕੀਰ ਲੈ ਕਰਿ ਸੇਖੁ ਬਹਾਵਦੀ ਤੇ ਲੈ ਕਰਿ ਸੇਖ ਫਰੀਦ ਥੀ ਜਿਤਨੇ ਫਕੀਰ ਆਹੇ॥ ਸਭੇ ਆਖਿ ਉਠੇ ਜਿ ਸੇਖੁ ਸਲਾਮਤੀ ਅਸਾ ਕੂ ਆਪਣਾ ਕੁਲਹੁ ਸਿਜਦਾ ਦੇਹਿ ਅਸਾ ਕੂ ਏਹਾ ਰਜਾਇ ਹੈ॥ ਤੇਰੈ ਦੀਦਾਰ ਦੀ॥ ਅਸਾਡਾ ਤੂ ਦਰਗਾਹ ਦਾ ਦਸਤੰਗੀਰੁ ਹੋਹਿ, ਅਸਾ ਕੂ ਤੂ ਆਪਣਿਆ ਮੁਰੀਦਾ ਕਰਿ॥ ਰਜਾਇ ਖੁਦਾਇ ਬਰਾਇ ਮੁਸਤਾਫਾਹਿ॥ ਤਾ ਸੇਖਿ ਆਖਿਆ ਖੁਦਾਇ ਭਲਾ ਕਰੇਸੀ ਤੁਸਾਡੀ ਗਰਜ ਮੁਰੀਦ ਹੋਵਣ ਦੀ ਹੈ ਅਖੈ ਜੀ ਆਇ॥ ਜੇ ਮਿਹਰ ਤੇਰੀ ਖੁਦਾਇ ਦੀ ਹੋਵੈ॥ ਅਖੈ ਪਿਛੁਯਾਰੋ ਵੰਞਹੁ ਜਾਇ ਕਰਿ ਹਰਿਆ ਸਥੁਰ ਕਪਿ ਲੈ ਆਵਹੁ ਮਸੀਤਿ ਕੂ॥ ਤਾ ਓਥਹੁ ਹਭ ਜਮਾਤਿ ਜਿਤਨੀ ਆਹੀ ਫਕੀਰਾ ਦੀ ਸਭ ਸਥਰ ਕੂ ਦਉੜੇ॥ ਜਾਇ ਕਰਿ ਦਭੁ ਹਰੀ ਵਢਿ ਕਰਿ ਹਭਨਾ ਭਰੀਆ ਬਧੀਆ॥ ਸੇਖ ਫਰੀਦ ਅਤੇ ਸੇਖ ਬਹਾਵਦੀ ਦਭੁ ਵਢੀਆ ਨਾਹੀ॥ ਚਟਾ ਕੁ ਸੁਕਿਆ ਕਖਾ ਦਾ ਲੈ ਆਏ॥ ਹੋਰ ਨੀ ਫਕੀਰੀ ਭਰੀਆ ਬੰਨੀਆ ਹਰੇ ਸਥਰ ਦੀਆ ਆਦੀਆ ਓਹਿ ਜਿ ਫਕੀਰ ਸੇ ਓਨੀ ਜਾਇ ਮੁਜਰਾ ਸੇਖ ਸਰਫ ਪਾਸਿ ਕੀਤਾ॥ ਜਿ ਜੀ ਅਸਾ ਤੇਰੈ ਬਚਨ ਨਾਲਿ ਭਰੀਆ ਬੰਨਿ ਆਦੀਆ॥ ਸੇਖਿ ਬਾਹਵਦੀ ਸੇਖ ਫਰੀਦਿ ਨ ਆਦੀ ਓਚਟਾ ਕੁ ਸੁਕਿਆ ਕਖਾ ਦਾ ਘਿਨਿ ਆਏ ਹਿਨਿ॥ ਇਜੇਹਾ ਉਨੀ ਕੀਤੇ ਆਹੇ॥ ਪਿਛੇ ਹਉਲੀ ਹਉਲੀ ਟੁਰਦੇ ਆਏ ਸੇਖੁ ਫਰੀਦੁ ਸੇਖ ਬਹਾਵਦੀ ਭੀ ਆਇ ਗਏ॥ ਤਾ ਸੇਖੁ ਸਰਫਿ ਆਖਿਆ ਕਿਉ ਜਿ ਯਾਰੋ ਹਭਨਾ ਸਥਰੁ ਹੀ॥ ਦਭੁ ਕਪਿਆ ਦੀ ਤੁਸਾ ਕਿਉ ਨ ਆਦੀਆ॥ ਤਾ ਸੇਖਿ ਫਰੀਦਿ ਬਹਾਵਦੀ ਆਖਿਆ ਸੇਖੁ ਸਲਾਮਤੀ ਅਸਾ ਕੂ ਇਜੇਹੀ ਨ ਆਈਆ ਜਿ ਹਰੇ ਕੂ ਕਟਿ ਸੰਘਾ ਹੇ॥ ਤਾ ਸੇਖਿ ਸਰਫਿ ਆਖਿਆ ਜਿ ਖੁਦਾਇ

ਦਿਅਹੁ ਤੁਸਾ ਜਿ ਹਰਿਆ ਨ ਕਪਿਆ ਸਿ ਕਿਸ ਸਮਝ ਕਰਿ ਨਾ ਕਪਿਆ॥ ਅਖੈ ਸੇਖੁ ਸਲਾਮਤੀ ਜਿਤਨੇ ਪਠੇ ਅਸਾ ਨਜਰਿ ਆਏ ਸਿ ਹਭੇ ਖੁਦਾਇ ਦਾ ਜਿਗਰੁ ਕਰੇਦੇ ਨਜਰਿ ਆਏ॥ ਅਸਾ ਏਤੈ ਨ ਵਢ ਸਕਿਆ॥ ਤਾ ਸੇਖਿ ਸਰਫਿ ਆਖਿਆ ਜਿ ਯਾਰੋ ਏਹ ਮਜਲ ਦੂਰਿ ਦੇ ਖੀਤੀ ਲੁਝਦੇ ਹੈਨਿ॥ ਇਨਾ ਕੂ ਮਤੁ ਕੌ ਕੁਝੁ ਆਖੈ ਤਾ ਸੇਖਿ ਸਰਫਿ ਆਖਿਆ ਜਿ ਯਾਰੋ ਹੋਰਿ ਤੁਸੀ ਆਵਹੁ ਕੁਲਹ ਸਿਜਦਾ ਘਿਨਹੁ ? ਸੇਖ ਫਰੀਦ ਅਤੈ ਸੇਖ ਬਾਹਾਵਦੀ ਬਗੈਰ॥ ਹੋਰਨਾ ਫਕੀਰਾ ਕੁਲਹ ਸਿਜਦਾ ਲੀਤਾ॥ ਲਿਟ ਲਵਾਇ ਮੁਰੀਦ ਹੋਏ॥ ਅਤੈ ਸੇਖੁ ਫਰੀਦੁ ਅਤੈ ਸੇਖੁ ਬਹਾਵਦੀ ਕੂ ਆਖਿਸੁ ਜਿ ਯਾਰੋ ਹਉ ਹਉ ਤੁਸਾ ਕੂ ਮੁਰੀਦੁ ਨਾਹੀ ਕਰਿ ਹਘਦਾ॥ ਤੁਸੀ ਖੁਆਜ ਮੋਨ ਦੀ ਕੰਨੇ ਵੰਞੋ॥ ਉਹੁ ਤੁਸਾ ਕੂ ਮੁਰੀਦ ਕਰੇਸੀ॥ ਮੈਡਾ ਕੰਮ ਨਾਹੀ॥ ਜਿ ਤੁਸਾ ਕੂ ਮੁਰੀਦਾ ਕਰਿ ਸੰਘਾ॥ ਹੋਰ ਫਕੀਰ ਉਥਾਊ ਰਹੈ॥ ਸੇਖੁ ਫਰੀਦੁ ਸੇਖੁ ਬਹਾਵਦੀ ਓਥੋ ਵਿਦਾ ਹੋਏ ਰਸਤਿਕ ਸੇਖਿ ਸਰਫਿ ਦਿਤੀ ਓਥੋ ਚਲੇ॥੧੪॥



### ਅਬ ਪੰਧ੍ਰਵਾਂ ਮਸਲਾ ਚਲਾ

ਹੁਕਮ ਅਲਹ ਦਾ ਹੋਇਆ ਸੇਖੁ ਫਰੀਦੁ ਸੇਖੁ ਬਹਾਵਦੀ ਦੋਵੈ ਚਲੈ॥ ਤਾ ਸੇਖ ਬਹਾਵਦੀ ਦੇ ਮੁਹਹੁ ਨਿਕਲਿ ਗਈ ਗਲ ਜਿ ਸੇਖ ਫਰੀਦ ਕਰਾਮਾਤਿ ਵਡੀ ਕਿ ਮੁਲਾਕਾਤਿ ਵਡੀ॥ ਤਾ ਸੇਖਿ ਫਰੀਦਿ ਆਖਿਆ ਜਿ ਜੀ ਤੁਸਾ ਕੂ ਰੋਸਨ ਹੈ ਅਸਾ ਕਿਆ ਅਖਾ ਹੇ॥ ਜੀ ਨਾ ਸੇਖ ਬਹਾਵਦੀ ਆਖਿਆ ਜਿ ਨਾ ਸੇਖ ਫਰੀਦ ਤੂ ਆਖੁ ਜਿ ਮੁਲਾਕਾਤ ਵਡੀ ਕਿ ਕਰਾਮਾਤ ਵਡੀ ਤਾ ਸੇਖ ਫਰੀਦ ਦੇ ਮੁਹਹੁ ਨਿਕਲਿ ਗਇਆ ਜਿ ਸੇਖੁ ਸਲਾਮਤਿ ਮੁਲਕਾਤਿ ਵਡੀ॥ ਤਾ ਸੇਖ ਬਹਾਵਦੀ ਆਖਿਆ ਜਿ ਹੇ ਸੇਖ ਫਰੀਦ ਦਾਤਾ ਆਪਿ ਹੈ ਸੁ ਸੁਚੁ ਹੈ ਪਰੁ ਕਰਾਮਾਤਿ ਵਡੀ ਹੈ॥ ਮੁਲਾਕਾਤਿ ਕਿਆ ਵਡੀ ਥੀਵੈ॥ ਸੇਖੁ ਸਲਾਮਤਿ ਏ ਹੈ ਜਿ ਤੁਸਾ ਕੂ ਰੋਸਨੁ ਹੈ ਹੁਕਮ ਅਲਹ ਦਾ ਹੋਆ॥ ਨਿ ਮਾਸਾ ਕੂ ਹਿਕਤ ਨਗਰਿ ਜਾਇ ਪੈਦਾ ਖੁਦਾਇ ਕੀਤੇ॥ ਸੁ ਉਸ ਨਗਰ ਦੇ ਨਜੀਕਿ ਗਏ ਅਤੈ ਅਨੇਰੀ ਆਈ ਝਖੜੁ ਮੀਹ ਅਨੇਰੀ ਬਹੁਤ ਆਇ॥ ਖੜੇ ਹੋਇ ਗਏ॥ ਖੜੇ ਖੜੇ ਆਜਜੁ ਹੋਏ॥ ਤਾ ਸੇਖ ਫਰੀਦਿ ਆਖਿਆ ਜਿ ਸੇਖੁ ਸਲਾਮਤੀ ਹੁਣਿ ਕਰਾਮਾਤਿ ਦਾ ਵਖਤੁ ਹੈ ਜਿ ਲਾਈਐ॥ ਏਹੁ ਬਲਾਇ ਤੂਫਾਨੁ ਦਫੈ ਥੀਵੈ॥ ਤਾਂ ਸੇਖੁ ਬਹਾਵਦੀ ਆਖਿਆ ਜਿ ਹੁਣਿ ਏਤੁ ਛੇਤੀ ਫਰੀਦ ਕਰਾਮਾਤਿ ਕਿਥਹੁ ਹੋਦੀ ਹੈ॥ ਤਾ ਸੇਖਿ ਫਰੀਦ ਆਖਿਆ ਜਿ ਸੇਖੁ ਸਲਾਮਤੀ ਇਕੁ ਗਰੀਬੜਾ ਜੇਹਾ ਅਸਾਡਾ ਮੁਲਾਕਾਤੀ ਹੈ ਆਈਐ ਉਦਾਊ ਵਞਾ ਹੈ॥ ਅਖੈ ਫਰੀਦ ਭਲਾ ਥੀਵੈ॥ ਸੇਖੁ ਫਰੀਦੁ ਸੇਖੁ ਬਹਾਵਦੀ ਉਸਦੇ ਆਇ ਖੜੇ ਹੋਏ॥ ਦਰ ਉਪਰਿ ਜਾਇ ਕਰਿ ਅਖਿਓ ਨੈ ਜਿ ਅਸਲਾਮਾ ਲੇਕੰ ਯਾਰ ਅਲਹ ਦਿਆ॥ ਉਹੁ ਵਿਚਹੁ ਨਿਕਲਿ ਆਇਆ ਅਲੇਕੰ ਸਲਾਮੁ ਏ ਸੇਖ ਫਰੀਦ ਖੁਦਾਇ ਦਿਆ ਪਿਆਰੇ॥ ਆਇ ਉਹ ਪੈਰੀ ਪਇਆ॥ ਨਿਕੀ ਝੁਗੀ ਆਹੀਅਸੁ॥ ਉਸ ਵਿਚਿ ਲਿਜਾਇ ਵਾੜਿਆਸੁ॥ ਨਿਘੇ ਰਖਿਅਸੁ॥ ਅਗੈ ਅਗਿ ਜਲਾਈਅਸੁ॥ ਪਾਣੀ ਤਤਾ ਕਰਿ ਕੈ ਪੈਰ ਧੋਤਿਅਸੁ॥ ਸਾਗੁ ਅਤੈ ਰੋਟੀ ਅਗੈ ਆਇ ਰਖੀਅਸੁ॥ ਹਿਠ ਉਪਰ ਕੂ ਕਪੜੇ ਡਿਤਿਅਸੁ ਬਹੁਤੁ ਲੋਚਿਆ ਖੁਦਾਇ ਦੀ ਮੁਹਬਤਿ॥ ਸੇਖੁ ਫਰੀਦੁ ਅਤੈ ਸੇਖੁ ਬਹਾਵਦੀ ਬਹੁਤ ਖੁਸੀ ਹੋਏ॥ ਉਹੁ ਤੂਫਾਨੁ ਝਖੜ ਮੀਹੁ ਅਨੇਰੀ ਉਥਾਊ ਬੈਠਿਆ ਕਢੀਆ ਨੇ॥ ਖਸਹਾਲ ਜਮਾਨਾ ਕਟਿ ਉਟਿ ਜਬ ਬਹੁਤ ਖੁਸੀ ਹੋਏ॥ ਤਾ ਸੇਖਿ ਫਰੀਦਿ ਆਖਿਆ ਜਿ ਸੇਖੁ ਬਹਵਦੀ ਹੁਣਿ ਮੁਲਾਕਾਤਿ ਵਡੀ ਕਿ ਕਰਾਮਾਤਿ ਵਡੀ॥ ਅਖੈ ਨਾ ਸੇਖੁ ਫਰੀਦ ਮੁਲਾਕਾਤਿ ਵਡੀ ਤਿਥੈ ਸੁਕਰੁ ਬਜਾਇਆ ਦੋਨੇ ਖੁਸੀ ਹੋਏ॥ ਜੈਦੇ ਘਰੈ ਵਿਚਿ ਰਹੇ ਆਹੇ ਤਿਸੁਕੂ ਦੁਆਇ ਦਿਤੀਆ ਨੇ ਜਿ ਅਲਹ ਦੇ ਖੁਦਾਇ ਦੀ ਮੁਹਬਤਿ ਸੇਵਾ ਕੀਤੀ ਏਹੀ ਫਕੀਰਾ ਦੀ॥ ਖੁਦਾਇ ਤੇਰਾ ਅਲਾ ਇਆ ਖਰਾ ਭਲਾ ਕਰੇਸੀ॥ ਓਥਹੁ ਵਤਿ ਚਲੇ॥੧੫॥

### ਸੋਲਵਾ ਮਸਲਾ ਚਲਿਆ



ਓਥਹੁ ਚਲੇ ਸੇਖੁ ਫਰੀਦੁ ਸੇਖੁ ਬਹਾਵਦੀ ਅਖੈ ਯਾਰੋ ਬੀਬੀ ਬਸਰੀ ਹੈ ਸਿ ਬਹੁਤ ਖੁਦਾਇ ਦੀ ਪਿਆਰੀ ਸੁਣੀਦੀ ਹੈ॥ ਖੁਦਾਇ ਦੇ ਨਾਵੈ ਨਾਲਿ ਬਹੁਤ ਰਾਜੀ ਹੈ ਅਤੇ ਫਕੀਰਿ ਦੋਸ ਭੀ ਹੈ॥ ਅਤੈ ਲੋਕ ਆਖਦੇ



ਹਿਨਿ ਜਿ ਬੀਬੀ ਬਸਰੀ ਖੁਦਾਇ ਰੁਠਾ ਭੀ ਜਾਣਦੀ ਅਤੈ ਤੁਠਾ ਭੀ ਜਾਣਦੀ ਹੈ ਡਿਖਾ ਵੰਞਾ ਹੇ ਬੀਬੀ ਬਸਤੀ ਕੰਨੋ॥ ਜਿ ਬੀਬੀ ਡਿਖਾ ਤੂ ਖੁਦਾਇ ਰੁਠਾ ਤੁਠ ਕਿਉ ਕਰਿ ਜਾਣਦੀ ਹੈ॥ ਜਾਇ ਕਰਿ ਅਜੁ ਬੀਬੀ ਬਸਰੀ ਕੂ ਪੁਛਾ ਹੇ॥ ਖੁਦਾਇ ਦੀ ਖਬਰਿ ਉਸ ਕੂ ਹੈ ਕਿ ਨਾਹੀ॥ ਸੇਖੁ ਫਰੀਦੂ ਸੇਖੁ ਬਹਾਵਦੀ ਦੋਵੈ ਚਲੇ ਚਲੇ ਬੀਬੀ ਬਸਰੀ ਦੇ ਆਏ॥ ਆਇ ਕਰਿ ਦਰ ਉਪਰਿ ਖੜੇ ਹੋਏ॥ ਅੰਦਰ ਦੁਆਇ ਭੇਜੀਆ ਨੇ॥ ਜਿ ਬੀਬੀ ਬਸਰੀ ਸੇਖੁ ਬਹਾਵਦੀ ਸੇਖੁ ਫਰੀਦੁ ਖੜੋਤੇ ਹਿਨਿ ਦਰ ਉਪਰਿ ਜਿ ਬੀਬੀ ਬਸਰੀ ਕੂ ਆਸਾਡੀ ਦੁਆਇ ਪਹੁਚਾਵਹੁ॥ ਤਾ ਬੀਬੀ ਬਸਰੀ ਲਉਡੀ ਹਥਿ ਆਖਿ ਭੇਜਿਆ ਜਿ ਸੇਖੁ ਸਲਾਮਤੀ ਹਿਕੁ ਭੋਰਾ ਇਥਾਊ ਖੜੇ ਹੋਹੁ ਮੈ ਨਾ ਵਿਘਿਨਾ ਜਾ ਮੈ ਨਾ ਵਿਘਿੰਨਾ ਤਾ ਤੁਸਾ ਕੂ ਸਦਿ ਘਿਨ ਸਾ ਹੇ॥ ਭੋਰਾ ਕੁ ਇਥਾਊ ਬਹਹੁ॥ ਤਾ ਸੇਖੁ ਬਹਾਵਦੀ ਸੇਖ ਫਰੀਦੁ ਉਥਾਉ ਬਹਿ ਗਏ॥ ਤਾ ਤੋੜੀ ਹਿਕੁ ਜੋਗੀ ਆਇ ਗਇਆ॥ ਓਹਿ ਅਜੇ ਬੈਠਿਆ ਹੇ ਬੀਬੀ ਬਸਰੀ ਨਾਵਦੀਆ ਆਹੀ ਜੋਗੀ ਆਖਿਆ ਸ੍ਰੀ ਗੋਰਖ ਜਾਗੈ ਜਾਗੇ ਕਹੰਦੇ ਸਾਥਿ ਨੰਗੀ ਹੀ ਉਠਿ ਕਰਿ ਭਿਖਿਆ ਪਾਈ॥ ਭਿਖਿਆ ਪਾਇ ਕਰਿ ਫਿਰਿ ਜਾਇ ਨਾਵਣ ਲਗੀ॥ ਜੋਗੀ ਭਿਖਿਆ ਲੈ ਕਰਿ ਚਲਦੋ ਰਹਿਆ॥ ਓਹ ਹੈਰਾਨ ਹੋਏ ਬਹਵਦੀ ਫਰੀਦ ਜਿ ਏਨਿ ਬੀਬੀ ਬਸਰੀ ਕਿਆ ਕੀਤਾ॥ ਜਿ ਅਸਾ ਕੂ ਥੰਭਿ ਭੇਜਿਅਸੁ ਅਤੈ ਜੋਗੀ ਕੂ ਉਠਿ ਕਰਿ ਭਿਖਿਆ ਪਾਈਅਸੁ॥ ਅਜਬੁ ਹੈ ਏਹ ਬਾਤ॥ ਏਹੁ ਕਿ ਕੀਤੂਸੁ॥ ਤਾ ਹੁਕਮੁ ਅਲਹ ਦਾ ਹੋਇਆ ਚੁਪ ਕਰ ਬਹਿ ਰਹੇ ਜਿ ਏਹੁ ਭੀ ਜਬਾਬੁ ਪੁਛਸਾ ਹੇ॥ ਤਾ ਜਾ ਨਾਵਿ ਪਹੁਚੀ ਬੀਬੀ ਬਸਰੀ॥ ਕਪੜੇ ਗਲਿ ਸਿਰਿ ਮੰਝਿ ਘਿਧਿਸ ਖੁਦਾਇ ਯਾਦਿ ਕੀਤੁਸੁ ਸਫਾ ਵਿਛਾਇ ਕਰਿ॥ ਸੇਖੁ ਫਰੀਦੁ ਸੇਖੁ ਬਹਾਵਦੀ ਬੁਲਾਇਅਸੁ॥ ਪੈਰਾ ਕੂ ਤਤਾ ਪਾਣੀ ਡਿਤੁਸੁ ਲਉਡੀ ਕੂ ਆਖਿਸੁ ਜਿ ਖੁਦਾਇ ਦੀ ਇਨ੍ਹਾਂ ਖੁਦਾਇ ਦਿਆਂ ਯਾਰਾਂ ਕੂ ਰੋਟੀਆ ਝੂ ਪਕਾਇ॥ ਉਹ ਬਾਦੀ ਉਠੀ ਉਠਿ ਕਰਿ ਅਟਾ ਲੈ ਕਰਿ ਪਾਤ੍ਰੀ ਵਿਚਿ ਛਾਣਿ ਕਰਿ ਗੁਨਿ ਕਰਿ ਠੀਕਰੀ ਚੜ੍ਹਾਇ ਕਰਿ ਦੂਇ ਰੋਟੀਆ ਪਕਾਈਅਸੁ॥ ਚੋਪੜਿ ਕਰਿ ਸਹਨਕ ਧੋਇ ਕਰਿ ਵਿਚਿ ਰਖੀਅਸੁ ਆਣਿ ਬੀਬੀ ਬਸਰੀ ਅਗੈ ਰਖੀਅਸੁ॥ ਬੀਬੀ ਬਸਰੀ ਆਖਿਆਜਿ ਲਾਲੀ ਜਾਇ ਕਰਿ ਫਕੀਰਾ ਦੇ ਹਥ ਧੁਆਇ ਆਉ॥ ਓਨਿ ਬਾਦੀ ਅਸਤਾਵਾ ਪਾਨੀ ਭਰਿ ਕਰਿ ਲੈ ਜਾਇ ਕਰੁ ਸੇਖ ਫਰੀਦ ਸੇਖ ਬਹਾਵਦੀ ਦੇ ਹਥ ਧੁਵਾਇਸੁ॥ ਫਿਰਿ ਰੋਟੀਆ ਲੈਣ ਆਈ॥ ਜਿ ਹਉ ਫਕੀਰਾ ਅਗੈ ਆਣਿ ਰਖਾ॥ ਹੁਕਮ ਅਲਹ ਦੇ ਨਾਲਿ ਹਿਕੁ ਫਕੀਰੁ ਆਇ ਖੜਾ ਹੋਇਅਸੁ ਸੁਆਲੀ ਓਨਿ ਆਖਿਆ ਜਿ ਅਲਹ ਦੇ ਦਿਅਹੁ ਖੈਰੁ ਜੀ ਕੁਝੁ ਮੈ ਖੁਦਾਇ ਦੇ ਨਾਇ॥ ਓਨਿ ਸੁਆਲ ਪਾਇਆ ਬੀਬੀ ਬਸਰੀ ਦੋਵੈ ਰੋਟੀਆ ਲੈ ਕਿ ਸਹਨਕ ਵਿਚਹੁ ਫਕੀਰ ਸੁਆਲੀ ਕੂ ਚਾਇ ਦਿਤੀਅਸੁ॥ ਫਕੀਰੁ ਸੁਆਲੀ ਲੈਦੋ ਗਇਆ॥ ਸੇਖੁ ਫਰੀਦ ਸੇਖੁ ਬਹਾਵਦੀ ਧੋਤੀ ਹਥੀ ਬੈਠਿਆ ਹੀ ਰਹੇ॥ ਓਹ ਹੈਰਾਨ ਹੋਏ ਜਿ ਏ ਖੁਦਾਇ ਏਨਿ ਏਹੁ ਕਿਆ ਕੀਆ॥ ਜਿ ਅਸੀ ਹਥੀ ਧੋਤੀ ਬੈਠੇ ਰਹੇ ਰੋਟੀਆ ਚਾਇ ਹੋਰਸੁ ਕੂ ਡਿਤੀਅਸੁ॥ ਏਨਿ ਕਿਆ ਕੀਤਾ॥ ਬਾਦੀ ਭੀ ਚੁਪ ਕਰਿ ਬੈਠੀ॥ ਬੀਬੀ ਬਸਰੀ ਭੀ ਚੁਪ ਕਰਿ ਬੈਠੀ॥ ਬਹਾਵਦੀ ਸੇਖੁ ਫਰੀਦੁ ਚੁਪ ਕਰਿ ਬੈਠੇ ਹੈਰਾਨਿ ਹੋਇ ਰਹੇ ਜਿ ਏਨਿ ਬੀਬੀ ਬਸਰੀ ਕਿ ਕੀਤਾ॥ ਸੇਖ ਫਰੀਦ ਦੈ ਅਤੈ ਸੇਖ ਬਹਾਵਦੀ ਦੈ ਜੀ ਹੋਈ॥ ਜਿ ਏਹ ਗਾਲਿ ਬੀਬੀ ਬਸਰੀ ਕੰਨੇ ਵੈਦੀ ਵਾਰ ਪੁਛਿਸਾ ਹੇ॥ ਹੁਣਿ ਤਾ ਚੁਪ ਕਰਿ ਰਹਾ ਹੇ॥ ਹੈਰਾਨੁ ਹੋਇ ਕਰਿ ਬਹਿ ਰਹੇ॥ ਜਿਥੈ ਹਿਕ ਘੜੀ ਗੁਜਰੀ ਦੂਜੀ ਘੜੀ ਗੁਜਰੀ॥ ਤਿਥੈ ਹਿਕੁ ਖੁਦਾਇ ਦਾ ਸਖੀ ਆਇ ਖੜਾ ਹੋਇਆ॥ ਜਿ ਬੀਬੀ ਬਸਰੀ ਅਸਾਡੈ ਖੁਦਾਇ ਦਾ ਨਾਉ ਹੈ ਤੂ ਹਿਕੁ ਆਦਮੀ ਆਪਣਾ ਦੇਹਿ ਜਿ ਕੁਝੁ ਤਬਰਕੁ ਘਿਨਿ ਆਵੈ॥ ਹੁਕਮੁ ਅਲਹ ਦਾ ਹੋਇਆ ਬੀਬੀ ਬਸਰੀ ਬਾਦੀ ਕੂ ਆਖਿਆ ਜਿ ਏ ਬਾਦੀ ਜਾਹਿ ਜਾਇ ਕਰਿ ਘਿਨਿ ਆਉ॥ ਜਿ ਕਿਝੁ ਖੁਦਾਇ ਭੇਜਿਆ ਹੈ॥ ਤਾ ਉਹ ਬਾਦੀ ਉਸ ਸਖੀ ਖੁਦਾਇ ਦੇ ਨਾਲਿ ਗਈ॥ ਉਸ ਖੁਦਾਇ ਦੇ ਸਖੀ ਵੀਹ ਰੋਟੀਆ ਚੋਪੜੀਆ ਬਾਦੀ ਕੂ ਦਿਤੀਅਸੁ॥ ਬਾਦੀ ਲੈ ਕਰਿ ਦੁਇ ਰੋਟੀਆ ਵਿਚਹ ਰਖੀਅਸੁ॥ ਅਠਾਰਹ ਰੋਟੀਆ ਘਿਨਿ ਆਈ ਆਣਿ ਕਰਿ ਬੀਬੀ ਬਸਰੀ ਕੰਨੇ ਰਖੀਅਸੁ॥ ਬੀਬੀ ਬਸਰੀ ਜਾ ਰੋਟੀਆ ਗਣਿ ਕਰ ਦੇਖੈ ਤਾ ਅਠਾਰਹ ਰੋਟੀਆ ਹਿਨਿ॥ ਤਾ ਬੀਬੀ ਬਸਰੀ ਆਖਿਆ ਜਿ ਬਾਦੀ ਉਹਿ ਦੁਇ ਰੋਟੀਆ ਭੀ ਘਿਨਿ ਆਉ॥ ਤਾ ਓਨਿ ਬਾਦੀ ਆਖਿਆ ਜਿ ਬੀਬੀ ਸਲਾਮਤਿ ਏਹੋ ਅਠਾਰਹ ਰੋਟੀਆ ਮੈਕੂ ਮਿਲੀਆ ਹਿਨਿ ਸਿ ਮੈ ਆਦੀਆ ਹਿਨਿ ਤੇਰੈ ਹਜੂਰਿ ਹੋਰ ਮੈ ਕੰਨੇ ਨਾਹੀ॥ ਮੈਕੂ ਏਹੋ ਮਿਲੀਆ ਹਿਨਿ॥ ਤਾ ਭੀ ਬਾਦੀ ਆਖਿਜ ਨਾ ਬੀਬੀ ਸਲਾਮਤਿ





ਮੈਕੂ ਏਹੋ ਮਿਲੀਅ ਹਿਨਿ ਹੋਰਿ ਮੈ ਕੰਨੇ ਨਾਹੀ॥ ਤਾ ਬੀਬੀ ਬਸਰੀ ਆਖਿਆ ਏ ਬਦਬਖਤਿ ਬਾਦੀ ਮੈ ਕਿਝੁ ਅਊਰੇ ਨਾਲਿ ਸਉਦਾ ਨਾਹੀ ਕੀਤਾ ਜਿ ਕੰਮਿ ਭੇਜੇਗਾ ਮੈਡਾ ਸਉਦਾ ਪੂਰੇ ਨਾਲਿ ਹੈ॥ ਜਾਇ ਕਰਿ ਦੋਵੈ ਰੋਟੀਆ ਰਖੀਆ ਨੀ ਸੋ ਘਿਨਿ ਆਉ॥ ਨਾਹੀ ਤਾ ਆਪਣਾ ਕੀਤਾ ਪਾਏਸੀ॥ ਜਾ ਬੀਬੀ ਬਸਰੀ ਬਹੁਤ ਗਰਮੁ ਹੋਈ ਬਾਦੀ ਉਪਰਿ ਤਾ ਜਾਇ ਕਰਿ ਬਾਦੀ ਦੋਵੈ ਰੋਟੀਆ ਘਿਨਿ ਆਈ॥ ਸੇਖੁ ਫਰੀਦੁ ਸੇਖੁ ਬਹਾਵਦੀ ਹੈਰਾਨੁ ਹੋਇ ਗਏ॥ ਬੈਠੇ ਤਮਾਸਾ ਡੇਖਨਿ॥ ਜਿ ਯਾ ਖੁਦਾਇ ਇਸ ਬੀਬੀ ਬਸਰੀ ਕੂ ਇਤਨੀ ਪਹੁੰਚ ਤੈ ਕਿਥਹ ਦਿਤੀ ਹੈ ਅਜੂਬੁ ਹੈਰਾਨੁ ਹੈ ਤੇਰਾ॥ ਹੈਰਾਨੁ ਹੋਇ ਰਹੇ ਬੀਬੀ ਬਸਰੀ ਚਾਰਿ ਰੋਟੀਆਂ ਲੈ ਕਰਿ ਸਹਨਕ ਵਿਚਿ ਰਖਿ ਕਰਿ ਸੇਖ ਬਹਾਵਦੀ ਸੇਖ ਫਰੀਦ ਦੇ ਅਗੈ ਰਖੀਓਸੁ॥ ਸੇਖਿ ਫਰੀਦਿ ਬਹਾਵਦੀ ਖਾਧੀਆ ਖਾਇ ਕਰਿ ਸੁਕਰ ਬਜਾਆ ਦੋਨੋ॥ ਦੁਆਇ ਸਿਫਤਿ ਇਤਾਇਤ ਪੜੀਓ ਨੇ॥ ਖੁਦਾਇ ਨੂੰ ਯਾਦਿ ਕੀਤੋ ਨੇਂ॥ ਤਬ ਬੀਬੀ ਬਸਰੀ ਆਪਨਿਆ ਲਗਿਆ ਲਾਇਆ ਕੂ ਰੋਟੀਆ ਦੇ ਕਰਿ ਸੇਖ ਫਰੀਦ ਬਹਾਵਦੀ ਕੰਨੇ ਸਿਰੁ ਨਿਵਾਇਕੈ ਆਇ ਬੈਠੀ॥ ਲਗੀ ਖੁਦਾਇ ਕੀਆ ਬਾਤਾ ਕਰਣਿ॥ ਤਾ ਸੇਖ ਹੋਰਾ ਫੁਰਮਾਇਆ ਜਿ ਬੀਬੀ ਸਲਾਮਤਿ ਹਿਕ ਗਾਲਿ ਤਉ ਕੰਨਉ ਪੁਛਾਣ ਕੂ ਆਏ ਆਹੇ॥ ਅਤੇ ਗਲ ਚਾਰਿ ਪੰਜਿ ਪੁਛਣੀਆ ਪਈਆ॥ ਅਸਾ ਕੂ ਖੁਦਾਇ ਦੀ ਮੁਹਬਤਿ ਇਨ੍ਹਾ ਗਲਾ ਦਾ ਬਿਆਨੁ ਦੇਹਿ ਜਿ ਅਸਾਡੀ ਨਿਸਾ ਥੀਵੈ॥ ਤਾ ਬੀਬੀ ਕਾਢਿਆ ਜਿ ਖੁਦਾਇ ਜੇਹਾ ਜਬਾਬੁ ਭੇਜਸੀ ਤੇਹਾ ਕਾਢਿ ਸਾਹੇ ਤੁਸੀ ਫੁਰਮਾਇਅਹੁ ਜਿ ਕਿਝੁ ਤੁਸਾਡੈ ਦਿਲ ਵਿਚਿ ਹੈ॥ ਤਾ ਸੇਖਿ ਫੁਰਮਾਇਆ॥ ਜਿ ਪਹਿਲਾ ਤਾ ਕੂ ਕਾਢਿਆ ਹੇ ਜਿ ਅਸਾਂ ਸੁਣਿਆ ਆਹਾ ਜਿ ਤੂ ਖੁਦਾਇ ਰੁਠਾ ਭੀ ਜਾਣਦੀ ਹੈ ਅਤੈ ਤੁਠਾ ਭੀ ਜਾਣਦੀ ਹੈ॥ ਏਹ ਗਾਲਿ ਕਿਉ ਕਰਿ ਹੇ ਅਸਾ ਕੂ ਆਖੁ॥ ਤ ਬੀਬੀ ਬਸਰੀ ਬੋਲੀ॥ ਜਿ ਸੇਖੁ ਸਲਾਮਤੀ ਏਹ ਬਾਤ, ਤਹਕੀਕੁ ਹੈ॥ ਅਸਾ ਕੂ ਖੁਦਾਇ ਬੁਝਾਈ ਹੇ॥ ਜਿ ਰੁਠਾ ਤੁਠਾ ਖੁਦਾਇ ਕੂ ਪਛਾਣਦੀ ਹਾ॥ ਰੁਠਾ ਤੁਰ ਕਿ ਉਪਝਣ ਦੀ ਹਾਂ॥ ਜਿਤੁ ਦਿਨਿ ਕੋਈ ਖੁਦਾਇ ਦਾ ਭੇਜਿਆ ਆਵੈ ਤਿਤੁ ਦਿਨਿ ਜਾਣਦੀ ਹਾ ਜਿ ਅਜੁ ਅਸ ਕੂ ਖੁਦਾਇ ਮਿਹਰਵਾਨ ਹੇ॥ ਜਿ ਅਜੁ ਕੋਈ ਖੁਦਾਇ ਦੀ ਮੁਹਬਤਿ ਅਸਡੇ ਆਇਆ ਹੈ॥ ਅਤੈ ਜਿਤੁ ਦਿਨਿ ਕੋਈ ਨ ਆਵੀ ਤਿਤੁ ਦਿਨਿ ਜਾਣਦੀ ਹਾ ਜੁ ਅਜੁ ਖੁਦਾਇ ਅਸਾਡੇ ਬਾਬਿ ਕਹਿਰਵਾਨੁ ਹੈ॥ ਜਿ ਅਜੁ ਅਸਾਡੈ ਖੁਦਾਇ ਦਾ ਬੰਦਾ ਕੋਈ ਨਾਹੀ ਆਇਆ॥ ਸੇਖੁ ਸਲਾਮਤੀ ਏਤੁ ਕਰਿ ਕਰਿ ਖੁਦਾਇ ਕੂ ਰੁਠਾ ਭੀ ਅਰੁ ਤੁਠਾ ਭੀ ਜਾਣਦੀ ਹਾ॥ ਤਾ ਇਦੂ ਬਾਤੋ ਭੀ ਸੇਖ ਹੋਰਾ ਦੀ ਦੀਨਿ ਸਾਥੀ॥ ਤਾ ਫੇਰਿ ਸੇਖ ਹੋਰਾ ਫੁਰਮਾਇਆ ਜਿ ਬੀਬੀ ਸਲਾਮਤਿ ਹਿਕ ਬੀਭੀ ਗਾਲਿ ਪੁਛਣੀ ਹੈ॥ ਅਥੈ ਜੀ ਫੁਰਮਾਈਐ ? ਅਥੈ ਜਾ ਅਸੀ ਆਏ ਤਾ ਅਸਾ ਕੂ ਠਮਿ ਖਲਵਾਇਉ॥ ਅਤੈ ਹਿਕੁ ਜਿ ਜੋਗੀ ਆਇਆ ਉਸ ਕੂ ਤੈ ਉਠਿ ਕਰਿ ਖੈਰੁ ਪਾਇਆ ਏਹੁ ਕਿਆ ਕੀਤੋਈ ਤਾਂ ਫਿਰਿ ਬੀਬੀ ਬਸਰੀ ਜਬਾਬੁ ਡਿਤਾ॥ ਜਿ ਸੇਖੁ ਸਲਾਮਤਿ ਏਹੁ ਈਵੈ ਹੋਇਆ॥ ਜਿ ਮੈ ਨੰਗੀ ਨਾਵਦੀ ਆਹੀ ਅਤੈ ਤੁਸੀ ਆਏ ਆਹੇ ਤੁਸਾਡੀ ਨਜਰਿ ਅਜੈ ਕਚੀ ਆਹੀ ਮੈ ਤੁਸਾ ਕੂ ਏਤੈ ਥੰਮਿਆ ਜਿ ਭੋਰਾ ਮੈ ਨਾਵਿ ਘਿਨਾ॥ ਅਤੈ ਉਹੁ ਜਿ ਜੋਗੀ ਆਹਾ ਸੁ ਰਾਜਾ ਭਰਥਰੀ ਆਹਾ॥ ਉਸਦੀ ਨਜਰਿ ਪਕੀ ਆਹੀ, ਉਸ ਕੂ ਤੇਹੀ ਨੰਗੀ ਤੇਹੀ ਪੈਧੀ ਤੇਹੀ ਕੰਧ ਤੇਹੀ ਅਵਰਤ ਤੇਹਾ ਸੁਇਨਾ ਤੇਹੀ ਮਿਟੀ॥ ਉਸ ਕੂ ਪੂਰੀ ਨਦਰਿ ਆਹੀ॥ ਜਿ ਮੈਂ ਨੰਗੀ ਖੈਰੁ ਪਇਆ॥ ਉਹੁ ਨਾਹੀ ਜਾਣਦਾ ਜਿ ਕਿਸ ਕੂ ਖੈਰੁ ਪਇਆ ਹੈ॥ ਉਹ ਜਾਦਾ ਹੇ ਜਿ ਹਭੁ ਕੁਝ ਉਜਾੜਿ ਹੇ॥ ਇਦੂ ਗਲੋਂ ਭੀ ਹੈਰਾਨ ਹੋਏ ਨਿਸਾ ਥੀਅਨੇ॥ ਤਾ ਸੇਖ ਹੋਰਾ ਫਿਰਿ ਫੁਰਮਾਇਆ ਜਿ ਬੀਬੀ ਸਲਾਮਤਿ, ਏਹੁ ਜਿ ਅਸਾ ਕੂ ਰੋਟੀਆਂ ਪਕਾਈਓ ਆਹੀਆ ਤੈਂ ਚਾਇਬੇ ਕਹੀ ਫਕੀਰ ਕੂ ਡਿਤੀਓਈ॥ ਏਹੁ ਕਿਆ ਥੀਅ॥ ਡਬ ਬੀਬੀ ਬਸਰੀ ਵਤਿ ਜਬਬ ਡਿਤਾ॥ ਜਿ ਸੇਖੁ ਸਲਾਮਤੀ ਏਹ ਬਾਤ ਏਵੈ ਹੈ॥ ਆਦਮੀ ਚਾਰਿ ਪੰਜਿ ਖਾਣਹਾਰੇ ਆਹੇ ਅਤੈ ਦੁਇ ਖੁਦਾਇ ਤੁਸੀ ਆਦੇ ਆਹੇ॥ ਅਸਾ ਕੂ ਹੋਵੈ ਭਾਵੈ ਨ ਹੋਵੈ ਪਰੁ ਜਿ ਬੀਆ ਕੂ ਕੁਝੁ ਮੁਖਿ ਪਵੈ ਤਾ ਖੁਦਾਇ ਇਤਨੇ ਵਿਚਿ ਮਿਹਰਵਾਨ ਥੀਦਾ ਹੇ॥ ਅਸਾ ਰੋਜਾ ਕਬੂਲੁ ਕੀਤਾ॥ ਡੂ ਰੋਟੀਆ ਦਾ ਆਟਾ ਆਹਾ ਵਧਿ ਕੁਝੁ ਨਾ ਹੋਆ॥ ਸੁ ਅਸਾ ਆਖਿਆ ਜਿ ਰਜਸਨਿ ਨਾਹੀ ਪਰੁ ਏਹੀ ਹੈ ਵਧਿ ਨਾਹੀ ਖੁਦੇਇ ਦੇਤਾ ਹੋਵੈ॥ ਜਾ ਰੋਟੀਆ ਪਕਾਇ ਕਰਿ ਤੁਸਾ ਕੂ ਡੇਵਣ ਚਲੀ॥ ਤਾਂ ਜਬਾਬੁ ਖੁਦਾਇ ਦਾ ਆਇਆ ਜਿ ਏਹ ਰੋਟੀਆ ਮੇਰੇ ਨਾਂਇ ਦੇਹਿ ਜਿ ਰਜਿ ਖਾਵਹੁ॥ ਸੇਖੁ ਸਲਾਮਤੀ ਜੇ ਖਰੀ ਥੁੜਉ ਹੋਵੈ ਤਾ ਕੁਝੁ ਪੈਦਾ ਨ ਹੋਵੀ ਕਿਤਨ੍ਹੀ ਹੀ ਫਾਕੀ ਕੁਝ ਰੋਟੀਆ



ਪੈਦਾ ਹੋਇਨ ਆਵੈ ਖਾਵਣੁ ਕੂ ਬਹੁਤ ਆਦਮੀ ਥੀਵਨਿ॥ ਖਾਵਣ ਕੂ ਕੁਝੁ ਨ ਥੀਵੈ ਥੁੜਉ ਥੀਵੈ ਅਤੈ ਦਿਲ ਵਿਚਿ ਤਲਬ ਖਰੀ ਥੀਵੈ ਭੁਖ ਦੀ॥ ਅਤੈ ਕੁਝ ਥੋੜਾ ਤਾਮੁ ਅਗੈ ਆਨਿ ਰਖੀਐ ਖਾਵਣ ਕੂ ਅਤੈ ਜਬਾਬੁ ਖੁਦਾਇ ਦਾ ਆਵੈ॥ ਪਾਸੋ ਕੋਈ ਪੁਕਾਰਿ ਉਠੇ ਫੁਕਰਾਉ ਜਿ ਖੈਰੁ ਖੁਦਾਇ ਦੇ ਨਾਇ ਏਹ ਢਿਲ ਨ ਕਰੇ ਕਿਝੁ ਇਸ ਦੈ ਅਗੈ ਹੋਵੈ ਸੁਚਾਇ ਖੁਦਾਇ ਦੀ ਮੁਹਬਤਿ ਦੇਵੈ॥ ਦਿਲਗੀਰੁ ਨ ਥੀਵੈ॥ ਖੁਸੀ ਹੋਇ ਕਰਿ ਖੁਦਾਇ ਦੇ ਰਾਹਿ ਦੇਵੈ॥ ਤਾ ਖੁਦਾਇ ਉਸ ਦੀ ਮਿਹਨਤਿ ਸਹਿ ਨਾਹੀ ਸੰਘਦਾ ਦਰਹਾਲ ਦੇ ਮਿਹਰਵਾਨੁ ਹੋਦਾ ਹੈ ਏਵ ਸਮਝਿ ਕਰਿ ਤਾਂ ਤੁਸੀ ਬੈਠਿਆ ਛੋੜ ਕਰਿ ਰੋਟੀਆ ਚਾਇ ਖੁਦਾਇ ਦੇ ਨਾਇ ਦਿਤੀਆ॥ ਖੁਦਾਇ ਏਹੁ ਕੀਤਾ ਜਿ ਬਹੁਤ ਰੋਟੀਆਂ ਰਜਣ ਜੋਗੀਆਂ ਭੇਜਿ ਦਿਤੀਓਸੁ॥ ਤਾ ਇਦੂ ਗਲੋ ਭੀ ਸੇਖ ਹੋਰਾ ਦੀ ਨਿਸਾ ਹੋਈ॥ ਤਾ ਫੇਰਿ ਸੇਖ ਹੋਰਾਂ ਪੁਛਿਆ ਜਿ ਬੀਬੀ ਸਲਾਮਤੀ ਏਹ ਜਿ ਬਾਦੀ ਕੂ ਤੇਜਿ ਪਰਸਾਲਾਤ ਕੀਤੀ ਜਿ ਦੁਇ ਰੋਟੀਆ ਤੂ ਰਖਿ ਆਈ ਹੈ ਸੇ ਲੈਆ॥ ਉਸੁ ਏਹੁ ਤੁਸਾ ਕੂ ਕਿਉ ਕਰਿ ਮਲੂਮ ਥੀਆ॥ ਤਾ ਬੀਬੀ ਬਸਰੀ ਜਬਾਬੁ ਦਿਤਾ ਜਿ ਸੇਖੁ ਸਲਾਮਤੀ ਕੁਝੁ ਅਸ ਕਰਾਮਾਤਿ ਥੀ ਨਾਹੀ ਬੁਝਿਆ ਪਰੁ ਖੁਦਾਇ ਦੀ ਕਲਮ ਉਰਿ ਕਲਾਮ ਹੈ ਜਿ ਖੁਦਾਇ ਦਹ ਦੁਨੀਆ ਦੇ ਤਾ ਅਸਾ ਦਿਲ ਵਿਚ ਬੁਝਿਆ ਜਿ ਏ ਬਾਂਦੀ ਡੂ ਰੋਟੀਆਂ ਦੀਆ ਵੀਹ ਰੋਟੀਆਂ ਅਸਾਂ ਸਾਮਸਾਸ ਆਈਆਂ ਰਹਨਿ॥ ਜੇ ਵਧਿ ਨਾਹੀ॥ ਏਹੁ ਕਲਾਮ ਖੁਦਾਇ ਦੀ ਲਿਖਿਆ ਨਾਹੀ ਮਿਟਦਾ॥ ਏ ਬਾਂਦੀ ਅਧੂਓਰੇ ਨਾਲਿ ਸਉਦਾ ਨਾਹੀ ਸਉਦਾ ਪੂਰੇ ਨਾਲਿ ਹੇ ਤੂ ਕਿਉ ਦੁਇ ਰੋਟੀਆ ਰਖਦੀ ਹੈ॥ ਖੁਦਾਇ ਤਾ ਰਖਣ ਵਿਚਿ ਨਾਹੀ॥ ਤੂ ਕਿਉ ਰਖਦੀ ਹੈ ਖੁਦਾਇ ਦੀਆਂ ਭੇਜੀਆਂ ਵਿਚੋ॥ ਸੇ ਰੋਟੀਆਂ ਬਾਦੀ ਘਿਨਿ ਆਈ ਸੇਖੁ ਸਲਾਮਤੀ ਏਸਕੂ ਏਵੈ ਕਰਾਰ ਹੇ॥ ਤਾ ਸੇਖੁ ਫਰੀਦੂ ਸੇਖੁ ਬਹਾਵਦੀ ਖੁਦਾਇ ਬਜਾ ਆਦਾ॥ ਖੁਦਾਇ ਦੀ ਸਿਫਤ ਲਗੇ ਕਰਣ॥ ਖੁਸੀ ਹੋਇ ਕਰਿ ਬੀਬੀ ਬਸਰੀ ਕੰਨਿਉਹੁ ਵਿਦਾ ਹੋਏ॥ ਤਬ ਬੀਬੀ ਬਸਰੀ ਕੂ ਆਖਿ ਓਨਿ ਜਿ ਬੀਬੀ ਸਲਾਮਤਿ ਅਸੀ ਪੀਰੁ ਕਰਣ ਵੈਂਦੇ ਆਹੇ ਅਸਾਂ ਕੂ ਦੁਆਇ ਦੇਹਿ ਜਿ ਪੀਰੁ ਅਸਾਂ ਕੂ ਦਰਗਹ ਢੋਈ ਦੈਵੇ॥ ਤਬ ਬੀਬੀ ਬਸਰੀ ਆਖਿਆ ਜਿ ਸੇਖ ਸਲਾਮਤੀ ਖੁਦਾਇ ਤੁਸਾ ਹੀ ਨਾਲਿ ਹੈ॥ ਖੁਦਾਇ ਤੁਸਾ ਕੂ ਪੀਰੁ ਸਿਰਖਰੂ ਕਰੇਸੀ॥ ਜਿ ਦੁਆਇ ਬੀਬੀ ਬਸਰੀ ਦਿਤੀ ਸੇਖਾ ਕੂ ਸੇਖ ਬਹਾਵਦੀ ਕੂ ਸੇਖ ਫਰੀਦ ਕੂ ਖੁਸੀ ਹੋਇ ਗਏ ਓਥਹੁ ਵਿਦਾ ਥੀਏ ਵਤਿ ਦਰਗਹ ਪੀਰ ਦੀ ਚਲੈ॥੧੬॥

## ਮਸਲਾ ਸਤਾਰਵਾ ਚਲਿਆ

ਹੁਕਮ ਅਲਹ ਦਾ ਹੋਇਆ ਸੇਖ ਫਰੀਦ ਸੇਖੁ ਬਹਵਦੀ ਅਜਮੇਰਿ ਆਏ॥ ਖੁਆਜ ਮੋਨਦੀ ਪਾਸਿ ਆਏ॥ ਜਾ ਆਵਨਿ ਤਾ ਦਰਗਹ ਵਿਚ ਢੂਢਨਿ ਤਾ ਨਾਹੀ॥ ਪੁਛਿਓ ਨੇ ਜਿ ਪੀਰ ਕਿਥੈ ਹੈ॥ ਅਖੈ ਏਵੈ ਬਾਹਰਿ ਨਿਕਲਿਆ ਹੈ॥ ਤਾ ਪਿਛੇ ਪਏ, ਤਾਂ ਨਿਕਲਿ ਕਰਿ ਬਾਹਰਿ ਪੁਛਿਓ ਨੇ॥ ਜੇ ਏਤੁ ਰਾਹਿ ਪੀਰੁ ਨਿਕਲਿਆ ਹੈ ਅਗਿਅਹੁ ਲੋਕਾ ਆਖਿਆ ਜਿ ਮੀਆ ਪੀਰੁ ਉਨ੍ਹਾਂ ਨੀਗਰਾ ਨਾਲਿ ਖੇਡਦਾ ਹੇ॥ ਤਾ ਜੀ ਹੋਈ ਅਨੇ ਜਿ ਪੀਰੁ ਹੈ ਪਰੁ ਨੀਗਰੁ ਪੀਰੁ ਪਾਇਆ ਨੀਗਰੁ॥ ਜਾ ਆਇ ਕਰਿ ਨੀਗਰਾ ਵਿਚਿ ਵੜੇ ਤਾ ਪੁਛਿਓਨਿ॥ ਜਿ ਯਾਰੋ ਇਥੈ ਪੀਰੁ ਆਇਆ ਆਹਾ ਕਹੀ ਡਿਠਾ ਹੇ॥ ਤਾ ਓਨੀ ਆਖਿਆ ਜਿ ਯਾਰੋ ਇਥਾਊ ਆਹਾ ਪਰੁ ਈਉ ਗਇਆ ਹੈ॥ ਤਾ ਫਿਰਿ ਪਿਛੇ ਪਏ ਅਗੈ ਹੋਰਨਾਂ ਨੂ ਪੁਛਿਓ ਨੇ ਜਿ ਯਾਰੋ ਕਹੀ ਪੀਰੁ ਡਿਠਾ ਹੈ॥ ਅਖੈ ਪੀਰੁ ਬੈਠਾ ਮਸੀਤਿ ਵਿਚ ਮੁਸਾਫੁ ਪੜ੍ਹਦਾ ਹੇ॥ ਅਜਾਇ ਕਰਿ ਦੇਖਨਿ ਤਾ ਪੀਰੁ ਸੁਪੇਦਰੀਸ ਨਾਲਿ ਬੈਠਾ ਪੜਦਾ ਹੈ॥ ਪਰ ਜਈ ਫੁਹੈ॥ ਤਾ ਦੇਖਿ ਕਰਿ ਆਖਿਓ ਨੇ ਜਿ ਯਾਰੋ ਪੀਰੁ ਪਾਇਆ ਪਰ ਬਿਰਧਿ ਬੁਢਾ ਪੀਰੁ ਪਾਇਆ॥ ਤਾ ਪੀਰ ਦਾ ਹੁਕਮ ਆਇਆ ਜਿ ਇਹ ਦੁਇ ਫਕੀਰ ਆਵਦੇ ਹੈਨ ਸਿ ਭੋਰਾ ਕੂ ਠੰਮੋਇ ਦਾਊ॥ ਅਗੈ ਲੋਕ ਛੁਟੀ ਦਾਰ ਵਾਹਿ ਗਏ ਧੀਰੇ ਮੀਆ ਅਖੈ ਪੀਰ ਦਾ ਅਜੈ ਏਥੈ ਅਗੈ ਆਵਣ ਦਾ ਹੁਕਮ ਨਾਹੀ॥ ਭੋਰਾ ਕੂ ਖਲੇ ਹੋਵਹੁ॥ ਉਥਾਊ ਉਥਾਊ ਖਲੇ ਹੋਏ ਗਏ॥ ਫਿਰਿ ਪੀਰ ਬੁਲਾਏ॥ ਜਾ ਦੇਖਨਿ ਤਾ ਜਿਹਾ ਆਹਾ ਓਹੋ ਜਿਹਾ ਹੋਇ ਵਿਖਾਲਿਓਨੁ ਖੁਸੀ ਹੋਇ ਗਏ॥ ਸੁਕਰ ਬਜਾਇਆ ਦੋਨੇ॥ ਜਿ ਜੇਹਾ ਲੋੜੀਦਾ ਆਹਾ ਓਹੋ ਜੇਹਾ ਨਸੀਬੁ ਥੀਆ ਖੁਸੀ ਹੋਏ॥ ਪੀਰ ਸਦਾਇ ਕਰ ਪੁਛਿਆ ਬਚਾ ਸੁਖਸਾਂਦੁ ਹੇ॥ ਪੀਰੁ ਸਲਾਮਤੀ ਅਜ ਸੁਖ ਹੈ ਤੈਡੇ ਦੀਦਾਰ ਡਿਠੇ॥ ਬਹਤੁ ਖੁਦਾਇ ਭਲਾ ਕਰੇਸੀ॥ ਤਾ



ਹਾਜਤ ਵੰਦ ਆਹੇ ਅਖੈ ਸੇਖ ਬਹਾਵਦੀ ਹੁਣ ਤਾ ਪੀਰ ਦੈ ਆਖੈ ਬਗੈਰਿ ਜਾਣੋ ਨਾਹੀ ਅਤੇ ਨਿਵਾਜ ਗੁਜਾਰਣ ਆਇਆ ਨਾਹੀ॥ ਮੁਸਕਲੁ ਹੋਈ ਹੁਣ ਕਿਆ ਕੀਚੈ॥ ਅਖੈ ਖੁਦਾਇ ਲੋੜਿਆ ਹੈ ਸੁ ਹੋਸੀ॥ ਤਾ ਪੀਰੁ ਫੁਰਮਾਇਆ ਅਖੈ ਬਚ ਨਿਵਾਜ ਗੁਜਾਰੇ ਸੋ॥ ਅਖੈ ਪੀਰੁ ਸਲਾਮਤੀ ਕਰੇਸਾ ਹੇ ਜਿਉ ਹੁਕਮ ਪੀਰ ਦਾ ਹੋਵੇ॥ ਅਖੈ ਇਥਾਊ ਖੜੋਇ ਕਰਿ ਨਿਵਾਜੁ ਸੁਉ ਜੁ ਸਾਜਣਾ ਹੋਨੇ ਪਾਣੀ ਨਜੀਕਿ ਨਾ ਹੋ ਖੜੋਇ ਗਏ॥ ਤਾ ਪੀਰਿ ਆਖਿਆ ਜਿ ਮੋਨਦੀ ਜਿ ਬਚਾ ਨਿਵਾਜ ਕਰੇ ਹੋ? ਅਖੈ ਪਰੁ ਸਲਾਮਤੀ ਤੈਨੋ ਰੋਸਨੁ ਹੈ ਜਿ ਪਾਣੀ ਹਜੂਰਿ ਨਾਹੀ॥ ਸਿ ਜਿਉ ਪੀਰ ਦਾ ਹੁਕਮ ਹੋਵੈ॥ ਤਾ ਦਰੀਆਇ ਨਿਵਾਜ ਗੁਜਾਰਿ ਅਵਾਹੇ॥ ਅਖੈ ਵੂਜੂ ਕਰੇਸਹੁ ਕਿ ਨਾ ਅਖੈ ਪੀਰੁ ਸਲਾਮਤੀ ਪਾਣੀ ਹਥਿ ਆਵਸੀ ਤਾ ਨ ਵਸਾਹੇ ਭੀ ਨਾਹੀ ਤਾ ਵਜੂ ਕਰਿ ਕਰਿ ਨਿਵਾਜ ਪੜ੍ਹਿ ਥੀਸਾ ਹੈ॥ ਤਾ ਹੁਕਮੁ ਪੀਰ ਦਾ ਹੋਇਆ ਜਿ ਬਚਾ ਕਿਥੈ ਵੈਸੋ ਬਿਸਮਿਲਾ ਕਰ ਕੈ ਆਇ ਵੜੋ ਅਸਤੀਨ ਵਿਚਿ ਜਾ ਵੜੇ ਤਾ ਦੇਖਨਿ ਤਨੜਿ ਨਵੇਂ ਨਦੀਆਂ ਵਿਚੇ ਵਹਦੀਆ ਹੈਨਿ॥ ਉਥਾਊ ਨਾਤੇ ਹਿਨਿ ਨਾਇ ਕਰਿ ਬਾਹਰਿ ਆਏ ਹੈਰਾਨਗੀ ਦੇ ਘਰ ਵਿਚਿ ਆਇ ਗਏ॥ ਨਿਵਾਜ ਕੀਅਤੀਆ ਨੇ॥ ਸੁਕਰ ਬਜਾਇਆ ਦੋਨੋ॥ ਅਖੈ ਪਾਇਆ ਪੀਰ ਪਰੁ ਬੇ ਸੁਮਾਰੁ॥ ਜੈਦਾ ਕੁਝੁ ਸੂ ਮਾਰੂ ਨਾ ਨਾ ਆਖਿਆ ਵੰਞੈ॥ ਲਗੇ ਪੀਰ ਦੀ ਬੰਦਗੀ ਕਰਣ॥ ਤਾ ਖੁਆਜ ਮੋਨ ਦੀ ਆਖਿਆ ਜਿ ਬਚਾ ਹਿਕੁ ਤੁਸਾ ਵਿਚੋ ਘਰੀ ਵੰਞੋ ਹਿਕੁ ਇਥੈ ਖਿਜਮਤ ਪੀਰ ਦੀ ਕਰੋ॥ ਅਖੈ ਜੀ ਭਲਾ ਹੋਵੈ ਪੀਰੁ ਸਲਾਮਤੀ ਜਿਸ ਨੂ ਹੁਕਮੁ ਪੀਰ ਦਾ ਹੋਵੈ ਸਿਰ ਹੈ ਜਿਸ ਨੂੰ ਹੁਕਮੁ ਜਾਣਦਾ ਹੋਵੇ ਸੁ ਜਾਵੈ॥ ਅਖੈ ਬਚਾ ਬਹਾਵਦੀ ਕੂ ਹੁਕਮ ਹੋਇਆ ਜਿ ਜਾਹਿ ਬਚਾ ਤੂੰ ਮੁਲਤਾਨਿ॥ ਮੁਲਤਾਨ ਦਾ ਪੀਰੁ ਹੋਇਓਂ ਜਾਇ ਕਰਿ ਮੁਲਤਾਨ ਟਿਕੁ॥ ਪੀਰ ਬਹਾਵਦੀ ਵਿਦਾ ਹੋਇਆ ਜਾਇ ਮੁਲਤਾਨ ਟਿਕਿਆ॥ ਸੇਖੁ ਫਰੀਦੁ ਖਿਜਮਤ ਪੀਰ ਦੀ ਵਿਚਿ ਰਹਿਆ॥ ਪੀਰ ਸੇਖ ਫਰੀਦ ਕੂ ਟਹਲ ਹਵਾਲੇ ਕੀਤੀ ਜਿ ਬਚਾ ਪਾਣੀ ਭੀ ਮੈਕੂ ਪਿਆਲਿ ਤੂ ਹੈ ਅਤੈ ਕਪੜੇ ਭੀ ਧੋਇ ਲਿਆਉ ਤੂ ਹੈ॥ ਅਤੇ ਰੋਟੀ ਭੀ ਮੈਕੂ ਤੂਹੇ ਪਕਾਇ ਲਿਆਉ॥ ਅਤੈ ਜਿ ਕੋਈ ਦਰਗਹ ਵਿਚਿ ਫਕੀਰੁ ਆਵੈ ਤਿਸੁ ਦੀ ਭੀਖਾ ਦਮੀ ਤੂ ਹੈ ਕਰਿ ਅਤੇ ਵੂਜੂ ਭੀ ਮੈਕੂ ਤੂਹੈ ਕਰਾਇ॥ ਅਤੈ ਪਿਛਲੀ ਰਾਤਿ ਮੈਕੂ ਤਤਾ ਪਾਣੀ ਕਰਿ ਕਰਿ ਨਿਵਾਲਿ॥ ਮੇਰੇ ਉਪਰਿ ਪਹਰਾ ਭੀ ਤੂਹੈ ਦੇਹਿ॥ ਸੇਖਿ ਫਰੀਦਿ ਹਭੇ ਟਹਿਲਾਂ ਕਬੂਲੁ ਕੀਤੀਆ॥ ਜਿਤਨੀਆਂ ਟਹਿਲਾ ਪੀਰਿ ਫੁਰਮਾਈਆ ਆਹੀਆ ਓਹ ਹਭੇ ਕਰੇ॥ ਅਤੈ ਜਿਤਨਾ ਕਿਛੁ ਕੰਮੁ ਦਰਗਹ ਦਾ ਆਹਾ ਕਖੋ ਅਤੈ ਲਖੋ ਲੈ ਕਰਿ ਰਾਵਉ ਰੰਕੋ ਲੈ ਸਭ ਸਦੀ ਖਿਜਮਤਿ ਲਗਾ ਕਰਣ॥ ਜਿ ਕੋਈ ਦਰਗਹ ਵਿਚਿ ਆਹਾ ਸਭੁ ਕੋਈ ਸੁਖਾਲਾ ਕੀਤੁਸੁ॥ ਪੀਰ ਖੁਸੀ ਥੀਆ॥ ਜਾ ਪੀਰੁ ਦੇਖੈ ਖੁਆਜਾ ਮੋਨਦੀ ਤਾ ਖੁਆਜ ਮੋਨ ਦੀ ਥੀ ਭੀ ਝੁਲ ਪਇਆ ਹੈ॥ ਆਖਿਸੁ ਭਾਈ ਏਹੁ ਤਾ ਹਭ ਅਜਮਤਿ ਘਿਨਿ ਗਇਆ ਫਰੀਦਿ ਖਿਜਮਤਿ ਦੇ ਜੋਰਿ॥ ਏਹੁ ਹੁਣਿ ਪਹੁਚ ਮੁਕਾ ਹੈ॥ ਜੇ ਹੁਣਿ ਇਸ ਕੂ ਵਿਦਾ ਕਰੇਂਦਾ ਹਾ ਤਾ ਏਹਾ ਕੋਈ ਹੋਰੁ ਪਾਈਦਾ ਨਾਹੀਂ॥ ਬਾਰਹ ਵਰਿਆ ਏਸੁ ਖਿਜਮਤਿ ਕਰਦੇ ਹੋਏ॥ ਪਰੁ ਮੈ ਕਿਦੂ ਹੀ ਖਿਜਮਤੀ ਤੇ ਖਿੜਾਈ ਜਿ ਬਾਹਰਾ ਵਰਿਆ ਹੋਰ ਖਿਜਮਤ ਕਰਾਣੀ ਪਏਸੁ॥ ਵਿਦਾ ਕਰਿ ਨਾਹੀ ਸਕਦਾ॥ ਅਤੈ ਏਹੁ ਹੁਣ ਰਖਦਾ ਮਾਨੁ ਨਾਹੀ॥ ਅਜਮਤਿ ਬਹੁਤ ਆਈ ਹੈ॥ ਭੋਰਾ ਕੂ ਆਗਿਆ ਵਿਚਿ ਫੇਰੁ ਪਵੇ ਤਾ ਏਹੁ ਹਉਲੇ ਰਾਖੀ ਵੈ॥ ਤਬਾ ਬਾਰਹ ਵਰਿਆ ਹੋਰ ਖਿਜਮਤਿ ਕਰੈ ਦਿਖਾ ਅਗੈ ਕਿਆ ਥੀਵਦਾ ਹੈ॥ ਤਾ ਹੁਕਮੁ ਅਲਹ ਦਾ ਹੋਇਆ ਜਿ ਪੀਰ ਬਬਰਚੀਆ ਕੂ ਆਖਿਆ, ਜਿ ਬਚਾ ਅਗਿ ਰਖਣੀ ਨਾਹੀ, ਚੁਲਿਆ ਵਿਚਹੁ ਮਾਰਿ ਦੂਰਿ ਕਰਣੀ॥ ਜਿਤਨੀ ਅਗਿ ਆਹੀ ਚੁਲਿਆ ਦੀ ਸਭ ਮਾਰਿ ਦੂਰਿ ਕੀਤੀ॥ ਇਕੁ ਖਾਦਿਮੁ ਪੀਰਿ ਨਗਰ ਵਿਚਿ ਭੇਜਿਆ ਜਿ ਬਾਬਾ ਪੀਰ ਦਾ ਹੁਕਮੁ ਹੈ ਸਭਨਾ ਘਰਾ ਦੀ ਭਾਹਿ ਸਭ ਮਾਰਿ ਦੂਰਿ ਕਰਣੀ॥ ਅਗਿ ਰਹਣਾ ਨਾਹੀ ਦੇਣੀ, ਅਨੇਰੀ ਆਂਵਦੀ ਹੈ, ਜਿਸ ਦੈ ਅਗਿ ਹੋਸੀ, ਤਿਸੁ ਦਾ ਘਰੁ ਸੜਸੀ॥ ਬਾਬਾ ਹੁਕਮ ਪੀਰ ਦਾ ਹੈ ਅਗਿ ਮਾਰਿ ਦੂਰਿ ਕਰਣੀ॥ ਲੋਕਾ ਜਿਸੁ ਕਿਸੈ ਅਗਿ ਚੁਲਿਆ ਵਿਚਿ ਆਹੀ ਜੇ ਹੋਰ ਨੀ ਦਿਹੀ ਆਖੈ ਮੈ ਮਰਿ ਜਾਦੀ ਆਹੀ ਤਿਤੁ ਦਿਨਿ ਲੋਕਾ ਪਾਣੀ ਲੁੜਾਇ ਚੁਲਿਆਂ ਵਿਚਿ ਦਿਤਾ॥ ਕੁਲਿ ਨਗਰ ਵਿਚਿ ਅਗਿ ਦਫੈ ਹੋਇ ਗਈ॥ ਅਗਿ ਕਿਥਾਊ ਨਾ ਰਹੀਆ॥ ਦੁਹਿ ਪਹਰੀ ਰਾਤਿ ਸੇਖੁ ਫਰੀਦੁ ਜਾਗਦਾ॥ ਪਹਰ ਰਾਤਿ ਦੇ ਵਿਚਿ ਪਾਣੀ ਤਤਾ ਪੀਰ ਕੂ ਕਰੇਦਾ॥ ਆਪੇ ਦੰਦਣਿ ਮਿਸਾਕ ਕਰੇ ਦਾ॥ ਪਹਰ ਰਾਤਿ ਵਿਚਿ ਪੀਰ ਕੂ ਜਗਾਇਦਾ॥ ਨਵਾਲਿ, ਧੁਵਾਲਿ ਵੂਜੂ ਕਰਾਇ ਪੀਰ ਕੂ ਖਿਜਮਤ



ਕਰੇਂਦਾ ਜਾ ਪੀਰ ਨਿਵਾਜੁ ਉਪਰਿ ਖੜਾ ਹੋਂਦਾ ਤਾ ਨਿਵਾਜ ਕਰਾਇ ਪੀਰ ਕੂ ਆਪਿ ਨਿਵਾਜ ਗੁਜਾਰਿ ਕਰਿ ਹਥ ਜੋੜ ਪੀਰ ਪਾਸਿ ਅਗੈ ਖੜ੍ਹਾ ਰਹਦਾ॥ ਜਿ ਕੁਝ ਪੀਰੁ ਫੁਰਮਾਇਦਾ ਸੇਖ ਫਰੀਦ ਕੂ ਤਿਉ ਤਿਉ ਬੰਦਗੀ ਕਰੇਦਾ॥ ਜੇ ਫਰੀਦੁ ਆਪਣੇ ਵਖਤਿ ਜਾਗੈ ਤਾ ਝਖੜੁ ਮੀਹੁ ਪਾਲਾ ਠਕ ਆਖੈ ਜਿ ਅਜੁ ਹੀ ਹੋਸਾ ਫਿਰਿ ਮੈਂ ਹੋਵਣਾ ਨਾਹੀ॥ ਜਾਂ ਫਰੀਦੁ ਦੇਖੈ ਤਾ ਬਹੁਤੁ ਪਾਲਾ ਹੈ॥ ਆਖਿਸੁ ਭਾਈ ਤਾ ਪਾਲਾ ਮੀਹ ਝਖੜੁ ਬਹੁਤੁ ਹੈ ਪਰੁ ਜੇ ਕਿਤੈ ਅਣੇ ਪੀਰ ਕੂ ਪਾਣੀ ਕਰੀ ਤਤਾ ਤਾ ਕਾਈ ਹੋਵੈ॥ ਉਠੀਆ ਜਾਂ ਉਠਿ ਕਰਿ ਦੇਖੈ ਮੁਦਬ ਖਾਨੇ ਵਿਚਿ ਅਗਿ ਨਾਹੀ ਕਿਤੈ ਚੁਲੈ॥ ਜਾ ਦੇਖੈ ਨਗਰ ਵਿਚਿ ਤਾ ਕਿਥਾਊ ਕਿਤੈ ਘਰਿ ਨਾਹੀ॥ ਜਿਸੁ ਦੇ ਦੇਖੈ ਤਿਸ ਦੈ ਨਾਹੀਂ॥ ਸੇਖੁ ਫਰੀਦੁ ਹੈਰਾਨੁ ਹੋਇ ਗਇਆ॥ ਜਿਏ ਖੁਦਾਇ ਏਹੁ ਕਿ ਹੋਸੀ॥ ਜਿ ਪਾਣੀ ਤਤਾ ਨਾਹੀਂ ਹੋਦਾ ਤਾਂ ਪੀਰੁ ਵੇ ਖੁਸ਼ੀ ਹੋਦਾ ਹੈ ਅਤੈ ਅਗਿ ਲਭਦੀ ਨਾਹੀ ਏ ਖੁਦਾਇ ਕਿਆ ਹੋਸੀ! ਮੈਡਾ ਹਭੁ ਕਿਝੁ ਗਇਆ॥ ਬੁਰੀ ਹੋਈ ਨਿਹਾਇਤਿ ਕਰਿ॥ ਜਿਤਨਾ ਨਗਰੁ ਆਹਾ ਤਿਤਨਾ ਹਭੁ ਡਿਠੁਸੁ॥ ਆਤਮਿ ਕਿਥਾਊਂ ਨ ਲਥੀਅਸੁ॥ ਦਿਲਗੀਰੁ ਹੋਇ ਗਇਆ॥ ਯਾ ਖੁਦਾਇ ਕਿਆ ਹੋਸੀ॥ ਦਉੜਿਆ ਦਉੜਿ ਕਰਿ ਜਿਤਨਾ ਸਹਰੁ ਆਹਾ ਤਿਤਨਾ ਚਉਗਿਰਦ ਡਿਠਸੁ॥ ਅਗਿ ਕਿਥਾਊ ਨਦਰਿ ਨਾ ਆਵੈ॥ ਜਾ ਦੇਖੈ ਤਾ ਨਗਰਹੁ ਬਾਹਰਿ ਵਾਰਿ ਦੀਵਾ ਬਲਦਾ ਹੈ, ਉਸ ਜਾਹਗਾ ਕੂ ਦਉੜਿਆ॥ ਆਇ ਕਰਿ ਦਹਲੀਜ ਠੋਕੀਅਸੁ॥ ਓਨੀ ਜਾਤਾ ਜਿ ਹਾਜਤਿ ਵੰਦੁ ਕੋਈ ਕਾਮੀ ਆਇਆ ਹੈ॥ ਓਨੀ ਤਖਤੇ ਉਤਾਰੇ, ਉਤਰਿ ਕਰਿ ਅੰਦਰਿ ਵਾੜਿ ਲੀਤਾ ਜਾਇ ਧਉਹਲਰ ਉਪਰਿ ਚੜ੍ਹਿਆ ॥ ਸੇਖੁ ਫਰੀਦੁ ਸੂਰਤਿ ਵਿਚਿ ਬਹੁਤ ਖੂਬ ਥਾ॥ ਜਿਥੈ ਵੇਸੁਆ ਕੂ ਨਜਰਿ ਆਇਆ ਤਿਥੈ ਵੇਸੁਵਾ ਮਾਇਲ ਹੋਇ ਗਈ॥ ਬੇਸੁਆ ਲਪ ਟਾਵੀ ਬੇਸੁਵਾ ਆਖਿਆ ਜਿ ਐ ਮੀਆ ਖਟ ਉਪਰਿ ਬੈਠ॥ ਤਾ ਸੇਖੁ ਫਰੀਦ ਕਹਿਆ ਜਿਹਾ ਮਾਈ ਮਿਹਰਵਾਨਿ ਇਥਾਊ ਬੈਠਾ ਹਾਂ॥ ਤਾਂ ਬੇਸੁਆ ਆਖਿਆ ਜਿ ਐ ਮੈ ਕਹਦੀ ਹਾਂ ਜਿ ਖਟ ਉਪਰਿ ਆਉ॥ ਅਰੁ ਏਹੁ ਕਹਦਾ ਹੈ ਜਿ ਮਾਈ ਮਿਹਰਵਾਨਿ ਏਹੁ ਕਿਆ ਕਹਦਾ ਹੈ ਬੇਸਵਾ ਗੁਸੈ ਹੋਇ ਗਈ॥ ਬਹੁਤ ਗੁਸੈ ਹੋਈ॥ ਗੁਸੇ ਹੋਇ ਕਰਿ ਕਹਿਓਸੁ ਐ ਤੇਰੀ ਕਿਆ ਗਰਜ ਹੈ॥ ਜਿ ਤੂ ਈਹਾ ਆਇਆ ਹੈ॥ ਤਾ ਸੇਖਿ ਆਖਿਆ ਜਿ ਏ ਮਾਦਰਿ ਮਿਹਰਵਾਨਿ ਦੀ ਗਰਜ ਹੇ॥ ਜੇ ਤਉ ਖੁਦਾਇ ਦਿਵਾਈ ਤਾ ਭਾਹਿ ਢੇਹਿ॥ ਤਾ ਓਨਿ ਬੇਸਵਾ ਆਖਿਆ ਜਿ ਹੋਰੁ ਕੋ ਹੋਦਾ ਤਾ ਉਸ ਕੂ ਭਲਕੇ ਗਰਦਨਿ ਮਰਾਇਦੀ ਪਰੁ ਤੂ ਫਕੀਰ ਨਜਰਿ ਆਵਦਾ ਹੈ॥ ਅਗਿ ਉਗ ਕਿਝੁ ਨਾਹੀਂ ਜਿਸੁ ਰਾਹਿ ਆਇਆ ਹੈ ਉਸੀ ਰਾਹਿ ਜਾਹਿ॥ ਅਖੈ ਮਾਦਰਿ ਮਿਹਰਵਾਨਿ ਖੁਦਾਇ ਤੇਰਾ ਭਲਾ ਕਰੇਗਾ ਅਵਰ ਜਾਹਗਾ ਕਿਥਾਊ ਨਹੀਂ ਪਈਦੀ॥ ਭਾਹਿ ਹਿਕੁ ਭੋਰਾ ਮੈਕੂ ਭਾਹਿ ਇਸੁ ਦੀਵੇ ਨਾਲਹੁ ਘਿਨਿ ਵੰਞਣ ਡੇਹਿ॥ ਤੈਡਾ ਭਲਾ ਥੀਸੀ॥ ਤਾ ਉਨਿ ਬੈਸੁਵਾ ਆਖਿਆ ਅਖੈ ਮੀਆ ਤੈਡੀਆਂ ਸਾਖੀ ਆਏ ਭਲੀ ਹਨਿ ਇਕੁ ਅਖਿ ਅਸਾ ਕੂ ਡੇ ਵੰਞ॥ ਤਾ ਹੁਕਮ ਅਲਹ ਦਾ ਹੋਇਆ ਸੇਖੁ ਫਰੀਦਿ ਆਖਿਆ ਜਿ ਮਾਦਰਿ ਮਿਹਰਵਾਨਿ ਜੇ ਤੂ ਅਖਿਆ ਘਿਧੀ ਖੁਸੀ ਥੀਦੀ ਹੈ ਤਾ ਭਲਾ ਥੀਵੈ ਘਿਨੁ॥ ਤਾ ਸੇਖਿ ਫਰੀਦਿ ਦੋਵੈ ਅਖੀ ਉਸ ਦੈ ਅਗੈ ਰਖੀਆ॥ ਓਨਿ ਛੁਰੀ ਦੀ ਨੁਕ ਨਾਲਿ ਹਿਕੁ ਅਖ ਸੇਖ ਫਰੀਦ ਦੀ ਕਢਿ ਲਈ॥ ਅਗਿ ਲੈਦੋ ਫਿਰਿ ਪੀਰ ਦੀ ਦਰਗਹ ਆਇਆ॥ ਲਕੜੀਆ ਇਕਠੀਆ ਕੀਤੀਸੁ॥ ਅਖਿ ਦੇ ਕਰਿ ਪਟੀ ਬਧੀਸੁ॥ ਪਾਣੀ ਤਤਾ ਕੀਤੁਸੁ॥ ਜਾਇ ਕਰਿ ਪੀਰ ਦੇ ਦਰਬਾਰਿ ਖੜਾ ਹੋਇਆ॥ ਪੀਰਿ ਕਹਿਆ ਜਿ ਕਉਣ ਹੈ॥ ਪੀਰੁ ਸਲਾਮਤੀ ਬੰਦਾ ਤੇਰਾ ਖਾਦਮੁ ਫੁਕਰਾਉ॥ ਤਾ ਪੀਰਿ ਆਖਿਆ ਫਰੀਦੁ ਹੈ? ਅਖੈ ਜੀਵੇ ਪੀਰੁ ਬਚਾ ਪਾਣੀ ਤਤਾ ਹੋਇਆ ਹੈ॥ ਅਖੈ ਜੀਵੈ ਪੀਰ ਤਯਾਰ ਹੈ॥ ਤਾ ਪੀਰਿ ਆਖਿਆ ਜਿ ਬਚਾ ਤਾਕ ਕੂ ਦੂਰਿ ਕਰਿ॥ ਪੀਰੁ ਨਾਵਣ ਦੀ ਜਾਹਗਾ ਆਇ ਖੜਾ ਹੋਇਆ॥ ਤਾ ਸੇਖਿ ਫਰੀਦਿ ਅਸਤਾਵਾ ਗਰਮ ਪਾਣੀ ਦਾ ਅਤੈ ਮਿਸਾਕ ਲਿਜਾਇ ਹਾਜਰੁ ਕੀਤਾ ਪੀਰ ਹਥ ਗਰਮ ਪਾਣੀ ਨਾਲਿ ਧੋਤੇ ਧੋਇ ਕਰਿ ਕਲੂਲੀ ਗਰਮ ਪਾਣੀ ਦੀ ਸਟਿ ਕਰਿ ਮਿਸਾਕ ਲਗਾ ਦੇਵਣ॥ ਮਿਸਾਕੁ ਕਰਿ ਕਰਿ ਨਾਤਾ॥ ਨਾਇ ਕਰਿ ਨਿਵਾਜ ਉਪਰਿ ਖੜਾ ਹੋਇਆ॥ ਨਿਵਾਜ ਗੁਜਾਰਿ ਕਰਿ ਹੁਕਮ ਯਾਦਿ ਕਰਿ ਕਰਿ ਸੁਕਰ ਬਜਾਇਆਦਸੁ॥ ਦੁਆਇ ਸਿਫਤਿ ਵਦੀਫਾ ਮੁਕਾਇ ਕਰਿ ਫਿਰਿ ਬੈਠਾ॥ ਬਚਾ ਫਰੀਦ॥ ਅਖੈ ਜੀਵੈ ਪੀਰੁ॥ ਅਖੈ ਚੰਗਾ ਹੈ॥ ਜੀ ਤੇਰੈ ਸਦਕੇ ਨਾਲਿ ਤੇਰੀ ਮਿਹਰਿ ਨਾਲ ਚੰਗਾ ਹਾ॥ ਬਚਾ ਅਗਿ ਕਿਥੇ ਪੈਦਾ ਕੀਤੀਆ॥ ਅਖੈ ਪੀਰ ਸਲਾਮਤੀ ਤੈਨੋ ਹਭੁ ਕੁਝੁ ਰੋਸਨੁ ਹੈ॥ ਤਾ ਪੀਰਿ ਫੁਰਮਾਇਆ ਜਿ ਬਚਾ



ਅਖ ਕਿਉ ਬਧੀ ਆਹੀ॥ ਅਖੈ ਜੀ ਪੀਰ ਸਲਾਮਤੀ ਅਖ ਗਈ ਹੈ॥ ਤਾਂ ਪੀਰ ਫੁਰਮਾਇਆ ਜਿ ਬਚਾ ਤੈ ਕੂ ਅਖਿ ਕਿਆ ਹੀ ਅਹੈ॥ ਅਖੈ ਪੀਰੁ ਮਤੀ ਅਖਿ ਗਈ ਹੈ॥ ਤਾ ਪੀਰਿ ਫੁਰਮਾਇਆ ਜਿਨਾ ਬਚਾ ਫਰੀਦਾ ਅਖਿ ਗਈ ਨਾਹੀ ਆਈ ਹੈ॥ ਜਿ ਬਚਾ ਫਰੀਦਾ ਓਹੋ ਜੇਹੀ ਆਵਸੀ ਤਾ ਲੋਕੁ ਕੂੜ ਕਰਿ ਮਨੇਸੀ॥ ਜੇ ਤੇਰੀ ਖੁਸੀ ਥੀਵੈ ਤਾਂ ਓਹੋ ਜੇਹੀ ਆਵੈ ਜੇ ਤੇਰੀ ਖੁਸੀ ਥੀਵੈ ਤਾਂ ਕੁਝੁ ਫਰਕੁ ਥੀਵੈ॥ ਤਾ ਸੇਖ ਫਰੀਦਿ ਆਖਿਆ, ਜਿਨੀ ਜੀਵੈ ਪੀਰੁ ਕੁਝ ਭੀ ਫਰਕੁ ਥੀਵੈ॥ ਅਖੈ ਬਚਾ ਫਰੀਦਾ ਅਖੈ ਜੀਵੈ ਪੀਰੁ ਅਖੈ ਬਚਾ ਬਿਸਮਿਲਹ ਕਰਿ ਕਰਿ ਡਿਖਾ ਅਖਿ ਖੋਲਿ ਜਾ ਫਰੀਦੁ ਅਖ ਖੋਲੈ ਤਾਂ ਅਖਿ ਓਹੋ ਜੇਹੀ ਚੰਗੀ ਭਲੇ ਹੈ॥ ਬਿੰਦਕ ਲਾਵੇਰੀ ਹੋਈ ਨੀਸਾਨੀ ਜਿ ਪੀਰਿ ਦਿਤੀ ਆਹੀ॥ ਡੇਖਦਿਆ ਨਾਲਿ ਲੋਕਾ ਪੁਛਣ ਦੀ ਹਾਜਤਿ ਨਾ ਹੋਈ॥ ਸੇਖ ਫਰੀਦ ਕੂ ਪੀਰੁ ਮਿਹਰਵਾਨੁ ਥੀਆ॥ ਆਖਿਸੁ ਜਿ ਆ ਉਹੋ ਬਚਾ ਫਰੀਦਾ ਤੈਡਾ ਦੁਗਨਾ ਕਬੂਲੁ ਪਇਆ॥ ਖੁਦਾਇ ਦੀ ਦਰਗਾਹ ਜੁ ਕੁਝੁ ਆਖਸੀ ਸੁ ਥੀਸੀ॥ ਤੂ ਬਚਾ ਨਿਹਾਲੁ ਹੈ ਵੰਞ ਖੁਦਾਇ ਕੂ ਯਾਦਿ ਰਖੁ॥ ਜਾਇ ਕਰ ਹਿਕ ਜਾਹਗਾ ਤਕੀਆ ਕਰਿ ਬੈਠਿ ਜਾਹਿ॥ ਜਹਾਨੁ ਤੁਧੈ ਕੰਨੈ ਆਵਸੀ॥ ਅਖੈ ਪੀਰੁ ਸਲਾਮਤੀ ਜਿਤੁ ਜਾਹਗਾ ਤੇਰਾ ਹੁਕਮੁ ਥੀਵੇ ਤਿਤੁ ਜਾਹਗਾ ਜਾਇ ਟਿਕਾ॥ ਤਾ ਪੀਰ ਦੇ ਅਹੁ ਮੁਹਹੁ ਨਿਕਲਿਆ ਜਿ ਜਾਹਿ ਬਚਾ ਜਿਥੈ ਨੀਗਰ ਢੀਮਾ ਮਾਰਸਨੀ ਉਥਾਊ ਤੂ ਅਸਮਾਰਿ ਕਰਿ ਬੈਠਿ ਜਾਹਿ॥ ਖੁਦਾਇ ਭਲਾ ਕਰੇਸੀ॥ ਫਰੀਦੁ ਲੈਦੇ ਕੁਲਹ ਸਿਜਦਾ ਗਇਆ ਵਿਦਾ ਹੋਦੇ॥ ਪੀਰ ਦੀ ਕਦਮ ਬੋਸੀ ਲੈਦੇ॥ ਪੀਰ ਦੀ ਦੁਆਇ ਲੈਦੋ ਪੀਰ ਕੂ ਸਿਜਦਾ ਦੇਦੋ॥ ਪੀਰ ਭਾਈਆ ਕੂ ਸਿਰੁ ਨਿਵਾਇ ਦੋ॥ ਦਰਗਾਹ ਉਪਰਿ ਸਿਜਦਾ ਧਰਦੋ ਵਿਦਾ ਹੋਦੇ ਚਲਿਆ॥੧੭॥

## ਅਬ ਅਠਾਰਵਾ ਮਸਲਾ ਚਲਿਆ

ਹੁਕਮੁ ਅਲਹ ਦਾ ਥੀਆ ਸੇਖੁ ਫਰੀਦੁ ਆਵਦਾ ਆਵਦਾ ਆਇ ਕਰਿ ਪਟਨਿ ਖੜਾ ਹੋਇਆ ਤਾ ਓਥੈ ਨੀਗਰ ਖੇਡਦੇ ਆਹੇ॥ ਜਿਥੈ ਉਨ੍ਹਾਂ ਕੂ ਸੇਖੁ ਫਰੀਦੁ ਨਜ਼ਰ ਪਇਆ ਲਗੇ ਢੀਮੀ ਮਾਰਣ॥ ਅਤੈ ਲੋ ਲੋ ਲੋ ਫਕੜੀ ਵਾਇਨ॥ ਮਗਰਿ ਨੀਗਰ ਅਤੈ ਅਗੈ ਸੇਖੁ ਫਰੀਦ ਕੂ ਲਗੈ ਢੀਮਾ ਮਾਰਣ॥ ਤਾ ਸੇਖਿ ਫਰੀਦਿ ਆਖਿਆ ਜੇ ਏਹਾ ਜਾਹਗਾ ਆਈ ਜਿ ਪੀਰ ਦਸੀ ਆਹੀ॥ ਫਰੀਦ ਮਾਰਦੇ ਆਮ ਉਤ ਹੀ ਜਾਹਗਾ ਬਹਿ ਗਇਆ॥ ਤਾ ਨੀਗਰੀ ਝੁਟ ਕੁ ਢੀਮਾ ਮਾਰਿ ਕਰਿ ਹਟਿ ਗਏ॥ ਫਰੀਦੁ ਉਤ ਹੀ ਜਾਹਗਾ ਟਿਕਿ ਗਇਆ॥ ਇਕੁ ਦਿਨੁ ਬੈਠਾ ਰਹਿਆ ਦੁਇ ਦਿਹ ਬੈਠਾ ਰਹਿਆ॥ ਤੀਸਰੇ ਦਿਨਿ ਬੈਠਿਆ ਹੋਇਆ ਖਬਰਿ ਨਗਰ ਵਿਚਿ ਕਿਨੈ ਨ ਕੀਤੀਆ ਜਿ ਦਿਖਾਂ ਫਕੀਰੁ ਕੋਈ ਆਇਆ ਹੈ ਕਿ ਨਾਹੀ ਆਇਆ ਦਰਵੇਸਾ ਕੂ ਉਤ ਜਾਹਗਾ ਮਨ ਦੋ ਕੋਈ ਨਾਹੀ॥ ਬੀਰਪਾ ਨਾਥ ਜੋਗੀ ਦੀ ਸੇਵਾ ਸਭੋ ਕੋਈ ਕਰਦਾ ਜੋਗੀਆਂ ਦੀ ਹੀ ਪੂਜਾ ਹੋਦੀ॥ ਦਰਵੇਸਾ ਕੂ ਕੋਈ ਨ ਮਨਦੀ॥ ਜਾ ਸੇਖ ਫਰੀਦ ਕੂ ਦਿਨ ਦਸ ਕਿ ਬੈਠੇ ਹੋਏ॥ ਤਾਂ ਹਿਕੁ ਬੁਢੜੀ ਜਟੜੀ ਆਹੀ॥ ਉਹ ਦੀ ਗਾਇ ਭਜ ਗਈ ਆਹੀ ਗਾਇ ਦੀ ਥਣੀ ਲੋਹੂ ਪਇ ਗਇਆ ਆਹਾ॥ ਉਸੁ ਬੁਢੀ ਜਾ ਆਖਿਆ ਜਿ ਭਾਈ ਐਸ ਫਕੀਰ ਦੀ ਪੈਰੀ ਜਾਇ ਪਵਾ ਮਤ ਢਗੀ ਦੁਧਿ ਪਵੈ॥ ਬੁਢੀ ਗੁੜੁ ਲੈ ਕਰਿ ਸੇਖ ਫਰੀਦ ਦੀ ਪੈਰੀ ਜਾਇ ਪਈ॥ ਤਾ ਸੇਖ ਫਰੀਦ ਆਖਿਆ ਜਿ ਮਾਈ ਬੁਢੀ ਤੂ ਜਿ ਗੁੜੁ ਲੈ ਕਰਿ ਆਈ ਸਿ ਕਿਉ ਆਈ॥ ਤੈਕੂ ਕਿਆ ਮਖਸੂਦ ਹੇ ? ਤਾ ਓਨਿ ਬੁਢੜੀ ਆਖਿਆ ਬਚਾ ਖੁਦਾਇ ਤੈ ਤੈਕੇ ਪੈਰ ਤਕੇ ਹਿਨਿ ਚਉਥੇ ਦਿਨ ਦੀ ਗਾਇ ਭਜਿ ਗਈ ਹੈ॥ ਥਣੀ ਲੋਹੂ ਪਇ ਗਇਆ ਹੈ॥ ਹਉ ਤੈਡਿਆਂ ਪੈਰਾ ਕੰਨੇ ਆਈ ਆਹੀ॥ ਜਿ ਕੁਝ ਖੁਦਾਇ ਤੈਥੀ ਕਰਾਏ ਸੁ ਕਰਿ॥ ਅਖੈ ਮਾਈ ਵੰਞ ਲੋਹੂਓ ਦੁਧੁ ਥੀਸੀ ਅਤੈ ਮਾਈ ਅਗੈ ਡੰਗ ਦੁਧੁ ਕਿਤਨਾ ਕੁ ਦੇਦੀ ਆਹੀ॥ ਅਖੈ ਬਚਾ ਸੇਰ ਪੰਜਿ ਦੇਦੀ ਆਹੀ॥ ਅਖੈ ਜਾਹਿ ਮਾਈ ਹੁਣ ਖੁਦਾਇ ਕਰੇ ਦਸ ਸੇਰ ਦੁਧੁ ਦੇਸੀ॥ ਵੰਞ ਖੁਦਾਇ ਦਾ ਨਾਉ ਘਿਨਿ ਕਰਿ ਪਾਣੀ ਦੇ ਛਟੇ ਮਾਰਿ॥ ਬਿਸਮਿਲਹ ਕਰਿ ਕਰਿ ਗਾਇ ਦਿਆ ਸਿੰਙਾਂ ਥਣਾ ਉਪਰਿ ਹਥੁ ਫੇਰਿ ਖੁਦਾਇ ਕੁਰੇ ਗਾਇ ਆਇ ਮਿਲਸੀ॥ ਤਾ ਹੁਕਮ ਖੁਦਾਇ ਦੇ ਨਾਲਿ ਬੁਢੀ ਘਰਿ ਗਈ॥ ਆਇ ਕਰਿ ਸਜਾ ਪਾਣੀ ਲੈ ਕਰਿ॥ ਬਿਸਮਿਲਹ ਕਰਿ ਕਰਿ ਪਾਣੀ ਦੇ ਛਟੇ ਗਾਇ ਦਿਆ ਸਿੰਙਾਂ ਪੈਰਾ ਥਣਾਂ ਵਿਚਿ ਮਾਰੇ ਸੁ ਗਾਇ ਹਿਸਾਇ ਕਰਿ ਵਛੇ ਉਪਰਿ ਆਇ ਮਿਲੀ॥ ਬੁਢੀ ਗਾਇ ਮੇਲੀ ਦਹ ਸੇਰ ਗਾਇ ਦੁਧੁ ਦਿਤਾ॥ ਬੁਢੀ ਹੈਰਾਨੁ ਹੋਇ





ਰਹੀ॥ ਬੁਢੀ ਪੁੜ੍ਹਾਂ ਕੰਨੋ ਆਖਿਆ॥ ਲਗੇ ਲੋਕ ਆਇ ਆਇ ਮਿਲਣ ਸੇਖ ਫਰੀਦ ਕੂ॥ ਜੇਹੀ ਜੇਹੀ ਕੋਈ ਗਰਜ ਆਵੈ ਤੇਹੀ ਤੇਹੀ ਲੋਕ ਦੀ ਗਰਜ ਥੀਵੈ॥ ਫਿਰਿ ਹੋਰ ਨੀ ਹੂ ਗਿਰਾਂਈ ਹੂ ਲੋਕ ਲਗੇ ਆਵਣ॥ ਫਿਰਿ ਬਹੁਤ ਲੋਕ ਲਗੇ ਆਵਣ॥ ਲੈ ਲੈ ਸਰੀਨੀਆਂ ਆਵਣ॥ ਬਹੁਤ ਗਉਗਾ ਹੋਇਆ ਸੇਖੁ ਫਰੀਦ ਦਾ॥ ਬੀਰਪਾ ਨਾਥ ਕੰਨੋ ਆਵਣੋਂ ਵੰਞਲੋ-ਲੋਕ ਕੁ ਰਹਿ ਗਇਆ॥ ਸਭ ਲੋਕ ਸੇਖ ਫਰੀਦ ਕੰਨੇ ਲਗੇ ਆਵਣ॥ ਤਾਂ ਸੇਖ ਫਰੀਦ ਆਖਿਆ ਜਿ ਯਾਰੋ ਖੁਦਾਇ ਕੂ ਯਾਦਿ ਕਰਹੁ॥ ਤੁਸਾਡਾ ਭਲਾ ਥੀਵੈ॥ ਲੋਕੁ ਹਭੁ ਕੋਈ ਫਰੀਦ ਹੀ ਕੰਨੇ ਆਵੈ॥ ਤਬ ਬੀਰਪਾ ਨਾਥ ਜੋਗੀ ਖੁਰਸਣ ਕੀਤੀ ਹਾ ਜਿ ਏਹੁ ਕਿਆ ਹੋਇਆ ਜਿ ਏਹੁ ਮੁਲਖ ਆਹਾ ਅਸਾਡਾ ਆਹਾ ਅਤੈ ਕੋਈ ਦਰਵੇਸੁ ਆਇ ਕਰਿ ਮੁਲਖ ਸਭ ਗਵਾਇਆ॥ ਏਹੁ ਕਉਣੁ ਹੈ॥ ਜਿ ਈਹਾ ਮੇਰੀ ਹਦ ਮਹਿ ਆਇਆ ਹੈ॥ ਤਾ ਆਪਣੇ ਚੇਲੇ ਭੇਜਿ ਦੀਏ ਜਿ ਜਾਇ ਕਰਿ ਦਰਵੇਸ ਕੂ ਪਕੜਿ ਲੈ ਆਵਹੁ॥ ਤਾ ਚੇਲੀ ਆਇ ਕਰਿ ਕਹਿਆ ਜਿ ਸੇਖ ਜੀ ਬੀਰਪਾ ਨਾਥ ਤੁਮ ਕਉ ਬੁਲਾਵਤਾ ਹੈ, ਚਲੀਐ॥ ਅਖੈ ਬਾਬਾ ਕਿਛ ਤਉ ਬੀਰਪਾ ਨਾਥ ਕਾ ਘਿਧਾ ਨਾਹੀ ਮੁਤਾ ਨਾਹੀ ਅਸਾ ਕੂ ਕਿਆ ਆਖੇਦਾ ਹੇ॥ ਅਖੈ ਤੁਮ ਕਉ ਬੁਲਾਵਦਾ ਹੈ॥ ਅਖੈ ਰਾਸਿ ਬੁਲਾਵਤਾ ਹੈ ਕਿ ਕੁ ਰਾਸ॥ ਅਖੈ ਰਾਸ ਭੀ ਲੈ ਜਾਂਹਗੇ ਕੁਰਾਸਿ ਭੀ ਲੈ ਜਾਹਗੇ॥ ਤਾ ਸੇਖ ਫਰੀਦ ਕਹਿਆ ਖੁਦਾ ਦਿਅਹੁ ਪਿਆਰਿਹੁ ਇਦੂ ਤਾਂ ਮੇਵਾ ਡਾਕੁ ਕੁਝੁ ਨਾਹੀ ਤੁਸੀ ਭੋਰਾ ਕੁ ਬਹੁਹੁ ਜਿ ਡਿਬੀ ਓਗਰਾ ਚੜਾਇਆ ਹੈ ਭੋਰਾ ਕੂ ਖਾਇ ਘਿਨਾ॥ ਡਿਬੀ ਰਿਝੈ ਓਹਿ ਬੈਠੇ ਰਿਝਿਨ ਮੁਕੀ ਡਿਬੀ ਚੜੀਆ ਚੜੀ॥ ਤਾ ਬੀਰਪਾ ਨਾਥਿ ਹੋਰਿ ਜੋਗੀ ਭੇਜਿ ਦੀਏ॥ ਤਾਂ ਸੇਖ ਫਰੀਦ ਕੂ ਆਇ ਕਰਿ ਓਹ ਭੀ ਲਗੇ ਕਹਿਣ ਜਿ ਚਲਹੁ ਜੀ ਬੀਰਪਾ ਨਾਥ ਜੋਗੀ ਬੁਲਾਵਤਾ ਹੈ॥ ਅਖੈ ਬਾਬਾ ਬਹਹੁ ਏਹੁ ਡਿਬੀ ਰਿਝੈ ਅਤੈ ਖਾਇ ਕਰਿ ਵੰਞਾ ਹੇ॥ ਉਹਿ ਭੀ ਜਾਇ ਬੈਠੇ॥ ਸੋ ਬੈਠੇ ਅਤੈ ਚੁਤੜ ਭੁਇ ਨਾਲਿ ਲਗਿ ਗਇਆ ਨੇ ਫਿਰਿ ਉਠਿ ਕੋਈ ਨ ਸਕਈ॥ ਤਾ ਹੁਕਮੁ ਖੁਦਾਇ ਦਾ ਥੀਆ ਬੀਰਪਾ ਨਾਥ ਪਾਸਿ ਖਬਰਿ ਗਈ॥ ਜਿ ਬੀਰਪਾ ਨਾਥ ਜੀ ਤੇਰੇ ਚੇਲੇ ਜਿਤਨੇ ਸੇ ਸਭਿ ਬੈਠਿਆ ਰਹੇ ਉਠਿ ਕੋਈ ਨਾਹੀ ਸਕਦਾ॥ ਤਾਂ ਬੀਰਪਾ ਨਾਥ ਜੋਗੀ ਆਖਿਆ ਜਿ ਇਨਾ ਕੂ ਕਿਆ ਕਹਦਾ ਹੈ॥ ਜੇ ਕਿਝੁ ਤੇਰੈ ਬਿਚਿ ਕਰਾਮਾਤਿ ਹੈ ਤਾ ਤੂ ਈਹਾ ਹੀ ਆਉ॥ ਆਇ ਕਰਿ ਮੁਝੁ ਸਾਥਿ ਬਾਤਾ ਕਰੁ ਕਹੇ ਜੇ ਕਿਝੁ ਮੇਰੇ ਵਿਚਿ ਹੋਵੈ ਤਾਂ ਹਉ ਤੇਰੇ ਪਾਸਿ ਆਵਾ॥ ਜੇ ਕਿਝੁ ਤੇਰੈ ਪਾਸਿ ਕਰਾਮਾਤਿ ਹੈ ਤਾ ਤੂ ਆਉ॥ ਤਬ ਬੀਰਪਾ ਨਾਥ ਕਹਿਆ ਕਹੈ ਆਵਤਾ ਹਉ ਤਕੜਾ ਹੋਈ ਅਹੁ॥ ਕਹੈ ਜੀ ਆਉ ਬਿਸ ਮਿਲਹ ਅਲਹ॥ ਜਿਸੇ ਦੇਹਿ ਤਿਸਹ ਖੁਦਾਇ॥ ਤਬ ਬੀਰਪਾ ਨਾਥ ਜੋਗੀ ਸੇਖੁ ਫਰੀਦੁ ਇਕਠੇ ਹੋਏ॥ ਲੋਕੁ ਜਿਤਨਾ ਆਹਾ ਕੁਲਿ ਦੇਸ ਕਾ ਹਭੁ ਇਕਠਾ ਹੋਇਆ॥ ਜਿ ਅਜੁ ਬੀਰਪਾ ਨਾਥ ਅਤੈ ਸੇਖੁ ਫਰੀਦੁ ਆਪ ਵਿਚਿ ਇਕਠੇ ਥੀਏ ਹਿਨਿ॥ ਕਰਾਮਾਤਿ ਅਜੁ ਡਿਸ ਸੀ ਡੂਹਾ ਦੀ॥ ਹੁਕਮੁ ਅਲਹ ਦਾ ਥੀਆ॥ ਬੀਰਪਾ ਨਾਥੁ ਜੋਗੀ ਆਖਿਆ॥ ਐ ਫਰੀਦ ਤੂ ਕਿਝੁ ਦਿਖਲਾਇ॥ ਤਾ ਸੇਖ ਫਰੀਦ ਆਖਿਆ ਜਿ ਮੈ ਬਿਚਾਰਾ ਦਰਵੇਸ ਹਾਂ ਗਰੀਬੁ ਅਤੈ ਏਹੁ ਜਹਾਨੁ ਤਾਹੂ ਕੂ ਜਾਣਦਾ ਹੇ ਤੂ ਹੈ ਕਿਝ ਦਿਖਲਾਇ ਅਸਾਂ ਕੰਨੇ ਕਿਝੁ ਨਾਹੀ ਡਿਖਲਾਵਣ ਕੂ॥ ਤਾ ਸੇਖ ਫਰੀਦ ਕਉ ਬੀਰਪਾ ਨਾਥਿ ਜੋਗੀ ਆਖਿਆ ਮੈਂ ਤੁਝ ਕਉ ਦਿਖਲਾਇ ਦੇਦਾ ਹਾ ਅਖੈ ਜੀ ਦਿਖਾਈਐ॥ ਤਬ ਬੀਰਪਾ ਨਾਥਿ ਜੋਗੀ ਮਿਰਗਾਣੀ ਉਡਾਈਐ ਮਿਰਗਾਣੀ ਓਈ ਜਾ ਉਠੀ ਜਿਉ ਇਲਿ ਜਾਇ ਅਸਮਾਨਿ ਭਉਂਦੀ ਹੈ ਤਿਵੈ ਲਗੀ ਭਵਣਿ ਲਗਾਸਿ॥ ਅਗੈ ਸਿ ਜਾਇ ਥਰਰਾਇ ਰਹੀ॥ ਏਹ ਕਰਾਮਾਤਿ ਬੀਰਪਾ ਨਾਥ ਜੋਗੀ ਦਿਖਲਾਈ॥ ਤਾ ਬੀਰਪਾ ਨਾਥਿ ਜੋਗੀ ਆਖਿਆ—ਜਿ ਸੇਖ ਫਰੀਦ ਤੂ ਕਿਝੁ ਦਿਖਾਲਿ॥ ਤਾ ਬਾਬੇ ਫਰੀਦ ਦੀ ਪੈਰੀ ਖੜਾਵ ਹੋਦੀਆਂ॥ ਤਾ ਬਾਬੇ ਫਰੀਦਿ ਉਨਾ ਖੜਾਵਾ ਕੂ ਹੁਕਮੁ ਕੀਤਾ ਦਿਖਾ ਖਰਾਵੇ ਕਿਆ ਕਰੇਸੀ ਉਸ ਮਿਰਗਾਣੀ ਕੂ॥ ਮਾਰਿ ਉਤਾਰਹੁ ਹੁਕਮੁ ਅਲਹੁ ਦੇ ਨਾਲਿ ਅਤੈ ਖੜਾਵ ਉਡੀਆ ਉਡਿ ਕਰਿ ਉਪਰਹੁ ਹੋਇ ਕਰਿ॥ ਅਤੈ ਲਥੀਆ ਮਿਰਗਾਣੀ ਕੂ ਪਟ ਪਟ ਪਟ ਮਿਰਗਾਣੀ ਕੂ ਖੜਾਵਾ ਪਵਨਿ॥ ਜਿਉ ਸਹ ਬਾਜੁ ਕੂਜਾ ਕੂ ਪਕੜਿ ਭੁਇ ਲੈ ਬੈਠਦਾ ਹੈ॥ ਏਤੈ ਮਿਸਾਲਿ ਖੜਾਵੀ ਮਿਰਗਾਣੀ ਮਾਰਿ ਉਤਾਰੀ॥ ਜਿਤਨਾ ਜਿ ਕੁਲੀ ਜਿ ਜਹਾਨੁ ਜੁੜਿਆ ਆਹਾ ਏਤਨਾ ਸਭੁ ਹੈਰਾਨੁ ਹੋਇ ਰਹਿਆ॥ ਜਿ ਵਾਹੁ ਖੁਦਾਇ ਵਾਹੁ ਖੁਦਾਇ ਵਾਹੁ ਤੇਰੇ ਪਿਆਰੇ॥ ਜਿ ਇਤਨੀ ਅਜਮਤਿ ਜਿਸੁ ਕੰਨੇ॥ ਜਿ ਮਿਰਗਾਣੀ ਭੁਇ ਲਥੀ ਮਾਰੀ ਖੜਾਵੀ ਦੀ॥ ਤਾਂ ਫੇਰਿ ਹੁਕਮੁ ਸੇਖ ਫਰੀਦ ਕਾ ਖੜਾਵਾ ਕੂ ਥੀਆ





ਡਿਖਾ ਹੁਣਿ ਜੋਗੀ ਵੈਸੇ ਤੇ ਡਿਖਾ ਕਿਆ ਕਰੇਸਹੁ॥ ਸੁ ਏਤੈ ਸਿਰਿ ਸਿਰਿ ਸਿਰਿ ਹੁਕਮ ਸੇਖ ਫਰੀਦਿ ਦੈ ਨਾਲਿ ਮਿਰਗਾਣੀ ਭਟੀ ਅਤੈ ਜੋਗੀ ਦੈ ਸਿਰਿ ਆਈ॥ ਏਤੈ ਸਿਰਿ ਏਤੇ ਸਿਰਿ ਖੜਾਵਾਂ ਪਵਨਿ ਪਟ ਪਟ ਪਟ ਸਿਰਿ ਖੜਾਵਾ ਵਜੇ ਬੀਰਪਾ ਨਾਥ ਜੋਗੀ ਦੈ॥ ਤੋਬਹ ਤੋਬਹ ਤੋਬਹ ਕਰਿ ਭੰਨਾ॥ ਸਿ ਭੰਨਾ ਖੜਾਵਾ ਜਾਵਣ ਦੇਦੀ ਆਹਿਨਿ॥ ਜਿਤੁ ਵਲਿ ਚਲੈ ਤਿਤੈ ਵਲਿ ਏਤੇ ਮੁਹਿ ਏਤੈ॥ ਮੁਹਿ ਖੜਾਵਾ ਪਵਨੁ॥ ਜੋ ਖੜ ਹੋਵੈ ਤਾ ਸਿਰੇ ਸਿਰਿ ਖੜਾਵਾ ਪਵਨਿ॥ ਜੋਗੀ ਮਾਰੀ ਦਾ ਮਾਰੀ ਦਾ ਖੜਾਵੀ ਆਇ ਸੇਖ ਫਰੀਦ ਦੀ ਪੈਰੀ ਪਇਆ॥ ਏ ਬਾਬਾ ਫਰੀਦ ਖੁਦਾਇ ਦੀ ਮੁਹਬਤਿ ਖੁਦਾਇ ਦੇ ਤਾਈ ਬਖਸਾਇ॥ ਖੁਦਾਇ ਦੀ ਮੁਹਬਤਿ ਰਜਾਇ ਖੁਦਾਹਿ ਬਖਸਿ॥ ਅਖੈ ਈਵ ਨਾਹੀ ਛੁਟਤਾ ਫਰੀਦ ਆਖਿਆ ਜਾਇ ਥਾਉ ਜਾਹਿ ਤਾ ਛੁਟਹਿ॥ ਅਖੈ ਜੀ ਜਾਦਾ ਹਾ ਅਖੈ ਨਾ ਅਖੈ ਹੁਣੇ ਜਾਹਿ॥ ਅਖੈ ਆਸਣੁ ਬੈਸਣ ਕਿਛੁ ਲੈ ਜਾਉ॥ ਅਖੈ ਨ ਅਸਾਣੁ ਨ ਬੈਸਣੁ ਪਿਛੇ ਤੇਰੇ ਚੇਲੇ ਘਿਧੀ ਆਵਸਨਿ ਹੁਣਿ ਤੂ ਏਥਹੁ ਜਾਹਿ॥ ਅਖੈ ਜੀ ਹੁਣਿ ਜਾਦਾ ਹਾਂ ਪਰੁ ਇਨ੍ਹਾਂ ਖੜਾਵਾਂ ਕੂ ਮਨਹਿ ਕਰਿ॥ ਤ ਸੇਖ ਫਰੀਦਿ ਆਖਿਆ ਜਿ ਖੜਾਵਹੁ ਇਸਕੂ ਮਾਰਹੁ ਨਾਹੀ॥ ਪਰ ਸਿਰ ਉਪਰਿ ਹੋਈਆਂ ਆਵਹੁ ਏਹੁ ਹਦ ਪਠਾਣ ਦੀ ਲਘਾਇ ਕਰਿ ਫਿਰੋ ਜਾ ਪਠਾਣਾ ਦੀ ਹਦ ਲੰਘੇ ਤਾਂ ਛੋਡਣਾ ਨਾਹੀ ਤਾ ਈਵ ਨਾਹੀ ਛੋੜਣਾ॥ ਜਿਉ ਓਹੁ ਜੋਗੀ ਭੰਨਾ ਤਿਉਂ ਪਠਾਣਾਂ ਦੀ ਹਦ ਲੰਘਿ ਟਿਲੈ ਗਇਆ॥ ਪਿਛੋਂ ਜੋ ਚੇਲੇ ਜਿ ਕਿਝੁ ਆਸਣੁ ਬੈਸਣੁ ਆਹਾ ਸੁ ਚੇਲੇ ਘਿਨਿ ਗਏ॥ ਏਹੁ ਹਾਲਿ ਬੀਰਪਾ ਨਾਥੁ ਜੋਗੀ ਓਦੂ ਬਲਾਇਓ॥ ਸੇਖਿ ਫਰੀਦਿ ਕਢਿਆ॥ ਫਿਰਿ ਜਿਤਨਾ ਜਹਾਨ ਆਹਾ ਏਤਨਾ ਹਭੇ ਕਰਿ ਉਠਿਆ ਜਿ ਵਾਹੁ ਫਰੀਦੁ ਵਾਹੁ ਫਰੀਦੁ ਵਾਹੁ ਫਰੀਦੁ ਵਾਹੁ ਫਰੀਦੁ ਵਾਹੁ ਫਰੀਦੁ ਦੰਮ ਦੰਮ ਬਾਬਾ ਫਰੀਦੁ॥ ਜਿ ਮਾਣਸ ਕਿਸੁ ਕੇ ਬਪੁੜੇ ਜਿ ਪੰਖੀ ਭੀ ਥੀਏ ਮੁਰੀਦ॥ ਜਿਤਨਾ ਜਾਹਾਨੁ ਆਹਾ ਹਭੋ ਫਰੀਦੁ ਫਰੀਦੁ ਸਾਹੁ ਪਾਤਸਾਹੁ ਲੈ ਕਰਿ ਕਰਿ ਉਠੀਆ॥ ਖੁਦਾਇ ਦੀ ਬੰਦਗੀ ਲਾਗਾ ਕਰਵਾ ਜਿ ਕੋਈ ਆਵੈ ਸੁ ਮੁਰੀਦੁ ਥੀਵੈ ਤਿਸੁ ਕੂ ਖੁਦਾਇ ਯਾਦਿ ਰਖਾਏ॥ ਖੁਦਾਇ ਦੀ ਬੰਦਗੀ ਕਰਾਏ॥ ਪੰਜਿ ਵਖਤ ਨਿਵਾਜ ਤ੍ਰੀਹ ਰੋਜੇ ਰਖੈ ਖੈਰ ਮਿਹਰ ਸਿਦਕ ਸਬੂਰੀ ਕਰਣਾ ਖੁਦਾਇ ਕੂ ਅਠੇ ਪਹਰ ਯਾਦਿ ਰਖਣਾ॥ ਸਾਈ ਦਾ ਨਾਉ ਯਾਦਿ ਕਰਣਾ॥ ਏਹੋ ਨਸੀਹਤਿ ਮੁਰੀਦਾ ਕੂ ਦੇਵੈ॥ ਜਿ ਕੋਈ ਮੁਰੀਦੁ ਥੀਵੈ॥ ਅਤੈ ਮੁਰੀਦ ਬਗੈਰਿ ਜਿ ਕੋਈ ਆਵੈ ਹਿੰਦੂ ਮੁਸਲਮਾਨੁ ਆਵੈ ਤਿਸੁ ਦੀ ਗਰਜ ਹਾਸੁਲੁ ਥੀਵੈ॥ ਭਾਵੈ ਤਿਤੁ ਗਰਜ ਕੋਈ ਆਵੈ ਜੇਹੀ ਗਰਜ ਆਵੈ ਤੇਹੀ ਹਾਸਲੁ ਥੀਵੈ॥ ਸਚੁ ਅਲਹ ਦਾ ਨਾਉ ਹੈ॥ ਹੋਰ ਸਭੋ ਕੋਈ ਫੈਲੁ ਥੀਵੈ ਸੇਖੁ ਫਰੀਦੁ ਉਤਰਿ ਵੰਝੈ ਮੈਲੁ॥ ਫਰੀਦਾ ਕੁਰੀਐ ਕੁਰੀਐ ਵੈਦਿ ਆ ਤਲੈ ਗਾੜਾ ਮਹਰੇਰੁ॥ ਦੇਖੈ ਛਿਟ-ਛਿਟ ਥੀਵਦਾ ਮਤੁ ਖਿਸੇਈ ਪੇਰੁ॥੨॥ ਫਰੀਦਾ ਪੈਰੀ ਬੇੜਾ ਠੇਲਿ ਕੈ ਕੰਢੇ ਖੜਾ ਨਾ ਰੋਉ॥ ਵਤਿਨ ਆਵਣੁ ਥੀਸੀ ਆ ਏ ਤੂ ਨੀਦੜੀ ਨ ਸੋਊ॥੩॥ ਫਰੀਦਾ ਸੁਤਾ ਆਹੋ ਨੀਦ ਮਦਿਵ ਕੰਦੇ ਈਵ॥ ਜਿਨੀ ਨੇਣ ਨੀਦਾਵਲੇ ਸੇ ਧਾਣੀ ਮਿਲੰਦੇ ਕੀਵ॥੪॥ ਫਰੀਦਾ ਰਾਤੀ ਚਾਰਿਪਹੋਰ ਡੂ ਸੁਤਾ ਡੂ ਜਾਗੁ॥ ਘਣਾ ਸਵਸੀ ਗੋਰ ਮਹਿ ਲਹਿਸੀ ਆਏ ਹੁ ਵਿਰਾਗੁ॥੫॥ ਫਰੀਦਾ ਵਡੀ ਵੇਰ ਨ ਜਾਗਿਓ ਜੀਵੰਦਾ ਮੁਇ ਓਇ॥ ਜੇ ਤੈ ਰਬੁ ਵਿਸਾਰਿਆ ਤੂ ਰਬਿ ਨ ਵਿਸਰਿ ਓਇ॥੬॥ ਫਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੁੰਜ ਵਣੇ॥ ਜੇ ਤੂ ਮਰਹਿ ਪਟ ਤਾ ਕੇਹਾ ਤੇਰਾ ਸੁ ਪਿਰੀ॥੭॥ ਫਰੀਦਾ ਰਾਤੀ ਸੋਵਹਿ ਖਟ ਅਤੈ ਡੀਹੇ ਪਿਟੈ ਪੇਟ ਕੂ॥ ਜਾ ਤੋਂ ਖਟਣ ਵੇਲ ਤ ਡਾਹੀ ਤੇਹਾ ਰਿਆ॥੮॥ ਫਰੀਦਾ ਹੇ ਜੀਆ ਖੜਸੀ ਜਥਿ ਅਤੈ ਕਸੀਸੀ ਸੁਵੰਨ ਜਿਉ॥ ਕਿਆ ਚਵਸੀ ਤਖਿ ਜਿਉ ਰੈਹੀ ਕੂੜਾ ਥੀਆ॥੯॥ ਫਰੀਦਾ ਸੋ ਦਰੁ ਸਚਾ ਸੇਵਿ ਤੂ ਜਿਤੁ ਮੁਕਲੂਬੁ ਨ ਜਾਹਿ॥ ਰਿਜ ਮਸਕਤਿ ਹਡਿ ਖਉ ਅਮਲ ਨ ਵਿਕਣਿ ਖਾਹਿ॥੧੦॥ ਫਰੀਦਾ ਨੇਹੁ ਤਾ ਲਬੁ ਕਿਆ ਲਬੁ ਤਾ ਕੂੜਾ ਨੇਹੁ॥ ਕਿਚਰੁ ਤਾਈ ਰਖੀਐ ਤੁਟੈ ਝੁੰਬਰਿ ਮੇਹੁ॥੧੧॥ ਫਰੀਦਾ ਜਾਗਣਾ ਈ ਤਾ ਜਾਗੁ ਰਾਤੜੀਆ ਹਭ ਵਿਹਾਣੀਆਂ॥ ਪਿਰੀ ਵਿਸਾਰਣੁ ਨਾ ਕਰਣੁ ਜੇ ਮੂ ਮਥੈ ਭਾਗੁ॥੧੨॥ ਫਰੀਦਾ ਪਿਰੀ ਵਿਸਾਰੇਨਿ ਅਤੈ ਬਿਆਰ ਵਨਿ ਕੁ ਬੁਧੀ ਚਵੇਨਿ॥ ਕੰਚਨ ਰਾਸਿ ਵਿਸਾਰਿ ਕਰਿ ਮੁਠੀ ਧੂੜਿ ਭਰੇਨਿ॥੧੩॥ ਫਰੀਦਾ ਤੂ ਤੂ ਕਰੇਦੇ ਜੁ ਮੁਏ ਅਤੈ ਮੁਏ ਭੀ ਤੂ ਤੂ ਕਰੇਨਿ॥ ਜਿਨੀ ਤੂ ਤੂ ਨ ਕੀਆ ਤੂਸਿ ਕਾ ਤੋਂ ਤਨਿ॥ ਰਬੁ ਨ ਭੰਨੇ ਪੂਰਿਆ ਸੰਦੋ ਫਕੀਰਨਿ॥੧੪॥ ਫਰੀਦਾ ਜਿਨੀ ਦਾ ਸਬਰ ਕਮਾਣ ਅਤੈ ਜਿ ਕਰ ਕਾਮਾ ਵਧਿ ਕਾਨੀਆ॥ ਓਨਾ ਸੰਦੇ ਬਾਣ ਖਾਲਿਕੁ ਖਾਲੀ ਨ ਕਰੈ॥੧੫॥ ਫਰੀਦਾ ਦਰਵੇਸਾਣੀਆਂ ਕਾਨੀਆਂ ਰਬ ਣੇ ਘੜੀਆਨਿ॥ ਲਗਨਿ



ਤਿਨਾ ਮੁਨਾਫਕਾਂ ਕਦਰ ਨ ਜਾਣੰਨਿ ॥੧੬॥ ਫਰੀਦਾ ਜੇ ਸਾਹਿਬੁ ਲੋੜਹਿ ਹਭੁ ॥ ਤਾ ਥੀਉ ਪਵਾਹੇ ਦਭੁ ॥ ਇਕ ਚਿਜਹਿ ਬਿਆਲ ਤਾੜੀਅਹਿ ॥ ਤਾ ਸਾਹਿਬ ਦੈ ਦਰਿ ਵਾੜੀਆਹਿ ॥੧੭॥ ਫਰੀਦਾ ਦਿਲ ਦੀ ਤੋੜ ਤਕਬਰੀ ਮਨ ਦੀ ਲਾਹਿ ਭਰਾਂਦਿ ॥ ਦਰਵੇਸਾਂ ਕੂ ਲੋੜੀਐ, ਰੁਖਾ ਦੀ ਜੀਰਾਂਦ ॥੧੮॥ ਫਰੀਦਾ ਕਦੈ ਆਹੋ ਹੇਕੜਾ ਅਤੇ ਹੁਣਿ ਥੀਓ ਪਰਗਟੁ ॥ ਏਵੀ ਪਾਣ ਮਸ਼ਾਹਰੋ ਜਾ ਲਾਇ ਬੈਠੋ ਹਟੁ ॥੧੯॥ ਫਰੀਦਾ ਕਡੈ ਆਹੋ ਹਿਕੜਾ ਅਭੈ ਹੁਣਿ ਭੀ ਥੀਸੀ ਹਿਕੁ ॥ ਤੇਹੀ ਲਾਈਆ ਮੁਸਿ ਕੂਉ ਪਈ ਟੰਨਾ ਨਾ ਕਰੇ ॥੨੦॥ ਫਰੀਦਾ ਜੰਗਲੁ ਜੰਗਲੁ ਕਿਆ ਫਿਰਹਿ ਵਣੁ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ ਬਾਹਰੁ ਕਿਆ ਢੂਢੇਹਿ ॥੨੧॥ ਕੋਈ ਹਿੰਦੂ ਮੁਸਲਮਾਨੁ ਆਹਾ ਸੁ ਹਭੋ ਕੋਈ ਸੇਖ ਫਰੀਦ ਦੀ ਦਰਗਹ ਆਵੈ ॥ ਸੇਖੁ ਫਰੀਦੁ ਓਥੇ ਘਰ ਪਾਏ ॥ ਅਵਰ ਤਾ ਉਥਾਊ ਸਦਾਇ ਘਿਧੀਆ ॥ ਮਾਉ ਪਿਉ ਭਰਾਵ ਭਾਈ ਆਹੇ ਸਿ ਹਭਿ ਆਇ ਮਿਲੇ ॥ ਸੇਖ ਫਰੀਦਿ ਦੇ ਫਿਰਿ ਲੰਗਰੁ ਤਰ ਹਲਵਾ ਮੈਦੇ ਦੇ ਧ੍ਰਗੜ ਤਾ ਹਰੀ ਚਾਵਲ ਦਹੀ ਬਕਰੀਆ ਦਾ ਹੇੜਾ ਜਿ ਕੋਈ ਆਵੈ ਸੁ ਖਾਵੈ ॥ ਅਤੇ ਜਿ ਕੋਈ ਜਾਰਤ ਆਵੈ ਸੁ ਹੁਕਮੁ ਸੇਖੁ ਫਰੀਦ ਦਾ ਜਿਸ ਗੀਨੀ ਸਕਰ ਹੀ ਲੈ ਆਵਹੁ ॥ ਹੋਰ ਦੰਮ ਨ ਰੁਪਯੇਨ ਅੰਨੁ ਨ ਕਪੜੇ ਹੋਰੁ ਕੁਝੁ ਨ ਆਨਣੇ ॥ ਹੁਕਮੁ ਸੇਖ ਫਰੀਦ ਦਾ ਜਿ ਕੋਈ ਗਰਜਵੰਦੁ ਸਰਨੀ ਸੁਖੈ ਸੁ ਭੀ ਸਕਰ ਸੁਖੈ ॥ ਜੇ ਕੋਈ ਜਾਰਤ ਕਰਣ ਆਵੈ ਸੁ ਭੀ ਸਕਰ ਲੈ ਆਵੈ ॥ ਜਾਰਤ ਮੁਰੀਦਾ ਕਿ ਫਰਤਾ ਗੁਨਹ ਰਾਹ ਪੀਰ ਤੇ ਮੰਗਦਾ ॥ ਅਦੁਲ ਪਤਸਾਹਾ ॥ ਸੇਖ ਫਰੀਦੁ ਪੀਰੁ ਹੋਇਆ ਹਿੰਦੂ ਮੁਸਲਮਾਨ ਦਾ ॥ ਪਤਸ਼ਾਹੀ ਦਾ ਵੈ ਹੋਇਆ ॥ ਖਾਦਮ ਖਾਦਮੀ ਕਰਲਿ ਸੇਵਕ ਸੇਵਾ ਕਰਨਿ ॥ ਬੇਟੇ ਭਾਈ ਭਤੀਜੇ ਪਾਤਸਾਹੀ ਕਰਨਿ ॥ ਦੁਨੀਆਂ ਦੇ ਪਤਸਾਹ ਉਮਰਾਉ ਖਾਨ ਸੁਬਹਾਨ ਮੀਰ ਮਲੂਕ ਰਯਤਿ ਰਾਉ ਜਿ ਕੋਈ ਆਹਾ ਸੁ ਹਭੋ ਕੋਈ ਜਾਰਤ ਆਵੈ ॥ ਲੰਗਰਹੁ ਖਾਣਾਂ ਹਭਨਾ ਕੂ ਪਹੁਚੈ ਸਿਰੀਨੀ ਜਿ ਸਕਰ ਚੜੈ ਸਿ ਹਥੋ ਹਥੀ ਵੰਡਿ ਮਿਲੈ ॥ ਲੰਗਰੁ ਸੇ ਖਾਣਾ ਖੁਦਾਇ ਦੀ ਕੁਦਰਿਤ ਨਾਲਿ ਚਲੈ ॥ ਏਹੁ ਗਉਗਾ ਉਠਾ ਸੇਖ ਫਰੀਦ ਦਾ ॥ ਜਹਾਨ ਵਿਚਿ ਜਿ ਕੁਲਿ ਫਰੀਦੋ ਫਰੀਦੁ ਥੀ ਗਇਆ ॥੧੮॥

## ਅਬ ਉਨੀਹਵਾ ਮਸਲਾ ਚਲਿਆ

ਜਾ ਹੁਕਮ ਅਲਹ ਦਾ ਹੋਇਆ ਸੇਖੁ ਫਰੀਦੁ ਪੀਰੀ ਵਿਚਿ ਆਇਆ ॥ ਸੇਖਿ ਫਰੀਦਿ ਬੈਤੁ ਦਿਤਾ ਦੇਖੁ ਫਰੀਦਾ ਜੁ ਥੀਆ ਦਾੜੀ ਹੋਈਅਮ ਭੂਰੁ ॥ ਅਗਹੁ ਨੇੜਾ ਆਇਆ ਪਿਛਹੁ ਰਹਿਆ ਦੂਰਿ ॥੧॥ ਜਾ ਸੇਖੁ ਫਰੀਦੁ ਦੇਖੈ ਦੇਹੀ ਅਤੈ ਬਲੁ ਵੰਨੁ ਫਿਰਦੇ ਆਵਾਦੇ ਹਨਿ ॥ ਨਾਹੀ ਦੇਹੀ ਕਉ ਉਵੇਹਾ ਬਲੁ ਚੁਕਾ ਹਥ ਪੈਰ ਲਗੇ ਕੰਬਣ ॥ ਤਾ ਸੇਖ ਫਰੀਦ ਕਹਿਆ ॥ ਬੁਢਾ ਥੀਅਹੁ ਸੇਖ ਫਰੀਦ ਕੰਬਣ ਲਗੇ ਟਾਲ ॥ ਟਿਡੜੀਆ ਜਲ ਲਾਣੀਆ ਤੁਟਣ ਲਗੀ ਮਾਲ ॥੨॥ ਫਰੀਦਿ ਆਖਿਆ ਅਜੁ ਸੁਹਬਨੁ ਯਾ ਬਾਰ ਖੁਦਾਇਆ ॥ ਮਉਤ ਆਇ ਲਗੀ ਜਰੁ ਆਇ ਪਹੁਤੀ ਜੀਵਣ ਦੀ ਆਸਾ ਚੁਕੀ ॥ ਇਸ ਦਿਲ ਕੂ ਅਜੈ ਖਬਰਿ ਨਾਹੀ ਥੀਦੀ ਜਿ ਮਰਣਾ ਹੈ ਕਿ ਨਾਹੀ ॥ ਸਲੋਕੁ ਫਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕੁਅਲ ਮਉਤੁ ॥ ਘਿਨਣ ਵਾਹੇ ਜਿਦੜੀ ਢਾਹਣ ਵਾਹੇ ਕੋਟ ॥ ਕੋਟੁ ਢਠਾ ਗੜੁ ਲੁਟਿਆ ਡੇਰੇ ਪਈ ਕਹਾਹ ॥ ਜੀਵਦਿਆ ਦੇ ਹੋਰਿ ਰਾਹ ਮੁਇਆ ਦੇ ਏਈ ਰਾਹ ॥ ਅਜੁ ਕਿ ਕਲਿ ਕਿਚਹੁ ਦਿਹੀ ਮਲਕੁ ਅਸਾਡੀ ਹੇਰ ॥ ਕੈ ਜਿਤਾ ਕੈ ਹਾਰਿਓ ਸਓਦਾ ਏਹਾ ਵੇਰ ॥੩॥ ਫਰੀਦਾ ਜਿਤੁ ਦਿਹਾੜੇ ਏਹ ਧਨ ਵਰੀ ਅਤੈ ਸਾਹਾ ਲਇਆ ਲਿਖਾਇ ॥ ਮਲਕੁ ਜਿ ਕੰਨੀ ਸੁਣੀਅਦਾ ਸੁ ਮੁਹੁ ਵੇਖਾਲੇ ਗੁਆਇ ॥ ਉਨਿ ਜਿੰਦੁ ਪਿਆਰੀ ਕਢੀਆਹ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂ ਸਮਝਾਇ ॥ ਜਿੰਦੁ ਵਹੁਟੀ ਅਤੈ ਮਰਗਿ ਵਰੁ ਲੈ ਜਾਸੀ ਪਰਣਾਇ ॥ ਤਿਨ੍ਹਾ ਅਤਿ ਪਿਆਰਿਆ ਕੋਇ ਨ ਪੁਛੀ ਜਾਇ ॥ ਖੰਨਿਅਹੁ ਤ੍ਰਿਖੀ ਪੁਰਸਲਾਤ ਅਤੈ ਕੰਨੀ ਨਾ ਸੁਣੀ ਆਇ ॥ ਫਰੀਦਾ ਕਿੜੀ ਪਵੰਦੀ ਏ ਤੂ ਖੜਾ ਨ ਆਪ ਮੁਹਾਇ ॥੪॥ ਫਰੀਦਾ ਕਿਥੈ ਸੁ ਤੇਡੈ ਮਾਪਿਆ ਅਤੈ ਜਿਨ੍ਹੀ ਭੂ ਜਲਿਆ ॥ ਓਹਿ ਤੈ ਡੇਖੱਦਿਆਂ ਲਦਿ ਗਏ ਤੂ ਅਜੇ ਨ ਪਤੀਣਿਾ ॥੫॥ ਫਰੀਦਾ ਨਿਕੜੀ ਜੇਹੀਐ ਜੰਞੜੀਐ ਹਭੋ ਜਗ ਭਵਿਓਮਿ ॥ ਵਿਚਿ ਮਸੀਤੀ ਕੂਜੜਾ ਸਉ ਕੋਹਾ ਥੀਓਮਿ ॥੬॥ ਸੇਖੁ ਫਰੀਦ ਬਿਰਧਿ ਥੀਆ ਹੁਕਮੁ ਅਲਹ ਦਾ ਹੋਆ ਸੇਖ ਫਰੀਦ ਕੂਏ ਸੇਖ ਫਰੀਦ ਤੂ ਹੁਣਿ ਇਸੁ ਜਾਹਗਾ ਥੀ ਮੇਰੈ ਪਾਸਿ ਆਉ ॥ ਸੇਖੁ ਫਰੀਦੁ ਹੁਕਮ ਅਲਹ ਦਾ ਸਿਰ ਉਪਰ ਰਖਿਆ ॥ ਪੁਤ੍ਰਾਂ ਕੂ ਅਤੈ ਖਾਦਮਾ ਕੂ ਅਤੈ



ਮੁਰੀਦਾ ਕੂ ਆਖਿਸੁ ਜਿ ਯਾਰੋ ਅਸਾਂ ਕੂ ਹੁਕਮੁ ਅਲਹ ਦਾ ਆਇਆ ਹੇ ਅਸੀ ਦਰਗਾਹ ਚਲਦੇ ਆਹੇ॥ ਤੁਸੀ ਜਿ ਕੁਝੁ ਹੇ ਸੁ ਹਭੋ ਕੁਝੁ ਮੈਡੇ ਪਾਸਿ ਘਿਨਿ ਆਵਹੁ॥ ਜਿਤਨੇ ਖਾਦਮ ਮੁਰੀਦ ਆਹੇ ਸੁ ਹਭੁ ਕੁਝੁ ਜਿਤਨਾ ਲੰਗਰ ਵਿਚਿ ਆਹਾ ਹਭੁ ਘਿਨਿ ਆਏ॥ ਅਤੇ ਜਿਤਨਾ ਬੇਟਿਆ ਪਾਸਿ ਆਹਾ ਓਤਨਾ ਹਭੁ ਛਪਾਇ ਘਿਨਿ ਗਏ॥ ਜੋ ਕੁਝੁ ਆਹਾ ਸੇਖਿ ਫਰੀਦਿ ਨਦਰਿ ਆਵਦਾ ਹਭੁ ਕੁਝੁ ਖੁਦਾਇ ਰਜਾਇ ਵੰਡਿ ਦਿਤਾ॥ ਅੰਨੁ ਕਪੜੇ ਦਮੜੇ ਮੰਝੀ ਗਾਈ ਜਿ ਕੁਝੁ ਆਹਾ ਹਭੁ ਵੰਡਿ ਦਿਤਸੁ॥ ਰਜਾਇ ਖੁਦਾਇ ਅਤੈ ਆਖਿਸੁ ਯਾਰੋ ਜਿ ਕੋਈ ਪੀਛੈ ਥੀਸੀ ਸੁ ਅਠਾਵੇ ਦਿਨਿ ਲੁਟਾਇ ਕਰਣ ਰਜਾਇ ਖੁਦਾਇ॥ ਸੰਜਣਾ ਨਾਹੀ॥ ਜੇ ਸੰਜੇਸੋ ਤਾ ਵਤਿ ਨ ਥੀਸੀਆ ਅਤੈ ਜੇ ਰਜਾਇ ਖੁਦਾਇ ਵੰਡ ਦੇਸੋ ਤਾ ਬਹੁਤੁ ਆਵਸੀ॥ ਤੁਸੀ ਭੀ ਨਿਹਾਲੁ ਥੀਸੋ॥ ਸੇਖੁ ਫਰੀਦੁ ਚਲਨੇ ਉਤੈ ਹੋਇਆ॥ ਜਿਤਨਾ ਲੋਕੁ ਆਹਾ ਹਿੰਦੂ ਮੁਸਲਮਾਨੁ ਹਭ ਦੀਦਾਰੁ ਵੇਖਿ ਵੇਖਿ ਵਿਦਾ ਹੋਏ॥ ਤਾ ਖੁਦਾਇ ਦਾ ਹੁਕਮ ਨਜੀਕਿ ਆਇਆ॥ ਤਾ ਸੇਖ ਫਰੀਦ ਦਾ ਜਿ ਮੁਰੀਦੁ ਆਹਾ ਜਮਾਲੁ ਖਰਾ ਖੁਦਾਇ ਦਾ ਪਿਆਰਾ ਆਹਾ ਪੀਰ ਦੀ ਖਿਜਮਤਿ ਵਿਚਿ ਰਹਦਾ ਹਜੂਰਿ ਸੇਖ ਫਰੀਦ ਦੇ ਰਹਦਾ॥ ਸੇਖ ਦੀ ਖਾਤਰਿ ਫਰੀਦ ਦੀ ਜਿ ਏਹੁ ਸੇਖੁ ਜਮਾਲੁ ਜਿ ਮੇਰਾ ਬੇਟਾ ਹੈ॥ ਮੈ ਆਪਣੀ ਅਜਮਤਿ ਇਸੈ ਕੂ ਡੇਵਾ॥ ਸੇਖ ਕੂ ਅੰਤਿ ਆਈ ਹੁਕਮੁ ਬੇਟੇ ਕੂ ਹੋਆ ਆਖਿਸੁ ਅਤੈ ਮੁਰੀਦ ਕੂ ਜਿ ਅਜੁ ਚਾਰਿ ਪਹਰ ਰਾਤਿ ਡੇਖਿਆ ਹੇ ਮਤੁ ਕੋਈ ਸਉਦੇ ਹੋਵਹੁ॥ ਤਾ ਫਰੀਦਿ ਆਖਿਆ ਖਾਦਮਾ ਮੁਰੀਦਾ ਕੂ ਬੈਤ॥ ਜਿ ਇਟ ਸਿਰਾਣੇ ਅਤੈ ਗੋਰ ਘਰੁ ਕੀੜਾ ਲੜਿਸੀ ਮਾਸਿ॥ ਕਿਤੜਿਆਂ ਜੁਗ ਜਾਨਿਗੇ ਪਇਆ ਇਕ ਤੈ ਪਾਸਿ॥੧॥ ਤਾ ਸੇਖਿ ਫਰੀਦਿ ਆਖਿਆ ਯਾਰੋ ਕਈ ਜੁਗ ਹੋਵਸਨਿ ਪਰੁ ਜਿਚਰੁ ਦਮੁ ਹੈ ਨਾ ਸਮੋ ਅਤੈ ਨਾ ਮੈਕੂ ਸਵਣ ਡੇਹੁ॥ ਵਖਤੁ ਨਜੀਕਿ ਆਇਆ ਹੇ॥ ਅਤੈ ਸੇਖ ਜਮਾਲ ਕੂ ਆਖੋ ਜਿ ਨਜੀਕਿ ਰਹਣਾ॥ ਸੇਖਿ ਜਮਾਲਿ ਜਿ ਕਿਝੁ ਮਾਲੁ ਛਪਾਇਆ ਆਹਾ ਓਹ ਜਾਣੈ ਮੈ ਪਾਸੋ ਖੋਹਿ ਕਰਿ ਵੰਡ ਦੇਸੀ॥ ਖੁਦਾਇ ਰਜਾਇ ਜੇ ਮੈ ਹਜੂਰਿ ਨ ਥੀਵਾ ਤਾ ਭਲਾ ਥੀਵੈ॥ ਜਾ ਹਕੁ ਥੀਵੈ ਕੈ ਗਾਤਾ ਮੈ ਜਾਵਾਗਾ॥ ਸੇਖੁ ਫਰੀਦੁ ਅਸਵਾਰੀ ਵਿਚਿ ਥੀਆ॥ ਸੇਖਿ ਫਰੀਦਿ ਆਖਿਆ ਜਿ ਯਾਰੋ ਸੇਖ ਜਮਾਲ ਕੂ ਘਿਨਿ ਆਵਹੁ॥ ਜਿ ਕੋਈ ਜਾਇ ਤਾ ਤਿਸੁ ਪਾਸੋ ਛਪਿ ਪਵੈ ਆਵੈ ਨਾਹੀ॥ ਸੇਖੁ ਫਰੀਦੁ ਤੰਗਿ ਥੀਆ ਚਲਣ ਕੂ॥ ਜਾ ਵਖਤੁ ਆਇ ਲਗਾ ਹੁਕਮੁ ਅਲਹ ਦਾ ਹੋਇਆ ਤਾਂ ਸੇਖ ਫਰੀਦੁ ਬੋਲਿਆ ਜਿ ਐ ਯਾਰ ਤੂ ਕਉਣੁ ਹੈ॥ ਜੀਵੈ ਪੀਰੁ ਜੀ ਮੈ ਜਮਾਲੁ॥ ਜਮਲਾ ਬੇਟਾ ਕਿ ਮੁਰੀਦੁ ? ਜੀਵੈ ਪੀਰੁ ਮੁਰੀਦੁ॥ ਸੇਖਿ ਫਰੀਦਿ ਆਖਿਆ ਜਿ ਵੰਞ ਬੇਟੇ ਕੂ ਘਿਨਿ ਆਉ॥ ਓਹੁ ਦਉੜਿਆ ਅਖੈ ਸੇਖ ਜਮਾਲੁ ਪੀਰੁ ਚਲਣੁ ਵਿਚਿ ਹੈ ਤਉ ਕੂ ਬਲਾਇਦਾ ਹੈ ਚਲੀਐ, ਅਖੈ ਏ ਵੈਗ ਵਾਣ ਪਇਆ ਹੇ ਅਖੈ ਜਿ ਘਰ ਨਾਹੀ॥ ਓਹੁ ਜਾਇ ਖੜਾ ਹੋਇਆ ਸੇਖ ਫਰੀਦਿ ਆਖਿਆ ਖੁਦਾਇ ਦੇ ਤੂ ਕਉਣੁ ਹੈ ਜੀਵੈ ਪੀਰੁ ਜਮਾਲੁ॥ ਐ ਬੇਟਾ ਕਿ ਮੁਰੀਦ॥ ਅਖੈ ਜੀਵੈ ਪੀਰੁ ਮੁਰੀਦੁ॥ ਅਖੈ ਜਮਾਲੁ ਬੇਟਾ ਆਇਆ ਅਖੈ ਜੀ ਆਵਦਾ ਹੈ॥ ਅਖੈ ਘਿਨਿ ਆਉ॥ ਉਹੁ ਜਾਇ ਉਹੁ ਆਵੈ ਨਾਹੀ॥ ਕਈ ਵਾਰ ਗਇਆ ਸੇਖ ਦਾ ਭੇਜਿਆ ਉਹ ਬੇਟਾ ਨਾ ਆਵੀ॥ ਤਾ ਫਿਰਿ ਉਹੁ ਜਾਇ ਖੜਾ ਹੋਇਆ॥ ਅਖੈ ਤੂ ਕਉਣ ਹੈ ਜੀਵੈ ਪੀਰ ਜਮਾਲ ਬੰਦਾ ਤੇਰਾ ਅਖੈ ਮੁਰੀਦੁ ਜਮਾਲੁ ਕਿ ਬੇਟਾ ਅਖੈ ਜੀਵੈ ਪੀਰੁ ਮੁਰੀਦ॥ ਅਖੈ ਜਮਾਲੁ ਆਇਆ ਅਖੈ ਜੀ ਆਵਦਾ ਹੈ॥ ਅਖੈ ਮੈ ਬਹਰੀ ਤੇਰਾ ਆਉ ਕੀਤਾ ਆਹਾ॥ ਅਜਮਤਿ ਡੇਵਣ ਕੂ ਬਚ ਪਰੁ ਖੁਦਾਇ ਨ ਡਿਤੀਆ ਉਸ ਕੂ॥ ਆਉ ਬਚਾ ਜਮਾਲ ਮੈਡੀ ਅਜਮਤਿ ਤਾਹੂ ਕੂ ਆਈ ਖੁਦਾਇ ਈਵੈ ਲੋੜਿਆ ਆਹਾ ਵੰਞੁ ਜੁ ਬਾਆਸਾ ਰੋਟੀ ਕਾਠ ਦੀ ਟੋਪੀ ਏ ਮੈਡੇ ਵਸਲੇ ਭੀ ਘਿਨਿ ਵੰਞੁ॥ ਅਜਮਤਿ ਤਾਹੂ ਕੰਨੇ ਆਈ ਹੋ ਵੰਞ॥ ਸਾਹ ਜਮਾਲੁ ਅਜਮਤਿ ਲੈਦੋ ਵਿਦਾ ਹੋਇਆ॥ ਪਿਛੈ ਵਤਿ ਬੇਟਾ ਆਇਆ ਅਖੈ ਕਹਰੁ ਪਾਇਓ ਅਜਮਤਿ ਕੂ ਤੈਨੋ ਪੀਰੁ ਸਡੇਦਾ ਆਹਾ॥ ਤੈ ਅਜਮਤਿ ਝਲਿ ਨ ਸਕੀਆ॥ ਅਜਮਤਿ ਸਾਹ ਜਮਾਲ ਕੂ ਮਿਲੀ॥ ਅਖੈ ਜੁਬਾ ਟੋਪੀਆ ਮਾ ਰੋਟੀ ਕਾਠ ਦੀ ਕਾਸਾ ਹਭੁ ਕੁਝੁ ਸਾਹ ਜਮਾਲ ਕੂ ਡਿਤਸੁ॥ ਪਿਛੋ ਪਏ ਪਰੁ ਵਖਤੁ ਚਲਿ ਗਇਆ ਅਜਮਤਿ ਸਾਹ ਜਮਾਲੁ ਘਿਨਿ ਗਇਆ॥ ਸੇਖੁ ਫਰੀਦੁ ਜਾਇ ਖੁਦਾਇ ਕੂ ਮਿਲਿਆ॥ ਉਸ ਜਾਹਗਾ ਕੋਈ ਜਾਰਤਾ ਜਾਦਾ ਹੈ ਤਿਸੁ ਦਾ ਖੁਦਾਇ ਸਭਨਾ ਦਾ ਭਲਾ ਕਰੇਦਾ ਹੈ ਕਿਉ ਜਿ ਖੁਦਾਇ ਦਾ ਪਿਆਰਾ ਉਤ ਜਾਹਗਾ ਬੈਠਿ ਗਇਆ ਹੈ॥ ਵਾਹੁ ਵਾਹੁ ਖੁਦਾਇ ਵਾਹੁ ਖੁਦਾਇ ਵਾਹੁ ਖੁਦਾਇ ਦੇ ਪਿਆਰੇ॥ ਜਿ ਕੋਈ





ਖੁਦਾਇ ਦਿ ਪਿਆਰਿਆਂ ਦਾ ਨਾਉ ਲਏਗਾ ਏਹੁ ਮਸਲਾ ਸੁਣੇਗਾ ਤਿਸੁ ਦਾ ਖੁਦਾਇ ਦੀਨ ਦੁਨੀਆ ਭਲਾ ਕਰੇਗਾ॥ ਉਸ ਉਪਰਿ ਦੋਜਕ ਦੀ ਭਾਹਿ ਹਰਾਮੁ ਹੋਸੀ ਹੁਕਮੁ ਪਰਵਦਗਾਰ ਦਾ ਹੈ॥ ਸਹੀ ਤਦਿ ਹੁਕਮੁ ਅਲਹ ਦਾ ਥੀਆ॥ ਤਾ ਲੋਕਾ ਸੇਖ ਜਮਾਲ ਕੂ ਆਖਿਆ ਸਿ ਸੇਖ ਸਲਾਮਤਿ ਹੈਵੂ ਹੈ ਜਿ ਅਜਮਤਿ ਭੀ ਓਹੁ ਘਿਨਿ ਜਾਇ ਅਤੈ ਵਸਲੇ ਭੀ ਘਿਨਿ ਜਾਇ॥ ਈਉ ਭਲਾ ਨਾਹੀ ਥੀਦਾ ਲੋੜੀਐ ਜਿ ਪੈਰਵਾਈ ਕੀਚੈ॥ ਉਸ ਕੂ ਦਉੜਿ ਕਰਿ ਪਕੜੀਐ ਅਤੈ ਵਸਲੇ ਪੀਰ ਦੇ ਉਸ ਕੰਨੰਉ ਖੋਹਿ ਘਿੰਜਨਿ॥ ਤਾ ਓਥਹੁ ਬੇਟਾ ਅਤੈ ਮੁਰੀਦ ਜਿਆਹੇ ਉਨ੍ਹਾਂ ਦੇ ਖਿਜਮਤਦਾਰ ਆਹੇ ਸਿ ਹਭਿ ਉਨ੍ਹਾ ਦੇ ਨਾਲਿ ਪਏ ਪਿਛੋ ਚੜਿ ਪਏ॥ ਉਹੁ ਪੈਰ ਪਿਆਦੇ ਚਲਿਆ ਜਾਂਦਾ ਆਹਾ॥ ਓਹਿ ਜਿ ਘੋੜੀ ਚੜਿ ਕਰਿ ਜਿ ਪਏਸਿ ਜਾਇ ਮਿਲੇ॥ ਖੜਾ ਹੋਏ ਸਾਹ ਜਮਾਲ ਘਣੀ ਦੂਰਿ ਆਇਆ ਹੈ ਅਸਾਡੇ ਪੀਰ ਦੀ ਅਜਮਤਿ ਘਿਨਿ ਆਇਆ ਹੈ॥ ਖੜਾ ਹੋਇ ਸਾਹ ਜਮਾਲੁ ਖੜਾ ਹੋਇ ਰਹਿਆ॥ ਅਖੈ ਅਵਹੁ ਜੀ ਜਿ ਕੁਝ ਤੁਸਾਡਾ ਅਸਾ ਪਾਸ ਹੇ ਸੁ ਲੀਚੈ॥ ਅਖੈ ਹੋਰੁ ਤਾ ਅਸਾਡੇ ਬੂਤੈ ਲੀਤਾ ਜਾਂਦਾ ਹੈ ਨਾ ਤੂ ਅਸ਼ਾ ਕੂ ਡੇਦਾ ਹੈ ਪਰੁ ਮੀਆ ਏਹ ਜਿ ਅਸਾਡੇ ਜਾਹਰਾ ਬਾਤ ਲਾਹਿਨਿ ਵਸਲੇ ਬਾਬੇ ਫਰੀਦ ਦੇ ਟੋਪੀਆ ਸਾ ਖੜਾਵਾ ਜੁਬਾ ਰੋਟੀ ਕਾਸਾ ਏਹੁ ਦੇ ਵੰਞ॥ ਅਖੈ ਮੀਆ ਏਹੁ ਆਸਾ ਏਹੁ ਜੁਬਾ ਤੁਸੀ ਉਠਾਇ ਸੰਘਦੇ ਹਉ ਤਾ ਉਠਾਇਅਹੁ॥ ਸੇਖਿ ਜਮਾਲਿ ਬੇਟੇ ਹਥੁ ਪਾਇਆ ਤਾ ਨਾਹੀ ਨਾ ਜੁਬਾ ਨ ਆਸਾ ਉਠਇ ਕਿਝੁ ਨ ਸਕੀ॥ ਹੋਰਿ ਆਇ ਚਮੜੇ ਰਹੇ ਨਾਹੀ ਕਿਛੂ ਕੋਈ ਉਠਾਇ ਨ ਸਕਈ॥ ਸੈ ਹਜਾਰਾ ਤੀਕੁ ਚਮੜਿ ਥਕੇ ਪਰੁ ਉਠਾਇ ਕੋਈ ਨ ਸਕਈ ਨ ਆਸਾਨ ਜੁਬਾ ਨ ਖੜਾਵਾ ਨ ਕਾਸਾ ਤਾ ਸੇਖ ਫਰੀਦ ਦੇ ਬੇਟੇ ਫੁਰਮਾਇਆ ਜਿ ਸਾਹ ਸਲਾਮਤੀ ਅਸਾਡੇ ਕੀਤੇ ਕਿਆ ਹੋਦਾ ਹੈ ਜਾਂ ਪੀਰਿ ਤਉ ਕੂ ਇਨਾਇਤਿ ਕੀਤੀ ਹੇ ਤਾ ਅਸਾਡੇ ਆਖਿਐ ਕਿਆ ਹੋਦਾ ਹੇ॥ ਪਰੁ ਨੀਅਤਿ ਰਜਾਇ ਖੁਦਾਇ ਰੁਆਹ ਮੁਸਤਫਾਹ ਦੀ ਮੁਹਬਤਿ ਪੀਰ ਦਸਤਗੀਰ ਦੀ ਬਾਬੈ ਫਰੀਦ ਦੇ ਨਾਇ ਅਸਾ ਕੂ ਭੀ ਮਿਹਰਵਾਨ ਹੋਹੁ॥ ਜਿ ਇਤੁਲਿ ਬਾਸਿ ਅਸਾਡੀ ਰੋਟੀ ਚਲੇਸੀ॥ ਇਨਾਇਤਿ ਪੀਰ ਦੀ ਤਾਹੂ ਕੰਨੇ ਹੇ॥ ਪਰੁ ਏਹ ਵਸਲੇ ਅਸਾ ਕੂ ਇਨਾਇਤਿ ਕਰਿ ਜਾਇ॥ ਇਨ੍ਹਾ ਦੇ ਲਿਬਾਸਿ ਅਸੀਂ ਰੋਟੀ ਖਾਣਾ ਹੇ॥ ਤਾ ਸਾਹ ਜਮਾਲ ਕੂ ਮਿਹਰ ਪਈ॥ ਹੇ ਜਾਹੁ ਤੁਸਾ ਕੂ ਰੋਟੀਆ ਕਪੜੇ ਦਹਾ ਪੀੜੀਆਂ ਤੀਕੁ ਪਹੁਚਸਨਿ॥ ਅਖੈ ਜੀ ਜਿਉ ਪੀਰ ਹੋਦੇ ਚਲਦੀ ਆਹੀ ਉਵੈ ਕਿਵੈ ਚਲੈ ਏਹੁ ਹੁਕਮੁ ਕਰਿ ਅਸਾ ਕੂ ਮਿਹਰਵਾਨੁ ਹੋਇ ਤਾਂ ਸਾਹ ਜਮਾਲ ਦੇ ਮੁਹਹੁ ਨਿਕਲਿਆ ਜਿ ਜਾਹੁ ਡਹਾ ਪੀੜੀਆ ਤੀਕੁ ਲੰਗਰੁ ਭੀ ਚਲਸੀ॥ ਅਤੈ ਏਹ ਰੋਟੀਆ ਹੈ ਏਹੁ ਜੁਬਾ ਤੁਸੀ ਘਿਨਿ ਵੰਞੋ॥ ਰੋਟੀ ਸੇਖ ਫਰੀਦ ਦੀ ਕਾਠ ਦੀ ਅਤੈ ਜੁਬਾ ਬਾਬੇ ਫਰੀਦ ਦਾ ਉਨਾ ਕੂ ਡਿਤੁਸੁ॥ ਓਹਿ ਘਿਨਿ ਆਏ॥ ਅਤੈ ਟੋਪੀ ਸਾਹ ਜਮਾਲਿ ਸਿਰਿ ਰਖੀ॥ ਅਤੈ ਆਸਾ ਹਥਿ ਘਿਧਸੁ॥ ਖੜਾਵਾ ਪੈਰੀਂ ਪਾਈਅਸੁ॥ ਓਥੋ ਲੈਦੋ ਪੀਰ ਜਾਦਿਆ ਕੂ ਵਿਦਾ ਕਰੇਦੋ ਵਿਦਾ ਹੋਇਆ॥ ਜਿਸੈ ਦੇ ਤਿਸੈ ਖੁਦਾਇ॥ ਬਾਬਾ ਫਰੀਦੁ ਭਿਸਤਿ ਸਿਧਾਇਆ॥ ਜਾਇ ਖੁਦਾਇ ਕੂ ਰੋਸਨੁ ਥੀਆ॥ ਅਲਹ ਤੇਰੀ ਪਨਾਹ॥ ਉਸ ਦੇ ਨਾਵ ਪਿਛੇ ਰੋਟੀਆ ਅਜੈ ਫਰਾਕਤਿ ਖਾਦੇ ਹੈਨਿ॥ ਸਦਕਾ ਬਾਬੇ ਫਰੀਦ ਦਾ॥ ਫਰੀਦ ਦੀ ਬੰਦਗੀ ਦਰਗਹ ਵਿਚਿ ਕਬੂਲੁ ਪਈ॥ ਜਿ ਕੋਈ ਸੇਖ ਫਰੀਦ ਦਾ ਨਾਉ ਘਿਨੇਸੁ ਸੁ ਨਿਹਾਲੁ ਥੀਵੈ॥ ਭਿਸਤਿ ਲਾਇਕੁ ਥੀਵੈ॥ ਹੁਕਮੁ ਅਲਹ ਦਾ ਹੈ ਸਹੀ॥ ਬੈਤ ਫਰੀਦ ਦਾ॥ ਫਰੀਦਾ ਏਹ ਸਹਿਜ ਦੀਆਂ ਬੂਥੀਆਂ ਰਖੀਆ ਗਬੇ ਸਵਾਰਿ ਜਾ ਜਾ ਇਸ ਜਹਾਨ ਮਹਿ ਤਾਤਾ ਦੇਖੁ ਹਿਜਾਰਿ॥੧॥ ਫਰੀਦਾ ਸੇ ਦਾੜੀਆ ਕੂੜਾਣੀਆ ਜੋ ਸੈਤਾਨਿ ਭੁਚੰਨਿ॥ ਅਹਰਣਿ ਤਲੈ ਵਦਾਣ ਜਿਉ ਦੋਜਕਿ ਖੜਿ ਧਰੀਅਨਿ॥੨॥ ਫਰੀਦਾ ਦਾੜੀਆਂ ਲ਼ਖ ਵਤੰਨ ਹਭ ਨ ਹਿਕੋ ਜੇਹੀਆ॥ ਇਕ ਦਰਿ ਲਖ ਲਹੇਨਿ॥ ਹਿਕੁ ਕਖਾ ਕੰਨਉ ਹਉਲੀਆ॥੩॥੧॥੧੯॥



### ਅਬ ਮਸਲਾ ਵੀਹਵਾ ਚਲਿਆ

ਬਿਸਮਿਲਹ ਕਰਿ ਕਰਿ ਮੀਣੇ ਹਸਨਿ ਸਰਬਤ ਪੀ ਲੈਇਆ॥ ਤਬ ਸੋ ਪੀਆ ਸੋ ਪੀਆ ਸੋ ਜਹਰੁ ਚਲੀ ਜਿਉ ਪਾਣੀ ਥੀ ਨਿਕਲੀ ਮਛੂਲੀ ਤੜਫਤੀ ਹੈ, ਏਤੈ ਮਿਸਾਲਿ ਲਾਗਾ ਤੜਫਨਿ॥ ਤਬ ਹਸਨਿ ਕਹਿਆ ਜਿ ਏ ਮੀਆ ਕਾਸਬ ਕਾਸਮੁ ਬੇਟਾ ਥਾ ਹਸਨ ਕਹਾ ਉਸ ਬੇਟੇ ਕਉ ਕਹਾ ਜਿ ਏ ਮੀਆ ਕਾਸਮ

ਜਾਇ ਕਰ ਹੁਸੇਨ ਕੇ ਤਾਈ ਬੁਲਾਇ ਲੇ ਆਉ॥ ਤਬ ਕਾਸਮ ਜਿ ਦਉੜਿਆ ਰੋਦਾ ਰੋਦਾ ਹੁਸੇਨ ਪਾਸ ਗਇਆ॥ ਹੁਸੇਨ ਕਹਿਆ ਜਿ ਪੜ੍ਹਣੈ ਕੈ ਲੀਏ ਮਾਰਿਆ ਹੋਇਗਾ॥ ਇਸ ਵਾਸਤੇ ਰੋਤਾ ਹੈ॥ ਤਬ ਖਰਾ ਬਹੁਤੁ ਕਾਸਮ ਲਾਗਾ ਰੋਵਣ॥ ਤਬ ਉਠਿ ਕਰਿ ਗਲ ਵਿਚ ਲੀਆ ਕਾਸਮ ਮੀਏ ਹੁਸੇਨ॥ ਏ ਨੂਰ ਚਸਮ ਏ ਮੇਰੀ ਜਾਨਿ ਏ ਮੇਰੇ ਬਾਬਾ ਤੂ ਕਿਉ ਰੋਤਾ ਹੈ, ਤੂ ਮੇਰੇ ਪਾਸਿ ਕਹੁ॥ ਏ ਚਚਾ ਹਉ ਏਤੁ ਵਾਸਤੇ ਰੋਤਾ ਹਾ ਜਿ ਬਾਬਾ ਜੀ ਖਰਾ ਦੁਖੀ ਹੈ॥ ਜਿਉ ਮਛੁਲੀ ਪਾਣੀ ਬਿਨ ਤੜਫਤੀ ਹੈ ਤਿਵ ਹੀ ਤੜਫਤਾ ਹੈ॥ ਭਾਵੇ ਨਿਬੜਿਆ ਹੋਇ ਭਾਵੈ ਨਿਬੜਿਆ ਹੋਇ॥ ਉਤ ਹੀ ਜਿ ਮੀਆ ਹੁਸੇਨ ਦਉੜਿਆ ਹਾਇ ਹਾਇ ਕਰਤਾ ਆਇ ਮੀਏ ਹਸਨ ਉਪਰ ਖੜਾ ਹੋਇ ਰਹਿਆ॥ ਜਾ ਦੇਖੈ ਤਾ ਬਿਸੁ ਚਰਿ ਗਈ ਹੈ॥ ਪੀਲਾ ਜਰਦ ਹੋਇ ਗਇਆ ਹੈ॥ ਨਿਜੋਤਿ ਹੋਇ ਕਰਿ ਪੜਿ ਰਹਿਆ ਹੈ॥ ਤਰ ਤਰ ਦੇਖਿਆ ਹੀ ਕਰਦਾ ਹੈ॥ ਮੀਏ ਹੁਸੇਨ ਮੀਏ ਹਸਨ ਕੀ ਹਿਕ ਉਪਰਿ ਡਿਗਿ ਪੜਿਆ॥ ਨ ਪਗੜੀ ਸੰਭਲ ਸਕੈ ਨ ਬਾਤਾ ਕਰ ਸਕੈ॥ ਹਾਇ ਹਾਇ ਕਰੈ ਰੋਇਆ ਹੀ ਕਰੈ॥ ਹਾਇ ਭਾਈ ਤੈ ਮੇਰੇ ਤਾਈ ਇਕੇਲਾ ਕਿਉਂ ਛੋਡ ਚਲਾ॥ ਮੇਰੇ ਸਿਰਿ ਜਵਾਲੁ ਹੋਇਆ॥ ਲਗਾ ਰੋਵਣੈ ਹੁਸੈਨ ਤਬ ਮੀਏ ਹਸਨਿ ਕਹਿਆ ਏ ਭਾਈ ਹੁਸੇਨ ਆਈ ਰਦਤ ਸਾਥਿ ਜੋਰੁ ਕਿਛੁ ਨਾਹੀ ਚਲਤਾ॥ ਹੁਕਮ ਖੁਦਾਇ ਦਾ ਈਵੈ ਹੋਵਣਾ ਸੁ ਤੂੰ ਰੋ ਨਾਹੀ॥ ਮਤੁ ਏਸੁ ਰੋਵਣੇ ਦਾ ਕੀਤਾ ਹਜਰਥ ਰਸੂਲ ਅਸਾਂ ਉਪਰ ਖਿਝਦਾ ਹੋਇ॥ ਤੂੰ ਏਹੁ ਬਾਤ ਕਰੀਅਹੁ ਜਿ ਬੁਰਾ ਕਿਸੀ ਦਾ ਨਾਹੀ ਮਨਾਵਣਾ ਅਤੈ ਬੀਬੀ ਰਾਜ ਬਾਨੋ ਕੈ ਤਾਈ ਵੀ ਕਿਛੁ ਨਾਹੀ ਕਹਣਾ॥ ਇਸ ਕੈ ਹਥਿ ਕਿਛੁ ਨਾਹੀ॥ ਏਹੁ ਬਾਤਾ ਖੁਦਾਇ ਤਾਲਹ ਈਵੈ ਕਰਣੀ ਥੀ॥ ਹੁਸੀਆਰ ਹੋਵਣਾ ਖੁਦਾਇ ਨਾਲ ਸਹੀ ਹੋਵਣਾ॥ ਜਿੰਨਾ ਥੀ ਏਹ ਬਾਤ ਹੋਈ ਹੈ ਓਹੈ ਜਾਣਨਿ ਉਨਾ ਦਾ ਅਲਹੁ॥ ਤੁਸਾ ਮੁਤਲਕਿ ਨਾਹੀ ਏਹ ਬਾਤ ਚਲਾਵਣੀ॥ ਬੰਦਗੀ ਖੁਦਾਇ ਤਾਲਹ ਦੀ ਬੈਠਿਆ ਕਰਣੀ॥ ਤਾ ਸਲਾਮਾਲੇਕੰ ਭਾਈ ਹੁਸੇਨ ਅਲੇਕੰ ਸਲਾਮੁ ਭਾਈ ਹਸਨ॥ ਇਤਨੇ ਕਹਣੈ ਸਾਥਿ ਮੀਆ ਹਸਨੁ ਚਲ ਗਇਆ॥



ਤਬ ਮੀਆ ਹਸਨ ਗੋਰ ਮਜਲ ਪੁਚਾਇਆ ਸਤਾਈਆਂ ਹੋਇਆ॥ ਦੁਆਇ ਫਾਇਤਾ ਕੀਏ ਯਜੀਦ ਦੇ ਸਾਦੀਆਨੇ ਹੂਏ॥ ਜਿ ਹਸਨੁ ਅਰੁ ਹੁਸੈਨ ਜਿ ਭਾਈ ਥੇ ਤਿਨ ਬੀਚ ਥੀ ਏਕ ਤਉ ਮੂਆ ਹੈ, ਫਤਹਿ ਹੂਈ ਹੈ, ਪਰੁ ਫਿਰਿ ਲਿਖਿਆ ਕੀਤਸੁ ਯਜੀਦ ਸੰਮਰ ਅਰੁ ਮਲਾਊਨ ਕਾਫਰ ਸਉਹਾ ਜਿ ਏਹੁ ਜਿ ਹਸਨੁ ਮਰਿਆ ਹੈ ਸਿ ਨਹਕ ਮਾਰਿਆ ਗਿਆ ਹੈ॥ ਅਸਾਡਾ ਜਿ ਦਾਵਾ ਹੈ ਸਿ ਹੁਸੇਨ ਸਾਥ ਹੈ॥ ਜਿਨਿ ਹਮਾਰੀ ਅਵਰਤ ਕਰੀ ਹੈ॥ ਜਉ ਲਗੁ ਹੁਸੇਨ ਕਾ ਸਿਰੁ ਮੇਰੇ ਪਾਸਿ ਕਟਿ ਕਰਿ ਨਾ ਭੇਜਉ ਤਉ ਲਗੁ ਤੁਮਰੇ ਤਾਈ ਖਾਣਾ ਹਰਾਮ ਹੈ॥ ਤਬ ਉਨਿ ਸੀਮਰਿ ਅਰੁ ਮਲਾਊਨ ਕਹਿਆ ਜਿ ਏ ਖੁਦਾਇ ਸਾ ਹਿਕਮਤਿ ਕਵਣੁ ਹੈ ਜਿਤੁ ਹੁਸੇਨ ਕਾ ਸਿਰ ਕਟਿਆ ਜਾਇ ਕਈਕ ਦਿਨ ਹੋਏ ਜਿ ਕਾਈ ਹਿਕਮਤਿ ਨ ਆਵੀ ਬਲਿ ਜਿਤੁ ਹੁਸੇਨ ਮਾਰਿਆ ਜਾਇ॥ ਤਬ ਲੜਾਈ ਮੈਦਾਨੁ ਬਦਿਆ ਸੀਮਰਿ ਅਰੁ ਮਲਾਊਨ ਕਹਿਆ॥ ਮੀਆ ਹੁਸੇਨ ਹੁਕਮ ਪਤਸਾਹ ਕਾ ਹੈ ਜੇ ਤਾ ਤੂ ਹਮਰੇ ਕਹਿਐ ਲਗਹਿ ਤਾ ਏਹ ਅਵਰਤ ਪਤਸਾਹ ਮੰਗਤਾ ਹੈ ਤੂ ਭੇਜ ਦੇਹਿ॥ ਜੇ ਨਾ ਦੇਹੀ ਤਾ ਆਉ ਮਕੇ ਥੀ ਜੁਦਾ ਲੜਾਈ ਖਾਹਿ॥ ਜੈ ਦੇ ਤੈ ਖੁਦਾਇ ਤਬ ਹੁਸੇਨ ਕਹਿ ਭੇਜਿਆ ਜਿ ਭਲਾ ਹੋਵੈ ਮਕੇ ਕੇ ਮੈਦਾਨਿ ਸਬਾਹ ਰੋਜ ਰੋਸਨ ਲੜਾਈ ਕਰਣੀ॥ ਜਿਸਹਿ ਦੇਇ ਤਿਸਹਿ ਅਲਹਿ॥ ਤਬ ਸਬਾਹ ਮਰਦਾ ਉਸ ਤਰਫਤੀ ਸੀਮਰੁ ਅਰੁ ਮਲਾਊਨ, ਉਸ ਤਰਫ ਤੀ ਹੁਸੇਨ ਅਰੁ ਮੁਸਲਮੁ ਅਰੁ ਉਕਲੁ ਏ ਹੁਸੇਨ ਕੇ ਸਾਥਿ ਥੇ॥ ਸਬ ਹਮਰਦਾ ਦੋਵੈ ਤਰਫਾ ਮੁਕਾਬਲਾ ਹੋਇਆ, ਲੜਾਈ ਸਬਾਹ ਕੇ ਲਤੜੇ ਫਤਹਿ ਹੁਸੇਨ ਕੀ ਹੁਈਆ॥ ਪਿਤੁ ਖੁਦਾਇ ਤਾਲਹਿ ਹੁਸੇਨ ਕਉ ਦੀਆ ਓਹਿ ਹਾਰਿ ਕਰਿ ਜਾਇ ਅੰਦਰ ਵੜੇ॥ ਤਬ ਉਨਿ ਸੀਮਰਿ ਅਰੁ ਮਲਾਊਨਿ ਕਹਿਆ ਜਿ ਬੁਰਾ ਹੋਇਆ ਜਿ ਹਮਾਰੀ ਇਨਾ ਓੜਕਿ ਕੰਡਿ ਦੇਖੀ॥ ਏਹ ਭੀ ਸਾਹ ਮਰਦਾ ਕੀ ਪਰਛੋੜਿ ਹੈ॥ ਹਮਰੇ ਬੂਤੇ ਲੀਏ ਜਾਤੇ ਨਾਹੀ॥ ਪਰੁ ਏਹੁ ਹੁਨਰੁ ਕੀਜੀਐ ਜਿਤੁ ਏ ਮਾਰੇ ਜਾਇ॥ ਤਬ ਹੁਕਮ ਹਕ ਤਾਲਹ ਦਾ ਹੋਇਆ ਤਬ ਉਨਹੁ ਸੀਮਰਿ ਅਰੁ ਮਲਾਊਨ ਕਾਫਰਹੁ ਲਿਖਿਆ ਕੀਆ ਅਹਮਦ ਪਤਸਾਹ ਸਉਹਾ॥ ਅਹਮਦ ਪਤਸਾਹੁ ਕੂਫ਼ਾ ਸਹਰ ਕਾ ਥਾ॥ ਉਸ ਸਾਮਣਾ ਉਨਹੁ ਲਿਖਿਆ ਕੀਆ॥ ਜਿ ਏ ਅਹਮਦ ਤੂ ਜਿ ਹੈ ਸਿ ਅਸਾਡੇ ਪਤਸਾਹ ਦਾ ਬਹੁਤ ਸਾਕ ਹੈ॥ ਯਜੀਦ ਪਾਤਸਾਹ ਦਾ॥ ਏਹੁ ਲਿਖਿਆ ਯਜੀਦ ਪਤਸਾਹ ਦਾ ਲਿਖਿਆ ਤੇਰੈ ਭਾਈ





ਆਇਆ ਹੈ॥ ਕਿਤੈ ਉਪਾਇ ਤੂ ਅਸਾਡੀ ਸਨਤ ਆਉ॥ ਜਿ ਹੁਸੇਨ ਸਾਹ ਮਰਦਾ ਅਲੀ ਕਾ ਬੇਟਾ ਇਹਨਾ ਪਤਸਾਹ ਦੈ ਤਾਈ ਨ ਮਿਲਦਾ ਹੈ ਨ ਅਗਰੁ ਮਨਦਾ ਹੈ, ਲੋੜੀਏ ਜਿਤੂ ਅਸਾਡੀ ਸੰਨਥ ਆਵਹਿ॥ ਆਇ ਕਰ ਹੁਸੇਨ ਕੇ ਤਾਈ ਯਾ ਪਕੜੀਐ ਯਾ ਮਾਰੀਐ! ਤੇਰਾ ਆਵਣਾ ਭਲਾ ਹੈ॥ ਏਸ ਤੇ ਹੋਰ ਅਵਸਰੁ ਨ ਹੋਇਗਾ॥ ਤੇਰੇ ਆਵਣੈ ਸਾਥਿ ਖੁਦਾਇ ਫਤਹਿ ਕਰੇਗਾ॥ ਤਬ ਓਨਿ ਅਹਮਦ ਪਤਸਾਹ ਫੇਰ ਉਨਿ ਸਉਹਾ ਲਿਖਿਆ ਜਿ ਏ ਸੀਮਰਿ ਅਰੁ ਮਲਾਊਨ ਮੇਰੇ ਬੁਤੈ ਤੁਸਾਡੀ ਸੰਨਥ ਨਾਹੀ ਆਇ ਕੀਤਾ॥

ਬਿਸਮਿਲਹ ਕਰਿ ਕਰਿ ਮੀਣੇ ਹਸਨਿ ਸਰਬਤ ਪੀ ਲੈਇਆ॥ ਤਬ ਸੋ ਪੀਆ ਸੋ ਪੀਆ ਸੋ ਜਹਰੁ ਚਲੀ ਜਿਉ ਪਾਣੀ ਥੀ ਨਿਕਲੀ ਮਛੂਲੀ ਤੜਫਤੀ ਹੈ, ਏਤੈ ਮਿਸਾਲਿ ਲਾਹਾ ਤੜਫਨਿ॥ ਤਬ ਹਸਣਿ ਕਹਿਆ ਜਿ ਏ ਮੀਆ ਕਾਸਬ ਕਾਸਮੁ ਬੇਟਾ ਥਾ ਹਸਨ ਕਹਾ ਉਸ ਬੇਟੇ ਕਉ ਕਹਾ ਜਿ ਏ ਮੀਆ ਕਾਸਮ ਜਾਇ ਕਰ ਹੁਸੇਨ ਕੇ ਤਾਈ ਬੁਲਾਇ ਲੇ ਆਉ॥ ਤਬ ਕਾਸਮ ਜਿ ਦਉੜਿਆ ਰੋਦਾ ਰੋਦਾ ਹੁਸੇਨ ਪਾਸ ਗਇਆ॥ ਹੁਸੇਨ੍ਹ ਕਹਿਆ ਜਿ ਪੜ੍ਹਣੈ ਕੈ ਲੀਏ ਮਾਰਿਆ ਹੋਇਗਾ॥ ਇਸ ਵਾਸਤੇ ਰੋਤਾ ਹੈ॥ ਤਬ ਖਰਾ ਬਹੁਤੁ ਕਾਸਮ ਲਾਗਾ ਰੋਵਣ॥ ਤਬ ਉਠਿ ਕਰਿ ਗਲ ਵਿਚ ਲੀਆ ਕਾਸਮ ਮੀਏ ਹੁਸੇਨ॥ ਏ ਨੂਰ ਚਸਮ ਏ ਮੀਰੀ ਜਾਨਿ ਏ ਮੇਰੇ ਬਾਬਾ ਤੂ ਕਿਉ ਰੋਤਾ ਹੈ, ਤੂ ਮੇਰੇ ਪਾਸਿ ਕਹੁ॥ ਏ ਚਚਾ ਹਉ ਏਤੁ ਵਾਸਤੇ ਰੋਤਾ ਮਹਾ ਜਿ ਬਾਬਾ ਜੀ ਖਰਾ ਦੁਖੀ ਹੈ॥ ਜਿਉ ਮਛੂਲੀ ਪਾਣੀ ਬਿਲ ਤੜਫਤੀ ਹੈ ਤਿਵ ਹੀ ਤੜਫਤਾ ਹੈ॥ ਭਾਵੇ ਨਿਬੜਿਆ ਹੋਇ ਭਾਵੈ ਨਿਬੜਿਆ ਹੋਇ॥ ਉਤ ਹੀ ਜਿ ਮੀਆ ਹੁਸੇਨ ਦਉੜਿਆ ਹਾਇ ਹਾਇ ਕਰਤਾ ਆਇ ਮੀਏ ਹਸਨ ਉਪਰ ਖੜਾ ਹੋਇ ਰਹਿਆ॥ ਜਾ ਦੇਖੈ ਤਾ ਬਿਸੁ ਚਰਿ ਗਈ ਹੈ॥ ਪੀਲਾ ਜਹਦ ਹੋਇ ਗਇਆ ਹੈ॥ ਨਿ ਜੋਤਿ ਹੋਇ ਕਰਿ ਪੜਿ ਰਹਿਆ ਹੈ॥ ਤਰ ਤਰ ਦੇਖਿਆ ਹੀ ਕਰਦਾ ਹੈ॥ ਮੀਏ ਹੁਸੇਨ ਮੀਏ ਹਸਨ ਕੀ ਹਿਕ ਉਪਰਿ ਡਿਗਿ ਪੜਿਆ॥ ਨ ਪਗੜੀ ਸੰਭਲ ਸਕੈ ਨ ਬਾਤਾ ਕਰ ਸਕੈ॥ ਹਾਇ ਹਾਇ ਕਰੈ ਰੋਇਆ ਹੀ ਕਰੈ॥ ਹਾਇ ਭਾਈ ਤੈ ਮੇਰੇ ਤਾਈ ਇਕੇਲਾ ਕਿਉਂ ਛੋਡ ਚਲਾ॥ ਮੇਰੇ ਸਿਰਿ ਜਵਾਲੁ ਹੋਇਆ॥ ਲਗਾ ਰੋਵਣੈ ਹੁਸੈਨ ਤਬ ਮੀਏ ਹਸਨਿ ਕਹਿਆ ਏ ਭਾਈ ਹੁਸੇਨ ਆਈ ਰਦਤ ਸਾਥਿ ਜੋਰੁ ਕਿਛੁ ਨਾਹੀ ਚਲਤਾ॥ ਹੁਕਮ ਖੁਦਾਇ ਦਾ ਈਵੈ ਹੋਵਣਾ ਸੁ ਤੂੰ ਰੋ ਨਾਹੀ॥ ਮਤੁ ਏਸੁ ਰੋਵਣੇ ਦਾ ਲੀਤਾ ਹਜਰਥ ਰਸੂਲ ਅਸਾਂ ਉਪਰ ਖਿਝਦਾ ਹੋਇ॥ ਤੂੰ ਏਹੁ ਬਾਤ ਕਰੀਅਹੁ ਜਿ ਬੁਰਾ ਕਿਸੀ ਦਾ ਨਾਹੀ ਮਨਾਵਣਾ ਅਤੈ ਬੀਬੀ ਰਾਜ ਬਾਨੋ ਕੈ ਤਾਈ ਵੀ ਕਿਛੁ ਨਾਹੀ ਕਹਣਾ॥ ਇਸ ਕੈ ਹਥਿ ਕਿਛੁ ਨਾਹੀ॥ ਏਹੁ ਬਾਤਾ ਖੁਦਾਇ ਹਾਲਹ ਈਵੈ ਕਰਣੀ ਥੀ॥ ਹੁਸੀਆਰ ਹੋਵਣਾ ਖੁਦਾਇ ਨਾਲ ਸਹੀ ਹੋਵਣਾ॥ ਜਿੰਨਾ ਥੀ ਏਹ ਬਾਤ ਹੋਈ ਹੈ ਓਹੈ ਜਾਨਨਿ ਉਨਾ ਦਾ ਅਲਹੁ॥ ਤੁਸਾ ਮੁਤਲਕਿ ਨਾਹੀ ਏਹ ਬਾਤ ਚਲਾਵਣੀ॥ ਬੰਦਗੀ ਖੁਦਾਇ ਤਾਲਹ ਦੀ ਬੈਠਿਆ ਕਰਣੀ॥ ਤਾ ਸਲਾਮਾ ਲੇਕੰ ਭਾਈ ਹੁਸੇਨ ਅਲੇਕੰ ਸਲਾਮੁ ਭਾਈ ਹਸਨ॥ ਇਤਨੇ ਕਹਣੈ ਸਾਥਿ ਮੀਆ ਹਸਨੁ ਚਲ ਗਇਆ॥

ਤਬ ਮੀਆ ਹਸਨ ਗੋਰ ਮਜਲ ਪੁਚਾਇਆ ਸਤਾਈਆਂ ਹੋਇਆ॥ ਦੁਆਇ ਫਾਇਤਾ ਕੀਏ ਯਜੀਦ ਦੇ ਸਾਦੀਆਨੇ ਹੂਏ॥ ਜਿ ਹਸਨੁ ਅਰੁ ਹੁਸੈਨ ਜਿ ਭਾਈ ਥੇ ਤਿਨ ਬੀਚ ਥੀ ਏਕ ਤਉ ਮੂਆ ਹੈ, ਫਤਹਿ ਹੂਈ ਹੈ, ਪਰੁ ਫਿਰਿ ਲਿਖਿਆ ਕੀਤਸੁ ਯਜੀਦ ਸੰਮਰ ਅਰੁਮਲਾ ਉਨ ਕਾਫਰ ਸਉਹਾ ਜਿ ਏਹੁ ਜਿ ਹਸਨੁ ਮਰਿਆ ਹੈ ਸਿ ਨਹਕ ਮਾਰਿਆ ਗਿਆ ਹੈ॥ ਅਸਾਡਾ ਜਿ ਦਾਵਾ ਹੈ ਸਿ ਹੁਸੇਨ ਸਾਥ ਹੈ॥ ਜਿਨਿ ਹਮਾਰੀ ਅਵਰਤ ਕਰੀ ਹੈ॥ ਜਉ ਲਗੁ ਹੁਸੇਨ ਕਾ ਸਿਰੁ ਮੇਰੇ ਪਾਸਿ ਕਿਮ ਕਰਿ ਨਾ ਭੇਜਉ ਤਉ ਲਗੁ ਤੁਮਰੇ ਤਾਈ ਖਾਣਾ ਹਰਾਮ ਹੈ॥ ਤਬ ਉਨਿ ਸੀਮਰਿ ਅਰੁਮਲਾ ਊਨ ਕਹਿਆ ਜਿ ਏ ਖੁਦਾਇ ਸਾ ਹਿਕਮਤਿ ਕਵਣ ਹੈ ਜਿਤੁ ਹੁਸੇਨ ਦਾ ਸਿਰ ਕਟਿਆ ਜਾਇ ਕਈਕ ਦਿਨ ਹੋਏ ਜਿ ਕਾਈ ਹਿਕਮਤਿ ਨ ਆਵੀ ਬਲਿ ਜਿਤੁ ਹੁਸੇਨ ਮਾਰਿਆ ਜਾਇ॥ ਤਬ ਲੜਾਈ ਮੈਦਾਨੁ ਬਦਿਆ ਸੀਮਰਿ ਅਰੁ ਮਲਾ ਊਨ ਕਹਿਆ॥ ਮੀਆ ਹੁਸੇਨ ਹੁਕਮ ਪਤਸ਼ਾਹ ਕਾ ਹੈ ਜੇ ਤਾ ਤੂ ਹਮਰੇ ਕਹਿਐ ਲਗਹਿ ਤਾ ਏਹ ਅਵਰਤ ਪਤਸਾਹ ਮੰਗਤਾ ਹੈ ਤੂ ਭੇਜ ਦੇਹਿ॥ ਜੇ ਨਾ ਦੇਹੀ ਤਾ ਆਉਮਕੇ ਥੀ ਜੁਦਾ ਲੜਾਈ ਖਾਹਿ॥ ਜੈ ਦੇ ਤੈ ਖੁਦਾਇ ਤਬ ਹੁਸੇਨ ਕਹਿ ਭੇਜਿਆ ਜਿ ਭਲਾ ਹੋਵੈ ਮਕੇ ਕੇ ਮੈਦਾਨਿ ਸਬਾਹ ਰੋਜ ਕੋਸਨ ਲੜਾਈ ਕਰਣੀ॥ ਜਿਸਹਿ ਦੇਇ ਤਿਸਹਿ ਅਲਹਿ॥ ਤਬ ਸਬਾਹ ਮਰਦਾ ਉਸ ਤਰਫਤੀ ਸੀਮਰੁ ਅਰੁਮਲਾ ਊਨ, ਉਸ ਤਰਫ ਤੀ





ਹੁਸੇਨ ਅਰੁ ਮੁਸਲਮੁ ਅਰੁ ਉਕਲੁ ਏ ਹੁਸੇਨ ਕੇ ਸਾਥਿ ਥੇ॥ ਸਬਹ ਮਰਦਾ ਦੋਵੈ ਤਰਫਾ ਮੁਕਾਬਲਾ ਹੋਇਆ, ਲੜਾਈ ਸਬਾਹ ਕੇ ਲਤੜੇ ਫਤਹਿ ਹੁਸੇਨ ਕੀ ਹੁਈਆ॥ ਪਿੜੁ ਖੁਦਾਇ ਤਾਲਹਿ ਹੁਸੇਨ ਕਉ ਦੀਆ ਓਹਿ ਹਾਰਿ ਕਰਿ ਜਾਇ ਅੰਦਰ ਵੜੇ॥ ਤਬ ਉਨਿ ਸੀਮਰਿ ਅਰੁਮਲਾ ਊਨਿ ਕਹਿਆ ਜਿ ਬੁਰਾ ਹੋਇਆ ਜਿ ਹਮਾਰੀ ਇਨਾ ਓੜਕਿ ਕੰਡਿ ਦੇਖੀ॥ ਏਹ ਭੀ ਸਾਹ ਮਰਦਾ ਕੀ ਪਰਛੋੜਿ ਹੈ॥ ਹਮਰੇ ਬੁਤੇ ਲੀਏ ਜਾਤੇ ਨਾਹੀ॥ ਪਰੁ ਏਹੁ ਹੁਨਰੁ ਕੀਜੀਐ ਜਿਤੁ ਏ ਮਾਰੇ ਜਾਇ॥ ਤਬ ਹੁਕਮ ਹਕ ਤਾਲਹ ਦਾ ਹੋਇਆ ਤਬ ਉਨਹੁ ਸੀਮਰਿ ਅਰੁਮਲਾ ਊਨ ਕਾਫਰ ਹੁ ਲਿਖਿਆ ਕੀਆ ਅਹਮਦ ਪਤਸਾਹ ਸਉਹਾ॥ ਅਹਮਦ ਪਤਸਾਹੁ ਕੂਫਾ ਸਹਰ ਕਾ ਥਾ॥ ਉਸ ਸਾਮਣਾ ਉਨਹੁ ਲਿਖਿਆ ਕੀਆ॥ ਜਿਏ ਅਹਮਦ ਤੂ ਜਿ ਹੈ ਸਿ ਅਸਾਡੇ ਪਤਸਾਹ ਦਾ ਬਹੁਤ ਯਾਰ ਹੈ॥ ਯਜੀਦ ਪਾਤਸਾਹ ਦਾ॥ ਏਹੁ ਲਿਖਿਆ ਯਜੀਦ ਪਤਸਾਹ ਦਾ ਲਿਖਿਆ ਤੇਰੈ ਭਾਈ ਆਇਆ ਹੈ॥ ਕਿਤੈ ਉਪਾਇ ਤੂ ਅਸਾਡੀ ਸਨਤ ਆਉ॥ ਜਿ ਹੁਸੇਨ ਸਾਹ ਮਰਦਾ ਅਲੀ ਕਾ ਬੇਟਾ ਇਹਨਾ ਪਤਸਾਹ ਦੈ ਤਾਈ ਨ ਮਿਲਦਾ ਹੈ ਨ ਅਗਰੁ ਮਨਦਾ ਹੈ, ਲੋੜੀਏ ਜਿਤੂ ਅਸਾਡੀ ਸੰਨਥ ਆਵਹਿ॥ ਆਇ ਕਰ ਹੁਸੇਨ ਕੋ ਤਾਈ ਯਾ ਪਕੜੀਐ ਯਾ ਮਾਰੀਐ! ਤੇਰਾ ਆਵਣਾ ਭਲਾ ਹੈ॥ ਏਸ ਤੇ ਹੋਰ ਅਵਸਰੁ ਨ ਹੋਇਗਾ॥ ਤੇਰੇ ਆਵਣੈ ਸਾਥਿ ਖੁਦਾਇ ਫਤਹਿ ਕਰੇਗਾ॥ ਤਬ ਓਨਿ ਅਹਮਦ ਪਤਸਾਹ ਫੇਰ ਉਨਿ ਸਉਹਾ ਲਿਖਿਆ ਜਿ ਏ ਸੀਮਰਿ ਅਰੁਮਲਾ ਊਨ ਮੇਰੇ ਬੁਤੈ ਤੁਸਾਡੀ ਸੰਨਥ ਨਾਹੀ ਆਇ ਕੀਤਾ॥





# ਅਰਬੀ-ਫ਼ਾਰਸੀ ਸ਼ਬਦਾਂ ਦਾ ਸੰਖੇਪ ਕੋਸ਼

**ਉਜ਼ੂ** — ਵੇਖੋ, 'ਵੁਜ਼ੂ'।
**ਉੱਮੁਲ-ਮੋਮਿਨੀਨ** ਉੱਮ = ਮਾਂ; ਮੋਮਿਨੀਨ = 'ਮੋਮਿਨ' ਦਾ ਬਹੁ-ਵਚਨ; ਮੋਮਿਨ = ਈਮਾਨ ਵਾਲਾ, ਮੁਸਲਮਾਨ; ਸੋ ਅਰਥ ਹੋਇਆ 'ਮੋਮਨਾਂ ਦੀ ਮਾਂ'।
**ਉਰਸ** — ਵਰ੍ਹੀਣਾ; ਬਰਸੀ।
**ਉਰਸਿ-ਮੁਬਾਰਕ** — ਭਾਗਵਾਨ ਬਰਸੀ; ਬਰਕਤ ਵਾਲੀ ਬਰਸੀ।
**ਉਲਫ਼ਤ** — ਪਿਆਰ; ਲਗਾਉ; ਪ੍ਰੇਮ।
**ਓਗਾਹ** — ਗਵਾਹ।

**ਅਹਲਿ-ਸੁੱਨਤ** — ਹਜ਼ਰਤ ਮੁਹੱਮਦ ਜੀ ਦੇ ਦੱਸੇ ਰਾਹ ਉੱਤੇ ਚੱਲਣ ਵਾਲੇ ਲੋਕ; ਮੁਸਲਮਾਨ।
**ਅਹਲਿ-ਕਲਾਮ** — ਕਵੀ; ਸਾਹਿੱਤਕਾਰ; ਕਲਾਮ = ਖਾਣੀ/ਰਚਨਾ।
**ਅਹਲਿ-ਬੈਤ** — ਹਜ਼ਰਤ ਮੁਹੱਮਦ ਜੀ ਦੇ ਨੇੜ ਦੇ ਸੰਬੰਧੀ, ਜਿਵੇਂ ਆਪ ਦੀ ਧੀ ਬੀਬੀ ਫ਼ਾਤਿਮਾ, ਜਵਾਈ ਹਜ਼ਰਤ ਅਲੀ, ਆਦਿ; ਬੈਤ = ਘਰ।
**ਅਕੀਦਤ** — ਸ਼ਰਧਾਮਈ ਵਿਸ਼ਵਾਸ।
**ਅਕੀਦਤਮੰਦ** — ਸ਼ਰਧਾਲੂ; ਵਿਸ਼ਵਾਸ ਰੱਖਣ ਵਾਲਾ।
**ਅਕੀਦਾ** — [ਅਕੀਦਹ] ਸ਼ਰਧਾ; ਵਿਸ਼ਵਾਸ।
**ਅਜਰਾਈਲ** — ਵੇਖੋ, ਇਜ਼ਰਾਈਲ।
**ਅਤੀਮ** — [ਯਤੀਮ] ਜਿਸ ਦਾ ਪਿਉ ਮਰ ਚੁੱਕਾ ਹੋਵੇ; ਯਤੀਮੁਤ - ਤਰਫ਼ੈਨ = ਜਿਸ ਦੇ ਮਾਂ ਤੇ ਪਿਉ ਦੋਵੇਂ ਮਰ ਚੁੱਕੇ ਹੋਣ।
**ਅਦਬ** — ਵਡਿਆਈ ਦਾ ਲਿਹਾਜ਼; ਸਤਿਕਾਰ; ਸਾਹਿੱਤ।
**ਅਦੀਬ** — ਸਾਹਿੱਤਕਾਰ; ਲੇਖਕ; ਉਸਤਾਦ।
**ਅਮਰ** — ਹੁਕਮ।
**ਅਰੂਜ਼** — ਪਿੰਗਲ।
**ਅਵਾਰਿਫ਼** — 'ਆਰਿਫ਼' ਦਾ ਬਹੁ-ਵਚਨ; ਆਰਿਫ਼ = ਗਿਆਨੀ; ਅਵਾਰਿਫ਼ = ਬਹੁਤੇ ਗਿਆਨੀ।
**ਅਖ਼ਲਾਕ** — 'ਖ਼ੁਲਕ' ਦਾ ਬਹੁ-ਵਚਨ; ਆਦਤਾਂ; ਸਦਾਚਾਰ।
**ਅਜ਼ੀਮ** — ਵੱਡੀ; ਮਹਾਨ।
**ਅਜ਼ਮਤ** — ਵਡੱਪਣ; ਵਡਿਆਈ; ਉੱਚਤਾ।
**ਅਜ਼ਮਾਇਸ਼ [ਆਜ਼ਮਾਇਸ਼]** — ਜਾਂਚ-ਪੜਤਾਲ; ਪਰਖ
**ਆਸਤੀਨ** — ਕੁੜਤੇ ਦੀ ਬਾਂਹ
**ਆਜਿਜ਼** — ਨਿਤਾਣਾ; ਲਾਚਾਰ; ਨਿਮਾਣਾ।
**ਆਦਮ** — ਪਹਿਲਾ ਮਨੁੱਖ।
**ਆਬਰੂ** — ਇੱਜ਼ਤ; ਸਾਖ; ਸ਼ਰਮ।
**ਆਯਤ** — *ਕੁਰਆਨ* ਸ਼ਰੀਫ਼ ਦੀ ਤੁਕ।
**ਆਰਜ਼ੀ** — ਥੁੜ-ਚਿਰੀ।



**ਆਲ** — ਔਲਾਦ, ਖ਼ਾਸ ਕਰਕੇ ਧੀ ਦੀ।

**ਐਬ** — ਬੁਰਾਈ; ਨੁਕਸ; ਖ਼ਰਾਬੀ; ਖੋਟ; ਅਵਗੁਣ।



**ਇਕ-ਨ.ਫ਼ਲੀ ਨਮਾਜ਼** — ਮੁਸਲਮਾਨਾਂ ਦੀਆਂ ਪੰਜ ਜ਼ਰੂਰੀ ਨਮਾਜ਼ਾਂ ਤੋਂ ਫ਼ਾਲਤੂ ਇਕ ਹੋਰ ਨਮਾਜ਼।

**ਇਬਾਦਤ** — ਬੰਦਗੀ।

**ਇਬਾਰਤ** — ਪਾਠ; ਲਿਖਤ।

**ਇਮਾਮ** ਨੇਤਾ; ਨਮਾਜ਼ ਵੇਲੇ ਅਗਵਾਈ ਕਰਨ ਵਾਲਾ ਆਗੂ।

**ਇਮਾਮਿ-ਆਜ਼ਮ** — ਮਹਾਨ ਇਮਾਮ; ਅਬੂ ਹਨੀਫ਼ਹ (ਸੰਨ 80 ਹਿਜਰੀ/699 ਈ.—150 ਹਿਜਰੀ/ 767 ਈ.) ਨੂੰ ਮੁਸਲਮਾਨ ਸਭ ਤੋਂ ਵੱਡਾ ਇਮਾਮ ਮੰਨਦੇ ਹਨ; ਆਜ਼ਮ = ਬਹੁਤ ਵੱਡਾ।

**ਇਸ਼ਾ ਦੀ ਨਮਾਜ਼** — ਰਾਤ ਦੀ ਨਮਾਜ਼।

**ਇਖ਼ਤਿਆਰ** — ਮਨਮਰਜ਼ੀ; ਅਧਿਕਾਰ; ਵੱਸ।

**ਇਜ਼ਰਾਈਲ** — ਮੌਤ ਦਾ ਫ਼ਰਿਸ਼ਤਾ।

**ਇੰਤਿਖ਼ਾਬ** — ਚੋਣ।

**ਇੰਤਿਜ਼ਾਮ** — ਪ੍ਰਬੰਧ।

**ਈਦ** — ਮੁਸਲਮਾਨਾਂ ਦਾ ਖ਼ੁਸ਼ੀ ਦਾ ਤਿਹਵਾਰ।

**ਈਦੁਲ-ਫ਼ਿਤ੍ਰ** — ਮੁਸਲਮਾਨ ਲੋਕ ਹਿਜਰੀ ਸੰਨ ਦੇ ਰਮਜ਼ਾਨ ਦੇ ਸਾਰੇ ਮਹੀਨੇ ਵਿਚ ਵਰਤ ਰੱਖਦੇ ਹਨ। ਇਸ ਤੋਂ ਅਗਲੇ ਮਹੀਨੇ 'ਸ਼ੱਵਾਲ' ਦੀ ਪਹਿਲੀ ਤਾਰੀਖ਼ ਨੂੰ ਮਨਾਈ ਜਾਣ ਵਾਲੀ ਈਦ। ਸ਼ੱਵਾਲ ਹਿਜ਼ਰੀ ਸੰਮਤ ਦਾ 10ਵਾਂ ਮਹੀਨਾ ਹੁੰਦਾ ਹੈ।

**ਈਦੁਜ਼-ਜ਼ੁਹਾ** — ਕੁਰਬਾਨੀ ਦੀ ਈਦ; ਮੁਸਲਮਾਨਾਂ ਦੀ ਰਵਾਇਤ ਅਨੁਸਾਰ ਹਜ਼ਰਤ ਇਬਰਾਹੀਮ ਅੱਲਾਹ ਦਾ ਹੁਕਮ ਮੰਨ ਕੇ ਆਪਣੇ ਪੁੱਤਰ ਇਸਮਈਲ ਦੀ ਕੁਰਬਾਨੀ ਦੇਣ ਲੱਗਾ ਸੀ ਪਰ ਅੱਲਾਹ ਦੇ ਇਸ਼ਾਰੇ ਉੱਤੇ ਫ਼ਰਿਸ਼ਤੇ ਜਿਬਰਈਲ ਨੇ ਇਸਮਈਲ ਦੀ ਥਾਂ ਦੁੰਬਾ ਰੱਖ ਦਿੱਤਾ ਸੀ। ਉਸ ਦਿਨ ਦੀ ਯਾਦ ਵਿਚ ਮੁਸਲਮਾਨ ਇਸ ਈਦ ਵਾਲੇ ਦਿਨ ਜਾਨਵਰਾਂ ਦੀ ਕੁਰਬਾਨੀ ਦੇਂਦੇ ਹਨ।

**ਸੱਜਾਦਾ** — [ਸੱਜਾਦਹ] ਕਿਸੇ ਪੀਰ-ਫ਼ਕੀਰ ਦੀ ਗੱਦੀ।

**ਸੱਜਾਦਾ-ਨਸ਼ੀਨ** — ਕਿਸੇ ਪੀਰ ਤੋਂ ਪਿੱਛੋਂ ਉਸ ਦੀ ਗੱਦੀ ਉੱਤੇ ਬੈਠਣ ਵਾਲਾ; ਉਤਰਾਧਿਕਾਰੀ।

**ਸਨਦ** — ਪ੍ਰਮਾਣ-ਪੱਤਰ; ਸਬੂਤ; ਸਰਟੀਫ਼ਿਕੇਟ।

**ਸੱਯਦ** — ਹਜ਼ਰਤ ਮੁਹੱਮਦ ਦੀ ਧੀ ਬੀਬੀ ਫ਼ਾਤਿਮਾ ਜੀ ਦੀ ਔਲਾਦ; ਸਰਦਾਰ।

**ਸਰਸਰੀ** — ਮਾਮੂਲੀ; ਬੇਧਿਆਨ; ਚਲਾਵਾਂ ਜਿਹਾ।

**ਸਰਜ਼ਮੀਨ** — ਧਰਤੀ।

**ਸਰੂਰ** — ਹਲਕਾ ਹਲਕਾ ਨਸ਼ਾ; ਖ਼ੁਸ਼ੀ।

**ਸਾਕੀ** — ਸ਼ਰਾਬ ਪਿਆਉਣ ਦੀ ਸੇਵਾ ਕਰਨ ਵਾਲਾ।

**ਸਾਬਰੀ** — [ਸਾਬਿਰ = ਸਬਰ ਕਰਨ ਵਾਲਾ] ਸਾਬਿਰੀ = ਸਬਰ ਕਰਨ ਵਾਲਿਆਂ ਨਾਲ ਸੰਬੰਧਿਤ; ਸਬਰ ਕਰਨ ਵਾਲੇ ਲੋਕ

**ਸਿਜਦਾ ਕਰਨਾ** — ਮੱਥਾ ਟੇਕਣਾ।

**ਸਿਪਾਰਾ** — [ਸੀ + ਪਾਰਹ] ਸੀ = ਤੀਹ, ਪਾਰਹ = ਟੁੱਕੜਾ ਜਾਂ ਭਾਗ; *ਕੁਰਆਨ* ਸ਼ਰੀਫ਼ ਦੇ ਤੀਹ ਹਿੱਸੇ ਕੀਤੇ ਗਏ ਹਨ। ਹੁਣ ਹਰ ਹਿੱਸੇ ਨੂੰ 'ਸਿਪਾਰਾ' ਕਹਿ ਲਿਆ ਜਾਂਦਾ ਹੈ।



**ਸੁੰਨਤਾਂ** — ਮੁਸਲਮਾਨਾਂ ਦੀ ਇਕ ਰਸਮ ਜਿਸ ਅਨੁਸਾਰ ਬੱਚੇ ਦੀ ਇੰਦਰੀ ਦੇ ਅਗਲੇ ਹਿੱਸੇ ਨੂੰ ਢੱਕਣ ਵਾਲਾ ਮਾਸ ਕੱਟ ਦਿੱਤਾ ਜਾਂਦਾ ਹੈ। ਸੁੰਨਤ = ਹਜ਼ਰਤ ਮੁਹੱਮਦ ਸਾਹਿਬ ਵੱਲੋਂ ਜੀਵਨ ਦਾ ਪ੍ਰਵਾਨ ਹੋਇਆ ਰਾਹ; ਇਸਲਾਮੀ ਮਰਿਆਦਾ।



ਸੁੱਨੀ ਮੁਸਲਮਾਨ — ਉਹ ਮੁਸਲਮਾਨ, ਜੋ ਹਜ਼ਰਤ ਮੁਹੰਮਦ ਜੀ ਤੋਂ ਪਿੱਛੋਂ ਉਨ੍ਹਾਂ ਦੀ ਗੱਦੀ ਉੱਤੇ ਬੈਠੇ ਚਾਰਾਂ ਖ਼ਲੀਫ਼ਿਆਂ, ਹਜ਼ਰਤ ਅਬੂ ਬਕ੍ਰ, ਹਜ਼ਰਤ ਉਮਰ, ਹਜ਼ਰਤ ਉਸਮਾਨ ਤੇ ਹਜ਼ਰਤ ਅਲੀ ਨੂੰ, ਏਸੇ ਤਰਤੀਬ ਵਿਚ, ਸੱਚੇ ਖ਼ਲੀਫ਼ੇ ਮੰਨਦੇ ਹਨ।
ਸੁਲਹ-ਕੁੱਲ — ਸਭ ਨਾਲ ਬਣਾ ਕੇ ਰੱਖਣ ਵਾਲਾ।
ਸੂਫ — [ਸੂਫ਼] ਉੱਨ; ਪਸ਼ਮ; ਊਨੀ ਕੱਪੜਾ।
ਸੂਰਾ — *ਕੁਰਆਨ* ਸ਼ਰੀਫ਼ ਦੇ 114 ਅਧਿਆਵਾਂ ਵਿੱਚੋਂ ਕੋਈ ਇਕ।

ਹਕੀਕਤ — ਸੂਫ਼ੀਆਂ ਦੀ ਭਾਸ਼ਾ ਅਨੁਸਾਰ 'ਪਰਮ ਸੱਤ'; ਸਚਾਈ; ਅਸਲੀਅਤ।
ਹੱਜ — ਇਕ ਨਿਸਚਿਤ ਸਮੇਂ ਉੱਤੇ ਮੱਕੇ ਪਹੁੰਚ ਕੇ ਕਾਅਬੇ ਦੇ ਦਰਸ਼ਨ ਕਰਨੇ ਤੇ ਓਥੋਂ ਦੀਆਂ ਰਸਮਾਂ ਪੂਰੀਆਂ ਕਰਨੀਆਂ।
ਹਜਾਮਤ — ਸਿਰ ਮੁਨਾਉਣ ਦੀ ਕਿਰਿਆ।
ਹਰਫ਼ — ਅੱਖਰ।
ਹੱਲ-ਤਲਬ — ਸੁਲਝਾਉਣਜੋਗ।
ਹੁਜਰਾ — ਕੋਠੜੀ, ਖ਼ਾਸ ਕਰਕੇ ਮਸੀਤ ਦੀ।
ਹੁਮਾ — ਇਕ ਕਲਪਿਤ ਪੰਛੀ। ਮਨੌਤ ਹੈ ਕਿ ਜਿਸ ਕਿਸੇ ਦੇ ਸਿਰ ਉੱਪਰੋਂ ਇਹ ਪੰਛੀ ਲੰਘ ਜਾਂਦਾ ਹੈ, ਉਹ ਰਾਜਾ ਬਣ ਜਾਂਦਾ ਹੈ।
ਹੈਯਾਤੀ — [ਹਯਾਤ = ਜੀਵਨ; ਜ਼ਿੰਦਗੀ] ਜੀਵਨ ਵਾਲਾ; ਜ਼ਿੰਦਾ; ਪ੍ਰਾਣੀ।
ਹੈਰਤ ਅੰਗੇਜ਼ - ਹੈਰਾਨੀ ਪੈਦਾ ਕਰਨ ਵਾਲਾ।

ਕਦਰ-ਕੂਤ — ਵਡਿਆਈ; ਮੁੱਲ।
ਕਦੀਮ — ਪੁਰਾਣਾ।
ਕਨਾਅਤ — ਸਬਰ।
ਕਰੀਮ — ਬਖ਼ਸ਼ਣਹਾਰ; ਕਿਰਪਾਲੂ; ਉਦਾਰ।
ਕਲਮਬੰਦ ਕਰਨਾ — ਲਿਖਤ ਵਿਚ ਲਿਆਉਣਾ।
ਕਲਾਮ — ਬਾਣੀ; ਰਚਨਾ।
ਕਲਿਮਹਿ-ਸ਼ਹਾਦਤ — *ਕੁਰਆਨ* ਸ਼ਰੀਫ਼ ਦੀ ਉਹ ਤੁਕ ਜਿਸ ਅਨੁਸਾਰ ਅੱਲਾਹ ਦਾ ਕੋਈ ਸ਼ਰੀਕ ਨਹੀਂ ਹੈ ਤੇ ਹਜ਼ਰਤ ਮੁਹੰਮਦ ਜੀ ਨੂੰ ਅੱਲਾਹ ਦਾ ਭੇਜਿਆ ਹੋਇਆ ਰਸੂਲ ਮੰਨਿਆ ਗਿਆ ਹੈ। ਮੁਸਲਮਾਨ ਸਵੇਰੇ ਮੂੰਹ ਹੱਥ ਧੋਣ ਪਿੱਛੋਂ ਅਤੇ ਕਿਸੇ ਦੇ ਮਰਨ ਵੇਲੇ ਇਸ ਦਾ ਪਾਠ ਕਰਦੇ ਹਨ। ਇਸ ਤੁਕ ਦਾ ਪਾਠ ਇਸਲਾਮ ਦੇ ਉਨ੍ਹਾਂ ਪੰਜ ਨਿਯਮਾਂ (ਕਲਿਮਹਿ, ਨਮਾਜ਼, ਹੱਜ, ਜ਼ਕਾਤ ਤੇ ਰੋਜ਼ੇ) ਵਿੱਚੋਂ ਪਹਿਲਾ ਹੈ ਜਿਨ੍ਹਾਂ ਉੱਤੇ ਅਮਲ ਕਰਨਾ ਉਨ੍ਹਾਂ ਲਈ ਜ਼ਰੂਰੀ ਹੈ।
ਕਲੰਦਰ — ਮਲੰਗ; ਰਿੰਦ।
ਕਵਾਇਦ — ('ਕਾਇਦਹ' ਦਾ ਬਹੁਵਚਨ) ਪਰੇਡ; ਕਸਰਤ; ਡਰਿੱਲ; ਨਮਾਜ਼ ਵਿਚ ਦੋਹਾਂ ਗੋਡਿਆਂ ਪਰਨੇ ਬੈਠਣ ਦਾ ਨਾਮ।
ਕੱਵਾਲ — ਕੱਵਾਲੀ ਦਾ ਗਾਇਕ।
ਕਾਅਬਾ — ਮੁਸਲਮਾਨਾਂ ਦਾ ਮੱਕੇ ਵਿਚ ਉਹ ਚੁਨੁੱਕਰਾ ਪਵਿੱਤਰ ਧਾਮ, ਜਿਸ ਦੀ ਹੱਜ ਦੇ ਸਮੇਂ ਪਰਕਰਮਾ ਕੀਤੀ ਜਾਂਦੀ ਹੈ।
ਕਾਇਮ — ਸਿੱਧਾ ਖੜਾ ਹੋਣ ਵਾਲਾ; ਪੱਕਾ; ਇਸਥਿਤ।
ਕਾਇਲ — ਪਰਵਾਨ ਕਰਨ ਵਾਲਾ; ਈਨ ਮੰਨਣ ਵਾਲਾ।
ਕਾਤਿਬ — ਲਿਖਾਰੀ; ਕਿਸੇ ਵੀ ਲਿਖਤ ਨੂੰ ਹੱਥੀਂ ਲਿਖਣ ਵਾਲਾ।
ਕਾਬਿਲਿ-ਜ਼ਿਕਰ — ਵਰਣਨਜੋਗ।





**ਕਾਰ-ਆਮਦ** — ਲਾਭਦਾਇਕ।
**ਕਾਰਗੁਜ਼ਾਰੀ** — ਕੀਤਾ ਹੋਇਆ ਕੰਮ; ਨਿਸ਼ਚਿਤ ਕੰਮ ਨੂੰ ਨਿਬੇੜਨਾ; ਸੇਵਾ।
**ਕਾ.ਗਦ** — ਕਾ.ਗਜ਼।
**ਕਾਜ਼ੀ** — ਇਸਲਾਮੀ ਨਿਯਮਾਂ ਅਨੁਸਾਰ ਫ਼ੈਸਲੇ ਕਰਨ ਵਾਲਾ ਜੱਜ।
**ਕਾ.ਫ਼ਰ** — [ਕਾਫ਼ਿਰ] ਨਾਸਤਕ; ਬੇਦੀਨ।
**ਕਾ.ਫ਼ਲਾ** — [ਕਾਫ਼ਿਲਹ] ਯਾਤਰੀਆਂ ਜਾਂ ਵਪਾਰੀਆਂ ਦੀ ਲਾਮ-ਡੋਰ।
**ਕਿਆਮਤ** — [ਕਿਯਾਮਤ] ਮੁਸਲਮਾਨਾਂ ਅਨੁਸਾਰ ਉਹ ਦਿਨ ਜਦੋਂ ਸਾਰੇ ਮੁਰਦੇ ਕਬਰਾਂ ਵਿੱਚੋਂ ਉੱਠ ਕੇ ਆਪੋ-ਆਪਣਾ ਹਿਸਾਬ ਦੇਣਗੇ; ਪਰਲੋ।
**ਕਿੱਸਾ-ਗੋ** — [ਕਿੱਸਹਗੋ] ਕਿੱਸਾ ਸੁਣਾਉਣ ਵਾਲਾ ਕਲਾਕਾਰ।
**ਕਿਤਾਬ.ਖ਼ਾਨਾ** — [ਕਿਤਾਬਖ਼ਾਨਹ] ਪੁਸਤਕਾਲਾ; ਕਿਤਾਬ ਘਰ; ਕਿਤਾਬਾਂ ਦਾ ਸੰਗ੍ਰਹਿ।
**ਕੁਤਬ.ਖ਼ਾਨਾ** — [ਕੁਤਬਖ਼ਾਨਹ] ('ਕੁਤਬ' ਬਹੁ-ਵਚਨ ਹੈ 'ਕਿਤਾਬ' ਦਾ) ਕਿਤਾਬ ਘਰ; ਕਿਤਾਬਾਂ ਦੀ ਦੁਕਾਨ; ਲਾਇਬ੍ਰੇਰੀ।
**ਕੁੰਜੀ-ਬਰਦਾਰ** — ਮਾਲ-ਮੱਤੇ ਦੀ ਚਾਬੀ ਸਾਂਭਣ ਵਾਲਾ ਬੰਦਾ।

**ਖਲਕ** — [ਖ਼ਲਕ] ਰਚਨਾ; ਸ੍ਰਿਸ਼ਟੀ; ਖ਼ਲਕਤ।
**ਖਾਕੂ** — [ਖ਼ਾਕ] ਮਿੱਟੀ; ਪ੍ਰਿਥਵੀ; ਧਰਤੀ।
**ਖਾਲਕ** — [ਖ਼ਾਲਿਕ] ਪੈਦਾ ਕਰਨ ਵਾਲਾ; ਪ੍ਰਭੂ।
**ਖੈਰ** — [ਖ਼ੈਰ] ਦਾਨ; ਖ਼ਰੈਤ।

**ਗੱਦੀ-ਨਸ਼ੀਨ** — ਗੱਦੀ ਉੱਤੇ ਬੈਠਣ ਵਾਲਾ; ਉੱਤਰ-ਅਧਿਕਾਰੀ।
**ਗਿਰੀਵਾਨ** — [ਗਰੇਬਾਨ] ਝੋਲੀ; 'ਗਿਰੀਵਾਨ' ਵਿਚ ਸਿਰ ਨੀਵਾਂ ਕਰ ਕੇ ਵੇਖਣਾ = ਸ਼ਰਮ ਨਾਲ ਆਪਣੇ ਅੰਦਰ ਝਾਤੀ ਮਾਰਨੀ।
**ਗੁਨਹੀ** — [ਗੁਨਾਹ = ਅਪਰਾਧ; ਦੋਸ਼] ਗੁਨਹੀ = ਗੁਨਾਹਾਂ ਨਾਲ।
**ਗੋਰ** — ਕਬਰ।
**ਗੋਸ਼ਾ-ਨਸ਼ੀਨ** — [ਗੋਸ਼ਹ-ਨਸ਼ੀਨ] ਗੋਸ਼ਹ = ਕੋਨਾ; ਇਕੱਲਤਾ ਵਿਚ ਰਹਿਣ ਵਾਲਾ; ਇਕਾਂਤਵਾਧੀ।
**ਗੰਜਿ-ਇਲਮ** — ਵਿਦਿਆ ਦਾ ਖ਼ਜ਼ਾਨਾ।

**ਚਾਬਕ** — ਬੈਂਤ; ਛਾਂਟਾ।
**ਚਿਰਾ.ਗ** — ਦੀਵਾ।
**ਚਿੱਲਾ** — [ਚਿੱਲਹ] ਛਿਲਾ; ਚਲੀਹਾ; ਚਾਲ੍ਹੀ ਦਿਨਾਂ ਦਾ ਸਮਾਂ; ਉਹ ਥਾਂ ਜਿੱਥੇ ਚਲੀਹਾ ਕੱਟਿਆ ਗਿਆ ਹੋਵੇ।

**ਜਨਾਜ਼ਾ** — [ਜਨਾਜ਼ਹ] ਅਰਥੀ।
**ਜਬਰ** — ਜ਼ੁਲਮ; ਅੱਤਿਆਚਾਰ।
**ਜਮਾਲ** — ਸੁਰੂੱਪ; ਰੂਪ; ਖ਼ੂਬਸੂਰਤੀ।
**ਜਵਾਹਰਪਾਰਾ** — [ਜਵਾਹਿਰ] ਹੀਰੇ ਦਾ ਜਾਂ ਕਿਸੇ ਵੀ ਕੀਮਤੀ ਪੱਥਰ ਦਾ ਟੁਕੜਾ; ਹੀਰੇ ਵਰਗਾ ਸ਼ਿਅਰ।
**ਜਸ਼ਨ** — ਖ਼ੁਸ਼ੀ ਦਾ ਸਮਾਗਮ।
**ਜਾਅਲੀ** — ਨਕਲੀ; ਬਣਾਉਟੀ।
**ਜਾਹੋ-ਜਲਾਲ** — ਸ਼ਾਨ ਸ਼ੌਕਤ; ਰੁਅਬ-ਦਾਬ।





**ਜਾ-ਨਸ਼ੀਨ** — ਉੱਤਰ-ਅਧਿਕਾਰੀ; ਕਿਸੇ ਦੀ ਮੌਤ ਪਿੱਛੋਂ ਗੱਦੀ ਉੱਪਰ ਬੈਠਣ ਵਾਲਾ ਅਧਿਕਾਰੀ।
**ਜਾਮਾ** — [ਜਾਮਹ] ਘੇਰੇਦਾਰ ਚੋਲਾ; ਕੱਪੜਾ।

**ਤਸਨੀਫ਼** — ਰਚਨਾ; ਕਿਸੇ ਦੀ ਰਚੀ ਹੋਈ ਮੌਲਿਕ ਕਿਤਾਬ।
**ਤਸਬੀ** — [ਤਸਬੀਹ] ਮਾਲਾ।
**ਤਨਕੀਦ** — ਆਲੋਚਨਾ।
**ਤਬਅ-ਆਜ਼ਮਾਈ** — ਸਿਆਣਪ ਨੂੰ ਅਜ਼ਮਾਉਣਾ; ਮੌਲਿਕ ਬੁੱਧੀ ਦੀ ਪਰਖ।
**ਤਬਕਾ** — [ਤਬਕਹ] ਦਰਜਾ; ਪਰਤ; ਮੰਡਲ; ਲੋਕ-ਸਮੂਹ।
**ਤਬੱਰੁਕ ਵਜੋਂ ਵੰਡਣਾ** — ਪਰਸ਼ਾਦ ਦੇ ਤੌਰ ਉੱਤੇ ਵੰਡਣਾ।
**ਤਰਬ** — ਸਰੰਦੇ ਤੇ ਸਿਤਾਰ, ਆਦਿ ਸਾਜ਼ਾਂ ਦੀਆਂ ਉਹ ਤਾਰਾਂ, ਜੋ ਵੱਜਣ ਵਾਲੀਆਂ ਤਾਰਾਂ ਦੇ ਹੇਠਾਂ ਹੁੰਦੀਆਂ ਹਨ ਤੇ ਆਪੋ-ਆਪਣੀਆਂ ਸੁਰਾਂ ਦੀਆਂ ਸਹਾਇਕ ਬਣਦੀਆਂ ਹਨ।
**ਤਰਾਵੀਹ ਨਮਾਜ਼ਾਂ** — ਰਮਜ਼ਾਨ ਦੇ ਮਹੀਨੇ ਵਿਚ ਰਾਤ ਦੀ ਨਮਾਜ਼ ਦੇ ਪਿੱਛੋਂ ਪੜ੍ਹੀਆਂ ਜਾਣ ਵਾਲੀਆਂ ਵੀਹ ਰਕਅਤਾਂ।
**ਤਰੀਕਤ** — ਸੂਫ਼ੀ ਮਾਰਗ ਦਾ ਉਹ ਪੜਾਅ ਜਿਸ ਵਿਚ ਆਤਮ-ਨਿਰਮਲਤਾ ਪ੍ਰਾਪਤ ਕਰਨ ਦਾ ਜਤਨ ਕੀਤਾ ਜਾਂਦਾ ਹੈ।
**ਤਲਖ਼ੀ** — ਕੁੜੱਤਣ।
**ਤਵੀਤ** — [ਤਅਵੀਜ਼] ਕਿਸੇ ਕਾਰਜ ਦੀ ਪੂਰਤੀ ਜਾਂ ਸਰੀਰ ਦੀ ਰੱਖਿਆ ਲਈ ਪ੍ਰਭੂ ਦਾ ਨਾਂ ਲਿਖ ਕੇ ਗਲੇ ਵਿਚ ਲਟਕਾਇਆ ਜਾਂ ਡੌਲੇ ਨਾਲ ਬੰਨ੍ਹਿਆ ਜੰਤਰ।
**ਤਖ਼ੱਲੁਸ** — ਕਵੀ ਦਾ ਆਪਣੀ ਕਵਿਤਾ ਵਿਚ ਵਰਤਣ ਲਈ ਰੱਖਿਆ ਉਪ-ਨਾਂ।
**ਤਜ਼ਕਿਰਹ** — ਉਹ ਕਿਤਾਬ ਜਿਸ ਵਿਚ ਕਿਸੇ ਦਾ ਹਾਲ ਲਿਖਿਆ ਹੋਵੇ।
**ਤਾਕੀਦ** — ਮੁੜ ਮੁੜ ਕਹਿਣਾ; ਪੱਕਾ ਕਰਨਾ।
**ਤੌਬਾ** — [ਤੌਬਹ] ਪ੍ਰਾਸਚਿਤ; ਬੁਰੇ ਕੰਮ ਵੱਲੋਂ ਹਟਣ ਦਾ ਪ੍ਰਣ।
**ਤੰਗਦਸਤੀ** — ਗ਼ਰੀਬੀ; ਪੈਸੇ ਦੀ ਥੁੜ ਹੋਣੀ।

**ਦਸਤਰਖ਼ਾਨ** — ਰੋਟੀ ਖਾਣ ਲਈ ਵਿਛਾਇਆ ਕਪੜਾ ਜਾਂ ਚਟਾਈ, ਆਦਿ।
**ਦਹਿਸ਼ਤ** — ਭੈ; ਆਤੰਕ।
**ਦੋਜਕ** — [ਦੋਜ਼ਖ਼] ਨਰਕ।
**ਦਮਾਮਾ** — [ਦਮਾਮਹ] ਨਗਾਰਾ; ਧੌਂਸਾ; ਢੋਲ।
**ਦਰਗਾਹ** — ਕਿਸੇ ਪਹੁੰਚੇ ਹੋਏ ਬੰਦੇ ਦੀ ਖ਼ਾਨਗਾਹ; ਕਬਰ; ਦਰਵੇਸ਼ਾਂ ਦੇ ਰਹਿਣ ਦੀ ਥਾਂ; ਦਰਬਾਰ।
**ਦਰਵੇਸ਼** — ਫ਼ਕੀਰ; ਸੰਤ; ਰੱਬੀ ਲੋਕ; ਫੱਕਰ।
**ਦਰੂਦ** — ਉਹ ਦੁਆ ਜੋ ਹਜ਼ਰਤ ਮੁਹੱਮਦ ਲਈ ਪੜ੍ਹੀ ਜਾਏ।
**ਦਾਇਮ** — ਸਦਾ; ਹਮੇਸ਼ਾ।
**ਦਿਲਕਸ਼** — ਦਿਲ ਨੂੰ ਲੁਭਾਉਣ ਵਾਲੀ; ਮਨਮੋਹਕ; ਦਿਲ ਨੂੰ ਆਪਣੇ ਵੱਲ ਖਿੱਚਣ ਵਾਲੀ।
**ਦੁਆ** — ਅਰਦਾਸ; ਪ੍ਰਾਰਥਨਾ; ਮੰਤਰ।

**ਨਉਬਤ** — ਵੱਡਾ ਨਗਾਰਾ; ਧੌਂਸਾ।
**ਨਸਰ** — ਵਾਰਤਕ; ਗੱਦ।
**ਨਦਰਿ** — [ਨਜ਼ਰ] ਨਿਗਾਹ; ਕਿਰਪਾ-ਦ੍ਰਿਸ਼ਟੀ।



**ਨਬੀ** — ਖ਼ਬਰ ਪਹੁੰਚਾਉਣ ਵਾਲਾ; ਰਸੂਲ; ਪੈਗ਼ੰਬਰ।

**ਨਮਾਜ਼** — ਮੁਸਲਮਾਨਾਂ ਦਾ ਇਕ ਦਿਨ ਵਿਚ ਪੰਜ ਵਾਰੀ ਬੰਦਗੀ ਕਰਨ ਦਾ ਨਿਸਚਿਤ ਢੰਗ।

**ਨ.ਫ਼ਸ** — ਮਨ; ਆਤਮਾ; ਆਮ ਤੌਰ ਉੱਤੇ ਇਹ ਸ਼ਬਦ ਮਾੜੇਪਨ ਵੱਲ ਰੁਚਿਤ ਮਨ ਲਈ ਵਰਤਿਆ ਜਾਂਦਾ ਹੈ।

**ਨ.ਫ਼ਸਾਨੀ ਖ਼ਾਹਿਸ਼** — ਮਨ ਨੂੰ ਗ਼ਲਤ ਪਾਸੇ ਲਿਜਾਣ ਵਾਲੀ ਇੱਛਾ ਜਾਂ ਰੁਚੀ।

**ਨ.ਫ਼ਲ** — ਨਿਸਚਿਤ ਨਮਾਜ਼ਾਂ ਤੋਂ ਵਾਧੂ ਨਮਾਜ਼।

**ਨਾਮਜ਼ਦ ਕਰਨਾ** — ਕਿਸੇ ਅਹੁਦੇ ਲਈ ਨਿਸਚਿਤ ਕਰਨਾ ਜਾਂ ਚੁਣਨਾ; ਟਿਕਣਾ।

**ਨਾਮੁਰਾਦ** — ਜਿਸ ਦੀ ਇੱਛਾ ਪੂਰੀ ਨਾ ਹੋਈ ਹੋਵੇ।

**ਨਾਯਾਬ** — ਅਲੱਭ; ਦੁਰਲੱਭ।

**ਨਿਆਮਤ** — [ਨਿਅਮਤ] ਧਨ; ਤੁਹ.ਫ਼ਾ; ਬਖ਼ਸ਼ਿਸ਼।

**ਨਿਕਾਹ** — ਵਿਆਹ।

**ਨਿਵਾਤ** — [ਨਬਾਤ] ਮਿਸ਼ਰੀ।

**ਨਿਵਾਜ** — ਵੇਖੋ, 'ਨਮਾਜ਼'।

**ਨਿਸ਼ਾਨਦਿਹੀ ਕਰਨੀ** — ਠਿਕਾਣਾ ਦੱਸਣਾ; ਪਤਾ ਦੇਣਾ।

**ਨਿਜ਼ਾਮ** — ਪ੍ਰਬੰਧ; ਤਰਤੀਬ।

**ਨੂਰਾਨੀ** — ਜੋਤਮਈ; ਲਿਸ਼ਕਦਾ; ਨੂਰ ਵਾਲਾ।

**ਪਹਿਲੂ-ਨਸ਼ੀਨ** — [ਪਹਲੂ] ਵੱਖੀ ਵਿਚ ਜਾਂ ਨਾਲ ਬੈਠਾ ਹੋਇਆ।

**ਪਨਹ** — [ਪਨਾਹ] ਸਹਾਰਾ; ਸੁਰੱਖਿਆ; ਸ਼ਰਨ; ਓਟ; ਆਸਰਾ।

**ਪਰਵਦਗਾਰ** — [ਪਰਵਰਦਗਾਰ] ਪਾਲਣ ਵਾਲਾ; ਪ੍ਰਭੂ।

**ਪੁਰਸਲਾਤ [ਪੁਲਸਿਰਾਤ]** — ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਨਰਕ ਦੇ ਉੱਤੋਂ ਦੀ ਸੁਰਗ ਨੂੰ ਜਾਣ ਲਈ ਬਣਿਆ ਪੁਲ, ਜੋ ਵਾਲ ਨਾਲੋਂ ਬਰੀਕ ਤੇ ਤਲਵਾਰ ਨਾਲੋਂ ਤਿੱਖਾ ਹੈ। ਭਲੇ ਲੋਕ ਇਸ ਉੱਤੋਂ ਦੀ ਅਰਾਮ ਨਾਲ ਲੰਘ ਕੇ ਸੁਰਗ ਵਿਚ ਪਹੁੰਚ ਜਾਂਦੇ ਹਨ ਪਰ ਬੁਰੇ ਲੋਕ ਨਰਕ ਵਿਚ ਜਾ ਪੈਂਦੇ ਹਨ।

**ਪਸ਼ੇਮਾਨੀ** — ਅਫ਼ਸੋਸ; ਪਛਤਾਵਾ।

**ਪਾਕ** — ਪਵਿੱਤਰ।

**ਪੀਰ ਨਿਵਾਜਿਆ** — [ਨਵਾਜ਼ ਤੋਂ] ਜਿਸ ਉੱਤੇ ਪੀਰ ਦੀ ਕਿਰਪਾ ਹੋਈ ਹੋਵੇ; ਜੋ ਪੀਰ ਦਾ ਵਡਿਆਇਆ ਹੋਇਆ ਹੋਵੇ।

**ਪੀਰਿ-ਸ਼ੱਕਰਬਾਰ** — ਸ਼ੱਕਰ ਦਾ ਮੀਂਹ ਵਸਾਉਣ ਵਾਲਾ ਮਹਾਤਮਾ।

**ਪੈਮਾਨਾ** — [ਪੈਮਾਨਹ] ਪਿਆਲਾ।

**ਪੈਰਵੀ ਕਰਨਾ** — ਪਿੱਛੇ ਤੁਰਨਾ; ਕਿਸੇ ਦੀ ਸਿੱਖਿਆ ਅਨੁਸਾਰ ਆਪਣਾ ਜੀਵਨ ਢਾਲਣਾ।

**ਪੈਰੋਕਾਰ** — ਪੈਰਵੀ ਕਰਨ ਵਾਲਾ; ਪਿਛਲੱਗ; ਕਿਸੇ ਦੀ ਸਿੱਖਿਆ ਉੱਤੇ ਤੁਰਨ ਵਾਲਾ।

**ਫਰੇਸ਼ਤਾ** — [ਫ਼ਰਿਸ਼ਤਹ] ਇਸਲਾਮੀ ਵਿਸ਼ਵਾਸ ਅਨੁਸਾਰ ਨੂਰ ਤੋਂ ਉਪਜਿਆ ਜੀਵ; ਦੇਵਤਾ।

**ਬਹਿਸ਼ਤ** — ਸੁਰਗ।

**ਬਦਕਾਰ** — ਕੁਕਰਮ ਕਰਨ ਵਾਲੀ ਤੀਵੀਂ; ਬਦਚਲਨ; ਦੁਰਾਚਾਰਨ।

**ਬਰਕਤ** — ਵਾਧਾ; ਕਿਰਪਾ; ਚੰਗਾ ਸ਼ਗਨ।



**ਬਿਆਜ਼** — [ਬਯਾਜ਼] ਉਹ ਕਾਪੀ ਜਿਸ ਵਿਚ ਕਵੀ ਆਪਣੀਆਂ ਕਵਿਤਾਵਾਂ ਲਿਖਦਾ ਹੈ; ਹਿਸਾਬ-ਕਿਤਾਬ ਦੀ ਕਾਪੀ।

**ਬੇਰੁਖ਼ੀ** — ਬੇਧਿਆਨੀ; ਰੁੱਖਾਪਨ।

**ਬੈਅਤ ਲੈਣਾ/ਕਰਨਾ** — ਚੇਲਾ/ਮੁਰੀਦ ਬਣਨਾ।

**ਬੈਤ** — ਸ਼ਿਅਰ।

**ਬੱਰਿ-ਸ.ਗੀਰ** — ਛੋਟੀ ਧਰਤੀ; ਉੱਪ ਮਹਾਂਦੀਪ।

**ਬਾਂਗ** — ਆਵਾਜ਼; ਨਮਾਜ਼ ਪੜ੍ਹਨ ਲਈ ਬੁਲਾਵਾ।

**ਬੰਦੀਖ਼ਾਨਾ** — [ਬੰਦੀਖ਼ਾਨਹ] ਜੇਲ੍ਹ।

**ਮਸਾਇਕ** — [ਮਸ਼ਾਇਖ਼] 'ਸ਼ੈਖ਼' ਦਾ ਬਹੁ-ਵਚਨ; ਬਜ਼ੁਰਗ; ਪੀਰ; ਖ਼ਵਾਜਾ। (ਭਾਈ ਕਾਨ੍ਹ ਸਿੰਘ ਇਸ ਸ਼ਬਦ ਨੂੰ 'ਮੱਸ਼ਾਕ' : ਮਸ਼ਕ ਜਾਂ ਅਭਿਆਸ ਕਰਨ ਵਾਲੇ, ਨਾਲ ਜੋੜ ਕੇ ਅਰਥ ਕਰਦੇ ਹਨ।

**ਮਸੀਤਿ** — ਵੇਖੋ, 'ਮਸਜਿਦ'।

**ਮਕਤਬ** — ਪਾਠਸ਼ਾਲਾ; ਸਕੂਲ।

**ਮਕਬਰਾ** — [ਮਕਬਰਹ] ਕਬਰ; ਉਹ ਇਮਾਰਤ ਜੋ ਕਬਰ ਦੇ ਉੱਤੇ ਬਣੀ ਹੋਵੇ।

**ਮਤਨ** — ਕਿਤਾਬ ਵਿਚ ਲਿਖਿਆ ਹੋਇਆ ਪਾਠ।

**ਮਨ.ਫ਼ੀ ਕਰਮ** — ਨਾਂਹਵਾਚੀ ਕੰਮ।

**ਮਲਕ** — ਫ਼ਰਿਸ਼ਤਾ।

**ਮਲਕੁਲ-ਮਉਤ** — ਮੌਤ ਦਾ ਫ਼ਰਿਸ਼ਤਾ ਭਾਵ ਇਜ਼ਰਾਈਲ।

**ਮਲਫ਼ੂਜ਼** — ਮੂੰਹ ਤੋਂ ਨਿਕਲੀ ਹੋਈ ਗੱਲ; ਬਚਨਾਵਲੀ।

**ਮਰਾਕਸ਼ੀ ਸੱਯਾਹ** — ਮਰਾਕਸ਼ (ਮਰਾਕੋ) ਦਾ ਵਾਸੀ ਯਾਤਰੀ।

**ਮਸ਼ਵਰਾ** — [ਮਸ਼ਵਰਹ] ਸਲਾਹ; ਵਿਚਾਰ-ਵਟਾਂਦਰਾ।

**ਮ.ਗਰਿਬ ਦੀ ਨਮਾਜ਼** — ਜਿਹੜੀ ਨਮਾਜ਼ ਸੂਰਜ ਦੇ ਡੁੱਬਣ ਵੇਲੇ ਪੜ੍ਹੀ ਜਾਂਦੀ ਹੈ, ਉਸ ਵਿਚ ਤਿੰਨ ਰਕਅਤਾਂ ਹੁੰਦੀਆਂ ਹਨ।

**ਮਜ਼ਲੂਮ** — ਜਿਸ ਉੱਤੇ ਜ਼ੁਲਮ ਹੋਇਆ ਹੋਵੇ; ਦੁਖੀ।

**ਮਜ਼ਾਰ** — ਕਬਰ।

**ਮਾਮਲੇ** — [ਮੁਆਮਲਹ] ਕਾਰ-ਵਿਹਾਰ; ਧੰਦੇ; ਝਗੜੇ; ਕਜੀਏ।

**ਮਾਸ਼ਕੀ** — ਪਾਣੀ ਦੀ ਮਸ਼ਕ ਵਾਲਾ; ਮਸ਼ਕ ਨਾਲ ਪਾਣੀ ਪਿਲਾਉਣ ਵਾਲਾ; ਮਸ਼ਕ ਨਾਲ ਛਿੜਕਾਉ ਕਰਨ ਵਾਲਾ।

**ਮਿਅਰਾਜ ਦੀ ਰਾਤ** — ਹਿਜਰੀ ਦੇ ਸੱਤਵੇਂ ਮਹੀਨੇ (ਰਜਬ) ਦੀ ਸਤਾਈਵੀਂ ਰਾਤ, ਜਦੋਂ ਹਜ਼ਰਤ ਮੁਹੰਮਦ ਨੇ ਆਕਾਸ਼ ਵਿਚ ਪਹੁੰਚ ਕੇ ਦੈਵੀ ਜੋਤ ਦੇ ਦਰਸ਼ਨ ਕੀਤੇ।

**ਮਿਸਰਅ** — ਸ਼ਿਅਰ ਦੀ ਇਕ ਤੁਕ; ਅੱਧਾ ਸ਼ਿਅਰ।

**ਮਿਹਰਾਬ** — ਡਾਟ; ਉਹ ਡਾਟ ਜੋ ਮਸੀਤਾਂ ਵਿਚ ਪੱਛਮ ਵਾਲੇ ਪਾਸੇ ਇਮਾਮ ਦੇ ਖੜੇ ਹੋਣ ਲਈ ਬਣੀ ਹੁੰਦੀ ਹੈ।

**ਮਿੰਬਰ** — ਮਸੀਤ ਵਿਚ ਉਹ ਉੱਚੀ ਥਾਂ ਜਿੱਥੇ ਖੜਾ ਹੋ ਕੇ ਇਮਾਮ ਭਾਸ਼ਣ ਦਿੰਦਾ ਹੈ।

**ਮੁਅਤਬਰ** — ਇਤਬਾਰ ਵਾਲਾ; ਜਿਸ ਉੱਤੇ ਭਰੋਸਾ ਕੀਤਾ ਜਾ ਸਕਦਾ ਹੋਵੇ; ਰਸੂਖ਼ ਵਾਲਾ।

**ਮੁਸੱਲਾ** — ਜਿਸ ਵਿਛਾਉਣੇ ਉੱਤੇ ਨਮਾਜ਼ ਪੜ੍ਹੀ ਜਾਏ; ਚਟਾਈ ਜਿਸ ਉੱਤੇ ਬੈਠ ਕੇ ਨਮਾਜ਼ ਅਦਾ ਕੀਤੀ ਜਾਵੇ।

**ਮੁਹਾਰਤ** — ਵਿਸ਼ੇਸ਼ੱਗਤਾ; ਨਿਪੁਣਤਾ।

**ਮੁਹੱਰਮ** — ਹਿਜਰੀ ਸੰਨ ਦਾ ਪਹਿਲਾ ਮਹੀਨਾ।

**ਮੁਜਰਿਮਾਨਾ** — [ਮੁਜਰਿਮਾਨਹ] ਜੁਰਮ ਕਰਨ ਵਾਲੇ ਦੀ ਤਰ੍ਹਾਂ; ਅਪਰਾਧੀਆਂ ਵਰਗਾ।





| | |
|---|---|
| **ਮੁਜਾਹਿਦ** | — ਜਹਾਦ ਕਰਨ ਵਾਲਾ; ਧਰਮ ਦੀ ਖ਼ਾਤਰ ਲੜਨ ਵਾਲਾ। |
| **ਮੁਜਾਵਰ** | — ਕਿਸੇ ਧਾਰਮਿਕ ਅਸਥਾਨ ਜਾਂ ਮਕਬਰੇ ਦਾ ਸੇਵਕ। |
| **ਮੁਦਈ** | — ਦਾਅਵਾ ਕਰਨ ਵਾਲਾ; ਦਾਅਵੇਦਾਰ। |
| **ਮੁਬਾਰਕ** | — ਸ਼ੁਭ; ਭਾਗਵਾਨ; ਬਰਕਤ ਵਾਲਾ। |
| **ਮੁਰਸ਼ਦ** | — [ਮੁਰਸ਼ਿਦ] ਸਿੱਧੇ ਰਾਹ ਪਾਉਣ ਵਾਲਾ; ਗੁਰੂ; ਹਿਦਾਇਤ ਕਰਨ ਵਾਲਾ। |
| **ਮੁਰੀਦ** | — ਚੇਲਾ। |
| **ਮੁਫ਼ਤੀ** | — ਫ਼ਤਵਾ ਦੇਣ ਵਾਲਾ। |
| **ਮੈਖ਼ਾਨਾ** | — ਸ਼ਰਾਬ ਘਰ। |
| **ਮੋਮਨ** | — [ਮੋਮਿਨ] ਈਮਾਨ ਵਾਲਾ; ਮੁਸਲਮਾਨ। |
| **ਮੌਲਵੀ** | — ਇਸਲਾਮ ਦੇ ਧਾਰਮਿਕ ਨਿਯਮਾਂ ਦਾ ਜਾਣੂੰ; ਇਸਲਾਮੀ ਰਹਿਤ ਵਿਚ ਪੱਕਾ ਧਰਮ-ਸ਼ਾਸਤਰੀ। |
| **ਮੌਲਾ** | — ਮਾਲਕ; ਯਾਰ; ਪ੍ਰਭੂ। |
| **ਯਾਕੂਤ** | — ਇਕ ਕੀਮਤੀ ਪੱਥਰ। |
| **ਰਈਸ** | — ਧਨਾਢ; ਸਰਦਾਰ; ਹੁਕਮਰਾਨ। |
| **ਰਸਾਈ** | — ਪਹੁੰਚ। |
| **ਰਸੂਲ** | — ਰੱਬ ਵੱਲੋਂ ਭੇਜਿਆ ਹੋਇਆ; ਪੈਗ਼ੰਬਰ; ਸੰਦੇਸ਼ ਲੈ ਕੇ ਜਾਣ ਵਾਲਾ; ਏਲਚੀ। |
| **ਰਸੂਖ਼** | — ਗੌਰਵ; ਇਤਬਾਰ; ਬਲ। |
| **ਰਹਿਮਤ** | — [ਰਹਮਤ] ਕਿਰਪਾ; ਮਿਹਰਬਾਨੀ। |
| **ਰਕਅਤ** | — ਨਮਾਜ਼ ਵੇਲੇ ਗੋਡਿਆਂ ਉੱਤੇ ਹੱਥ ਰੱਖ ਕੇ ਕੋਡੇ ਖੜੇ ਹੋਣ ਦਾ ਅਮਲ। |
| **ਰਜਬ** | — ਹਿਜਰੀ ਸੰਨ ਦਾ ਸੱਤਵਾਂ ਮਹੀਨਾ। |
| **ਰਜਾਇ** | — [ਰਜ਼ਾ] ਖ਼ੁਸ਼ੀ; ਮਰਜ਼ੀ। |
| **ਰਬਾਬ** | — ਇਕ ਤਾਰ ਵਾਲਾ ਸਾਜ਼। |
| **ਰਬੀਅਲ-ਅਵੱਲ** | — ਹਿਜਰੀ ਸੰਨ ਅਨੁਸਾਰ ਤੀਜਾ ਮਹੀਨਾ। |
| **ਰਬੀਅਲ-ਆਖ਼ਿਰ** | — ਹਿਜਰੀ ਸੰਨ ਦਾ ਚੌਥਾ ਮਹੀਨਾ। |
| **ਰਮਜ਼ਾਨ** | — ਹਿਜਰੀ ਸੰਨ ਦਾ ਨੌਵਾਂ ਮਹੀਨਾ ਜਿਸ ਵਿਚ ਮੁਸਲਮਾਨ ਰੋਜ਼ੇ (ਵਰਤ) ਰੱਖਦੇ ਹਨ। |
| **ਰਵਾਦਾਰੀ** | — ਸੁਹਿਰਦਤਾ; ਜਾਇਜ਼ ਸਮਝਣਾ। |
| **ਰਾਹਬਰ** | — ਰਾਹ ਦਸੇਰਾ; ਆਗੂ। |
| **ਰਾਵੀ** | — ਰਵਾਇਤ ਕਰਨ ਵਾਲਾ; ਬਿਆਨ ਕਰਨ ਵਾਲਾ। |
| **ਰਿਹਾਇਸ਼ਗਾਹ** | — ਰਹਿਣ ਦੀ ਥਾਂ। |
| **ਰੁਤਬਾ** | — ਦਰਜਾ; ਅਹੁਦਾ; ਪਦਵੀ। |
| **ਰੁਬਾਈ** | — ਚਾਰ ਤੁਕਾਂ ਵਾਲਾ ਖ਼ਾਸ ਛੰਦ। |
| **ਰੋਜ਼ਾ** | — ਵਰਤ। |
| **ਰੰਜੂਰ** | — ਰੋਗੀ; ਬੀਮਾਰ। |
| **ਲਕਬ** | — ਉਹ ਨਾਂ ਜਿਹੜਾ ਕਿਸੇ ਦੇ ਗੁਣ ਜਾਂ ਔਗਣ ਕਰਕੇ ਪੈ ਗਿਆ ਹੋਵੇ, ਜਿਵੇਂ ਗਾਂਧੀ ਜੀ ਦਾ 'ਮਹਾਤਮਾ'; ਸੁਭਾਸ਼ ਚੰਦਰ ਬੋਸ ਜੀ ਦਾ 'ਨੇਤਾ ਜੀ' ਆਦਿ। |
| **ਲਕਵਾ** | — [ਲਕਵਹ] ਇਕ ਰੋਗ ਜਿਸ ਵਿਚ ਮੂੰਹ ਟੇਢਾ ਹੋ ਜਾਂਦਾ ਹੈ। |
| **ਲਤੀਫ** | — [ਲਤੀਫ਼] ਸੂਖਮ; ਸ੍ਰੇਸ਼ਟ। |



**ਲੱਜ਼ਤ** — ਸੁਆਦ; ਮਜ਼ਾ।
**ਲਿਬਾਸ** — ਪੁਸ਼ਾਕ; ਪਾਉਣ ਵਾਲੇ ਕੱਪੜੇ।
**ਲੁਆਬ** — ਰਾਲ; ਮੂੰਹ ਦਾ ਪਾਣੀ।
**ਲੈਲਾਤੁਲ-ਕਦ੍ਰ** — ਹਿਜਰੀ ਸੰਨ ਦੇ ਰਮਜ਼ਾਨ ਮਹੀਨੇ ਦੀ 27ਵੀਂ ਰਾਤ, ਜਿਸ ਵਿਚ ਕੀਤੇ ਜਪ-ਜਾਪ ਦੀ ਮਹੱਤਾ ਬਾਕੀ ਰਾਤਾਂ ਨਾਲੋਂ ਹਜ਼ਾਰ ਗੁਣਾ ਵੱਧ ਮੰਨੀ ਜਾਂਦੀ ਹੈ।



**ਵਕਾਰ** — ਗੌਰਵ।
**ਵਜਦ** — ਮਸਤੀ; ਝੂਮ।
**ਵਲੀ** — ਜਿਸ ਨੂੰ ਪ੍ਰਭੂ ਦਾ ਨੇੜ ਪ੍ਰਾਪਤ ਹੋਵੇ।
**ਵਫ਼ਾਤ** — ਮੌਤ।
**ਵਾਅਜ਼** — ਧਾਰਮਿਕ ਵਿਆਖਿਆਨ।
**ਵਾਇਜ਼** — ਧਾਰਮਿਕ ਵਿਆਖਿਆਨ ਕਰਨ ਵਾਲਾ।
**ਵਾਰਿਸ** — ਮਰਨ ਵਾਲੇ ਦੇ ਮਾਲ ਦਾ ਜਾਇਜ਼ ਹੱਕਦਾਰ; ਉੱਤਰ-ਅਧਿਕਾਰੀ।
**ਵਾਲਿਦ** — ਪਿਉ।
**ਵਿਰਸਾ** — [ਵਿਰਸਹ] ਮਰਨ ਵਾਲੇ ਤੋਂ ਪ੍ਰਾਪਤ ਹੋਇਆ ਮਾਲ/ਜਾਇਦਾਦ।
**ਵਿਰਦ** — ਪਾਠ; ਨਿੱਤ-ਨੇਮ।
**ਵੁਜ਼ੂ** — ਨਮਾਜ਼ ਪੜ੍ਹਨ ਤੋਂ ਪਹਿਲਾਂ ਇਸਲਾਮੀ ਰਹਿਤ ਅਨੁਸਾਰ ਸਰੀਰ ਦੇ ਨਿਸਚਿਤ ਅੰਗਾਂ ਦੀ ਧੁਲਾਈ; ਪੰਜ ਇਸ਼ਨਾਨਾ।
**ਵੇਮੁਹਤਾਜ** — [ਬੇ ਮੁਹਤਾਜ] ਵੇ = ਬੇ; ਬਿਨਾਂ, ਮੁਹਤਾਜ = ਮੁਥਾਜ, ਲੋੜਵੰਦ, ਵੇਮੁਹਤਾਜ = ਜਿਸ ਨੂੰ ਕੋਈ ਮੁਥਾਜੀ ਨਹੀਂ ਹੈ।

**ਸ਼ਜਰਾ** — [ਸ਼ਜਰਹ] ਬੰਸਾਵਲੀ; ਕੁਰਸੀ ਨਾਮਾ।
**ਸ਼ਬ-ਬਰਾਤ** — ਸ਼ਅਬਾਨ ਮਹੀਨੇ ਦੀ ਚੌਦਵੀਂ ਤੇ ਕਈਆਂ ਅਨੁਸਾਰ ਪੰਦਰ੍ਹਵੀਂ ਰਾਤ ਜਿਸ ਵਿਚ ਫ਼ਰਿਸ਼ਤੇ ਰਿਜ਼ਕ ਵੰਡਦੇ ਹਨ ਤੇ ਉਮਰਾਂ ਦਾ ਹਿਸਾਬ ਕਰਦੇ ਹਨ। ਮੁਸਲਮਾਨ ਏਸ ਰਾਤ ਨੂੰ ਆਤਿਸ਼ਬਾਜ਼ੀ ਤੇ ਹਲਵੇ-ਮੰਡੇ ਨਾਲ ਮਨਾਉਂਦੇ ਹਨ।
**ਸ਼ਰਅ/ਸ਼ਰੀਅਤ** — ਇਸਲਾਮ ਦੇ ਧਾਰਮਿਕ ਨਿਯਮ; ਇਸਲਾਮੀ ਮਰਿਆਦਾ; *ਕੁਰਆਨ* ਸ਼ਰੀਫ਼ ਵੱਲੋਂ ਨਿਸਚਿਤ ਧਾਰਮਿਕ ਨਿਯਮ; ਇਸਲਾਮੀ ਧਰਮ ਸ਼ਾਸਤਰ।
**ਸ਼ੱਫ਼ਾਫ਼** — ਜਿਸ ਵਿੱਚੋਂ ਆਰ-ਪਾਰ ਦਿੱਸ ਸਕੇ; ਨਿਰਮਲ।
**ਸ਼ਾਇਰਨਵਾਜ਼** — ਸ਼ਾਇਰਾਂ ਨੂੰ ਨਿਵਾਜਣ ਵਾਲਾ; ਸ਼ਾਇਰਾਂ ਦਾ ਸਰਪ੍ਰਸਤ।
**ਸ਼ਿਅਰਨਵਾਜ਼** — ਸ਼ਿਅਰਾਂ ਦਾ ਪ੍ਰੇਮੀ; ਸ਼ਿਅਰਾਂ ਦਾ ਸਰਪ੍ਰਸਤ।
**ਸ਼ਿੱਦਤ** — ਜ਼ੋਰ; ਬਹੁਤਾ ਹੋਣਾ ।
**ਸ਼ਿਫ਼ਾ** — ਸਿਹਤ; ਤੰਦਰੁਸਤੀ; ਰੋਗ ਤੋਂ ਮੁਕਤੀ।
**ਸ਼ੁਬਹ** — ਸ਼ੱਕ; ਸੰਦੇਹ।
**ਸ਼ੈਖ਼ੁਸ਼-ਸ਼ੁਯੂਖ਼** — ਸ਼ੈਖ਼ਾਂ ਦਾ ਸ਼ੈਖ਼; ਸਭ ਤੋਂ ਵੱਡਾ ਸ਼ੈਖ਼। ਸ਼ੁਯੂਖ਼ = 'ਸ਼ੈਖ਼' ਦਾ ਬਹੁ-ਵਚਨ।
**ਸ਼ੌਕ** — ਇੱਛਾ; ਨਿਹੁੰ; ਉਮੰਗ; ਮਨਪਸੰਦ ਰੁਝੇਵਾਂ।

**ਖ਼ਤਮਿ-ਸ਼ਰੀਫ਼** — *ਕੁਰਆਨ* ਸ਼ਰੀਫ਼ ਦੇ ਪਾਠ ਦੀ ਸਮਾਪਤੀ ਦੀ ਰਸਮ।
**ਖ਼ਦਸ਼ਾ** — [ਖ਼ਦਸ਼ਹ] ਡਰ; ਖ਼ਤਰਾ।
**ਖ਼ਲਕਤ** — ਲੋਕ; ਰੱਬ ਦੇ ਪੈਦਾ ਕੀਤੇ ਪ੍ਰਾਣੀ।
**ਖ਼ਲੀਫ਼ਾ** — [ਖ਼ਲੀਫ਼ਹ] ਟਿੱਕਾ; ਨਾਇਬ; ਕਿਸੇ ਸੂਫ਼ੀ ਜਾਂ ਮਹਾਤਮਾ ਦਾ ਨਿਵਾਜਿਆ ਉੱਤਰ-ਅਧਿਕਾਰੀ।





ਖ਼ਾਹਿਸ਼ — ਇੱਛਾ; ਤਮੰਨਾ; ਚਾਹ।
ਖ਼ਾਨਾਬਦੋਸ਼ — [ਖ਼ਾਨਹ-ਬ-ਦੋਸ਼] ਉਹ ਲੋਕ ਜਿਨ੍ਹਾਂ ਦਾ ਘਰ ਮੋਢੇ 'ਤੇ ਹੀ ਰਹਿੰਦਾ ਹੋਵੇ; ਟੱਪਰੀ-ਵਾਸ।
ਖ਼ਿਲਾਫ਼ਤ — ਖ਼ਲੀਫ਼ੇ ਦਾ ਕੰਮ; ਖ਼ਲੀਫ਼ਾਪੁਣਾ।
ਖ਼ੁਸ਼ਨੂਦੀ — ਖ਼ੁਸ਼ੀ; ਰਜ਼ਾਮੰਦੀ।

ਗ਼ਨੀਮਤ — ਕਦਰਜੋਗ; ਮੁਫ਼ਤ ਵਿਚ ਮਿਲਿਆ ਮਾਲ; ਲੁੱਟ ਦਾ ਮਾਲ।
ਗ਼ਰਜ਼ — ਲੋੜ; ਮਤਲਬ।
ਗ਼ਾਇਬਾਨਾ — ਪਿੱਠ-ਪਿੱਛੇ; ਕਿਸੇ ਦੀ ਗ਼ੈਰ ਹਾਜ਼ਰੀ ਵਿਚ।
ਗ਼ੈਬ — ਨਜ਼ਰੋਂ ਪਾਰ ਜਾਂ ਉਹਲੇ; ਅਣਡਿੱਠ ਪੁਲਾੜ।

ਜ਼ਕਾਤ — ਮੁਸਲਮਾਨਾਂ ਦਾ ਇਕ ਫ਼ਰਜ਼ ਜਿਸ ਅਨੁਸਾਰ ਉਨ੍ਹਾਂ ਨੂੰ ਹਰ ਵਰ੍ਹੇ ਆਪਣੇ ਮਾਲ ਦਾ ਚਾਲ੍ਹੀਵਾਂ ਹਿੱਸਾ ਦਾਨ ਵਿਚ ਦੇਣਾ ਪੈਂਦਾ ਹੈ।
ਜ਼ਨ — ਔਰਤ; ਪਤਨੀ।
ਜ਼ਬਾਨਬੰਦੀ — ਬੋਲਣ ਉੱਤੇ ਰੋਕ।
ਜ਼ਮੀਮਾ — [ਜ਼ਮੀਮਹ] ਸਹਿਲੱਗ।
ਜ਼ਰ — ਸੋਨਾ; ਮਾਲ; ਧਨ।
ਜ਼ਲੀਲ — ਕਮੀਨਾ; ਘਟੀਆ।
ਜ਼ਖ਼ੀਰਾ — [ਜ਼ਖ਼ੀਰਹ] ਗੁਦਾਮ; ਭੰਡਾਰ।
ਜ਼ਾਦ — ਅਰਬੀ ਲਿੱਪੀ ਦਾ ਪੰਦਰ੍ਹਵਾਂ ਅੱਖਰ।
ਜ਼ਾਬਤਾ — [ਜ਼ਾਬਿਤਹ] ਕਾਇਦਾ-ਕਾਨੂੰਨ; ਪ੍ਰਬੰਧ।
ਜ਼ਿਆਰਤ — ਕਿਸੇ ਪਵਿੱਤਰ ਥਾਂ ਜਾਂ ਸ਼ਖ਼ਸੀਅਤ ਦੇ ਦਰਸ਼ਨ।
ਜ਼ਿਹਨ — ਦਿਮਾਗ਼; ਸੂਝ; ਸਿਆਣਪ; ਚੇਤਾ।
ਜ਼ਿਲਹਿੱਜ — ਹੱਜ ਕਰਨ ਦਾ ਮਹੀਨਾ, ਹਿਜਰੀ ਸਾਲ ਦਾ 12ਵਾਂ ਮਹੀਨਾ ਜਿਸ ਦੀ 10ਵੀਂ ਤਾਰੀਖ਼ ਨੂੰ ਕੁਰਬਾਨੀ ਵਾਲੀ ਈਦ ਮਨਾਈ ਜਾਂਦੀ ਹੈ।
ਜ਼ੀ ਕਾਅਦ — ਹਿਜਰੀ ਸੰਨ ਦਾ ਯਾਰ੍ਹਵਾਂ ਮਹੀਨਾ।
ਫ਼ਸੀਲ — ਚਾਰ-ਦੀਵਾਰੀ।
ਫ਼ਜਰ ਦੀ ਨਮਾਜ਼ — ਅੰਮ੍ਰਿਤ ਵੇਲੇ ਦੀ ਨਮਾਜ਼।
ਫ਼ਤਵਾ — ਇਸਲਾਮੀ ਕਾਨੂੰਨ ਅਨੁਸਾਰ ਦਿੱਤਾ ਫ਼ੈਸਲਾ।

ਫ਼ਰਮਾਂਬਰਦਾਰ — ਆਗਿਆਕਾਰ।
ਫ਼ਰਜ਼ ਨਮਾਜ਼ — ਜਿਸ ਨਮਾਜ਼ ਦਾ ਪੜ੍ਹਨਾ ਜ਼ਰੂਰੀ ਹੁੰਦਾ ਹੈ।
ਫ਼ਰੇਬ — ਧੋਖਾ।
ਫ਼ਖ਼ਰ — ਘੁਮੰਡ; ਸ਼ਾਨ; ਵਡਿਆਈ; ਗੌਰਵ।
ਫ਼ਜ਼ਲ — ਕਿਰਪਾ; ਮਿਹਰਬਾਨੀ।
ਫ਼ਾਕਾ — [ਫ਼ਾਕਹ] ਵਰਤ; ਭੁੱਖੇ ਰਹਿਣ ਦੀ ਕਿਰਿਆ।
ਫ਼ਾਤਿਹਾ ਪੜ੍ਹਨਾ — ਕੁਰਆਨ ਸ਼ਰੀਫ਼ ਦੇ 'ਅਲਹਮਦੋਂ' ਵਾਲੇ 'ਸੂਰੇ' ਦਾ ਪਾਠ ਕਰਨਾ।
ਫ਼ਾਰਖ਼ਤੀ — [ਫ਼ਾਰਿਗ਼-ਖ਼ਤੀ] ਸੰਬੰਧ ਤੋੜਨ ਦੀ ਲਿਖਤ; ਤੋੜ-ਵਿਛੋੜਾ।
ਫ਼ਿਕਹ — ਸ਼ਰੀਅਤ ਦੇ ਨਿਯਮਾਂ ਦੀ ਵਿਦਿਆ; ਧਰਮ ਸਾਸ਼ਤਰ।





# ਇਸ ਪੁਸਤਕ ਦੀ ਤਿਆਰੀ ਵਿਚ ਵਰਤੀਆਂ ਗਈਆਂ ਰਚਨਾਵਾਂ

## ਪੰਜਾਬੀ


ਊਸ਼ਾ ਖੰਨਾ, *ਫ਼ਰੀਦ : ਸ਼ਬਦਾਵਲੀ ਅਧਿਐਨ ਤੇ ਸ਼ਬਦ-ਕੋਸ਼*, ਮਿਤੀਹੀਨ, ਪਟਿਆਲਾ, ਅਸੀਮ ਪ੍ਰਕਾਸ਼ਨ।

*ਅਤੀ ਪ੍ਰਾਚੀਨ ਜਨਮ ਸਾਖੀ* (ਇੰਡੀਆ ਆਫ਼ਿਸ ਵਾਲੀ), 1884, ਲਾਹੌਰ, ਇੰਡੀਅਨ ਪ੍ਰੈਸ।

ਐਮ. ਮਕਾਲਿਫ਼, *ਜਨਮ ਸਾਖੀ ਬਾਬੇ ਨਾਨਕ ਜੀ ਕੀ* (ਹਾਫ਼ਿਜ਼ਾਬਾਦ ਵਾਲੀ), 1885, ਰਾਵਲਪਿੰਡੀ, ਗੁਲਸ਼ਨ ਪੰਜਾਬ ਪ੍ਰੈਸ।

ਇੰਦਰ ਸਿੰਘ ਚਕ੍ਰਵਰਤੀ, ਸੰਤ (ਸੰਪਾ.), *ਮਸਲੇ ਸੇਖ ਫਰੀਦ ਕੇ*, 1962, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸਾਹਿਬ ਸਿੰਘ, ਪ੍ਰੋ., *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਸਤਵੀਂ ਪੋਥੀ, ਪਹਿਲੀ ਵਾਰ, 1964, ਜਲੰਧਰ, ਰਾਜ ਪਬਲਿਸ਼ਰਜ਼; ਦਸਵੀਂ ਪੋਥੀ, ਦੂਜੀ ਵਾਰ, 1971.

—, *ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ*, 13ਵੀਂ ਵਾਰ, 1991, ਅੰਮ੍ਰਿਤਸਰ, ਸਿੰਘ ਬ੍ਰਦਰਜ਼।

ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, 1950, ਲੁਧਿਆਣਾ, ਲਾਹੌਰ ਬੁਕ ਸ਼ਾਪ।

ਸੰਤ ਸਿੰਘ ਸੇਖੋਂ, *ਸਾਹਿੱਤਿਆਰਥ*, ਮਿਤੀਹੀਨ, ਦੂਜੀ ਛਾਪ, ਲੁਧਿਆਣਾ, ਲਾਹੌਰ ਬੁਕ ਸ਼ਾਪ।

ਹਰਜੀਤ ਸਿੰਘ, *ਨੈਂ ਝਨਾਂ*, ਦੂਜੀ ਵਾਰ, 1949, ਅੰਮ੍ਰਿਤਸਰ, ਹਿੰਦ ਪਬਲਿਸ਼ਰਜ਼ ਲਿਮਿਟਡ।

ਹੀਰਾ ਸਿੰਘ, ਬਾਬੂ, *ਸ੍ਰੀ ਕਰਤਾਰਪੁਰੀ ਬੀੜ ਤੇ ਖਾਰੀ ਬੀੜਾਂ ਬਾਰੇ*, 1974, ਲੁਧਿਆਣਾ, ਸ਼ੇਰਪੁਰ ਬਾਈਪਾਸ, ਗੁਰਮਤਿ ਰਹਿਣੀ।

—, *ਰਚਨਾ ਸ਼ੇਖ਼ ਫ਼ਰੀਦ ਤੇ ਗੁਰਮਤਿ*, 1974, ਲੁਧਿਆਣਾ, ਸ਼ੇਰਪੁਰ ਬਾਈਪਾਸ, ਗੁਰਮਤਿ ਰਹਿਣੀ।

ਕਿਰਪਾਲ ਸਿੰਘ ਕਸੇਲ, (ਸੰਪਾ.), *ਪੰਜਾਬੀ ਸਾਹਿਤ ਦਾ ਇਤਿਹਾਸ*, ਪਹਿਲਾ ਭਾਗ, 1963, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਗੁਰਦਿੱਤ ਸਿੰਘ, ਗਿਆਨੀ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ)*, 1990, ਚੰਡੀਗੜ੍ਹ, ਸਿੱਖ ਸਾਹਿੱਤ ਸੰਸਥਾਨ।

ਗੁਰਮੁਖ ਸਿੰਘ, ਡਾ. ਤੇ ਅਜੀਤ ਸਿੰਘ ਕੱਕੜ, *ਸ਼ੇਖ਼ ਫ਼ਰੀਦ : ਬਹੁਪੱਖੀ ਅਧਿਐਨ*, 1977, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਗੋਪਾਲ ਸਿੰਘ ਦਰਦੀ, ਡਾ., *ਪੰਜਾਬੀ ਸਾਹਿਤ ਦਾ ਇਤਿਹਾਸ*, ਦੂਜੀ ਐਡੀਸ਼ਨ, 1950, ਨਵੀਂ ਦਿੱਲੀ, ਪੰਜਾਬੀ ਅਕੈਡੇਮੀ।

ਗੋਬਿੰਦ ਸਿੰਘ ਲਾਂਬਾ, ਡਾ., *ਪੰਜਾਬੀ ਹੱਥ-ਲਿਖਤ ਸਾਹਿਤ : ਖੋਜ ਤੇ ਖੋਜ-ਵਿਧੀ*, ਪਟਿਆਲਾ, 1985; 2001, ਅਮਰਜੀਤ ਸਾਹਿਤ ਪ੍ਰਕਾਸ਼ਨ।

ਜੀ. ਬੀ. ਸਿੰਘ, *ਜੀਵਨ ਚਰਿਤ੍ਰ ਸ਼ੇਖ ਫ਼ਰੀਦ*, 1915, ਅੰਮ੍ਰਿਤਸਰ, ਖ਼ਾਲਸਾ ਟ੍ਰੈਕਟ ਸੋਸਾਇਟੀ।

—, *ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ*, 1944, ਲਾਹੌਰ, ਮਾਡਰਨ ਪਬਲੀਕੇਸ਼ਨਜ਼।

ਤੇਜਾ ਸਿੰਘ, *ਸਾਹਿੱਤ ਦਰਸ਼ਨ*, 1951, ਪਟਿਆਲਾ, ਪ੍ਰਕਾਸ਼ ਪੁਸਤਕਮਾਲਾ।

ਨਾਭਾ ਦਾਸ, ਸ੍ਰੀ, *ਭਗਤ ਮਾਲ*, (ਟੀਕਾਕਾਰ ਪ੍ਰਿਯ ਦਾਸ), 1952, ਲਖਨਊ, ਤੇਜ ਕੁਮਾਰ ਪ੍ਰੈਸ ਬੁਕ ਡਿਪੂ।

ਨਾਰਾਇਣ ਸਿੰਘ ਬੱਲਭ, ਕਵੀਰਾਜ, *ਗੁਰਬਾਣੀ ਗੌਰਵਤਾ*, 1952, ਲੁਧਿਆਣਾ।




ਪਿਆਰਾ ਸਿੰਘ ਪਦਮ, *ਬੋਲੈ ਸ਼ੇਖ਼ ਫ਼ਰੀਦ*, 1978, ਪਟਿਆਲਾ, ਕਲਮ ਮੰਦਿਰ।
ਪ੍ਰੀਤਮ ਸਿੰਘ, ਪ੍ਰੋ., (ਅਨੁ.), *ਸ੍ਰੇਸ਼ਟ-ਗੋਸ਼ਟਾਂ*, 1974, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
—, (ਸੰਪਾ.), *ਸ਼ਕਰਗੰਜ*, 1982, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
ਬੁਧ ਸਿੰਘ ਬਾਵਾ, *ਹੰਸ ਚੋਗ*, ਤੀਜੀ ਐਡੀਸ਼ਨ, 1926; 1950, ਪੰਜਵੀਂ ਵਾਰ, ਲੁਧਿਆਣਾ, ਲਾਹੌਰ ਬੁਕ ਸ਼ਾਪ।
ਮਿਹਰਬਾਨ ਜੀ ਸੋਢੀ, ਸ੍ਰੀ, *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ* (ਸੰਪਾ. ਕਿਰਪਾਲ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ), 1962, ਅੰਮ੍ਰਿਤਸਰ, ਖ਼ਾਲਸਾ ਕਾਲਜ।
ਮੋਹਨ ਸਿੰਘ ਉਬ੍ਰਾ, ਡਾ., *ਸੂਫੀਆਂ ਦਾ ਕਲਾਮ*, ਪੰਜਵੀਂ ਵਾਰ, 1944, ਅੰਮ੍ਰਿਤਸਰ ਤੇ ਲਾਹੌਰ, ਦੇਵੀ ਦਾਸ ਜਾਨਕੀ ਦਾਸ।
—, *ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼*, 1948, ਅੰਮ੍ਰਿਤਸਰ, ਲਿਖਾਰੀ ਬੁਕ ਡਿਪੂ।
ਮੌਲਾ ਬਖ਼ਸ਼ ਕੁਸ਼ਤਾ, *ਪੰਜਾਬ ਦੇ ਹੀਰੇ*, 1939, ਅੰਮ੍ਰਿਤਸਰ, ਸੁਦਰਸ਼ਨ ਪ੍ਰੈਸ; ਦੂਜੀ ਛਾਪ, ਸੰਪਾ. ਗੁਰਮੁਖ ਸਿੰਘ, 1996, ਸਰਹਿੰਦ, ਲੋਕਗੀਤ ਪ੍ਰਕਾਸ਼ਨ।
ਰਤਨ ਸਿੰਘ ਜੱਗੀ, *ਬਾਣੀ ਫਰੀਦ*, ਮਿਤੀਹੀਨ, ਪਟਿਆਲਾ, ਪੈਪਸੂ ਬੁਕ ਡਿਪੂ।
ਲਾਲ ਸਿੰਘ, ਗਿਆਨੀ, *ਗੁਰਮਤਿ ਕਸੌਟੀ ਸਾਰ* (ਕਿਤਾਬ ਉੱਤੇ ਹੋਰ ਕੋਈ ਸੂਚਨਾ ਨਹੀਂ ਦਿੱਤੀ ਹੋਈ)।
—, *ਭਗਤਿਮਤਿ ਤੇ ਗੁਰਮਤਿ*, 1945, ਸੰਗਰੂਰ, ਪੰਚ ਖ਼ਾਲਸਾ ਦੀਵਾਨ, ਪੰਚ ਖੰਡ, ਭਸੌੜ; ਦੂਜੀ ਛਾਪ, 1956, ਧਾਂਦਰਾ, ਲੁਧਿਆਣਾ, ਹਰਭਜਨ ਸਿੰਘ, ਜੱਥੇਦਾਰ, ਪੰਚ ਖ਼ਾਲਸਾ ਦੀਵਾਨ।
ਲਾਲ ਚੰਦ, ਸੰਤ, *ਸ੍ਰੀ ਸੰਤ ਰਤਨ ਮਾਲ*, 1924, ਅੰਮ੍ਰਿਤਸਰ, ਮਹੰਤ ਜਵਾਹਰ ਸਿੰਘ।
ਵੀਰ ਸਿੰਘ, ਭਾਈ, (ਸੰਪਾ.), *ਪੁਰਾਤਨ ਜਨਮ ਸਾਖੀ*, 1967, ਛੇਵਾਂ ਸੰਸਕਰਣ, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।
*ਸ਼ਬਦ ਸਲੋਕ*, 1901.
ਸ਼ਮਸ਼ੇਰ ਸਿੰਘ, ਕਪਤਾਨ, *ਪਵਿਤ੍ਰ ਹਜ਼ੂਰੀ ਬੀੜ ਦੀ ਲੋੜ*, ਸੰਸ਼ੋਧਕ ਬਾਬਾ ਹੀਰਾ ਸਿੰਘ, ਦੂਜਾ ਸੋਧਿਆ ਹੋਇਆ ਐਡੀਸ਼ਨ, 1964, ਭਗਤਾ ਭਾਈ, ਜ਼ਿਲਾ ਬਠਿੰਡਾ, ਭਾਈ ਹਰਚੰਦ ਸਿੰਘ ਖ਼ਾਲਸਾ।
ਸ਼ਮਸ਼ੇਰ ਸਿੰਘ ਅਸ਼ੋਕ, *ਧਰਮ, ਸਾਹਿੱਤ ਤੇ ਇਤਿਹਾਸ*, 1944, ਲਾਹੌਰ, ਮਾਡਰਨ ਪਬਲੀਕੇਸ਼ਨਜ਼।

## ਰਿਸਾਲੇ

*ਓਰੀਐਂਟਲ ਕਾਲਜ ਮੈਗਜ਼ੀਨ*, ਦਸੰਬਰ, 1955, ਲਾਹੌਰ, ਪੰਜਾਬ ਯੂਨੀਵਰਸਿਟੀ।
*ਸਮਕਾਲੀ ਸਾਹਿੱਤ*, ਜੁਲਾਈ-ਦਸੰਬਰ, 2003, ਨਵੀਂ ਦਿੱਲੀ, ਪੰਜਾਬੀ ਸਾਹਿੱਤ ਸਭਾ।
*ਸਾਡਾ ਜੁਗ*, 1959, ਜਾਲੰਧਰ।
*ਖੋਜ ਦਰਪਣ*, ਜਨਵਰੀ, 1974, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
*ਪੰਜ ਦਰਿਆ*, ਅਪ੍ਰੈਲ, 1950.
*ਪੰਜਾਬੀ ਦੁਨੀਆ*, ਅਪ੍ਰੈਲ-ਮਈ, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।
*ਮਾਲਵਾ ਪੜ੍ਹ*, ਜਿਲਦ 1, ਨੰਬਰ 2-3, ਨਵੰਬਰ-ਦਸੰਬਰ, 1995, ਮੁਕਤਸਰ।
*ਲੋਕ ਸਾਹਿਤ*, ਫ਼ਰਵਰੀ, ਮਾਰਚ, 1954, ਅੰਮ੍ਰਿਤਸਰ।

## ਹੱਥ-ਲਿਖਤਾਂ

*ਆਦਿ ਕਥਾ ਗੋਸਟਿ ਊਧੋ ਕੀ॥*, ਸੰਮਤ 1748 ਬਿ./1691 ਈ., ਪ੍ਰੋ. ਪ੍ਰੀਤਮ ਸਿੰਘ ਦੀ ਨਿਜੀ ਲਾਇਬ੍ਰੇਰੀ ਦਾ ਖਰੜਾ ਨੰਬਰ 147.
ਸੱਯਦ ਅਲੀ ਹਮਦਾਨੀ, *ਸ਼ਰਹਿ-ਅਸਾਮੀਇ-ਦੀਵਾਨਿ-ਹਾਫ਼ਿਜ਼*, ਇਦਾਰਾ-ਇ-ਅਦਬੀਆਤਿ ਉਰਦੂ, ਹੈਦਰਾਬਾਦ, ਨੰਬਰ 240.
*ਗੁਰੂ ਹਰ ਸਹਾਇ ਵਾਲੀ ਪੋਥੀ* (ਹੁਣ ਲੋਪ ਹੋ ਚੁੱਕੀ ਹੈ)।
*ਗੋਸਟਿ ਸੇਖ ਫਰੀਦ ਕੀ*, ਸੰਮਤ 1748 ਬਿ./1691 ਈ.; ਪ੍ਰੋ. ਪ੍ਰੀਤਮ ਸਿੰਘ ਦੀ ਨਿਜੀ ਲਾਇਬ੍ਰੇਰੀ ਦਾ ਖਰੜਾ ਨੰਬਰ 147.

